**ਚੌਧਰੀ ਬਲਬੀਰ ਸਿੰਘ:** ਆਨ ਏ ਪਵਾਇੰਟ ਆਫ਼ ਆਰਡਰ, ਸਰ । ਸਵਾਲ ਇਹ ਹੈ ਕਿ ਇਥੇ ਫੈਸਲਾ ਕੀਤਾ ਗਿਆ ਸੀ ਕਿ ਹਾਊਸ ਦੀ ਕਾਰਵਾਈ ਨੂੰ ਪੰਜਾਬੀ ਜਾਂ ਹਿੰਦੀ ਵਿਚ ਚਲਾਇਆ ਜਾਵੇਗਾ ਇਸ ਲਈ ਸਵਾਲਾਂ ਦੇ ਜਵਾਬ ਪੰਜਾਬੀ ਵਿਚ ਦਿਤੇ ਜਾਇਆ ਕਰਨ....

**ਮੰਤਰੀ:** ਐਗਰੀਡ ।

BUILDING OF GOVERNMENT PRIMARY SCHOOL, GARHSHANKAR

***262Shri A. Vishawanathan** Will the Minister for Public works and Education be pleased to state whether the Government is aware of the fact that the building of Government Primary School, Garhshankar has been in a dilapidated condition; if so, since when ?

**Sardar Lachman Singh Gill**: Yes. Since 1965. The matter to have the building repaired, is being pursued.

**श्री ए. विश्वानाथन:** क्या मंत्री महोदय बताएंगे कि सन् 1965 के कौन से महीने से स्कुल की इमारत गिरी पड़ी है ?

**मन्त्री:** 20 7 65 से ।

**श्री ए. विश्वानाथन :** क्या मंत्री महोदय बताएंगे कि आज कल बच्चे कहां पढ़ रहे हैं जब कि सकूल की जगह पर कुतों ने बच्चे दे रखे हैं और चमगादड़ों ने घौसले बना रखे हैं ?

**मंत्री:** अगर आप सवाल को देखें तो यह पैदा न होगा । सवाल तो यह है कि:–

"Will the Minister for Public Works and Education be pleased to state whether the Government is aware of the fact that the building of the Government Primary School, Garhshankar has been in dilapidated condition, if so, since when."

I have replied this question.

**श्री ए. विश्वानाथन** क्या मंत्री महोदय को पता है कि गढ़शंकर का सकूल खस्ता हालत में है और कब से है ? इन्होंने कहा है कि सन 1965 से है, अगर सन 1965 से है तो क्या इस में बच्चे नहीं पढ़ रहे और अगर पढ़ रहे हैं तो कहां ?

Where is the school ? This School does not constitute the building alone.

**ਮੰਤਰੀ:** ਮੈਂ ਇਹ ਕਿਹਾ ਹੈ ਕਿ ਪੀ. ਡਬਲਿਊ. ਡੀ. ਦੇ ਅਫਸਰਾਂ ਨੂੰ ਕਿਹਾ ਸੀ ਉਨ੍ਹਾਂ ਮੁਰਮੰਤ ਕਰ ਦਿੱਤੀ ਹੈ ।

**श्री ए. विश्वानाथन:** इस की मुरम्मत कब कर दी गई थी ?

**मंत्री:** आप इस के लिए अलग नोटिस देदें तो बता दूंगा ।

**श्री ए. विश्वानाथन:** आन ए प्वाइन्ट आफ आर्डर, सर । मैं पिछले महीने गढ़ शंकर गया था और इस स्कूल को देखा था इस में कतूरे घूम रहे थे और बच्चे एक एक फरलांग में धर्मशालाओं में पढ़ रहे हैं । तो कौन सी बात ठीक है ?

**मंत्री:** मैं ने पहले जवाब दे दिया है ।

**ਚੌਧਰੀ ਦਰਸ਼ਨ ਸਿੰਘ:** ਕੀ ਇਨ੍ਹਾਂ ਦੀ ਮੁਰੰਮਤ ਹੋ ਚੁਕੀ ਹੈ ?

**ਮੰਤਰੀ:** ਜੀ ਹਾਂ, ਹੋ ਚੁਕੀ ਹੈ ।

**श्री ए. विश्वानाथन:** क्या मंत्री महोदय बताएंगे कि उस अफसर के खिलाफ कोई एक्शन लिया जाएगा जिस ने इस बिल्डिंग की मुरमत करने में देरी की है क्योंकि 1965 से यह बिल्डिंग खराब चली आ रही थी और अगर पी. डबल्यू. डी. ने मुरम्मत करनी थी तो क्यों नहीं की गई? इतनी देर करने के लिए उन्हें क्या कोई सजा दी जाएगी ?

**ਮੰਤਰੀ:** ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਦਰਅਸਲ ਗੱਲ ਇਹ ਹੈ ਕਿ ਇਸ ਦੀ ਮੁਰੰਮਤ ਕਰ ਦਿੱਤੀ ਗਈ ਹੈ ਮੈਂ ਡੀਪਾਰਟਮੈਂਟ ਤੋਂ ਪੁਛਿਆ ਸੀ ਅਤੇ ਇਹ ਵੇਖ ਰਿਹਾ ਹਾਂ ਕਿ ਇਸ ਦੀ ਮੁਰੰਮਤ ਨੂੰ ਪੂਰਾ ਕਰਨ ਵਿਚ ਕਿਵੇਂ ਦੇਰੀ ਹੋਈ ਹੈ । ਜੇਕਰ ਕਿਤੇ ਪਤਾ ਲਗਾ ਕਿ ਜਾਣ ਬੁਝ ਕੇ ਦੇਰੀ ਕੀਤੀ ਗਈ ਹੈ ਤਾਂ ਜ਼ਰੂਰ ਉਸ ਗਲਤੀ ਦੀ ਸਜ਼ਾ ਦਿੱਤੀ ਜਾਵੇਗੀ ।

**Chaudhri Darshan Singh**: It has been stated in the reply that the matter regarding the repair of the school building is under consideration.

**Minister**: I have stated in my reply as follows—

Yes. Since 1965. The matter to have the building repaired is being pursued.

**ਚੌਧਰੀ ਦਰਸ਼ਨ ਸਿੰਘ** : ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਮੁਰੰਮਤ ਕਰ ਦਿੱਤੀ ਗਈ ਹੈ ਪਰ ਸਵਾਲ ਦੇ ਜਵਾਬ ਵਿਚ ਲਿਖਿਆ ਹੈ—

"ਦੀ ਮੈਟਰ ਟੂ ਹੈਵ ਦੀ ਬਿਲਡਿੰਗ ਰੀਪੇਅਰਡ ਇਜ਼ ਬੀਇੰਗ ਪਰਸੂਡ"

ਤਾਂ ਇਨ੍ਹਾਂ ਦੋਹਾਂ ਵਿਚੋਂ ਕਿਹੜਾ ਜਵਾਬ ਠੀਕ ਹੈ ?

**ਮੰਤਰੀ:** ਦੋਵੇਂ ਹੀ ਠੀਕ ਹਨ । ਮੁਰੰਮਤ ਪੀ. ਡਬਲਿਊ. ਡੀ. ਨੇ ਕਰਨੀ ਸੀ ਅਤੇ ਕਿਹਾ ਗਿਆ ਕਿ ਕਰ ਦਿਉ ਅਤੇ ਹੋ ਗਈ ਹੈ । ਜੇਕਰ ਕੁਛ ਰਹਿ ਗਈ ਹੋਵੇ ਤਾਂ ਹੋ ਰਹੀ ਹੋਵੇਗੀ ।

**Mr. Speaker**: I would request the hon. Minister for Public Works and Education to ask the Department concerned to furnish him full and complete information to enable him to give definite answers.

**Minister**: All right, Sir.

## ANSWER TO STARRED QUESTION LAID ON THE TABLE UNDER RULE 45

### AUTOMATIC TELEPHONE SYSTEM FOR PUNJAB

*261. **Shri A. Vishwanathan**: Will the Chief Minister be pleased to state:—

Whether the Government made any recommendations to the Central Government about installing automatic telephonex system in various towns of the Punjab; if so, the date when the said matter was taken up and whether Ludhiana Town was one of them ?

**Shri Piara Ram Dhanowali** (Labour and Welfare Minister): No. However, the Post and Telegraph Department are planning to install an automatic exchange with 6000 lines for Ludhiana to be commissioned during the current plan.

---

## CALL ATTENTION NOTICES

**Mr. Speaker**: Now we take up Call Attention Motions.

Call Attention Notice at Serial No. 100 stands in the name of Comrades Jangir Singh Joga, Bhan Singh Bhaura and S. Munsha Singh. One of them may please move it.

**Comrade Bhan Singh Bhaura**: Sir I beg to draw the attention of the Minister concerned towards the fact that the Temporary Engineers of Irrigation Branch have announced to go on an indefinite Pen-Cum-Tool Down strike w.e.f. 22nd May, 1967. We have learnt that these Engineers were given complete assurance by the Irrigation Minister that their case will be decided and implemented w.e.f. 15th May, 1967 and that no disparity will be left between the pay scales of Engineers of equal qualifications. The same answers were given by the Irrigation Minister to various call atteniion motions raised during the previous session of the Punjab Vidhan Sabha/Parishad.

As the matter is of great public importance and is of the most urgent nature, the Minister for Irrigation and Power should make a statement in the House why the case of the Temporary Engineers is not being settled and why a 1th: Engineers of Punjab P. W. D. are going on indefinite Pen-Cum-Tool Down strike from 22nd May, 1967.

**Mr. Speaker**: It is admitted. The Minister concerned will please make a statement.

**Mr. Speaker**: Now we take up Call Attention Notice No. 102 given by Sardar Mohinder Singh Gill.

**Sardar Mohinder Singh Gill**: Sir, I beg to draw the attention of the Government to a very sad incident that four houses caught fire in Mohalla Guru Nanakpura in Bhatinda City and all the household effects therein were reduced to ashes. The Government should give full information to this House about this heart rending incident, the

extent of loss caused thereby and the relief, if any, given by the Government to the ruined families so far. The Government should also state in the House in clear terms about its proposal to provide immediate relief to the distressed people.

**Mr. Speaker**: It is admitted. The Minister concerned will please make a statement.

(*Interruptions*)

**Mr. Speaker**: Order please, order.

**Mr. Speaker**: Next Call Attention Notice at serial No. 104 is in the name of Dr. Gurcharan Singh.

**Dr. Gurcharan Singh**: Sir, I beg to draw the attention of the Government to a matter of public importance, namely, the collections being made for the P. T. I. Fund, Admission Fees and Building Fund from the Scheduled Castes and Backward Class students in the Schools and Colleges and would request the Government to state whether it intends to permit such collections in future or discontinue them in view of the present financial circumstances of the people.

**Mr. Speaker**: It is admitted. The Minister concerned will please make a statement.

## ASKING OF A QUESTION ON A STATEMENT MADE BY A MINISTER IN REPLY TO CALL ATTENTION NOTICE NO. 81

**ਸਰਦਾਰ ਮਹਿੰਦਰ ਸਿੰਘ ਗਿੱਲ**: ਸਪੀਕਰ ਸਾਹਿਬ, ਮੈਂ ਆਪਣੀ ਕਾਲ ਅਟੈਨਸ਼ਨ ਮੋਸ਼ਨ ਰਾਹੀਂ ਸਰਕਾਰ ਤੋਂ ਇਹ ਪੁਛਿਆ ਸੀ ਕਿ ਸਰਕਾਰ ਇਹ ਮਹਿਕਮਾ (ਬੀ. ਡੀ. ਅਤੇ ਪੀ. ਓ) ਰੱਖਣਾ ਚਾਹੁੰਦੀ ਹੈ ਜਾਂ ਨਹੀਂ। ਮੈਂ ਆਪਣੀ ਕਾਲ ਅਟੈਨਸ਼ਨ ਮੋਸ਼ਨ ਨੰ: 81 ਦੇ ਵਿਚ ਲਿਖਿਆ ਹੈ:—

"ਮੈਂ ਪੰਜਾਬ ਸਰਕਾਰ ਦਾ ਇਕ ਜ਼ਰੂਰੀ ਸਮਸਿਆ ਵੱਲ ਧਿਆਨ ਦਵਾਉਣਾ ਚਾਹੁੰਦਾ ਹਾਂ, ਕਿ ਪੰਜਾਬ ਸਰਕਾਰ ਦੇ ਇਕ ਵਜ਼ੀਰ ਰੋਜ਼ ਤੀਜੇ ਚੌਥੇ ਦਿਨ ਬਿਆਨ ਦੇ ਰਹੇ ਹਨ ਕਿ ਵਿਕਾਸ ਮਹਿਕਮਾ, ਭ ਵ ਬੀ. ਡੀ. ਅਤੇ ਪੀ. ਓ. ਦਾ ਮਹਿਕਮਾ ਖਤਮ ਕਰ ਦੇਣਾ ਹੈ। ਇਕ ਸਾਲ ਦੇ ਇਸ ਮਹਿਕਮੇ ਦੇ ਸਾਰੇ ਕਰਮਚਾਰੀ ਹਥ ਤੇ ਹਥ ਧਰ ਕੇ ਬੈਠੇ ਹਨ ਕਿ ਪਤਾ ਨਹੀਂ ਉਨ੍ਹਾਂ ਦਾ ਭਵਿਖਤ ਕੀ ਹੈ। ਇਸ ਨਾਲ ਕਿਸਾਨਾਂ ਨੂੰ ਜ ਇਸ ਮਹਿਕਮੇ ਕੋਲੋਂ ਮੱਦਦ ਤੇ ਅਗਵਾਈ ਮਿਲਦੀ ਹੈ, ਉਹ ਢਿਲੀ ਪੈ ਗਈ ਹੈ। ਸਰਕਾਰ ਹਾਊਸ ਵਿਚ ਸਪਸ਼ਟ ਬਿਆਨ ਦੇਵੇ ਕਿ ਇਹ ਮਹਿਕਮਾ ਖਤਮ ਕਰਨਾ ਹੈ ਜਾਂ ਰੱਖਣਾ ਹੈ ਤਾਂਕਿ ਜੋ ਕਰਮਚਾਰੀ ਇਸ ਵਿਥਿਆ ਵਿਚ ਫਸੇ ਹੋਏ ਹਨ ਉਹ ਇਸ ਸਮਸਿਆ ਵਿਚੋਂ ਨਿਕਲ ਕੇ ਪੰਜਾਬ ਦੀ ਸੇਵਾ ਕਰ ਸਕਣ।"

ਵਜ਼ੀਰ ਮੁਤਲਕਾ ਹੁਣ ਤਕ ਗੋਲ-ਮੋਲ ਜਵਾਬ ਦਿੰਦੇ ਰਹੇ ਹਨ ਮੈਂ ਉਨ੍ਹਾਂ ਨੂੰ ਕਹਾਂਗਾ ਕਿ ਉਹ ਸਪਸ਼ਟ ਜਵਾਬ ਦੇਣ ਅੰਡਰ ਕਨਸਿਡਰੇਸ਼ਨ ਕਹਿ ਕੇ ਉਹ ਟਾਲਣ ਦੀ ਕੋਸ਼ਸ਼ ਨਾ ਕਰਨ।

**ਵਿਕਾਸ ਅਤੇ ਸਥਾਨਕ ਸ਼ਾਸਨ ਮੰਤਰੀ**: ਮੇਰਾ ਜਵਾਬ ਤਾਂ ਇਸ ਦੇ ਮੁਤਾਲਿਕ ਸਾਫ ਹੀ ਸੀ। ਮੈਂ ਕਿਹਾ ਸੀ ਕਿ ਅਜੇ ਕੋਈ ਆਖਰੀ ਫੈਸਲਾ ਨਹੀਂ ਹੋਇਆ ਜਿਸ ਵੇਲੇ ਕੋਈ ਆਖਰੀ ਫੈਸਲਾ ਹੋ ਜਾਵੇਗਾ ਤਾਂ ਦੱਸ ਦੇਵਾਂਗੇ। ਤੁਸੀਂ ਪਹਿਲਾ ਹੀ ਕਿਉਂ ਕਹਿੰਦੇ ਹੋ ਕਿ ਉਹ ਹਥ ਤੇ ਹਥ ਧਰੀ ਬੈਠੇ ਹਨ।

## PAPER LAID ON THE TABLE

**Minister for Finance** (Dr. Baldev Parkash): Sir I beg to lay on the Table the Thirteenth Annual Report and Accounts of the Punjab Financial Corporation for the year ended on the 31st March, 1966, as required under section 38 (3) of the Financial Corporation Act, 1951.

(*interruptions and noise*)

## DEMANDS FOR GRANTS

**Mr. Speaker**: Please hear now.

There are seven Demands for Grants which are to be discussed and voted today. If the hon'ble Members agree, all these seven Demands will be dicussed together.

**Voices**: Yes.

**Mr. Speaker**: If the House agrees, all the seven demands will be deemed to have been read and moved. There are some notices of cut motions to these Demands. These will also be deemed to have been read and moved and can be discussed alongwith the Demands. The hon. Members while speaking may indicate the Demands number on which they would like to raise dicussion. At the end I shall put the cut motions and Demands one by one to the vote of the House.

### GOVERNMENT DEMANDS FOR GRANTS

*Demand No. 19.*—That a sum not exceeding Rs. 5,09,49,800 be granted to the Governor to defray the charges that will come in the course of payment for the year 1967-68 (excluding the amount of Rs. 1,69,83,200 already voted on account) in respect of charges under head "31—Agriculture.'

*Demand No. 42.*—That a sum not exceeding Rs. 61,40,000 be granted to the Governor to defray the charges that will come in course of payment for the year 1967-68 (excluding the amount of Rs. 20,46,660 already voted on account) in respect of charges under head "95—Capital Outlay of Schemes of Agricultural Improvement and Research''.

*Demand. No 26.*—That a sum not exceeding Rs. 2,25,20,290 be granted to the Governor to defray the charges that will come in the course of payment for the year 1967-68 (excluding Rs. 75,06,760 already voted on account) in respect of charges under head "42—Multipurpose River Schemes".

*Dmand No. 27.*—That a sum not exceeding Rs. 3,94,61,510 be granted to the Governor to defray the chages that will come in the course of payment for the year 1967-68 (excluding the amout of Rs. 1,31,53,830 already voted on account) in respect of charges under head "43—Irrigation, Navigation, Embankment and Drainage Works (Commercial);
"44—Irrigation, Navigation, Embankment and Drainage Works (Non-Commercial)".

*Demand No. 28.*—That a sum not exceeding Rs. 1,78,10,700 be granted to the Governor to defray the charges that will come in course of payment for the year 1967-68 (excluding the amount Rs. 59,36,910 already voted on account) in respect of charges under head "Charges on Irrigation Establishment."

[Mr. Speaker]

*Demand No. 44.*—That a sum not exceeding Rs. 6,70,14,260/- be granted to the Governor to defray the charges that will come in the course of payment for the year 1967-68 (excluding the amount of Rs. 2,23,38,090/- already voted on account) in respect of charges under head "98—Capital Outlay on Multipurpose River Schemes."

*Demand No. 45.*—That a sum not exceeding Rs. 1,88,07,500/- be granted to the Governor to defray the charges that will come in the course of payment for the year 1967-68 (excluding the amount of Rs. 62,69,160/- already voted on account) in respect of charges under head "99—Capital Outlay on Irrigation, Navigation, Embankment and Drainage Works (Commercial)."

DEMAND NO 19.

(31-Agriculture)

1. **Shri Satpal Kapoor**: That the demand be reduced by Re.1/-.

DEMAND NO. 27

[43-Irrigation, Navigation, Embankment and Drainage Works (Commercial)].

1. **Shri Satpal Kapoor**: That the demand be reduced by Re. 1/-

**ਸਰਦਾਰ ਅਮਰ ਸਿੰਘ ਦੁਸਾਂਝ**: (ਫਿਲੌਰ) : ਜਨਾਬ ਸਪੀਕਰ ਸਾਹਿਬ, ਅੱਜ ਜੋ ਮਸਲਾ ਹਊਸ ਦੇ ਸਾਹਮਣੇ ਪੇਸ਼ ਹੈ, ਇਹ ਇਕ ਬੜਾ ਹੀ ਗੰਭੀਰ ਮਸਲਾ ਹੈ। ਇਸ ਦਾ ਪੰਜਾਬ ਦੇ ਨਾਲ ਬੜਾ ਹੀ ਗਹਿਰਾ ਅਤੇ ਡੂੰਘਾ ਸਬੰਧ ਹੈ। ਖੁਰਾਕ ਦਾ ਸੰਕਟ ਇਕ ਐਸਾ ਸੰਕਟ ਹੈ ਜਿਸ ਦੀ ਲਪੇਟ ਵਿਚ ਅੱਜ ਸਾਰਾ ਹਿੰਦੁਸਤਾਨ ਆਇਆ ਹੋਇਆ ਹੈ। ਜਿਹੜੀਆਂ ਭਿਆਨਕ ਖਬਰਾਂ ਬਿਹਾਰ ਤੋਂ ਆ ਰਹੀਆਂ ਹਨ, ਉਨ੍ਹਾਂ ਤੋਂ ਪਤਾ ਲਗਦਾ ਹੈ ਕਿ 10 ਲੱਖ ਦੇ ਕਰੀਬ ਐਸੇ ਲੋਕ ਹਨ ਜਿਹੜੇ ਜ਼ਿੰਦਗੀ ਅਤੇ ਮੌਤ ਦੀ ਕਸ਼ਮਕਸ਼ ਦੇ ਵਿਚ ਮੁਬਤਲਾ ਹਨ। ਬਾਕੀ ਸੂਬਿਆਂ ਦੇ ਵਿਚ ਵੀ ਖੁਰਾਕ ਸੰਕਟ ਹੈ। ਅੱਜ ਖੁਰਾਕ ਦੀ ਥੁੜ੍ਹ ਦਾ ਹਊਆ ਲੋਕਾਂ ਨੂੰ ਹੈਰਾਨ ਕਰ ਰਿਹਾ ਹੈ। ਇਸ ਤੋਂ ਇਲਾਵਾ ਬਾਹਰਲੇ ਮੁਲਕਾਂ ਦਾ ਸਾਡੇ ਦੇਸ਼ ਦੇ ਵਕਾਰ ਉਤੇ ਬੜਾ ਭੈੜਾ ਅਸਰ ਪੈ ਰਿਹਾ ਹੈ ਇਕ ਭਾਰੀ ਅਤੇ ਭੱਦਾ ਰੀਫਲੈਕਸ਼ਨ ਇਸ ਦੇਸ਼ ਦੇ ਵਾਸੀਆਂ ਤੇ ਹੈ। ਮੈਂ ਸਮਝਦਾ ਹਾਂ ਕਿ ਭਾਵੇਂ ਅਨਾਜ ਦੇ ਮਸਲੇ ਨੂੰ ਹਲ ਕਰਨ ਵਾਸਤੇ ਗਰੋ ਮੋਰ ਫੂਡ ਦੀ ਮੁਹਿੰਮ ਵੀ ਜਾਰੀ ਕੀਤੀ ਗਈ ਹੈ, ਪਰ ਇਸ ਦੇ ਬਾਵਜੂਦ ਵੀ ਅਸੀਂ ਭਰਪੂਰ ਨਹੀਂ ਹੋ ਸਕੇ। ਖੁਰਾਕ ਦੇ ਮੁਆਮਲੇ ਵਿਚ ਸਾਡੀ ਹਾਲਤ ਐਸੀ ਹੈ ਜਿਸਤਰ੍ਹਾਂ ਇਕ ਸ਼ਾਇਰ ਨੇ ਕਿਹਾ ਹੈ:—

ਨਾ ਕਿਸੀ ਕੀ ਆਂਖ ਕੀ ਨੂਰ ਹੂੰ,
ਨਾ ਕਿਸੀ ਕੇ ਦਿਲ ਕਾ ਕਰਾਰ ਹੂੰ
ਜੋ ਕਿਸੀ ਭੀ ਕਾਮ ਨਾ ਆ ਸਕਾ,
ਮੈਂ ਵਹੋ ਇਕ ਮੁਸ਼ਤ ਗੁਬਾਰ ਹੂੰ!

(ਤਾੜੀਆਂ)

ਇਹ ਮਸਲਾ ਕਿਸੇ ਇਕ ਪਾਰਟੀ ਦਾ ਮਸਲਾ ਨਹੀਂ, ਬਲਕਿ ਇਹ ਤਾਂ ਇਕ ਕੌਮ ਦਾ ਮਸਲਾ ਹੈ। ਦਿਹਾਤਾਂ ਦੀ ਤਾਂ ਹੋਰ ਵੀ ਭੈੜੀ ਹਾਲਤ ਹੈ। ਹਿੰਦੁਸਤਾਨ ਦੀ ਸਹੀ ਪੁਜ਼ੀਸ਼ਨ

ਦੇ ਮੁਤਾਲਿਕ ਮਰਹੂਮ ਸ੍ਰੀ ਮਤੀ ਸਰੋਜਨੀ ਨਾਈਡੋ ਨੇ ਕਦੇ ਕਿਹਾ ਸੀ ਕਿ real India lives in the villages ਉਹ ਠੀਕ ਹੀ ਕਹਿੰਦੇ ਸਨ । ਇਥੇ ਖੇਤੀ ਕਰਨ ਵਾਲੇ ਕਾਮੇ ਵਸਦੇ ਹਨ ਜਿਹੜੇ ਸਾਰੇ ਹਿੰਦੁਸਤਾਨ ਨੂੰ ਅਨਾਜ ਪੈਦਾ ਕਰਕੇ ਦਿੰਦੇ ਹਨ ਬਜ਼ੁਰਗਾਂ ਦਾ ਵੀ ਅਖਾਣ ਹੈ ਕਿ ਉਤਮ ਖੇਤੀ ਮਧ ਬਿਉਪਾਰ ਨਖਿੱਧ ਚਾਕਰੀ ਭੀਖ ਨਦਾਰ । ਇਹ ਉਹ ਉਤਮ ਖੇਤੀ ਹੈ ਜਿਸ ਦੇ ਕਰਨ ਵਾਲੇ ਕਾਮੇ ਨੂੰ ਮੁਖਾਤਬ ਕਰਕੇ ਇਕ ਵਾਰ ਸ਼ਹੀਦ ਭਗਤ ਸਿੰਘ ਦੇ ਚਾਚਾ ਸਰਦਾਰ ਅਜੀਤ ਸਿੰਘ ਨੇ ਵੀ ਕਿਹਾ ਸੀ "ਪਗੜੀ ਸੰਭਾਲ ਜੱਟਾ, ਪਗੜੀ ਸੰਭਾਲ ਓਏ" ਜੇ ਜੱਟ ਦੀ ਪਗੜੀ ਉਸ ਦੇ ਸਿਰ ਤੇ ਹੋਵੇ ਤਾਂ ਇਹ ਇਸ ਦੀ ਸ਼ਾਨ ਹੈ । ਜੇ ਪਗੜੀ ਉਸ ਦੀ ਕੱਛ ਵਿਚ ਹੋਵੇ ਤਾਂ ਫੇਰ ਇਸ ਤੋਂ ਵੱਡੀ ਬਦਬਖਤੀ ਅਤੇ ਅਧੋਗਤੀ ਹੋਰ ਕੋਈ ਹੋ ਨਹੀਂ ਸਕਦੀ । ਇਸ ਲਈ ਤੁਹਾਡੇ ਰਾਹੀਂ ਮੈਂ ਇਹ ਅਰਜ਼ ਕਰ ਦੇਣੀ ਚਾਹੁੰਦਾ ਹਾਂ ਕਿ ਜਿਥੋਂ ਤਕ ਅਨਾਜ ਦੀ ਉਪਜ ਦਾ ਸਵਾਲ ਹੈ, ਐਗਰੀਕਲਚਰ ਦੀ ਉਨਤੀ ਦਾ ਸਵਾਲ ਹੈ, ਸਰਕਾਰ ਨੂੰ ਇਸ ਪਾਸੇ ਜਿਆਦਾ ਧਿਆਨ ਦੇਣਾ ਚਾਹੀਦਾ ਹੈ । ਐਗਰੀਕਲਚਰ ਦੀਆਂ ਉਨਤੀ ਦੀਆਂ ਜਿਤਨੀਆਂ ਵੀ ਸਕੀਮਜ਼ ਹਨ ਉਨ੍ਹਾਂ ਨੂੰ ਟਾਪ ਮੋਸਟ ਪ੍ਰਾਇਰਟੀ ਦੇਣੀ ਚਾਹੀਦੀ ਹੈ ।

ਮੈਂ ਅਰਜ਼ ਕਰਾਂ ਕਿ ਯੋਰੁਪ ਕਿਉਂ ਖੁਸ਼ਹਾਲ ਹੈ ? ਉਹ ਇਸ ਲਈ ਖੁਸ਼ਹਾਲ ਹੈ ਕਿ ਉਥੇ ਇੰਡਸਟਰੀਅਲ ਰੈਵੋਲਿਊਸ਼ਨ ਆਇਆ । ਇਸੇ ਪ੍ਰਕਾਰ ਜੇ ਅਸੀਂ ਪੰਜਾਬ ਵਿਚ ਖੁਸ਼ਹਾਲੀ ਲਿਆਉਣ ਲਈ ਸੰਜੀਦਾ ਹਾਂ ਤਾਂ ਉਸ ਦਾ ਇਕੋ ਹੀ ਇਲਾਜ ਹੈ ਕਿ ਐਗਰੀਕਲਚਰ ਰੈਵੋਲਿਊਸ਼ਨ ਇਥੇ ਆਵੇ । ਇਥੇ ਜ਼ਰਾਇਤੀ ਇਨਕਲਾਬ ਆਵੇ ਤਦ ਹੀ ਮੈਂ ਸਮਝਦਾ ਹਾਂ ਕਿ ਸਾਰਾ ਵਾਤਾਵਰਨ ਅਤੇ ਕੁਰੱਹਵਾਈ ਤਬਦੀਲ ਹੋ ਸਕਦਾ ਹੈ । ਲੇਕਿਨ ਅਸਲੀਅਤ ਇਹ ਹੈ ਕਿ ਸਾਡੇ ਬਾਹਰ ਕੁਝ ਹੋਰ ਅਤੇ ਦਿਲ ਵਿਚ ਕੁਝ ਹੋਰ ਹੈ । ਬਾਤ ਇਹ ਹੈ ਕਿ ਪੇਸ਼ਤਰ ਇਸ ਦੇ ਕਿ ਜਿਹੜਾ ਜ਼ਿਮੀਂਦਾਰ ਹੈ ਉਸ ਦੀ ਕਣਕ ਮਾਰਕਿਟ ਵਿਚ ਆਵੇ ਅਸੀਂ ਬਹੁਤ ਅਰਸਾ ਫੈਸਲਾ ਹੀ ਨਹੀਂ ਕਰ ਸਕੇ ਕਿ ਉਸ ਦਾ ਭਾਅ ਕੀ ਹੋਣਾ ਚਾਹੀਦਾ ਹੈ । ਮੇਰੇ ਇਕ ਮੋਹਤਰਿਮ ਵਜ਼ੀਰ ਸਾਹਿਬ ਨੇ ਇਥੇ ਕਿਹਾ ਕਿ ਭਾਅ ਮਿਥਨੇ ਪਬਲਿਕ ਮੁਫ਼ਾਦ ਦੇ ਮੁਨਾਫ਼ੀ ਹਨ ਔਰ ਇਕ ਰਾਤ ਨਹੀਂ ਸੀ ਗੁਜ਼ਰੀ ਕਿ ਦੂਸਰੇ ਹੀ ਦਿਨ ਦੂਸਰੇ ਵਜ਼ੀਰ ਸਾਹਿਬ ਨੇ ਇਸੇ ਹਾਊਸ ਵਿਚ ਐਲਾਨ ਕੀਤਾ ਕਿ ਭਾਅ ਉਨ੍ਹਾਂ ਨੇ 72 ਔਰ 85 ਰੁਪਏ ਦੇ ਦਰਮਿਆਨ ਤੈ ਕਰ ਦਿਤੇ ਹਨ । ਮੈਂ ਸਮਝਦਾ ਹਾਂ ਕਿ ਇਕ ਗੱਲ ਜਿਹੜੀ ਪਹਿਲੇ ਦਿਨ ਪਬਲਿਕ ਮੁਫ਼ਾਦ ਦੇ ਮੁਨਾਫ਼ੀ ਸੀ ਦੂਸਰੇ ਹੀ ਦਿਨ ਦੂਸਰੇ ਵਜ਼ੀਰ ਦੇ ਸ਼ਬਦਾਂ ਵਿਚ ਪਬਲਿਕ ਮੁਫ਼ਾਦ ਦੇ ਅਨਕੂਲ ਕਿਵੇਂ ਹੋ ਗਈ ? ਇਹ ਬਾਇਸੇ ਹੈਰਤ ਬਾਤ ਹੈ, ਸਮਝ ਵਿਚ ਨਹੀਂ ਆਈ । ਮੈਂ ਇਹ ਸਮਝਦਾ ਹਾਂ ਕਿ ਇਥੇ ਜਿਹੜੀਆਂ ਭੁੱਲ ਭੁਲੇਈਆਂ ਖੇਡੀਆਂ ਜਾ ਰਹੀਆਂ ਹਨ ਇਹ ਕਿਸਾਨੀ ਨਾਲ ਬਹੁਤ ਬੜਾ ਮਜ਼ਾਕ ਅਤੇ ਬਹੁਤ ਬੜੀ ਜ਼ਿਆਦਤੀ ਹੈ । ਅਸੀਂ ਕਹਿੰਦੇ ਹਾਂ ਅਤੇ ਪੂਰੇ ਜ਼ੋਰ ਨਾਲ ਕਹਿੰਦੇ ਹਾਂ ਕਿ ਕਣਕ ਦਾ ਭਾਅ ਕਮ ਅਜ਼ ਕਮ 90 ਰੁਪਏ ਕੁਇੰਟਲ ਮਿਥਨਾ ਚਾਹੀਦਾ ਹੈ । ਤੁਸੀਂ ਕਹੋਗੇ ਕਿ ਕਨੱਜ਼ਿਊਮਰ ਕੀ ਕਰੇ ? ਉਸ ਦਾ ਇਲਾਜ ਇਹ ਹੈ ਕਿ ਸਰਕਾਰ ਆਪਣੇ ਖ਼ਜ਼ਾਨੇ ਵਿਚੋਂ 25 ਰੁਪਏ ਕਵਿੰਟਲ ਦਾ ਖਸਾਰਾ ਆਪ ਬਰਦਾਸ਼ਤ ਕਰ ਕੇ ਉਸ ਨੂੰ 65 ਰੁਪਏ ਕਵਿੰਟਲ ਦੇ ਹਿਸਾਬ ਨਾਲ ਦੇਵੇ । (ਆਪੋਜ਼ੀਸ਼ਨ ਵੱਲੋਂ ਤਾੜੀਆਂ) ਇਹੀ ਇਸ ਮਸਲੇ ਦਾ ਸਹੀ ਹੱਲ ਹੈ ਜਿਸ ਨਾਲ ਮੈਂ ਸਮਝਦਾ ਹਾਂ ਕਿ ਕਿਸਾਨ ਨੂੰ ਵੀ ਇੰਸੈਨਟਿਵ ਮਿਲੇਗਾ ਔਰ ਉਹ ਗੰਦਮ ਜ਼ਿਆਦਾ ਪੈਦਾ ਕਰੇਗਾ । ਅਸੀਂ ਉਸ ਪੰਜਾਬ ਵਿਚ ਬੈਠੇ ਹਾਂ ਜਿਹੜਾ ਅਨਾਜ ਦੀ ਕੋਠੀ ਹੈ । ਅਗਰ ਪੰਜਾਬ ਕਣਕ ਪੈਦਾ ਕਰਨੋਂ ਹਟ ਜਾਵੇ ਤਾਂ ਫਿਰ ਮੈਂ ਸਮਝਦਾ ਹਾਂ ਕਿ ਬਾਕੀ ਦੇ ਭਾਰਤ ਦੀ ਹਾਲਤ ਉਹ ਹੋਵੇਗੀ ਜਿਵੇਂ ਅਧਰੰਗ ਮਾਰਿਆ ਸਰੀਰ ਹੁੰਦਾ ਹੈ । ਪੰਜਾਬ ਉਹ ਸੂਬਾ ਹੈ

[ਸਰਦਾਰ ਅਮਰ ਸਿੰਘ ਦੁਸਾਂਝ]
ਜਿਹੜਾ ਦੇਸ਼ ਨੂੰ ਅੰਨ ਵੀ ਦਿੰਦਾ ਹੈ ਅਤੇ ਜਨ ਵੀ ਦਿੰਦਾ ਹੈ । ਜੇ ਪੰਜਾਬ ਅਨ ਔਰ ਜਨ ਨਾ ਦੇਵੇ ਤਾਂ ਨਾਂ ਕੇਵਲ ਦੇਸ਼ ਦੀ ਸਿਕਿਉਰਿਟੀ ਖ਼ਤਰੇ ਵਿਚ ਪੈ ਜਾਵੇ ਬਲਕਿ, ਮੈਂ ਸਮਝਦਾ ਹਾਂ, ਦੇਸ਼ ਭੁੱਖਾ ਮਰ ਜਾਵੇ । ਇਸ ਲਈ ਪੰਜਾਬ ਦੇ ਕਿਸਾਨ ਨੂੰ ਇੰਸੈਨਟਿਵ ਦੇਣ ਦੇ ਖਿਆਲ ਨਾਲ ਮਾਕੂਲ ਗੱਲ ਇਹੀ ਹੈ ਕਿ ਉਸ ਦੀ ਕਣਕ ਦਾ ਭਾਅ 90 ਰੁਪਏ ਕਵਿੰਟਲ ਦਿਤਾ ਜਾਵੇ ।

ਸਰਦਾਰ ਅਰਜਨ ਸਿੰਘ ਬੁਧੀਰਾਜੇ ਦਾ ਬਿਆਨ ਪੜ੍ਹਿਆ ਹੈ । ਉਨ੍ਹਾਂ ਦੀ ਪਾਰਟੀ ਦੇ ਸੱਜਨ ਇਸ ਹਾਊਸ ਵਿਚ ਬੈਠੇ ਹਨ । ਉਨ੍ਹਾਂ ਨੇ ਵੀ ਇਹ ਮੰਗ ਕੀਤੀ ਹੈ ਕਿ ਕਣਕ ਦਾ ਭਾਅ 90 ਰੁਪਏ ਕਵਿੰਟਲ ਹੋਣਾ ਚਾਹੀਦਾ ਹੈ । ਇਸ ਤੋਂ ਬਿਨਾਂ ਇਥੇ ਜ਼ਮੀਂਦਾਰ ਭਰਾ ਬੈਠੇ ਹਨ ਇਧਰ ਵੀ ਬੈਠੇ ਹਨ ਔਰ ਉਧਰ ਵੀ ਬੈਠੇ ਹਨ । ਮੈਂ ਸਮਝਦਾ ਹਾਂ ਕਿ ਇਹ ਜਿਹੜਾ ਕਿਸਾਨਾਂ ਦੇ ਪ੍ਰਤੀਨਿਧਾਂ ਦਾ ਹਾਊਸ ਹੈ ਜਿਸ ਵਿਚ ਇਥੇ ਕਿਸਾਨ ਭਰਾ ਬਹੁ ਗਿਣਤੀ ਵਿਚ ਹਨ, ਜੇ ਆਪਣੇ ਅਹਿਦੇ ਹਕੂਮਤ ਵਿਚ 90 ਰੁਪਏ ਕਵਿੰਟਲ ਭਾਅ ਨਹੀਂ ਮਿਥ ਸਕਦੇ ਤਾਂ ਯਾਦ ਰਖੋ ਕਿ ਕਿਸਾਨ ਦਾ ਵਿਸ਼ਵਾਸ਼ ਤੁਹਾਡੇ ਤੋਂ ਉਠ ਜਾਏਗਾ ਅਤੇ ਤੁਹਾਡੇ ਵਲੋਂ ਕਿਸਾਨ ਦੇ ਨਾਲ ਬਹੁਤ ਵਡੀ ਜ਼ਿਆਦਤੀ ਅਤੇ ਧਰੋਹ ਹੋਵੇਗਾ ।

ਸਿੰਗਲ ਸਟੇਟ ਫੂਡ ਜ਼ੋਨ ਬਣਿਆ । ਕਿਤਨੀ ਹੈਰਾਨਗੀ ਵਾਲੀ ਗੱਲ ਹੈ ਕਿ ਕਿਸਾਨ ਨੂੰ ਜ਼ਰੂਰਿਆਤੇ ਜ਼ਿੰਦਗੀ ਦੀਆਂ ਦੂਜੀਆਂ ਚੀਜ਼ਾਂ ਪੰਜਾਬ ਤੋਂ ਬਾਹਰੋਂ ਮੰਗਵਾਣੀਆਂ ਪੈਂਦੀਆਂ ਹਨ ਔਰ ਉਨ੍ਹਾਂ ਲਈ ਉਸ ਨੂੰ ਭਾਅ ਜ਼ਿਆਦਾ ਦੇਣਾ ਪੈਂਦਾ ਹੈ—ਬੰਬਈ, ਅਹਿਮਦਾਬਾਦ, ਮਦਰਾਸ ਆਦਿ ਤੋਂ ਆਉਂਦੀਆਂ ਹਨ ਲੇਕਨ ਉਸ ਦੀ ਕਣਕ ਉੱਕਾ ਹੀ ਬਾਹਰ ਨਹੀਂ ਜਾ ਸਕਦੀ—ਉਸ ਉਤੇ ਪੂਰੀ ਪਾਬੰਦੀ ਲਗਾ ਦਿਤੀ ਹੈ ਕਿ ਇਸ ਤੋਂ ਜ਼ਿਆਦਾ ਭਾਅ ਤੇ ਉਸ ਨੂੰ ਮਿਲ ਹੀ ਨਹੀਂ ਸਕਦਾ । ਇਹ ਪਾਬੰਦੀ, ਮੈਂ ਸਰਕਾਰ ਨੂੰ ਵਾਰਨਿੰਗ ਦੇਣਾ ਚਾਹੁੰਦਾ ਹਾਂ ਕਿ ਇਕ ਮਜ਼ਾਕ ਬਣ ਕੇ ਰਹਿ ਗਈ ਹੈ ਕਿਉਂਕਿ ਪੰਜਾਬ ਦੇ ਅੰਦਰ ਇਸ ਵਕਤ ਹਾਲਤ ਇਹ ਹੈ ਕਿ ਅੱਗੇ ਤਾਂ ਸਮਗਲਿੰਗ ਦਾ ਖਤਰਾ ਇਕੋ ਪਾਸੇ ਸੀ ਹੁਣ ਹਰਿਆਣਾ ਤੇ ਹਿਮਾਚਲ ਦੀ ਇਤਨੀ ਵਡੀ ਸਰਹਦ ਉਤੇ ਸਮਗਲਿੰਗ ਹੀ ਸਮਗਲਿੰਗ ਹੋ ਰਹੀ ਹੈ, ਇਸ ਬਾਰੇ ਖਬਰਾਂ ਅਤੇ ਇਤਲਾਹਾਂ ਆ ਰਹੀਆਂ ਹਨ । ਇਸ ਵਾਸਤੇ ਇਹ ਜੋ ਸੂਰਤੇ ਹਾਲਾਤ ਹੈ ਇਹ ਅਤਿਅੰਤ ਚਿੰਤਾਜਨਕ ਹੈ ਔਰ ਮੈਂ ਸਮਝਦਾ ਹਾਂ ਕਿ ਇਸ ਦਾ ਉਪਾ ਕਰਨਾ ਉਸ ਤਰਫ਼ ਮੇਰੇ ਜਿਹੜੇ ਵੀਰ ਟਰੇਜ਼ਰੀ ਬੈਂਚਾਂ ਉਤੇ ਬੈਠੇ ਹੋਏ ਹਨ ਉਨ੍ਹਾਂ ਦੀ ਪਹਿਲੀ ਜ਼ਿਮੇਦਾਰੀ ਹੈ । ਅਸੀਂ ਤਾਂ ਇਹ ਚੀਜ਼ ਉਨ੍ਹਾਂ ਦੇ ਨੋਟਿਸ ਵਿਚ ਇਸ ਲਈ ਲਿਆ ਰਹੇ ਹਾਂ ਕਿਉਂਕਿ ਪੰਜਾਬ ਦੇ ਕਿਸਾਨ ਦਾ ਮਸਲਾ ਹੈ ਜੋ ਸਾਰੇ ਪੰਜਾਬ ਦੀ ਰੀੜ੍ਹ ਦੀ ਹੱਡੀ ਹੈ—ਪੰਜਾਬ ਦੀ ਹੀ ਨਹੀਂ ਬਲਕਿ ਹਿੰਦੁਸਤਾਨ ਦੀ ਰੀੜ੍ਹ ਦੀ ਹੱਡੀ ਹੈ । ਅਗਰ ਕਿਸਾਨ ਮਰ ਗਿਆ ਤਾਂ ਸਮਝੋ ਪੰਜਾਬ ਮਰ ਗਿਆ ਅਤੇ ਜੇ ਪੰਜਾਬ ਮਰ ਗਿਆ ਤਾਂ ਸਮਝੋ ਹਿੰਦੁਸਤਾਨ ਦਾ ਭਵਿੱਖਤ ਸੁਰਖਿਅਤ ਨਹੀਂ ਰਹਿ ਸਕਦਾ । ਮੇਰੇ ਦੋਸਤ ਸ੍ਰੀ ਬਲਰਾਮਜੀਦਾਸ ਟੰਡਨ ਨੇ ਪਹਿਲਾਂ ਦਾ ਹਵਾਲਾ ਦਿਤਾ । ਮੈਂ ਕਹਿੰਦਾ ਹਾਂ ਕਿ ਬਿਲਫਰਜ਼ ਪਿੱਛੇ ਕੋਈ ਗਲਤ ਗਲ ਹੋਈ ਹੈ ਤਾਂ ਤੁਸੀਂ ਵੀ ਕਿਉਂ ਗਲਤ ਗੱਲ ਕਰਦੇ ਹੋ, ਦਰੁਸਤ ਗੱਲ ਕਰੋ । ਇਸ ਲਈ ਇਹ ਵੀ ਇਕ ਮੇਨੀਆ ਅਤੇ ਫੋਬੀਆ ਹੀ ਹੈ ਕਿ ਹਰ ਗੱਲ ਦਾ ਜਵਾਬ ਸਿੱਧੀ ਤਰ੍ਹਾਂ ਦੇਣ ਦੀ ਬਜਾਏ ਦੂਸਰੇ ਸੱਜਨਾਂ ਨੂੰ ਕੋਸ ਕੇ ਅਪਣਾ ਜੀ ਪਰਚਾਵਾ ਕੀਤਾ ਜਾਵੇ । ਮੈਂ ਸਮਝਦਾ ਹਾਂ ਕਿ ਇਹ ਇਕ ਨੈਗੇਟਿਵ ਅਪਰੋਚ ਹੈ । ਇਸ ਦੇ ਨਾਲ ਜਿਹੜੇ ਉਲਝੇ ਹੋਏ ਮਸਾਇਲ ਹਨ ਉਨ੍ਹਾ ਦਾ ਕੋਈ ਹੱਲ ਨਹੀਂ ਹੋ ਸਕਦਾ । ਤੁਹਾਨੂੰ ਇਸ ਵਿਚੋਂ ਬਾਹਰ ਨਿਕਲਣਾ ਹੋਵੇਗਾ । ਸਪੀਕਰ ਸਾਹਿਬ ਮੈਂ ਆਪ ਦੀ ਮਾਰਫ਼ਤ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਸ ਵੇਲੇ ਲੋੜ ਇਹ ਹੈ ਕਿ

ਐਗਰੀਕਲਚਰ ਨੂੰ ਇੰਡਸਟਰੀ ਦਾ ਦਰਜਾ ਦਿਤਾ ਜਾਵੇ । ਲੇਕਨ ਦਿੱਤਾ ਕਿਵੇਂ ਜਾਵੇ ? ਪੰਜਾਬ ਦੇ ਕਿਸਾਨ ਨੂੰ 8 ਔਰ 9 ਫੀ ਸਦੀ ਦੇ ਹਿਸਾਬ ਨਾਲ ਕਰਜਾ ਮਿਲਦਾ ਹੈ ਅਤੇ ਸ਼ਹਿਰਾਂ ਦੇ ਅੰਦਰ ਜਿਹੜੇ ਲੋਕਾਂ ਨੇ ਵਡੀਆਂ ਵਡੀਆਂ ਇੰਡਸਟਰੀਜ਼ ਲਗਾਈਆਂ ਹੋਈਆਂ ਹਨ—ਜਿਹੜੇ ਕਾਫੀ ਸਾਰਾ ਰੁਪਿਆ ਹੜਪ ਕਰ ਜਾਂਦੇ ਹਨ--ਉਨ੍ਹਾਂ ਨੂੰ ਸਿਰਫ਼ $3\frac{1}{2}$ ਫ਼ੀ ਸਦੀ ਸੂਦ ਉਤੇ ਕਰਜ਼ਾ ਮਿਲ ਰਿਹਾ ਹੈ । ਮੈਂ ਮਹਿਸੂਸ ਕਰਦਾ ਹਾਂ ਕਿ ਇਹ ਕਿਸਾਨ ਦੇ ਨਾਲ ਸਿੱਧੀ ਬੇਇਨਸਾਫੀ ਹੈ । ਇਹ ਜਿਹੜਾ ਸੂਦ ਦੀ ਸ਼ਰਾਹ ਵਿਚ ਗੈਪ ਹੈ ਇਸ ਨੂੰ ਬਰਾਬਰ ਕਰਨਾ ਚਾਹੀਦਾ ਹੈ ਮਗਰ ਮੈਂ ਤਾਂ ਇਹ ਵੀ ਕਹਾਂਗਾ ਕਿ ਜੇਕਰ ਵਾਕਈ ਅਸਾਂ ਸੂਬੇ ਵਿਚ ਅਨਾਜ ਦੀ ਪੈਦਾਵਾਰ ਵਧਾਉਣੀ ਹੈ ਤਾਂ ਸੂਦ ਦੀ ਸ਼ਰਾਹ ਜਿਹੜੀ ਇਨ੍ਹਾਂ ਦੋਹਾਂ ਲਈ ਹੈ ਇਹ "ਵਾਈਸ ਵਰਸਾ" ਹੋਣੀ ਚਾਹੀਦੀ ਹੈ । ਯਾਨੀ ਕਿਸਾਨ ਨੂੰ ਸਾਡੇ ਤਿੰਨ ਫ਼ੀਸਦੀ ਸੂਦ ਤੇ ਅਤੇ ਕਾਰਖਾਨੇਦਾਰ ਨੂੰ ੯ ਫ਼ੀਸਦੀ ਸੂਦ ਤੇ ਤੇ ਕਰਜ਼ਾ ਮਿਲਣਾ ਚਾਹੀਦਾ ਹੈ । ਅਗਰ ਇਹ ਗੌਰਮੈਂਟ ਕੋਈ ਐਸੀ ਗੱਲ ਕਰ ਦੇਵੇ ਤਦ ਤਾਂ ਅਸੀਂ ਸਮਝਾਂਗੇ ਕਿ ਕੋਈ ਇਨਕਲਾਬ ਆਇਆ ਹੈ ਵਰਨਾ ਕੇਵਲ ਇਨਕਲਾਬ ਸ਼ਬਦ ਕਹਿ ਦੇਣ ਨਾਲ ਇਨਕਲਾਬ ਨਹੀਂ ਆ ਸਕਦਾ ।

ਇਸ ਤੋਂ ਅਲਾਵਾ, ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਕਿਸਾਨ ਦੇ ਜੋ ਮਸਲੇ ਹਨ ਉਨ੍ਹਾਂ ਵਿਚ ਪਹਿਲਾ ਮਸਲਾ ਪਾਣੀ ਦਾ ਮਸਲਾ ਹੈ । ਪਾਣੀ ਇਕ ਤਾਂ ਨਹਿਰਾਂ ਦੀ ਰਾਹੀਂ ਆਉਂਦਾ ਹੈ ਅਤੇ ਦੂਸਰੇ ਪੰਪਿੰਗ ਸੈਟਾਂ ਦੁਆਰਾ । ਨਹਿਰਾਂ ਉਤੇ ਉਸ ਦੀ ਅਪਣੀ ਕਮਾਂਡ ਨਹੀਂ ਉਹ ਖ਼ੁਦ ਮੁਖਤਿਆਰ ਨਹੀਂ । ਨਹਿਰ ਦੇ ਪਾਣੀ ਦੇ ਝਗੜਿਆਂ ਖਾਤਰ ਜੱਟਾਂ ਦੀਆਂ ਬੇਸ਼ੁਮਾਰ ਜਵਾਨੀਆਂ ਕਤਲ ਹੋ ਜਾਂਦੀਆਂ ਹਨ ਔਰ ਇਸ ਕਾਰਨ ਉਨ੍ਹਾਂ ਵਿਚ ਪੁਸ਼ਤ ਦਰ ਪੁਸ਼ਤ ਐਸੇ ਝਗੜੇ ਪੈਂਦੇ ਹਨ ਕਿ ਕਤਲ ਦਰ ਕਤਲ ਪੀੜ੍ਹੀਆਂ ਤਕ ਤੁਰੇ ਚਲੇ ਜਾਂਦੇ ਹਨ । ਦੂਸਰਾ ਸਾਧਨ ਇਹ ਹੈ ਕਿ ਉਸ ਨੂੰ ਪੰਪਿੰਗ ਸੈਟ ਔਰ ਟਿਊਬਵੈਲ ਮੁਹੈਯਾ ਕੀਤੇ ਜਾਣ । ਅਗਰ ਉਹ ਟਿਊਬਵੈਲ ਲਗਾਉਣਾ ਚਾਹੁੰਦਾ ਹੈ ਤਾਂ ਬਿਜਲੀ ਦੇ ਮਹਿਕਮੇ ਦੇ ਕਰਮਚਾਰੀ ਉਸ ਦਾ ਪਿੱਛਾ ਨਹੀਂ ਛਡਦੇ । ਸਾਰੇ ਭਰਾ ਜਾਣਦੇ ਹਨ ਕਿ ਜਿਤਨੀ ਦੇਰ ਉਹ ਸੌ ਸੌ, ਦੋ ਦੋ ਸੌ ਰੁਪਿਆ ਨਾ ਲੈ ਲੈਣ ਕੁਨੈਕਸ਼ਨ ਦੇਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ । ਇਹ ਜੋ ਪਾਣੀ ਦੇ ਸਿਲਸਲੇ ਵਿਚ ਭਰਿਸ਼ਟਾਚਾਰ ਹੋ ਰਿਹਾ ਹੈ, ਸਰਕਾਰੀ ਕਰਮਚਾਰੀਆਂ ਵੱਲੋਂ, ਇਸ ਦਾ ਤਦਾਰਕ ਕਰਨ ਲਈ ਇਸ ਸਰਕਾਰ ਨੂੰ ਜੋ ਸਾਹਮਣੇ ਬੈਠੀ ਹੋਈ ਹੈ ਫੌਰੀ ਤੌਰ ਤੇ ਧਿਆਨ ਦੇਣਾ ਚਾਹੀਦਾ ਹੈ । ਪੰਜਾਬ ਦਾ ਕਿਸਾਨ ਬੜਾ ਦੁਖੀ ਹੈ । ਇਹ ਜਿਹੜੀ ਪ੍ਰੈਕਟਿਸ ਕਰਮਚਾਰੀਆਂ ਵਿਚ ਪ੍ਰਚੱਲਤ ਹੈ ਇਹ ਤਾਂ ਇਕ ਤਰ੍ਹਾਂ ਦੀ ਉਨ੍ਹਾਂ ਦੀ ਦੂਸਰੀ ਫ਼ਿਤਰਤ ਬਣ ਗਈ ਹੋਈ ਹੈ । ਚੀਨ ਦੇ ਅੰਦਰ ਜਦ ਇਨਕਲਾਬ ਹੋਇਆ ਤਾਂ ਉਸ ਦਾ ਕਾਰਨ ਇਹ ਸੀ ਕਿ ਚੀਨ ਦੇ ਅੰਦਰ ਕੁਰਪਸ਼ਨ ਉਸ ਵੇਲੇ ਜ਼ੋਰਾਂ ਤੇ ਸੀ । ਫ਼ਰਾਂਸ ਦੇ ਵਿਚ ਵੀ ਇਨਕਲਾਬ ਦਾ ਇਹੋ ਕਾਰਨ ਸੀ । ਇਸੇ ਤਰ੍ਹਾਂ ਰੂਸ ਵਿਚ ਅਗਰ ਇਨਕਲਾਬ ਹੋਇਆ ਤਾਂ ਉਸ ਦਾ ਕਾਰਨ ਇਹ ਸੀ ਕਿ ਉਥੇ ਜ਼ਾਰ ਸ਼ਾਹੀ ਗਲਤ ਲੀਹ ਤੇ ਚਲ ਰਹੀ ਸੀ । ਇਸ ਲਈ ਮੈਂ ਸਮਝਦਾ ਹਾਂ ਕਿ ਇਥੇ ਵੱਢੀ ਸਾਡੇ ਲੋਕਾਂ ਵਿਚ ਆਦਤ ਬਣ ਗਈ ਹੈ । ਇਸ ਆਦਤ ਵਿਚ ਇਕ ਵਿਸ਼ਿਅਸ ਸਰਕਲ ਬਣ ਗਿਆ ਹੈ । ਵੱਢੀ ਦੇਣ ਵਾਲਾ ਵੀ ਦੋਸ਼ੀ ਹੈ ਅਤੇ ਵੱਢੀ ਲੈਣ ਵਾਲਾ ਵੀ ਦੋਸ਼ੀ ਹੈ । ਲੇਕਿਨ ਹਾਲਤ ਇਹ ਹੈ ਕਿ ਦੋਨੋ ਸ਼ਰਮਸਾਰ ਨਹੀਂ, ਸਮਾਜ ਵਿਚ ਉਨ੍ਹਾਂ ਦੀ ਇੱਜ਼ਤ ਹੁੰਦੀ ਹੈ । ਇਸ ਲਈ ਜਦ ਤਕ ਉਨ੍ਹਾਂ ਦੀ ਹੌਸਲਾ ਸ਼ਿਕਨੀ ਨਹੀਂ ਹੁੰਦੀ ਪੰਜਾਬ ਵਿਚ ਅਸੀਂ ਉੱਚਾ ਸਿਰ ਕਰਕੇ ਨਹੀਂ ਚਲ ਸਕਦੇ । ਇਥੇ ਹੀ ਬਸ ਨਹੀਂ । ਦੂਜੀ ਜ਼ਰੂਰੀ ਚੀਜ਼ ਫ਼ਰਟੇਲਾਈਜ਼ਰ ਹੈ । ਅਜ ਖਾਦ ਦੀ ਕੀਮਤ ਅਸਮਾਨ ਨੂੰ ਛੂਹ ਰਹੀ ਹੈ, ਇਸ ਦੀ ਬਲੈਕ ਹੋ ਰਹੀ ਹੈ । ਇਹ ਇਕ ਮੰਨੀ ਪਰਮੰਨੀ ਸਚਾਈ ਹੈ ਕਿ ਜਿੰਨ

[ਸਰਦਾਰ ਅਮਰ ਸਿੰਘ ਦੁਸਾਂਝ]

ਵਧ ਖਾਦ ਪਾਉਗੇ ਉੱਨੀ ਜ਼ਿਆਦਾ ਪੈਦਾਵਾਰ ਹੋਵੇਗੀ। ਮੈਂ ਸਰਦਾਰ ਗੁਰਨਾਮ ਸਿੰਘ ਹੋਰਾਂ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਅਗਰ ਖਾਦ ਦੀ ਪੰਜਾਬ ਵਿਚ ਇਕ ਹੋਰ ਫੈਕਟਰੀ ਲਗਾਈ ਜਾਏ, ਜਿਸ ਲਈ ਕਾਂਗਰਸ ਬੈਂਚਾਂ ਤੇ ਬੈਠੇ ਸਾਰੇ ਮੈਂਬਰ ਇਨ੍ਹਾਂ ਨੂੰ ਪੂਰਾ ਪੂਰਾ ਸਹਿਯੋਗ ਦੇਣ ਲਈ ਤਿਆਰ ਹਨ, ਤਾਂ ਇਸ ਬਾਰੇ ਮੁਸ਼ਕਲ ਹਲ ਹੋ ਸਕਦੀ ਹੈ। ਅਜ ਪੰਜਾਬ ਵਿਚ ਖਾਦ ਦੀ ਕਮੀ ਹੈ। ਕੁਝ ਸਮਾਂ ਪਹਿਲਾਂ B.D.O. ਦਾ ਮਹਿਕਮਾ ਕਿਸਾਨ ਨੂੰ ਸਿਖਾਉਂਦਾ ਸੀ ਕਿ ਖਾਦ ਪਾਉਣੀ ਠੀਕ ਰਹਿੰਦੀ ਹੈ ਪਰ ਹੁਣ ਕਿਸਾਨ ਜਾਗਰਤ ਹੋ ਚੁਕਾ ਹੈ ਉਹ 'ਹਾਏ ਖਾਦ' ਹਾਏ ਖਾਦ' ਕਰ ਰਿਹਾ ਹੈ ਲੇਕਨ ਉਸ ਨੂੰ ਖਾਦ ਮੁਯੱਸਰ ਨਹੀਂ ਹੈ। ਇਸ ਲਈ ਪਹਿਲੇ ਹੀ ਜੋ ਇਥੇ ਇਕ ਖਾਦ ਦੀ ਫੈਕਟਰੀ ਹੈ ਉਸ ਨਾਲ ਕੰਮ ਨਹੀਂ ਚਲੇਗਾ ਬਲਕਿ ਇਕ ਫੈਕਟਰੀ ਹੋਰ ਲਗਾਣੀ ਪਵੇਗੀ। ਮੇਰੇ ਦੋਸਤ ਕਹਿੰਦੇ ਹਨ ਕਿ ਖਾਦ ਮਹਿੰਗੀ ਹੋ ਗਈ ਹੈ। ਇਹ ਮਹਿੰਗੀ ਹੀ ਨਹੀਂ ਸਗੋਂ ਨਾਯਾਬ ਹੋ ਗਈ ਹੈ। ਇਸ ਦਾ ਇਲਾਜ ਕਰਨਾ ਚਾਹੀਦਾ ਹੈ।

ਦੂਜੀ ਗਲ ਜੋ ਮੈਂ ਕਹਿਣੀ ਹੈ ਉਹ ਇਹ ਹੈ ਕਿ ਧਰਤੀ ਦਾ ਸਰਵੇ ਯਾਨੀ ਸਰਵੇਖਣ ਹੋਣਾ ਚਾਹੀਦਾ ਹੈ। ਮਸਲਨ ਇਕ ਖਾਦ ਦੋਆਬੇ ਦੀ ਧਰਤੀ ਲਈ ਅਨੁਕੂਲ ਹੈ ਤੇ ਦੂਜੀ ਮਾਲਵੇ ਦੀ ਧਰਤੀ ਲਈ ਤੇ ਤੀਜੀ ਮਾਝੇ ਦੀ ਧਰਤੀ ਲਈ। ਹਰ ਧਰਤੀ ਦੀ ਵਖੋ ਵਖ ਨੌਈਅਤ ਹੈ। ਐਗਰੀਕਲਚਰ ਦੇ ਮਹਿਕਮੇ ਦਾ ਕੰਮ ਸਿਰਫ ਦਫ਼ਤਰ ਵਿਚ ਕਾਗਜ਼ ਦੇਖਦੇ ਰਹਿਣਾ ਹੀ ਨਹੀਂ ਹੈ। ਉਸ ਦਾ ਕੰਮ ਹੈ ਕਿ ਮੈਦਾਨ ਵਿਚ ਆਕੇ, ਖੇਤ ਵਿਚ ਜਾ ਕੇ ਕਿਸਾਨ ਨਾਲ ਮੋਢੇ ਨਾਲ ਮੋਢਾ ਜੋੜ ਕੇ ਉਸ ਨੂੰ ਉਤਸਾਹਿਤ ਕਰਨਾ ਹੈ। ਮੇਰਾ ਕਹਿਣਾ ਹੈ ਕਿ ਧਰਤੀ ਦਾ ਸਰਵੇਖਣ ਹੋਣਾ ਚਾਹੀਦਾ ਹੈ ਅਤੇ ਉਸ ਦੇ ਮੁਤਾਬਿਕ ਖਾਦ ਦੀ ਤਕਸੀਮ ਹੋਣੀ ਚਾਹੀਦੀ ਹੈ। ਇਹ ਗਲ ਬਹੁਤ ਜ਼ਰੂਰੀ ਹੈ।

ਚੌਥੀ ਗਲ ਹੈ ਕਪਾਹ, ਗੰਨਾ ਆਦਿ ਫ਼ਸਲਾਂ ਨੂੰ ਲਗਣ ਵਾਲੇ ਕੀੜਿਆਂ ਦੇ ਇਲਾਜ ਬਾਰੇ। ਇਹ ਕੀੜੇ ਫਸਲਾਂ ਦਾ ਬੜਾ ਨੁਕਸਾਨ ਕਰਦੇ ਹਨ ਅਤੇ ਇਨ੍ਹਾਂ ਦੇ ਇਲਾਜ ਹਨ ਕੀੜੇ ਮਾਰ ਦਵਾਈਆਂ। ਅਗਰ ਪਿੰਡਾਂ ਵਿਚ ਕਾਫ਼ੀ ਮਿਕਦਾਰ ਵਿਚ ਕੋਆਪਰੇਟਿਵ ਸੁਸਾਇਟੀਆਂ ਦੇ ਡਿਪੂਆਂ ਤੇ ਕੀੜੇ ਮਾਰ ਦਵਾਈਆਂ ਕਿਸਾਨਾਂ ਨੂੰ ਮਿਲਣ ਤਾਂ ਇਹ ਗਲ ਪੰਜਾਬ ਦੀ ਜ਼ਰਾਇਤ ਦੇ ਇਤਿਹਾਸ ਵਿਚ ਇਕ ਬਹੁਤ ਵਡਾ ਸੰਗੇਮੀਲ ਸਾਬਤ ਹੋ ਸਕਦੀ ਹੈ। ਮਗਰ ਇਹ ਦਵਾਈਆਂ ਪਿੰਡਾਂ ਵਿਚ ਨਹੀਂ ਪਹੁੰਚਦੀਆਂ, ਕਮ ਅਜ਼ ਕਮ ਕਿਸਾਨਾਂ ਨੂੰ ਨਹੀਂ ਮਿਲਦੀਆਂ। ਇਸ ਦਾ ਤਸੱਲੀਬਖਸ਼ ਪ੍ਰਬੰਧ ਹੋਣਾ ਚਾਹੀਦਾ ਹੈ।

ਸਪੀਕਰ ਸਾਹਿਬ, ਖੇਤੀ ਬਾੜੀ ਨੂੰ ਅਗਰ ਇਕ ਇਨਡਸਟਰੀ ਤਸੱਵਰ ਕੀਤਾ ਜਾਵੇ ਤਦ ਹੀ ਇਹ ਪ੍ਰਫੁੱਲਤ ਹੋ ਸਕਦੀ ਹੈ। ਸਾਰੇ ਹਿੰਦੋਸਤਾਨ ਵਿਚ ਜਿੰਨੇ ਟ੍ਰੈਕਟਰਜ਼ ਹਨ ਰਫਲੀ ਸਪੀਕਿੰਗ (roughly speaking), ਉਨ੍ਹਾਂ ਦਾ 2/3 ਪੰਜਾਬ ਅਤੇ ਪੰਜਾਬੀਆਂ ਪਾਸ ਹੈ। ਇਹ ਐਸਾ ਦੇਸ਼ ਹੈ ਜਿਥੇ ਦਾ ਕਿਸਾਨ ਸਿਰਫ ਪੰਜਾਬ ਵਿਚ ਹੀ ਖੇਤੀ ਕਰਨ ਤੇ ਮੁਮੈਨ ਨਹੀਂ ਹੈ ਬਲਕਿ ਪਾਕਿਸਤਾਨ ਬਣਨ ਤੋਂ ਪਹਿਲਾਂ ਉਸ ਨੇ ਜਾ ਕੇ ਮਿੰਟਗੁਮਰੀ, ਲਾਇਲਪੁਰ ਅਤੇ ਸਰਗੋਧਾ ਆਦਿ ਦੇ ਜੰਗਲਾਂ ਨੂੰ ਆਬਾਦ ਕੀਤਾ ਅਤੇ ਉਹ ਬਾਰਾਂ ਵਸਾਈਆਂ।

**ਸ੍ਰੀ ਸਪੀਕਰ :** ਉਹ ਤਾਂ ਉਧਰ ਰਹਿ ਗਈਆਂ, ਹੁਣ ਪੀਲੀਭੀਤ ਦੀ ਗਲ ਕਰੋ (Those have been left over on that side. Now we should talk of Pilibheet)

**ਸਰਦਾਰ ਅਮਰ ਸਿੰਘ ਦੁਸਾਂਝ** : ਮੈਂ ਇਹਿ ਦੂਸਰਾ ਫਿਕਰਾ ਕਹਿਣ ਵਾਲਾ ਸਾਂ । ਆਪ ਦਾ ਮਸ਼ਕੂਰ ਹਾਂ, ਆਪਨੇ ਮੇਰੇ ਦਿਲ ਦੀ ਗੱਲ ਕਹੀ ਹੈ । ਅਜ ਅਗਰ ਅਲਵਰ ਸਟੇਟ ਗਵਾਲੀਅਰ ਦੇ ਇਲਾਕੇ ਯੂ.ਪੀ. ਦੇ ਖਾਦਰ ਦੇ ਇਲਾਕੇ, ਜੋ 15 ਮੀਲ ਚੌੜਾ ਅਤੇ 200 ਮੀਲ ਲੰਬਾ ਹੈ, ਵਿਚ ਜਾਕੇ ਦੇਖੀਏ ਤਾਂ ਇਉਂ ਲਗਦਾ ਹੈ ਕਿ ਜਿਵੇਂ ਦੂਜਾ ਲੁਧਿਆਨਾ ਜਾਂ ਫ਼ੀਰੋਜ਼ਪੁਰ ਆਬਾਦ ਹੈ, ਐਸੀ ਹਾਲਤ ਹੈ । ਮੇਰਾ ਇਹ ਦਾਵਾ ਹੈ ਕਿ ਅਗਰ ਪੰਜਾਬੀ ਕਿਸਾਨ ਦੀ ਪੂਰੀ ਸਹਾਇਤਾ ਕੀਤੀ ਜਾਵੇ, ਉਸ ਨੂੰ ਪੂਰਾ-ਪੂਰਾ ਇਨਸੈਨਟਿਵ ਦਿਤਾ ਜਾਵੇ, ਉਸ ਦੀ ਜ਼ਰੂਰਿਆਤ ਮੁਹੈਯਾ ਕੀਤੀਆਂ ਜਾਣ ਤਾਂ ਇਹ ਮੁਲਕ ਜੇ ਅਜ ਕਦੇ ਇਕ ਮੁਲਕ ਅਗੇ ਤੇ ਕਦੇ ਦੂਜੇ ਅਗੇ ਕਾਸਾਏ ਗਦਮੀ ਫੜ ਕੇ ਕਣਕ ਮੰਗਣ ਜਾਂਦਾ ਹੈ, ਇਹ ਸੂਰਤੇ ਹਾਲ ਮਿਟ ਸਕਦੀ ਹੈ ਅਤੇ ਸਿਰਫ ਪੰਜਾਬੀ ਕਿਸਾਨ ਹੀ ਹਿੰਦੋਸਤਾਨ ਨੂੰ ਖੁਰਾਕ ਦੇ ਮਹਾਜ਼ ਤੇ ਬਿਲਕੁਲ ਆਤਮ ਨਿਰਭਰ ਅਤੇ ਸਵੈਭਰਪੂਰ ਬਨਾਉਣ ਦੀ ਅਹਿਲੀਅਤ ਰਖਦਾ ਹੈ ।

**ਸ੍ਰੀ ਸਪੀਕਰ** : ਸ਼ਾਬਾਸ਼ ! (Hear hear)

**ਸਰਦਾਰ ਅਮਰ ਸਿੰਘ ਦੁਸਾਂਝ** : ਲੇਕਿਨ ਮੈਂ ਆਪਣੇ ਦਿਲ ਦੀ ਡੂੰਘਿਆਈ ਤੋਂ ਮਹਿਸੂਸ ਕਰਦਾ ਹਾਂ ਕਿ ਪੰਜਾਬ ਦੇ ਕਿਸਾਨ ਦੀ ਕੋਈ ਜਥੇਬੰਦੀ ਨਹੀਂ ਹੈ । ਰਿਕਸ਼ਾ ਪੁਲਰਜ਼ ਦੀ ਜਥੇਬੰਦੀ ਹੈ, ਟਾਂਗਾ ਚਲਾਉਣ ਵਾਲੇ, ਜਰਨਲਿਸਟ ਜਾਂ ਹੋਰ ਕਾਮੇ ਜਥੇਬੰਦ ਹਨ । ਮੈਨੂੰ ਇਨ੍ਹਾਂ ਸਭ ਦੀਆਂ ਜਥੇਬੰਦੀਆਂ ਤੇ ਇਤਰਾਜ਼ ਨਹੀਂ ਪਰ ਕਿਸਾਨ ਜੋ ਅੰਨਦਾਤਾ ਹੈ, ਪਰਮੇਸ਼ਰ ਹੈ, ਮਾਲਕ ਤਾਂ ਨਹੀਂ ਕਹਾਂਗਾ ਪਰ ਜੋ ਰਾਜ਼ਕ ਜ਼ਰੂਰ ਹੈ, ਉਸ ਦੀ ਕੋਈ ਜਥੇਬੰਦੀ ਨਹੀਂ ਹੈ । ਕੁਝ ਜਥੇਬੰਦੀਆਂ ਪੁਲਿਟੀਕਲ ਵਿੰਗ ਤੇ ਕਿਸਾਨ ਲਈ ਕੰਮ ਕਰ ਰਹੀਆਂ ਹਨ । ਉਨ੍ਹਾਂ ਵਿਚੋਂ ਕੁਝ ਦੀ ਕਾਰਕਰਦਗੀ ਸ਼ਲਾਘਾਯੋਗ ਵੀ ਹੋ ਸਕਦੀ ਹੈ ਲੇਕਿਨ ਸਮੁਚੇ ਤੌਰ ਤੇ ਪੰਜਾਬ ਵਿਚ ਕਿਸਾਨਾਂ ਦੀ ਜਥੇਬਦੀ ਨਹੀਂ ਹੈ ਜਿਸਦਾ ਕਿ ਉਹ ਖਮਿਆਜ਼ਾ ਭੁਗਤ ਰਿਹਾ ਹੈ । ਮੇਰੇ ਪਾਸ ਜੋ ਫਿਗਰ ਹੈ ਮੈਂ ਉਸ ਬਾਰੇ ਯਕੀਨ ਨਹੀਂ ਦਿਵਾ ਸਕਦਾ ਪਰ ਮੇਰਾ ਅਨੁਮਾਨ ਹੈ ਕਿ ਇਸ ਵਕਤ 4,000 ਟ੍ਰੈਕਟਰ ਬੇਕਾਰ ਪਏ ਹਨ ਜੋ ਮੁਰੰਮਤ ਤਲਬ ਹਨ । ਅਗਰ ਇਨ੍ਹਾਂ ਟ੍ਰੈਕਟਰਾਂ ਦੀ ਰੀਪੇਅਰਜ਼ ਲਈ ਕੋਈ ਫੈਕਟਰੀ ਜਾਂ ਵਰਕਸ਼ਾਪ ਕਾਇਮ ਕੀਤੀ ਜਾਵੇ ਬਲਕਿ ਤਸੀਲ ਲੈਵਲ ਤੇ ਇਹ ਵਰਕਸ਼ਾਪ ਕਾਇ ਕੀਤੀ ਜਾਵੇ, ਸਪੇਅਰ ਪਾਰਟਸ ਸਪਲਾਈ ਕੀਤੇ ਜਾਣ ਤਾਂ ਕਿਸਾਨ ਇਨ੍ਹਾਂ ਦਾ ਬੜਾ ਰਿਣ ਹੋਵੇਗਾ । ਮੈਂ ਸਮਝਦਾ ਹਾਂ ਇਸ ਹਾਊਸ ਦਾ ਇਕ ਇਕ ਸੈਕੰਡ ਬੜਾ ਕੀਮਤੀ ਹੈ ਅਤੇ ਮੈਂ ਜਿੰਨੀਆਂ ਗਲਾਂ ਕਰ ਰਿਹਾ ਹਾਂ ਇਹ ਕਿਸਾਨ ਦੇ ਡੀਫੈਂਸ ਲਈ ਕਰ ਰਿਹਾ ਹਾਂ ਅਤੇ ਇਕ ਕਿਸਾਨ ਦਾ ਪੁਤਰ ਹੋਣ ਦੇ ਨਾਤੇ ਮੈਨੂੰ ਫ਼ਖਰ ਹੈ ਕਿ ਮੇਰੀ ਜ਼ਬਾਨ ਕਿਸਾਨ ਦੀ ਵਕਾਲਤ ਕਰਨ ਲਈ ਖੁਲ੍ਹ ਰਹੀ ਹੈ । ਮੇਰੇ ਦੋਸਤ ਜੋ ਦੂਸਰੀ ਤਰਫ ਬੈਠੇ ਹਨ, ਜਿਨ੍ਹਾਂ ਨੂੰ ਈਸ਼ਵਰ ਨੇ ਪੰਜਾਬ ਦੀ ਹਕੂਮਤ ਬਖਸ਼ੀ ਹੈ ਉਨ੍ਹਾਂ ਦਾ ਫਰਜ਼ ਹੈ ਇਹ ਜੋ ਗੁਜ਼ਾਰਸ਼ਾਤ ਹਨ ਇਨ੍ਹਾਂ ਵਲ ਪੂਰਾ ਪੂਰਾ ਧਿਆਨ ਦੇਣ ਤਾਕਿ ਪੰਜਾਬ ਦੇ ਕਿਸਾਨ ਦੀ ਕਾਇਆ ਪਲਟ ਸਕੇ ।

ਸਪੀਕਰ ਸਾਹਿਬ, ਇੱਕ ਸੱਜਨ ਨੇ ਕੁਝ ਅਜਿਹੀਆਂ ਗੱਲਾਂ ਕੀਤੀਆਂ ਜਿਨ੍ਹਾਂ ਦਾ ਮਜ਼ਮੂਨ ਨਾਲ ਤੱਲਕ ਨਹੀਂ ਸੀ ਅਤੇ ਹਾਊਸ ਵਿਚ ਇਸੇ ਗੱਲ ਤੇ ਜ਼ੋਰ ਦਿਤਾ ਜਾਂਦਾ ਰਿਹਾ ਕਿ ਫਲਾਂ ਪਾਰਟੀ ਬੁਰੀ ਹੈ, ਉਸ ਨੇ ਕੁਝ ਨਹੀਂ ਕੀਤਾ । ਮੈਂ ਸਮਝਦਾ ਹਾਂ ਕਿ ਜਿਸ ਕਾਂਗਰਸ ਬਾਰੇ ਇਹ ਕਹਿੰਦੇ ਹਨ ਕਿ ਉਹ ਬਹੁਤ ਬੁਰੀ ਜਮਾਤ ਹੈ ਉਸ ਨੇ ਪਿਛਲੇ 20 ਸਾਲਾਂ ਵਿਚ—ਮੈਂ ਤਫਸੀਲ ਵਿਚ ਨਹੀਂ ਜਾਣਾ—ਦੇਸ਼ ਵਿਚ ਡੈਮੋਕਰੇਸੀ, ਸੋਸ਼ਲਿਜ਼ਮ ਅਤੇ ਸੈਕੂਲਰਿਜ਼ਮ ਜਿਹੀਆਂ ਪੁਲਿਟੀਕਲ ਵੈਲੀਊਜ਼ ਨੂੰ ਉਜਾਗਰ ਕੀਤਾ ਹੈ । ਮੈਂ ਸਮਝਦਾ ਹਾਂ ਕਿ ਇਹ ਬਹੁਤ ਕਾਬਲੇ ਕਦਰ ਕੀਮਤਾਂ

[ਸਰਦਾਰ ਅਮਰ ਸਿੰਘ ਦੁਸਾਂਝ]

ਹਨ। ਮੇਰੇ ਫ਼ਾਜ਼ਲ ਦੋਸਤ ਸ੍ਰੀ ਸਭਰਵਾਲ ਜੀ ਨੇ ਬੜੀਆਂ ਲੰਮੀਆਂ ਚੌੜੀਆਂ ਗੱਲਾਂ ਕੀਤੀਆਂ ਹਨ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਨਾਮ ਉਨ੍ਹਾਂ ਦੀ ਜ਼ਬਾਨੇ ਮੁਬਾਰਕ ਤੇ ਆਇਆ ਹੈ। ਸ਼ੁਕਰ ਹੈ ਪਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਨਾਮ ਇਥੇ ਹਾਊਸ ਵਿੱਚ ਹੀ ਯਾਦ ਨਾ ਆਵੇ।
( * * * * * * * *
* * * * * * *
* * * * * * *)

(*Voices of shame, shame from Opposition Benches*)

**Mr. Speaker** : These remarks have nothing to do with the Demands for Grants under discussion, These may, therefore, be expunged from the record of the proceedings of the House.

**ਲੋਕ ਕਾਰਜ ਅਤੇ ਵਿਦਿਆ ਮੰਤ੍ਰੀ** : On a point of order, Sir, ਅੱਜ ਬਹਿਸ ਐਗਰੀਕਲਚਰ ਬਾਰੇ ਹੈ .. ..

**ਸ੍ਰੀ ਸਪੀਕਰ** : ਮੈਂ ਪਹਿਲਾਂ ਹੀ ਕਹਿ ਦਿਤਾ ਹੈ। (I have already given my ruling.)

**ਸਰਦਾਰ ਅਮਰ ਸਿੰਘ ਦੁਸਾਂਝ** : ਜਨਾਬ ਸਪੀਕਰ ਸਾਹਿਬ, ਮੇਰਾ ਕਦੇ ਮਨਸ਼ਾ ਨਹੀਂ ਸੀ ਕੋਈ ਗੱਲ ਕਹਿਣ ਦਾ। ਇਹ ਤਾਂ ਗਿਲਾ ਕੀਤਾ ਹੈ। ਮੈਂ ਤਾਂ ਉਨ੍ਹਾਂ ਵਿਚੋਂ ਹਾਂ ਜੋ ਚਾਹੁੰਦੇ ਹਨ ਕਿ ਹਾਊਸ ਦਾ ਵਕਾਰ ਬੁਲੰਦ ਹੋਵੇ ਇਨ੍ਹਾਂ ਵਲੋਂ ਹੀ ਗੱਲਾਂ ਕਹੀਆਂ ਗਈਆਂ ਹਨ। ਮੈਂ ਤਾਂ ਇਨ੍ਹਾਂ ਨੂੰ ਕਹਾਂਗਾ ਕਿ ਸ਼ੀਸ਼ ਮਹਿਲ ਵਿਚ ਬੈਠ ਕੇ ਕੰਕਰ ਨਹੀਂ ਸੁਟਣੇ ਚਾਹੀਦੇ। ਮੈਂ ਤਾਂ ਇਹ ਅਰਜ਼ ਕਰ ਰਿਹਾ ਹਾਂ ਕਿ ਜੱਟ ਨੂੰ ਤਕੜਾ ਕਰੋ ਤਾਕਿ ਇਹ ਹਰ ਤਰ੍ਹਾਂ ਦੇ ਮੁਕਾਬਲੇ ਲਈ ਤਿਆਰ ਹੋ ਜਾਵੇ। ਜਿਸ ਤਰ੍ਹਾਂ ਮੇਰੇ ਮਿੱਤਰ ਸ੍ਰੀ ਵਿਸ਼ਵਾਨਾਥਨ ਨੇ ਕਿਹਾ ਹੈ ਜੇਕਰ ਅਯੂਬ ਦੀਆਂ ਫੌਜਾਂ ਇਸ ਪਾਸੇ ਨਜ਼ਰ ਕਰਨ ਤਾਂ ਉਸ ਦਾ ਮੂੰਹ ਤੋੜ ਜਵਾਬ ਦਿੱਤਾ ਜਾ ਸਕੇ। ਜੇਕਰ ਜੱਟ ਨੂੰ ਮਖਣ ਖਾਣ ਨੂੰ ਮਿਲੇ, ਦੁਧ ਪੀਣ ਨੂੰ ਮਿਲੇ ਤੇ ਉਸ ਦੀ ਜੇਬ ਵਿਚ ਪੈਸੇ ਹੋਣ 10 ਜਾਂ 12 ਏਕੜ ਦਾ ਮਾਲਕ ਹੋਵੇ ਤਾਂ ਕੋਈ ਮੁਲਕ ਜੁਰਤ ਨਹੀਂ ਕਰ ਸਕਦਾ ਇਸ ਵਲ ਕੈਰੀ ਅੱਖ ਕਰਕੇ ਵੇਖਣ ਦੀ। ਪੰਜਾਬ ਦੇ ਜੱਟ ਵਿਚ ਤਾਕਤ ਹੈ ਵੈਰੀ ਦੀ ਅੱਖ ਕੱਢਣ ਦੀ (ਪ੍ਰਸੰਸਾ) ਵੈਰੀ ਦੀ ਬਾਂਹ ਤੋੜ ਸਕਣ ਦੀ। ਇਥੇ ਜੱਟ ਦੀ ਹੀ ਗੱਲ ਕਰਨੀ ਚਾਹੀਦੀ ਹੈ। ਇਸ ਦੀ ਗੱਲ ਨੂੰ ਸੰਜੀਦਗੀ ਨਾਲ ਸੋਚਣ ਵਾਲਾ ਵਾਤਾਵਰਣ ਪੈਦਾ ਕਰਨ ਦੀ ਲੋੜ ਹੈ। ਮੈਂ ਗਿਲ ਸਾਹਿਬ ਨੂੰ ਕਹਾਂਗਾ ਕਿ ਉਹ ਜੱਟ ਲਈ ਸੋਚਣ। (ਪ੍ਰਸੰਸਾ) ਜੱਟ ਦੀ ਗਲ ਨੂੰ ਮਜ਼ਾਕ ਵਿਚ ਨਹੀਂ ਗੁਜ਼ਾਰ ਦੇਣਾ ਚਾਹੀਦਾ ਸਗੋਂ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ। ਇਮਾਨਦਾਰੀ ਨਾਲ ਸੋਚਣਾ ਚਾਹੀਦਾ ਹੈ। ਸਾਡਾ ਸੂਬਾ ਕ੍ਰਿਸ਼ੀ ਪ੍ਰਧਾਨ ਸੂਬਾ ਹੈ ਇਸ ਲਈ ਅਗਰੀਕਲਚਰ ਬਾਰੇ ਜਿੰਨੀਆਂ ਵੀ ਤਜਵੀਜ਼ਾਂ ਆਉਣ ਉਨ੍ਹਾਂ ਨੂੰ ਸਿਰ ਜੋੜ ਕੇ ਵਿਚਾਰਨਾ ਚਾਹੀਦਾ ਹੈ ਅਤੇ ਕਿਸਾਨ ਦੀ ਭਲਾਈ ਲਈ ਦਿਲੋਂ ਯਤਨ ਕਰਨੇ ਚਾਹੀਦੇ ਹਨ ਮੈਂ ਆਸ ਕਰਦਾ ਹਾਂ ਕਿ ਇਹ ਸਰਕਾਰ ਉਨ੍ਹਾਂ ਦੀ ਭਲਾਈ ਬਾਰੇ ਗੰਭੀਰਤਾ ਸਹਿਤ ਵਿਚਾਰ ਕਰੇਗੀ ਅਤੇ ਹਰ ਤਰ੍ਹਾਂ ਦੀਆਂ ਸਹੂਲਤਾਂ ਉਨ੍ਹਾਂ ਨੂੰ ਦੇਵੇਗੀ। (ਵਿਘਨ)

10.0 a.m.

**Note.—Expunged as ordered by the Chair.*

## PERSONAL EXPLANATION BY SHRI PRABODH CHANDRA

**Shri Prabodh Chandra** Sir, I want to say a few words on a point of personal explanation.

जनाब वाली, कल मेरी गैर हाज़री में सरदार गुरनाम सिंह ने दो-तीन बातें बिलकुल गलत और बेहूदा इस्तेमाल की हैं ..(विघ्न)

**ਸ੍ਰੀ ਸਪੀਕਰ :** ਇਹ ਲਫ਼ਜ਼ ਉਨ੍ਹਾਂ ਇਸਤੇਮਾਲ ਨਹੀਂ ਸਨ ਕੀਤੇ ਤੇ ਤੁਹਾਨੂੰ ਵੀ ਨਹੀਂ ਵਰਤਣੇ ਚਾਹੀਦੇ । (He did not use such words and the hon. Member should also have avoided their use).

**श्री प्रबोध चन्द्र :** कल जब इन्होंने इस तरह के अल्फाज़ इस्तेमाल किए तो आप ने इन्हें नहीं रोका । खैर, मैं लफज़ बेबुनियाद इस्तेमाल कर देता हूं । (विघ्न) इन्होंने एक तो मेरे बारे में यह कहा कि कई बार मैं ने अस्तीफा देने की धमकी दी लेकिन अस्तीफा नहीं दिया । मैं यह कहना चाहता हूँ कि मैं ही सारे भारत में अकेला शखस हूँ कि जिस ने असूल की बिना पर चीफ पार्लियामैंन्ट सैक्रेट्री, स्पीकरशिप और मिनिस्ट्री को लात मार दी और छोड़ दिया लेकिन इन की तरह से नहीं कि 6 अप्रैल को हाऊस ने इन्हें ठुकरा दिया लेकिन फिर भी गद्दियों पर गोंद लगा कर बैठे हैं (प्रशंसा)

फिर इन्होंने कहा कि मैं ने जो परसनल प्रापर्टी का हिसाब-किताब दिया है वह गलत है । इस के बारे में मैं यह कहना चाहता हूँ कि मेरा तमाम हिसाब-किताब सरकार के पास पड़ा है और अगर इस में एक पाई की भी गलती हो तो हाऊस जो सज़ा चाहे मुझे दे, मैं उसे मन्जूर करूंगा ।

फिर यह कहा गया कि गुरदासपुर की कोठी के बारे में । मैं डाक्टर बलदेव प्रकाश और श्री बलरामजी दास टंडन को साथ ले गया कि इन से अपने हक में सर्टिफिकेट ले लूं । लेकिन वहां जा कर एक परसैंट की भी गलती नहीं थी । तो मैं यह चाहता हूँ कि इस तरह की गलत बातों का जिक्र इस तरह से करने से इनको रोक देना चाहिए । इनका जो कच्चा चिट्ठा है मैं ने गवर्नर के एड्रेस पर बोलते हाऊस के सामने रखा था ।

तीसरी बात यह कही गई कि मैं ने 25 हज़ार रूपया काशमीर के चीफ मिनिस्टर को दिया क्योंकि मेरे रूट-परमिट जम्मू के कैंसल हो चुके थे और उनकी अपील काशमीर सरकार के पास थी उसे मन्जूर करवाना था । इस तरह की शर्मनाक बात और क्या हो सकती है कि एक दूसरी स्टेट के चीफ मिनिस्टर पर इलज़ाम लगाए जाएं । यह रुपया मैं ने नहीं दिया पंजाब सरकार ने 25 हज़ार रूपया प्राइम मिनिस्टर आफ इन्डिया को, 25 हज़ार होम मिनिस्टर को, 25 हज़ार एजूकेशन मिनिस्टर को और 25 हज़ार काशमीर सरकार की फौजियों के बच्चों की

[श्री प्रबोध चन्द्र]

इमदाद के लिए दिया जिन बच्चों के मां बाप लड़ाई में मारे गए थे। इन्हें इस तरह इस ईवान का सहारा ले कर इस तरह के अल्ज़ाम नहीं लगाने चाहिएं। अगर यह अल्ज़ाम इस हाउस के बाहर मुझ पर लगाते तो कल के जज को आज मुलज़िमों के कटहरे में ला कर खड़ा कर दिया जाता।

फिर यह कहा गया कि मज़हबी जनून और जज़बात की बिना पर कुछ बातें पंजाब में मैंने करवाईं। यहां पर हिन्दी और हिन्दू का नाम लिया गया लेकिन मैं इन्हें बताना चाहता हूँ कि मैं इस तरह के माहौल में नहीं पला, न इस तरह की कभी कोशिश की है कि सियासत में किसी मज़हब को सामने रख कर बात कोई करूं। यह ठीक बात नहीं थी।

पांचवां अल्ज़ाम यह लगाया कि प्रबोध, श्री मोहन लाल और राड़ेवाला जा कर दुराहे से बदमाशों को लाए कि मिनिस्टरों की पगड़ी उतरवानी है। अगर एक आदमी भी हमारा वाकिफ बता दे जो यह कहे कि हम वहां पर गए या हमें वहां पर देखा गया तो जो सज़ा दें मैं लेने को तैयार हूँ। इन के मन में डर है, इस लिए इन्होंने कहा है। (* * * * * * *)

**ਸਰਦਾਰ ਗੁਰਚਰਨ ਸਿੰਘ** (ਚੀਫ ਪਾਰਲੀਮੈਂਟਰੀ ਸੈਕਟਰੀ) : [ * * * * * * * *] ( ਵਿਘਨ )

**ਸ੍ਰੀ ਸਪੀਕਰ** : ਇਹ ਰੀਮਾਰਕਸ ਐਕਸਪੰਜ ਕਰ ਦਿਤੇ ਜਾਣ। (These remarks should be expunged.) (*Interruptions*)

## PERSONAL EXPLANATION BY COMRADE SAT PAL KAPUR

**ਕਾਮਰੇਡ ਸਤਪਾਲ ਕਪੂਰ** : ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ ਪਰਸਨਲ ਐਕਸਪਲੇਨੇਸ਼ਨ। ਕਲ ਚੀਫ ਮਨਿਸਟਰ ਸਾਹਿਬ ਨੇ ਆਪਣੀ ਤਕਰੀਰ ਦੇ ਦੌਰਾਨ ਮੇਰੇ ਤੇ ਇਲਜ਼ਾਮ ਲਗਾਇਆ ਹੈ ਇਸ ਲਈ ਮੈਂ ਉਨ੍ਹਾਂ ਦਾ ਜਵਾਬ ਦੇਣਾ ਚਾਹੁੰਦਾ ਹਾਂ ਇਹ ਇਲਜ਼ਾਮ ਝੂਠਾ ਲਗਾਇਆ ਗਿਆ ਹੈ। (ਵਿਘਨ) ਮੈਂ ਇਹ ਅਰਜ਼ ਕਰਾਂ ਕਿ ਸੀ. ਐਮ. ਸਾਹਿਬ ਨੇ 13 ਅਪ੍ਰੈਲ ਦਾ ਵਾਕਿਆ ਦਾ ਜ਼ਿਕਰ ਕੀਤਾ ਅਤੇ ਮੈਂ ਕਿਹਾ ਕਿ ਮੈਂ ਸੀ.ਐਮ. ਸਾਹਿਬ ਨਾਲ ਇਸ ਲਈ ਨਾਰਾਜ਼ ਹਾਂ ਕਿ ਮੈਂ ਉਨ੍ਹਾਂ ਪਾਸ ਕਿਸੇ ਦੀ ਜ਼ਮਾਨਤ ਕਰਾਣ ਲਈ ਸਿਫਾਰਸ਼ ਕਰਨ ਗਿਆ ਸਾਂ। ਕਦੇ ਇਹ ਵਾਕਿਆ ਹੋਇਆ ਨਹੀਂ (ਵਿਘਨ)।

**Mr. Speaker** : He is not a Magistrate. (*Interruptions*)

**ਲੋਕ ਕਾਰਜ ਅਤੇ ਵਿਦਿਆ ਮੰਤ੍ਰੀ** (ਸਰਦਾਰ ਲਛਮਣ ਸਿੰਘ ਗਿੱਲ) : ਸਪੀਕਰ ਸਾਹਿਬ, ਐਸਾ ਕੋਈ ਫਿਕਰਾ ਉਨ੍ਹਾਂ ਦੀ ਸਟੇਟਮੈਂਟ ਵਿਚ ਨਹੀਂ ਤੁਸੀਂ ਸਟੇਟਮੈਂਟ ਵੇਖ ਲਉ ਉਂਗਲ ਦੇਣੀ ਬੜੀ ਸੌਖੀ ਹੈ। (ਵਿਘਨ)

*Expunged as ordered by the Chair.

**ਕੁਝ ਮਾਨ ਯੋਗ ਮੈਂਬਰ** : ਇਨਾਂ ਨੂੰ ਕਹੋ ਇਹ ਲਫ਼ਜ਼ ਵਾਪਿਸ ਲੈਣ ।

**ਲੋਕ ਕਾਰਜ ਅਤੇ ਵਿਦਿਆ ਮੰਤ੍ਰੀ** (ਸਰਦਾਰ ਲਛਮਣ ਸਿੰਘ ਗਿੱਲ) : ਤੁਹਾਨੂੰ ਇਸ ਦੇ ਮਹਿਨੇ ਕੁਝ ਹੋਰ ਦਿਸਦੇ ਹਨ । ਹੋਰ ਪਾਸੇ ਮਹਿਨੇ ਨਾ ਸੋਚੋ । ਪਤਾ ਨਹੀਂ ਕਹਿਣ ਵਾਲੇ ਨੇ ਕਿਸ ਨੀਅਤ ਨਾਲ ਕਹੇ ਹਨ ਤੇ ਤੁਸੀਂ ਕਿਸ ਤਰ੍ਹਾਂ ਸੋਚਣ ਲਗ ਪਏ ਹੋ । (ਹਾਸਾ)

**ਸ੍ਰੀ ਸਪੀਕਰ** : ਇਸ ਦੇ ਕਈ ਮਹਿਨੇ ਹੋ ਸਕਦੇ ਹਨ । (It has a number of meanings).

**ਲੋਕ ਕਾਰਜ ਅਤੇ ਵਿਦਿਆ ਮੰਤਰੀ** : ਮੈਂ ਸਮਝਦਾ ਹਾਂ ਕਿ ਇਸ ਮੁਆਮਲੇ ਤੇ ਮੈਂਬਰ ਸਾਹਿਬ ਨੂੰ ਗਲਤ ਫਹਿਮੀ ਹੋਈ ਹੈ । ਉਹ ਪੁਰਾਣਾ ਰੀਕਾਰਡ ਕਢਵਾ ਕੇ ਵੇਖਣ, ਜਿਸ ਵਿਚ ਉਨ੍ਹਾਂ ਦੀ ਤਕਰੀਰ ਹੈ ਕਿ ਉਹ ਮੇਰੇ ਪਾਸ ਜ਼ਮਾਨਤ ਵਾਸਤੇ ਆਏ ਸੀ ਮੈਂ ਜ਼ਮਾਨਤ ਨਹੀਂ ਲਈ । ਇਹ ਪਹਿਲਾਂ ਰੀਕਾਰਡ ਰਾਹੀਂ ਤਸਲੀ ਕਰਨ ਫੇਰ ਏਥੇ ਕੁਝ ਕਹਿਣ ।

**ਕਾਮਰੇਡ ਸਤਪਾਲ ਕਪੂਰ** : ਸਪੀਕਰ ਸਾਹਿਬ, ਏਥੇ ਚੀਫ ਮਨਿਸਟਰ ਸਾਹਿਬ ਨੇ ਕਿਸੀ ਕਿ ਮੈਂ ਉਨ੍ਹਾਂ ਦੇ ਕੋਲ ਸਿਫਾਰਸ਼ ਵਾਸਤੇ ਪਹੁੰਚਿਆ ਸੀ ਕਿ ਇਕ ਸ਼ਖਸ਼ ਦੀ ਜ਼ਮਾਨਤ ਕਰ ਦਿੱਤੀ ਜਾਵੇ । ਮੈਂ ਉਨ੍ਹਾਂ ਦੀ ਇਸ ਗੱਲ ਨੂੰ ਚੈਲੰਜ ਕਰਦਾ ਹਾਂ ਅਤੇ ਇਹ ਅਰਜ਼ ਕਰਦਾ ਹਾਂ ਕਿ ਮੈਂ ਚੀਫ ਮਨਿਸਟਰ ਸਾਹਿਬ ਕੋਲ ਨਹੀਂ ਗਿਆ ਬਲਕਿ ਚੀਫ ਮਨਿਸਟਰ ਸਾਹਿਬ ਜਦੋਂ ਮੈਂ ਸੈਕਰੀਟੇਰੀਏਟ ਦੀਆਂ ਪੌੜੀਆਂ ਚੜ੍ਹ ਰਿਹਾ ਸੀ, ਉਹ ਹੇਠਾਂ ਉਤਰ ਰਹੇ ਸੀ ਮੈਨੂੰ ਰਸਤੇ ਵਿਚ ਮਿਲ ਗਏ । ਸਾਡੀ ਆਪਸ ਵਿਚ ਪਹਿਲਾਂ ਸਤਿ ਸ੍ਰੀ ਅਕਾਲ ਹੋਈ । ਫੇਰ ਚੀਫ ਮਨਿਸਟਰ ਸਾਹਿਬ ਨੇ ਕਿਹਾ ਕਿ ਸੁਣਾਓ ਸਾਡੀ ਐਡਮਨਿਸਟਰੇਸ਼ਨ ਦਾ ਪਬਲਿਕ ਤੇ ਕੀ ਰੀਐਕਸ਼ਨ ਹੈ । ਮੈਂ ਉਨ੍ਹਾਂ ਨੂੰ ਜਵਾਬ ਵਿਚ ਇਤਨਾ ਹੀ ਕਿਹਾ ਕਿ ਤੁਹਾਡੀ ਐਡਮਨਿਸਟਰੇਸ਼ਨ ਦਾ ਸਭ ਤੋਂ ਪਹਿਲਾ ਰੀਐਕਸ਼ਨ ਤਾਂ ਇਹੋ ਹੈ ਕਿ ਅੱਜ ਇਕ ਐਮ.ਐਲ.ਏ. ਤੇ ਪੁਲੀਸ ਨੂੰ ਹਦਾਇਤਾਂ ਦੇ ਕੇ ਕੇਸ ਬਣਾਇਆ ਜਾ ਰਿਹਾ ਹੈ । ਜਿੱਥੋਂ ਤਕ ਮੈਂ ਸਮਝਦਾ ਹਾਂ ਕਿ ਹਾਲਾਤ ਇਹੋ ਜੇਹੇ ਹਨ ਕਿ ਉਹ ਐਮ.ਐਲ.ਏ. ਆਪਣੀ ਜਾਨ ਬਚਾਉਣ ਦੀ ਖਾਤਰ ਕਿਧਰੇ ਮਫਰੂਰ ਹੀ ਨਾ ਹੋ ਜਾਵੇ, ਉਹ ਪੁਲਿਸ ਦੇ ਹਥ ਹੀ ਨਾ ਆਵੇ । ਮੈਂ ਉਨ੍ਹਾਂ ਨੂੰ ਇਹ ਉਸ ਵੇਲੇ ਕਿਹਾ ਸੀ ਕਿ ਤੁਸੀ ਐਡਮਨਿਸਟਰੇਸ਼ਨ ਨੂੰ ਸਿਆਸੀ ਕੰਮਾਂ ਦੇ ਵਾਸਤੇ ਇਸਤੇਮਾਲ ਨਾ ਕਰੋ । ਇਸ ਤੋਂ ਬਾਅਦ ਮੇਰੀ ਉਨ੍ਹਾਂ ਦੇ ਨਾਲ ਕੋਈ ਗੱਲ ਨਹੀਂ ਹੋਈ ਅਤੇ ਨਾ ਹੀ ਮੈਂ ਉਨ੍ਹਾਂ ਦੀ ਕੋਠੀ ਗਿਆ । ਹਾਊਸ ਵਿਚ ਆ ਕੇ ਇਸ ਤਰ੍ਹਾਂ ਦੀਆਂ ਗੱਲਾਂ ਕਰਨੀਆਂ ਮੈਂ ਸਮਝਦਾ ਹਾਂ ਇਹ ਇਕ ਬਹੁਤ ਹੀ [* * *] ਤਰੀਕਾ ਹੈ । ਮੈਂ ਵੀ ਇਨ੍ਹਾਂ ਦੀ ਪਾਰਟੀ ਦੇ ਲੋਕਾਂ ਕੋਲੋਂ ਇਸ ਤਰ੍ਹਾਂ ਦੀਆਂ ਕਈ ਗੱਲਾਂ ਸੁਣੀਆਂ ਹਨ, ਮੇਰੀ ਐਸੀ ਹਰਗਿਜ਼ ਨੀਅਤ ਨਹੀਂ ਕਿ ਮੈਂ ਇਨ੍ਹਾਂ ਤੇ ਕੋਈ ਇਸ ਤਰ੍ਹਾਂ ਦੇ ਇਲਜ਼ਾਮ ਲਗਾਵਾਂ, ਪਰ ਜੋ ਤਰੀਕਾ ਇਨ੍ਹਾਂ ਨੇ ਅਪਣਾਇਆ ਹੈ ਇਹ [* * * * * * *] ਤਰੀਕਾ ਹੈ ।

**ਚੀਫ ਪਾਰਲੀਮੈਂਟਰੀ ਸੈਕਟਰੀ** (ਸਰਦਾਰ ਗੁਰਚਰਨ ਸਿੰਘ) : On a point of order, Sir. ਸਪੀਕਰ ਸਾਹਿਬ, ਇਹ ਜਿਹੜੇ ਸ਼ਬਦ [ * * * ] ਇਸ ਹਾਊਸ ਵਿਚ ਸ੍ਰੀ ਸਤਪਾਲ ਜੀ ਕਪੂਰ ਵਲੋਂ ਹੁਣੇ ਹੁਣੇ ਵਰਤੇ ਗਏ ਹਨ, ਇਹ ਅਨਪਾਰਲੀਮੈਂਟਰੀ ਹਨ । These should be expunged.

---

*Expunged as ordered by the Chair.

**Mr. Speaker :** All these remarks should be expunged.

**ਚੀਫ ਪਾਰਲੀਮੈਂਟਰੀ ਸੈਕਟਰੀ :** [ * * * * *]

**ਸ੍ਰੀ ਪ੍ਰਬੋਧ ਚੰਦਰ :** [ * * * * *]

**Mr. Speaker :** ਇਹ ਐਕਸਪੰਜ ਕਰ ਦਿਉ (All these remarks should be expunged.)

**ਕਾਮਰੇਡ ਸਤਪਾਲ ਕਪੂਰ :** ਮੈਂ, ਸਪੀਕਰ ਸਾਹਿਬ, ਦੋ ਲਵਜ਼ [ * * *] ਦੇ ਕਹੇ ਸਨ ਜਿਹੜੇ ਇਨ੍ਹਾਂ ਨੇ ਐਕਸਪੰਜ ਕਰਵਾ ਦਿਤੇ ਪਰ ਉਹ ਖ਼ੁਦ ਹੁਣ ਹਾਊਸ ਵਿਚ [ * * * ] ਅਤੇ ਹੋਰ ਇਸ ਤਰ੍ਹਾਂ ਦੀਆਂ ਗੱਲਾਂ ਕਰਦੇ ਪਏ ਹਨ

( ਸ਼ੋਰ, ਵਿਘਨ )

**ਚੀਫ ਪਾਰਲੀਮੈਂਟਰੀ ਸੈਕਟਰੀ :** ਮੈਂ ਤੇਰੀ ਬਿਜ ਲਾਹ ਦਿਆਂਗਾ ।

**ਕਾਮਰੇਡ ਸਤਪਾਲ ਕਪੂਰ :** ਸਪੀਕਰ ਸਾਹਿਬ, ਅਸੀਂ ਇਸ ਤਰ੍ਹਾਂ ਦੀਆਂ ਗੱਲਾਂ ਬਰਦਾਸ਼ਤ ਨਹੀਂ ਕਰਾਂਗੇ ।

**ਸ੍ਰੀ ਸਪੀਕਰ :** ਮੈਂ ਸਰਦਾਰ ਗੁਰਚਰਨ ਸਿੰਘ ਅਤੇ ਸ੍ਰੀ ਪ੍ਰਬੋਧ ਚੰਦਰ ਜੀ ਨੂੰ ਕਹਾਂਗਾ ਕਿ ਉਹ ਮੇਹਰਬਾਨੀ ਕਰਕੇ ਖਾਮੋਸ਼ ਹੋਣ (I would request Sardar Gurcharn Singh and Shri Prabodh Chander to please keep quiet.)

**ਲੋਕ ਕਾਰਜ ਅਤੇ ਵਿਦਿਆ ਮੰਤਰੀ :** ਤੁਸੀਂ ਸਪੀਕਰ ਸਾਹਿਬ ਸੁਣ ਹੀ ਲਿਆ ਹੈ ਏਥੇ ਪਹਿਲਾਂ ਕਿਸਨੇ ਕਿਹਾ ਹੈ [ * * * ] ।

**ਸ੍ਰੀ ਸਪੀਕਰ :** ਤੁਸੀਂ ਤਾਂ ਸਾਰੇ ਹੀ ਪੜ੍ਹੇ ਲਿਖੇ ਹੋ, ਇਸ ਤਰ੍ਹਾਂ ਦੇ ਸ਼ਬਦ ਕਿਸੇ ਵਾਸਤੇ ਵੀ ਠੀਕ ਨਹੀਂ ਹਨ । ਹੁਣ ਜਦੋਂ ਸਾਰੀਆਂ ਗੱਲਾਂ ਹੀ ਐਕਸਪੰਜ ਹੋ ਗਈਆਂ ਹਨ ਫੇਰ ਕਿਉਂ ਰੀਪੀਟ ਕਰਦੇ ਹੋ । (You are all educated persons. It does not behave anybody to use such remarks. Why do you repeat them when all such remarks have already been expunged ?)

**ਚੌਧਰੀ ਦਰਸ਼ਨ ਸਿੰਘ :** ਸਪੀਕਰ ਸਾਹਿਬ, ਹਾਲਾਤ ਦੇ ਮੁਤਾਬਿਕ ਜੋ ਇਸ ਵਕ ਇਸ ਹਾਊਸ ਦੇ ਹਨ, as it is happening here ਅਨਪਾਰਲੀਮੈਂਟਰੀ ਇਲਫ਼ਾਜ ਦੀ ਡੇਫੀਨੀਸ਼ਨ ਕੁਝ ਲੂਜ਼ ਕਰ ਦੇਣੀ ਚਾਹੀਦੀ ਹੈ । (ਹਾਸਾ)

**ਸ੍ਰੀ ਸਪੀਕਰ :** ਤੁਸੀਂ ਇਸ ਗੱਲ ਨੂੰ ਤਾਂ ਆਰਾਮ ਨਾਲ ਮੁਕਣ ਦਿਓ । (Please let this matter be settled amicably)

**ਕਾਮਰੇਡ ਸਤਪਾਲ ਕਪੂਰ :** ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਤਰੀਕਾ ਇਖਤਿਆਰ ਕਰੋ ਕਿ . . . . . .

**Mr. Speaker :** This is no explanation.

**ਕਾਮਰੇਡ ਸਤਪਾਲ ਕਪੂਰ :** ਤੁਸੀਂ ਸਾਰਾ ਰੀਕਾਡ ਪੜ੍ਹ ਲਉ ਆਪਣੇ ਆਪ ਹੀ ਪਤਾ ਲੱਗ ਜਾਵੇਗਾ ਕਿ ਕਿਸਨੇ ਪਹਿਲ ਕੀਤੀ ਹੈ । ਕਿਸਨੇ ਕੀ ਕਿਸੇ ਨੂੰ ਕਿਹਾ——

Expunged as ordered by the Chair.

## PERSONAL EXPLANATION BY SARDAR BALDEV SINGH

**ਸਰਦਾਰ ਬਲਦੇਵ ਸਿੰਘ** : ਆਨ ਏ ਪੁਆਇੰਟ ਆਫ ਪਾਰਸਨਲ ਐਕਸਪਲੇਨੇਸ਼ਨ, ਸਰ । ਸਪੀਕਰ ਸਾਹਿਬ, ਕਲ ਚੀਫ ਮਨਿਸਟਰ ਸਾਹਿਬ ਨੇ ਆਪਣੀ ਤਕਰੀਰ ਵਿੱਚ ਮੇਰਾ ਨਾਉਂ ਲਿਆ ਅਤੇ ਮੇਰੇ ਮੁਤਾਲਿਕ ਇਕ-ਦੋ ਗੱਲਾਂ ਵੀ ਕਹੀਆਂ ਜਿਨ੍ਹਾਂ ਦੇ ਮੁਤਾਲਿਕ ਮੈਂ ਇਸ ਹਾਊਸ ਦੇ ਵਿੱਚ ਜ਼ਿਕਰ ਕਰ ਦੇਣਾ ਜ਼ਰੂਰੀ ਸਮਝਦਾ ਹਾਂ ।

ਇਕ ਗੱਲ ਉਨ੍ਹਾਂ ਨੇ ਇਹ ਕਹੀ ਕਿ 5 ਤਰੀਖ ਵਾਲੇ ਵਾਕੇ ਦੇ ਦਿਨ ਮੇਰੇ father brother, uncle ਏਥੇ ਆਏ ਹੋਏ ਸਨ ਉਨ੍ਹਾਂ ਨੇ ਹੀ ਮੇਰੇ ਤੇ ਅਟੈਕ ਕੀਤਾ ਸੀ । ਮੈਂ ਅਰਜ਼ ਕਰਾਂ ਕਿ ਜਦੋਂ ਦਾ ਮੈਂ ਆਪੋਜ਼ੀਸ਼ਨ ਬੈਂਚਿਜ਼ ਤੇ ਆਇਆ ਹਾਂ ਚੀਫ ਮਨਿਸਟਰ ਸਾਹਿਬ ਮੇਰੇ ਤੇ ਲਗਦੇ ਹਨ । ਇਹ ਝਗੜਾ ਜਿਹੜਾ ਇਸ ਹਾਊਸ ਦੇ ਵਿਚ ਡਿਸਕਸ ਹੋਣਾ ਚਾਹੀਦਾ ਸੀ, ਏਥੇ ਡਿਸਕਸ ਨਾ ਕੀਤਾ ਗਿਆ ਅਤੇ ਇਹ ਪ੍ਰਿਵਿਲੇਜ ਕਮੇਟੀ ਦੇ ਹਵਾਲੇ ਕਰ ਦਿੱਤਾ ਗਿਆ । ਦੂਸਰੇ ਪਾਸੇ ਚੀਫ ਮਨਿਸਟਰ ਸਾਹਿਬ ਇਹ ਕਹਿੰਦੇ ਹਨ ਕਿ ਜੋ ਕੁਝ ਵੀ ਹੋਇਆ ਹੈ ਉਹ ਮੇਰੇ ਕਿਥੋਂ ਔਰ ਕਿਨਜ਼ ਨੇ ਕਰਵਾਇਆ ਹੈ, ਉਨ੍ਹਾਂ ਨੇ ਖ਼ੁਦ ਆਕੇ ਸ਼ਾਮਲ ਹੋਕੇ ਕੀਤਾ ਹੈ । ਮੈਨੂੰ ਹੈਰਾਨੀ ਹੈ ਇਹ ਕਿਸ ਤਰ੍ਹਾਂ ਦਾ ਕੋਰਾ ਝੂਠ ਹੈ, ਇਨ੍ਹਾਂ ਨੇ ਕੁਝ ਗੁੰਡਿਆਂ ਨੂੰ ਇਕਠਾ ਕਰਕੇ.....(ਵਿਘਨ)

**ਪੰਡਿਤ ਮੋਹਨ ਲਾਲ** : ਸਪੀਕਰ ਸਾਹਿਬ, ਮੈਂ ਤੁਹਾਡਾ ਇਸ ਗੱਲ ਤੇ ਧਿਆਨ ਦਵਾਉਣਾ ਚਾਹੁੰਦਾ ਹਾਂ ਕਿ ਜਦੋਂ ਕੋਈ ਆਦਮੀ ਪਰਸਨਲ ਐਕਸਪਲੇਨੇਸ਼ਨ ਤੇ ਬੋਲਦਾ ਹੋਵੇ ਔਰ ਤੁਹਾਡੇ ਕਹਿਣ ਤੇ ਬਾਵਜੂਦ ਵੀ ਉਸ ਨੂੰ ਬਾਰ ਬਾਰ ਇੰਟਰਪਟ ਕੀਤਾ ਜਾਵੇ, ਉਸ ਹਾਲਤ ਵਿਚ ਮੈਂ ਫੇਰ ਇਹੋ ਕਹਾਂਗਾ ਕਿ ਜਾਂ ਤਾਂ ਉਸ ਨੂੰ ਨੇਮ ਕਰੋ ਨਹੀਂ ਤਾਂ ਹੋਰ ਕਿਸੇ ਢੰਗ ਦੇ ਨਾਲ ਕੰਟਰੋਲ ਕਰੋ । (ਵਿਘਨ)

**Mr. Speaker** : No interruption, please. Silence please.

**ਸਰਦਾਰ ਬਲਦੇਵ ਸਿੰਘ** : ਸਪੀਕਰ ਸਾਹਿਬ, ਦੂਜੀ ਇਹ ਗੱਲ ਹੈ ਜਿਹੜੀ ਕਿ ਮੈਂ ਤੁਹਾਡੇ ਰਾਹੀਂ ਕਹਿਣੀ ਚਾਹੁੰਦਾ ਹਾਂ ਕਿ ਇਹ ਮੇਰੀ ਬਦਕਿਸਮਤੀ ਹੈ ਜੋ ਮੈਂ ਆਪਣੀ ਜ਼ਿੰਦਗੀ ਦੇ ਵਿਚ ਇਸ ਤਰ੍ਹਾਂ ਦੇ ਵਾਕਿਆਤ ਵੇਖੇ ਹਨ । ਪਰ ਇਕ ਗੱਲ ਹੋਰ ਜੋ ਨਵੀਂ ਐਡਮਨਿ-ਸਟਰੇਸ਼ਨ ਰਾਹੀਂ ਮੈਨੂੰ ਕਹੀ ਜਾ ਰਹੀ ਹੈ ਉਹ ਮੈਂ ਹਾਊਸ ਦੇ ਸਾਹਮਣੇ ਅਰਜ਼ ਕਰ ਦੇਣੀ ਚਾਹੁੰਦਾ ਹਾਂ । ਉਹ ਇਹ ਕਿ ਮੈਨੂੰ ਇਸ ਤਰ੍ਹਾਂ ਦੀਆਂ ਥਰੇਟਸ ਦਿੱਤੀਆਂ ਜਾ ਰਹੀਆਂ ਹਨ ਕਿ ਤੈਨੂੰ ਅਰੈਸਟ ਕੀਤਾ ਜਾਵੇਗਾ । ਮੈਂ ਇਸ ਤਰ੍ਹਾਂ ਦੀਆਂ ਥਰੇਟਸ ਤੋਂ ਡਰਦਾ ਨਹੀਂ, ਪਰ ਇਤਨਾ ਜ਼ਰੂਰ ਕਹਾਂਗਾ ਕਿ ਉਹ ਇਤਨੀ ਦੇਰ ਹਾਈਕੋਰਟ ਦੇ ਜਜ ਰਹੇ ਹਨ ਪਰ ਅੱਜ ਮੈਨੂੰ ਅਫਸੋਸ ਹੈ ਕਿ ਉਹ ਇਨਸਾਫ ਦੇਣ ਤੋਂ ਗੁਰੇਜ ਕਰਦੇ ਹਨ ।

---

## DEMANDS FOR GRANTS (RESUMPTION OF DISCUSSION)

**ਡਾਕਟਰ ਗੁਰਚਰਨ ਸਿੰਘ** (ਖੰਨਾਂ—ਐਸ. ਸੀ.): ਸਪੀਕਰ ਸਾਹਿਬ, ਅੱਜ ਅਸੀਂ ਐਗਰੀਕਲਚਰਲ ਦੇ ਮਸਲੇ ਉਤੇ ਵਿਚਾਰ ਕਰ ਰਹੇ ਹਾਂ । ਇਹ ਇਕ ਐਸਾ ਸਵਾਲ ਹੈ ਜਿਹੜਾ ਲੋਕਾਂ ਦੇ ਲਈ ਬੜਾ ਹੀ ਲਾਭਦਾਇਕ ਹੈ । ਮੈਨੂੰ ਇਸ ਗੱਲ ਦਾ ਬੜਾ ਹੀ ਅਫਸੋਸ ਹੈ ਕਿ ਅਸੀਂ ਪੇਂਡੂ ਲੋਕਾਂ ਦੀ ਨੁਮਾਇੰਦਗੀ ਕਰਨ ਲਈ, ਗ਼ਰੀਬ ਮਜ਼ਦੂਰਾਂ ਦੀ ਨੁਮਾਇੰਦਗੀ ਕਰਨ ਲਈ, ਇਸ ਅਸੈਂਬਲੀ ਵਿਚ ਆਉਂਦੇ ਹਾਂ ਪਰ ਏਥੇ ਆਕੇ ਉਹ ਸਾਰੀਆਂ ਗੱਲਾਂ ਉਕਾ ਹੀ ਭੁਲ ਜਾਂਦੇ ਹਾਂ । ਪਿਛਲੇ 20 ਸਾਲਾਂ ਦੇ ਵਿਚ ਜੋ ਇਸ ਮੁਲਕ ਦੇ ਹਾਲਾਤ ਹੋਏ ਹਨ

[ਡਾਕਟਰ ਗੁਰਚਰਨ ਸਿੰਘ]

ਜੇ ਕਰ ਉਨ੍ਹਾਂ ਉਤੇ ਨਜ਼ਰ ਮਾਰੀ ਜਾਵੇ ਤਾਂ ਦਿਲ ਨੂੰ ਬੜਾ ਹੀ ਦੁਖ ਹੁੰਦਾ ਹੈ, ਅਫ਼ਸੋਸ ਹੁੰਦਾ ਹੈ । ਇਸ ਤੋਂ ਜ਼ਿਆਦਾ ਅਫ਼ਸੋਸ ਉਦੋਂ ਹੁੰਦਾ ਹੈ ਜਦੋਂ ਅਸੀਂ ਹਾਊਸ ਵਿਚ ਇਸ ਤਰ੍ਹਾਂ ਦੀਆਂ ਅਨਪਾਰਲੀਮੈਂਟਰੀ ਗੱਲਾਂ ਕਰਦੇ ਹਾਂ ।

ਸਪੀਕਰ ਸਾਹਿਬ, ਇਸ ਸਾਲ ਦੇ ਜੋ ਐਗਰੀਕਲਚਰ ਦੇ ਅੰਦਰ ਤਰੱਕੀ ਕਰਨ ਲਈ ਅਤੇ ਅਨਾਜ ਦੀ ਪੈਦਾਵਾਰ ਵਧਾਉਣ ਲਈ ਟੀਚੇ ਮਿਥੇ ਗਏ ਹਨ, ਸਰਕਾਰ ਵਲੋਂ ਦੱਸਿਆ ਗਿਆ ਹੈ ਕਿ ਡੇਢ ਲੱਖ ਏਕੜ ਭੋਂ ਦੇ ਮੁਕਾਬਲੇ ਵਿਚ ਇਸ ਸਾਲ 10 ਲੱਖ ਏਕੜ ਭੋਂ ਵਿਚ ਮੈਕਸੀਕਨ ਕਣਕ ਬੀਜੀ ਜਾਵੇਗੀ ਅਤੇ 11 ਹਜ਼ਾਰ ਏਕੜ ਝੋਨੇ ਦੇ ਮੁਕਾਬਲੇ ਵਿਚ 50 ਹਜ਼ਾਰ ਏਕੜ ਭੋਂ ਵਿਚ ਝੋਨਾ ਬੀਜਿਆ ਜਾਵੇਗਾ ਅਤੇ ਪੈਦਾਵਾਰ ਦਾ ਟੀਚਾ $39\frac{1}{2}$ ਲੱਖ ਟਨ ਤੋਂ ਵਧਾ ਕੇ $46\frac{1}{2}$ ਲੱਖ ਟਨ ਮਿਥਿਆ ਗਿਆ ਹੈ । ਪੈਦਾਵਾਰ ਨੂੰ ਵਧਾਉਣ ਲਈ ਰਸਾਇਣਿਕ ਖਾਦ 8 ਲੱਖ ਟਨ, 13 ਕਰੋੜ ਰੁਪਏ ਦੇ ਜਰਾਇਤੀ ਕਰਜ਼ੇ ਅਤੇ 3 ਲੱਖ ਕਵਿੰਟਲ ਚੰਗੇਰੀ ਕਿਸਮ ਦੇ ਬੀਜ ਸਪਲਾਈ ਕਰਨ ਦੇ ਟੀਚੇ ਮਿਥੇ ਗਏ ਹਨ । ਇਸ ਤੋਂ ਅਲਾਵਾ ਜਿਹੜੀਆਂ ਬੀਮਾਰੀਆਂ ਫ਼ਸਲਾਂ ਨੂੰ ਖਰਾਬ ਕਰਦੀਆਂ ਹਨ ਅਤੇ ਫਸਲ ਦੀ ਪੈਦਾਵਾਰ ਜ਼ਿਆਦਾ ਹੋਣ ਵਿਚ ਰੁਕਾਵਟ ਪਾਂਦੀਆਂ ਹਨ ਉਨ੍ਹਾਂ ਤੇ ਕਾਬੂ ਪਾਣ ਲਈ ਇਕ ਕਰੋੜ ਰੁਪਏ ਦੀਆਂ ਦਵਾਈਆਂ ਦਾ ਟੀਚਾ ਰਖਿਆ ਗਿਆ ਹੈ ।

ਸਪੀਕਰ ਸਾਹਿਬ, ਐਗਰੀਕਲਚਰ ਇਕ ਬੜਾ ਮਹੱਤਵਪੂਰਨ ਮਸਲਾ ਹੈ । ਅਸਾਂ ਵੇਖਿਆ ਹੈ ਕਿ ਆਜ਼ਾਦੀ ਆਉਣ ਤੋਂ ਬਾਅਦ ਅੰਨ ਦਾ ਮਸਲਾ ਜਿਆਦਾ ਤਿੱਖਾ ਹੁੰਦਾ ਗਿਆ ਹੈ, ਵਧੇਰੇ ਮਹਿੰਗਾਈ ਹੁੰਦੀ ਗਈ ਹੈ ਅਤੇ ਜਿਵੇਂ ਕਿ ਕਿਹਾ ਜਾਂਦਾ ਸੀ ਕਿ ਆਜ਼ਾਦੀ ਆਉਣ ਤੋਂ ਬਾਅਦ ਹਿੰਦੁਸਤਾਨ ਵਿਚ ਕੋਈ ਆਦਮੀ ਭੁਖਾ ਨਹੀਂ ਨਹੀਂ ਮਰੇਗਾ, ਹਰ ਇਕ ਆਦਮੀ ਦੀ ਹਾਲਤ ਚੰਗੀ ਕੀਤੀ ਜਾਵੇਗੀ ਪ੍ਰੰਤੂ ਜਦ ਅਸੀਂ ਇਸ ਪਾਸੇ ਧਿਆਨ ਮਾਰਦੇ ਹਾਂ ਤਾਂ ਦੁਖ ਨਾਲ ਕਹਿਣਾ ਪੈਂਦਾ ਹੈ ਕਿ ਬਾਵਜੂਦ ਉਨ੍ਹਾਂ ਵਿਸ਼ਵਾਸਾਂ ਦੇ ਜਿਹੜੇ ਕਿ ਕਾਂਗਰਸ ਪਾਰਟੀ ਦਵਾਂਉਂਦੀ ਰਹੀ, ਉਸ ਦੇ ਪੰਜਾਬ ਔਰ ਹਿੰਦੁਸਤਾਨ ਵਿਚ 20 ਸਾਲ ਦੇ ਰਾਜ ਤੋਂ ਬਾਅਦ ਜਦ ਨਿਗਾਹ ਮਾਰਦੇ ਹਾਂ ਤਾਂ ਦੇਖਦੇ ਹਾਂ ਕਿ ਅੱਜ ਹਿੰਦੁਸਤਾਨ ਅੱਧ ਤੋਂ ਜ਼ਿਆਦਾ ਭੁਖਮਰੀ ਦੀ ਲਪੇਟ ਵਿਚ ਆ ਚੁਕਿਆ ਹੈ । ਇਥੇ ਤਾਂ ਅਸੀਂ ਗੱਲਾਂ ਕਰਦੇ ਹਾਂ ਆਪਣੀਆ ਗੱਦੀਆਂ ਖੁਸ ਜਾਣ ਦੀਆਂ ਪਰ ਲੋਕਾਂ ਦੀ ਕਿੰਨੀ ਅਫਸੋਸਨਾਕ ਹਾਲਤ ਹੈ ਕਿ ਉਨ੍ਹਾਂ ਨੂੰ ਦੋ ਵੇਲੇ ਰੋਟੀ ਨਹੀਂ ਮਿਲਦੀ ਪਹਿਨਣ ਨੂੰ ਕਪੜਾ ਨਹੀਂ ਮਿਲਦਾ । ਸਵਾਲ ਇਹ ਹੈ ਕਿ ਇਹ ਅੰਨ ਦਾ ਮਸਲਾ ਕਿਉਂ ਪੈਦਾ ਹੋਇਆ ? ਇਸ ਦੀ ਸਭ ਤੋਂ ਵਡੀ ਵਜਾਹ ਇਹ ਹੈ ਕਿ ਜ਼ਮੀਨੀ ਸੁਧਾਰ ਨਹੀਂ ਹੋਂ ਸਕੇ, ਲੈਂਡ ਰਿਫਾਰਮਜ਼ ਠੀਕ ਤਰਾਂ ਨਾਲ ਨਹੀਂ ਹੋ ਸਕਿਆ । ਅਜਿਹੀਆਂ ਮਿਸਾਲਾਂ ਹਨ ਕਿ ਲਗਾਤਾਰ ਕਿਤਨੀ ਜ਼ਮੀਨ ਫ਼ਾਲਤੂ ਵੇਹਲੀ ਪਈ ਰਹੀ । ਉਥੇ ਜਿਹੜੇ ਮਾਲਕ ਸਨ ਉਹ ਕਿਰਤ ਨਹੀਂ ਕਰਦੇ ਰਹੇ । ਇਸ ਦੇ ਉਲਟ ਜਿਹੜੇ ਗਰੀਬ ਮੁਜ਼ਾਰੇ ਹਨ, ਗਰੀਬ ਕਿਸਾਨ ਹਨ ਜਾਂ ਜਿਨ੍ਹਾਂ ਪਾਸ ਥੋੜੀ ਜ਼ਮੀਨ ਹੈ ਜਿਹੜੇ ਕਿ ਆਪਣੀ ਕਿਰਤ ਨਾਲ ਪੈਦਾਵਾਰ ਨੂੰ ਵਧਾਉਣ ਦੀ ਲਗਨ ਵੀ ਰਖਦੇ ਹਨ ਉਨ੍ਹਾਂ ਨੂੰ ਮੌਕਾ ਨਹੀਂ ਮਿਲਿਆ ਅਤੇ ਪਿਛਲੇ 20 ਸਾਲ ਦੇ ਅੰਦਰ ਜੋ ਕੁਝ ਵੀ ਐਗਰੀਕਲਚਰ ਨੂੰ ਤਰੱਕੀ ਦੇਣ ਵਾਸਤੇ ਕੀਤਾ ਗਿਆ ਉਹ ਬਹੁਤ ਘਟ ਕੀਤਾ ਗਿਆ ਅਤੇ ਜੋ ਲੈਂਡ ਰੀਫਾਰਮਜ਼ ਕੀਤੀਆਂ ਗਈਆਂ ਜਿਸ ਤਰ੍ਹਾਂ ਕਿ ਮੁਜ਼ਾਰਾ ਐਕਟ ਹੈ । ਉਸ ਵਿਚ ਇਹ ਢੰਗ ਅਪਨਾਇਆ ਗਿਆ ਕਿ ਸਾਰੀ ਫ਼ਾਲਤੂ ਪਈ ਜ਼ਮੀਨ ਤਕੜੇ ਤਕੜੇ ਲੈਂਡਲਾਰਡਜ਼ ਨੇ ਕਿਸੇ ਨਾ ਕਿਸੇ ਢੰਗ ਨਾਲ ਆਪਣੇ ਰਿਸ਼ਤੇਦਾਰਾਂ ਦੇ ਨਾਂ ਕਰ ਲਈ, ਬੋਗਸ ਕੋਆਪਰੇਟਿਵ ਸੋਸਾਈਟੀਆਂ ਬਣਾ ਕੇ

ਮੁਜ਼ਾਰਾ ਐਕਟ ਤੋਂ ਬਚਣ ਦੇ ਯਤਨ ਕੀਤੇ ਗਏ, ਲੱਖਾਂ ਏਕੜ ਜ਼ਮੀਨ ਦੇ ਅੰਦਰ ਬਾਗ ਲਗਾ ਦਿੱਤੇ ਹਾਲਾਂ ਕਿ ਉਨ੍ਹਾਂ ਵਿਚ ਮੁਸ਼ਕਲ ਨਾਲ ਮੀਲ ਮੀਲ ਉਤੇ ਹੀ ਪੌਦਾ ਲਗਿਆ ਹੋਇਆ ਹੈ ਇਸ ਤਰ੍ਹਾਂ ਦੇ ਨਾਮ ਨਿਹਾਦ ਬਾਗ਼ ਲਗਾ ਲਏ । ਮੈਂ ਸਮਝਦਾ ਹਾਂ ਕਿ ਅਨਾਜ ਅਤੇ ਐਗਰੀਕਲਚਰ ਦਾ ਮਸਲਾ ਇਨ੍ਹਾਂ ਚੀਜ਼ਾਂ ਦੇ ਨਾਲ ਗਹਿਰਾ ਸੰਬੰਧ ਰਖਦਾ ਹੈ । ਇਨ੍ਹਾਂ ਚੀਜ਼ਾਂ ਵਿਚ ਜਦੋਂ ਸੁਧਾਰ ਕਰਨ ਦੀ ਕੋਸ਼ਿਸ਼ ਵੀ ਕੀਤੀ ਗਈ ਅਤੇ ਇਸ ਗੱਲ ਦੀ ਵਿਚਾਰ ਕੀਤੀ ਗਈ ਕਿ ਉਸ ਜ਼ਮੀਨ ਨੂੰ ਕਾਮਿਆਂ ਦੇ ਵਿਚ ਵੰਡ ਦਿੱਤਾ ਜਾਵੇ ਜੋ ਹੱਥੀਂ ਕੰਮ ਕਰਦੇ ਹਨ, ਹਰੀਜਨ ਹਨ ਤਾਂ ਉਦੋਂ ਬਾਹਰੋਂ ਬਿਰਲੇਆਂ ਨੂੰ ਇਥੇ ਲਿਆ ਕੇ ਉਸ ਜ਼ਮੀਨ ਦਾ ਪਟਾ ਦਿੱਤਾ ਗਿਆ । ਚਾਹੀਦਾ ਤਾਂ ਇਹ ਸੀ ਕਿ ਜੇ ਐਗਰੀਕਲਚਰ ਦੇ ਅੰਦਰ ਹਿੰਦੁਸਤਾਨ ਨੇ ਤਰੱਕੀ ਕਰਨੀ ਹੈ, ਸਾਰੇ ਲੋਕਾਂ ਦੇ ਅਨਾਜ ਦਾ ਮਸਲਾ ਹੱਲ ਕਰਨਾ ਹੈ ਤਾਂ ਸਹੀ ਪੱਖ ਵੱਲ ਕਦਮ ਪੁੱਟੇ ਜਾਂਦੇ । ਪ੍ਰੰਤੂ ਕਿਤਨੇ ਦੁਖ ਦੀ ਗੱਲ ਹੈ ਕਿ 1947 ਤੋਂ ਲੈ ਕੇ ਅਰਬਾਂ ਰੁਪਏ ਦਾ ਅਨਾਜ ਅਸੀਂ ਅਮਰੀਕਾ, ਆਸਟਰੇਲੀਆ, ਕੈਨੇਡਾ ਆਦਿ ਮੁਲਕਾਂ ਤੋਂ ਮੰਗਵਾ ਚੁਕੇ ਹਾਂ । ਕਿਤਨੀ ਚੰਗੀ ਗੱਲ ਹੁੰਦੀ ਜੇ ਹਿੰਦੁਸਤਾਨ ਵਿਚ ਉਸ ਕਿਸਾਨ ਨੂੰ, ਜਿਸ ਉਤੇ ਸਦੀਆਂ ਤੋਂ ਭਾਰ ਲਦਿਆ ਚਲਿਆ ਆ ਰਿਹਾ ਹੈ ਉਚਾ ਚੁਕ ਕੇ ਉਸ ਦੀ ਹਾਲਤ ਚੰਗੀ ਕਰਨ ਵੱਲ ਧਿਆਨ ਦੇਂਦੇ । ਜ਼ਮੀਨੀ ਸੁਧਾਰ ਠੀਕ ਪ੍ਰਕਾਰ ਨਾਲ ਕੀਤੇ ਜਾਂਦੇ, ਰਸਾਇਨਿਕ ਖਾਦ ਪੂਰੀ ਦਿੰਦੇ ਅਤੇ ਦੂਸਰੀਆਂ ਸਹੂਲਤਾਂ ਉਸ ਨੂੰ ਦਿਤੀਆਂ ਜਾਂਦੀਆਂ । ਅਰਬਾਂ ਰੁਪਿਆ ਅਸੀਂ ਮੁਲਕ ਤੋਂ ਬਾਹਰ ਭੇਜ ਦਿਤਾ ਹੈ ਜਿਸ ਦਾ ਸਿਟਾ ਅੱਜ ਇਹ ਹੈ ਕਿ ਸਾਡੀ ਆਰਥਕ ਹਾਲਤ ਖ਼ਰਾਬ ਹੋ ਚੁਕੀ ਹੈ ਇਸ ਸਰਕਾਰ ਦਾ ਧਿਆਨ ਇਸ ਪਾਸੇ ਗਿਆ ਹੈ ਅਤੇ ਆਸ ਹੈ ਕਿ ਪੰਜਾਬ ਦੀ ਕਿਰਸਾਨੀ ਵੱਲ ਖਾਸ ਤੌਰ ਤੇ ਤਵਜੁੱਹ ਦਿਤੀ ਜਾਵੇਗੀ ਔਰ ਮੁਜ਼ਾਰੇ ਅਤੇ ਹਰੀਜਨਾਂ ਦੀ ਹਾਲਤ ਨੂੰ ਚੰਗੀ ਬਣਾਉਣ ਦੀ ਕੋਸ਼ਿਸ਼ ਕੀਤੀ ਜਾਵੇਗੀ ।

ਇਸ ਤੋਂ ਇਲਾਵਾ ਜੋ ਤਕਾਵੀ ਕਰਜ਼ੇ ਔਰ ਮਦਦ ਪਿਛਲੇ 20 ਸਾਲਾਂ ਵਿਚ ਜ਼ਰਾਇਤੀ ਤਰੱਕੀ ਦੇ ਵਾਸਤੇ ਦਿੱਤੀ ਵੀ ਗਈ ਉਹ ਕੇਵਲ ਉਨ੍ਹਾਂ ਲੋਕਾਂ ਨੂੰ ਦਿੱਤੀ ਗਈ ਜੋ ਸਹੀ ਅਰਥਾਂ ਵਿਚ ਇਹ ਕੰਮ ਨਹੀਂ ਸੀ ਕਰਦੇ ਅਤੇ ਇਸ ਪੱਖ ਵਿਚ ਵੀ ਗਰੀਬ ਲੋਕਾਂ ਨੂੰ, ਕਿਸਾਨ, ਮੁਜ਼ਾਰੇ ਔਰ ਹਰੀਜਨਾਂ ਨੂੰ ਵਾਂਜਿਆ ਰਖਿਆ ਗਿਆ । ਜ਼ਰੂਰੀ ਹੈ ਕਿ ਐਗਰੀਕਲਚਰ ਦੇ ਅੰਦਰ ਤਰੱਕੀ ਕਰਨ ਵਾਸਤੇ ਕਿਸਾਨਾਂ ਲਈ ਟਰੈਕਟਰਾਂ ਦਾ, ਟਿਊਬਵੈਲਜ਼ ਦਾ ਪ੍ਰੋਵੀਜ਼ਨ ਰਖਣਾ ਚਾਹੀਦਾ ਹੈ । ਇਹ ਇਸ ਨਵੀਂ ਸਰਕਾਰ ਨੇ ਕਰਨ ਦਾ ਵਾਦਾ ਕੀਤਾ ਹੈ ਔਰ ਉਹ ਇਨ੍ਹਾਂ ਚੀਜ਼ਾਂ ਦੇ ਭਾਅ ਵਿਚ ਰਿਬੇਟ ਵੀ ਦੇਵੇਗੀ । ਬਿਜਲੀ ਦੇ ਰੇਟ ਘਟ ਕਰੇਗੀ। ਪਰ ਇਸ ਦੇ ਨਾਲ ਨਾਲ ਮੈਂ ਇਹ ਭੀ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਨੂੰ ਆਪ ਟਰੈਕਟਰ ਬਨਾਉਣੇ ਚਾਹੀਦੇ ਹਨ । ਐਗਰੀਕਲਚਰ ਨੂੰ ਤਰੱਕੀ ਦੇਣ ਲਈ ਜਿਤਨਾ ਚਿਰ ਅਸੀਂ ਪਿੰਡਾਂ ਵਿਚ ਸੜਕਾਂ ਨਹੀਂ ਬਨਾਵਾਂਗੇ ਉਤਨੀ ਦੇਰ ਤਰੱਕੀ ਨਹੀਂ ਹੋ ਸਕਦੀ । ਇਸ ਪਾਸੇ ਵੀ ਪੂਰੇ ਤੌਰ ਤੇ ਧਿਆਨ ਦੇਣਾ ਚਾਹੀਦਾ ਹੈ ।

ਇਥੇ ਦੁਸਾਂਝ ਸਾਹਿਬ ਨੇ ਕਣਕ ਦੇ ਭਾ ਬਾਰੇ ਗੱਲ ਕਹੀ ਹੈ ਅਸੀਂ ਚਾਹੁੰਦੇ ਹਾਂ ਕਿ ਕਿਸਾਨ ਔਰ ਮਜ਼ਦੂਰ ਦੋਨਾਂ ਦੇ ਹੱਕਾਂ ਦਾ ਪੂਰਾ ਖਿਆਲ ਰਖਿਆ ਜਾਵੇ ਅਤੇ ਉਨ੍ਹਾਂ ਵਿਚੋਂ ਕਿਸੇ ਦੇ ਹਕ ਤੇ ਛਾਪਾ ਨਾ ਵਜੇ । ਲੇਕਿਨ ਅਸੀਂ ਵੇਖਿਆ ਕਿ ਪਿਛਲੇ ਕਾਂਗਰਸੀ ਰਾਜ ਅੰਦਰ ਕਿਸਾਨ ਤੋਂ 35 ਰੁਪਏ ਕਵਿੰਟਲ ਭਾਅ ਤੇ ਮੱਕੀ ਖਰੀਦੀ ਗਈ ਅਤੇ ਉਸ ਤੋਂ ਡੇਢ ਮਹੀਨੇ ਮਗਰੋਂ ਹੀ ਕਿਸ ਕਦਰ ਭਾਅ ਵਧ ਗਿਆ । ਇਸੇ ਤਰ੍ਹਾਂ ਕਣਕ ਪਿਛਲੇ ਸਾਲ 55 ਔਰ 60

[ਡਾਕਟਰ ਗੁਰਚਰਨ ਸਿੰਘ]

ਰੁਪਏ ਕਵਿੰਟਲ ਦੇ ਹਿਸਾਬ ਨਾਲ ਕਿਸਾਨਾਂ ਤੋਂ ਖਰੀਦੀ ਗਈ ਔਰ ਉਸ ਤੋਂ ਮਗਰੋਂ 125 ਔਰ 130 ਰੁਪਏ ਕਵਿੰਟਲ ਦੇ ਭਾ ਤੇ ਸਾਰੇ ਲੋਕਾਂ ਨੂੰ ਖਰੀਦਣੀ ਪਈ। ਇਸ ਲਈ ਜਿਹੜੇ ਨੁਕਤਾਚੀਨੀ ਦੀ ਖਾਤਰ ਨੁਕਤਾਚੀਨੀ ਕਰਦੇ ਹਨ ਉਨ੍ਹਾਂ ਨੂੰ ਪਿਛਲੇ 20 ਸਾਲਾਂ ਦਾ ਕੰਮ ਵੀ ਵੇਖਣਾ ਪਵੇਗਾ। ਇਸ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਪਿਛਲੇ 20 ਸਾਲਾਂ ਵਿਚ ਤਰੱਕੀ ਨਹੀਂ ਹੋਈ ਜਿਹੜੀ ਕਿ ਹੋਣੀ ਚਾਹੀਦੀ ਸੀ। ਠੀਕ ਹੈ ਕਿ ਕੁਝ ਨਾ ਕੁਝ ਤਰੱਕੀ ਤਾਂ ਹੋਣੀ ਹੀ ਸੀ ਕਿਉਂ ਕਿ ਅਰਬਾਂ ਰੁਪਿਆ ਲੋਕਾਂ ਤੋਂ ਟੈਕਸਾਂ ਦਾ ਵਸੂਲ ਕੇ ਖਰਚ ਕੀਤਾ, ਅਰਬਾਂ ਰੁਪਿਆ ਬਾਹਰ ਤੋਂ ਕਰਜ਼ ਲਿਆ ਉਸ ਨਾਲ ਤਰੱਕੀ ਤਾਂ ਹੋਣੀ ਸੀ ਪ੍ਰੰਤੂ ਜਿਵੇਂ ਮੈਂ ਕਿਹਾ ਹੈ, ਜਿਤਨੀ ਤਰੱਕੀ ਹੋਣੀ ਚਾਹੀਦੀ ਸੀ ਉਹ ਨਹੀਂ ਹੋਈ। ਲਗਾਤਾਰ ਕਿਸਾਨਾਂ ਦੀ ਲੁੱਟ ਹੁੰਦੀ ਰਹੀ ਜਿਨ੍ਹਾਂ ਲੋਕਾਂ ਨੇ ਸਾਰਾ ਸਾਲ ਲੈ ਕੇ ਅਨਾਜ ਖਾਣਾ ਹੈ ਉਨ੍ਹਾਂ ਦੇ ਹੱਕ ਤੇ ਛਾਪਾ ਵਜਦਾ ਰਿਹਾ। ਪਿਛਲੀ ਸਰਕਾਰ ਨੇ ਕਾਂਗਰਸੀ ਸਰਕਾਰ ਨੇ ਮਿਰਚਾਂ, ਕਪਾਹ ਔਰ ਗੰਨੇ ਦੀ ਫ਼ਸਲ ਉਤੇ ਟੈਕਸ ਲਗਾਇਆ ਜਿਹੜਾ ਕਿ ਕਿਸਾਨ ਦੀ ਤਰੱਕੀ ਦੇ ਉਲਟ ਸੀ। ਐਗਰੀਕਲਚਰ ਦੇ ਬਾਰੇ ਵਿਚ ਉਤਨੀ ਦੇਰ ਤਕ ਤਕੜੇ ਤੌਰ ਤੇ ਕੋਈ ਤਰੱਕੀ ਨਹੀਂ ਹੋ ਸਕਦੀ ਵਾਧਾ ਨਹੀਂ ਹੋ ਸਕਦਾ ਜਿਤਨੀ ਦੇਰ ਸਰਕਾਰ ਵੱਲੋਂ ਠੋਸ ਪਾਲਿਸੀ ਨਾ ਬਣਾਈ ਜਾਵੇ। ਅਸੀਂ ਵੇਖਿਆ ਕਿ ਪਿਛਲੀ ਵੇਰ ਗੰਨਾ ਮਿੱਲਾਂ ਨੇ ਚੁਕਿਆ ਹੀ ਨਹੀਂ ਅਤੇ ਉਸ ਗੰਨੇ ਦੀ ਐਸੀ ਬੁਰੀ ਹਾਲਤ ਹੋਈ ਕਿ ਕਮਾਦ ਖੜਾ ਹੀ ਸੁਕ ਗਿਆ। ਇਸ ਦਾ ਨਤੀਜਾ ਇਹ ਹੋਇਆ ਹੈ ਕਿ ਇਸ ਸਾਲ ਲੋਕਾਂ ਨੇ ਗੰਨਾ ਘਟ ਬੀਜਿਆ ਹੈ ਔਰ ਇਸੇ ਕਾਰਨ ਅੱਜ ਗੁੜ ਦਾ ਭਾਅ 150 ਔਰ 175 ਰੁਪਏ ਕਵਿੰਟਲ ਤੇ ਜਾ ਪੁਜਿਆ ਹੈ। ਇਸ ਲਈ ਜਦ ਇਸ ਤਰਫ ਦੇਖਦੇ ਹਾਂ ਕਿ ਕਿਸਾਨ ਨੂੰ ਉਸ ਦੀ ਮੇਹਨਤ ਦੀ ਪੂਰੀ ਕੀਮਤ ਨਹੀਂ ਮਿਲਦੀ ਅਤੇ ਉਸ ਦੀ ਲੁਟ ਹੁੰਦੀ ਹੈ ਤਾਂ ਲਾਜ਼ਮੀ ਤੌਰ ਤੇ ਉਹ ਇਕ ਫ਼ਸਲ ਨੂੰ ਛਡ ਕੇ ਦੂਸਰੀ ਫ਼ਸਲ ਵੱਲ ਜਾਵੇਗਾ ਜਿਸ ਵਿਚ ਉਸ ਨੂੰ ਲਾਭ ਹੋਵੇ। ਮੈਂ ਮਹਿਸੂਸ ਕਰਦਾ ਹਾਂ ਕਿ ਸਰਕਾਰ ਨੂੰ ਐਸੀ ਪਾਲਿਸੀ ਅਪਨਾਉਣੀ ਚਾਹੀਦੀ ਹੈ—ਕਿਸਾਨ ਨੂੰ ਵੀ ਘਟ ਕੀਮਤ ਨਾ ਮਿਲੇ ਅਤੇ ਜਿਸ ਨੇ ਸਾਰਾ ਸਾਲ ਖਰੀਦ ਕੇ ਖਾਣਾ ਹੈ ਉਸ ਨੂੰ ਵੀ ਨੁਕਸਾਨ ਨਾ ਹੋਵੇ ਔਰ ਜਿਹੜਾ ਮੰਡਿਆਂ ਵਿਚ ਵਿਚੋਲਾ ਬੈਠਾ ਹੋਇਆ ਹੈ ਉਹ ਕਿਸਾਨ ਔਰ ਮਜ਼ਦੂਰ ਨੂੰ ਲੁਟ ਕੇ ਨਾ ਖਾ ਜਾਵੇ।

ਆਪ ਦੇ ਸਾਹਮਣੇ ਇਹ ਵਿਚਾਰ ਰਖਦਾ ਹੋਇਆ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਾਨੂੰ ਐਗਰੀਕਲਚਰ ਵਿਚ ਤਰੱਕੀ ਕਰਨ ਲਈ ਉਨ੍ਹਾਂ ਲੋਕਾਂ ਨੂੰ ਜੋ ਆਪਣੀ ਹੱਥੀਂ ਕਿਰਤ ਕਰਦੇ ਹਨ ਬਹੁਤ ਜ਼ਿਆਦਾ ਮਦਦ ਦੇਣੀ ਚਾਹੀਦੀ ਹੈ। ਟਿਊਬਵੈਲਜ਼ ਦੇ ਕੁਨੈਕਸ਼ਨ ਅਤੇ ਸੜਕਾਂ ਦਾ ਪੂਰੇ ਜ਼ੋਰ ਨਾਲ ਪ੍ਰਬੰਧ ਕਰਨਾ ਚਾਹੀਦਾ ਹੈ ਔਰ ਇਹ ਮਦਦ ਸਹੀ ਤੌਰ ਤੇ ਉਨ੍ਹਾਂ ਦੇ ਹੱਥ ਵਿਚ ਜਾਣੀ ਚਾਹੀਦੀ ਹੈ ਜੋ ਅਸਲ ਵਿਚ ਜ਼ਮੀਨ ਉਤੇ ਕਾਸ਼ਤ ਕਰਦੇ ਹਨ। ਇਤਨਾ ਕਹਿੰਦਾ ਹੋਇਆ ਮੈਂ ਆਪਦਾ ਧੰਨਵਾਦ ਕਰਦਾ ਹਾਂ।

**ਸਰਦਾਰ ਹਰਚਰਨ ਸਿੰਘ ਬਰਾੜ** (ਗਿਦੱੜ ਬਾਹਾ) : ਸਪੀਕਰ ਸਾਹਿਬ, ਅੱਜ ਐਗਰੀ-ਕਲਚਰ ਤੇ ਬਹਿਸ ਹ ਰਹੀ ਹੈ। ਇਹ ਵਿਸ਼ਾ ਇਕ ਐਸਾ ਹੈ ਜੋ ਸਾਡੇ ਮੁਲਕ ਵਿਚ ਬੜਾ ਮਹੱਤਵ ਰਖਦਾ ਹੈ ਇਸ ਕਰਕੇ ਨਹੀਂ ਕਿ ਸਾਡੇ ਮੁਲਕ ਵਿਚ ਅਸੀਂ ਅਜ ਉਤਨਾ ਅਨਾਜ ਪੈਦਾ ਨਹੀਂ ਕਰ ਰਹੇ ਜਿਤਨਾ ਸਾਨੂੰ ਚਾਹੀਦਾ ਹੈ ਬਲਕਿ ਮੈਂ ਸਮਝਦਾ ਹਾਂ ਕਿ ਜਿਹੜੀ ਇਥੋਂ ਦੀ ਗ੍ਰਾਸ ਨੈਸ਼ਨਲ ਪ੍ਰੋਡਕਸ਼ਨ ਹੈ ਉਸ ਦਾ 50 ਫ਼ੀਸਦੀ ਐਗਰੀਕਲਚਰ ਵਿਚੋਂ ਆਉਂਦਾ ਹੈ।

ਇਸ ਤੋਂ ਇਲਾਵਾ ਜਿਹੜੀਆਂ ਐਗਰੀਕਲਚਰ ਉਤੇ ਬੇਸਡ ਇੰਡਸਟਰੀਜ਼ ਹਨ ਉਨ੍ਹਾਂ ਦੀ 30 ਫ਼ੀਸਦੀ ਦੀ ਜਿਹੜੀ ਇਨਕਮ ਹੈ ਉਹ ਵੀ ਐਗਰੀਕਲਚਰ ਵਿਚੋਂ ਆਉਂਦੀ ਹੈ। ਐਗਰੀਕਲਚਰ ਪ੍ਰੋਡਕਸ਼ਨ ਇਕ ਪਿਵਟ ਹੈ ਜਿਸ ਦੇ ਇਰਦ ਗਿਰਦ ਨਾ ਸਿਰਫ਼ ਪੰਜਾਬ ਦੀ ਬਲਕਿ ਸਾਰੇ ਹਿੰਦੁਸਤਾਨ ਦੀ ਇਕਾਨੋਮੀ ਘੁੰਮਦੀ ਹੈ। ਇਸ ਕਰਕੇ ਇਹ ਬੜਾ ਲਾਜ਼ਮੀ ਹੈ ਕਿ ਸਾਡੀ ਜੋ ਐਗਰੀਕਲਚਰ ਪ੍ਰੋਡਕਸ਼ਨ ਹੈ ਉਸ ਦੇ ਵਿਚ ਜਿਤਨਾ ਵਾਧਾ ਹੋ ਸਕੇ ਕੀਤਾ ਜਾਵੇ ਤਾਕਿ ਮੁਲਕ ਦੀ ਇਕਾਨੋਮੀ ਸਾਊਂਡ ਹੋਵੇ। ਅਸੀਂ ਇੰਡਸਟਰੀ ਨੂੰ ਕਾਇਮ ਨਹੀਂ ਰਖ ਸਕਦੇ ਜਿਤਨੀ ਦੇਰ ਐਗਰੀਕਲਚਰ ਪ੍ਰੋਡਕਸ਼ਨ ਨਾ ਵਧਾਈਏ ਔਰ ਜਿਤਨੀ ਦੇਰ ਇਹ ਐਗਰੀਕਲਚਰ ਪ੍ਰੋਡਕਸ਼ਨ ਸਾਡੇ ਮੁਲਕ ਵਿਚ ਦੁਗਨੀ ਜਾਂ ਤਿਗਨੀ ਨਹੀਂ ਹੋ ਜਾਂਦੀ ਉਤਨੀ ਦੇਰ ਤਕ ਅਸੀਂ ਖ਼ੁਰਾਕ ਦੇ ਬਾਰੇ ਵਿਚ, ਇੰਡਸਟਰੀ ਦੇ ਬਾਰੇ ਵਿਚ ਦੂਸਰੇ ਮੁਲਕਾਂ ਤੇ ਡਿਪੈਂਡ ਕਰਦੇ ਰਹਾਂਗੇ।

ਇਸ ਲਈ ਇਹ ਲਾਜ਼ਮੀ ਹੈ ਕਿ ਅਸੀਂ ਸਾਰਾ ਮੁਲਕ ਪੂਰਾ ਜੋਰ ਲਾਕੇ ਐਗਰੀਕਲਚਰ ਦੀ ਪੈਦਾਵਾਰ ਵਧਾਈਏ।

ਇਸ ਤੋਂ ਅਲਾਵਾ ਕੁਝ ਅਜਿਹੀਆਂ ਚੀਜ਼ਾਂ ਹਨ ਜੋ ਬੜੀਆਂ ਲਾਜ਼ਮੀ ਹਨ। ਉਨ੍ਹਾਂ ਵਿਚੋਂ ਜ਼ਮੀਨ ਸਭ ਤੋਂ ਜ਼ਰੂਰੀ ਹੈ। ਮੇਰੇ ਖਿਆਲ ਜੋ ਸਾਡੇ ਦੇਸ਼ ਨੇ ਫ਼ਾਰਮ ਦਾ ਸਾਈਜ਼ ਛੋਟ ਕਰਨ ਦਾ ਫੈਸਲਾ ਕੀਤਾ ਹੈ ਇਹ ਐਗਰੀਕਲਚਰਲ ਪ੍ਰੋਡਕਸ਼ਨ ਦੇ ਵਧਣ ਦੇ ਰਸਤੇ ਵਿਚ ਰੁਕਾਵਟ ਹੈ। ਛੋਟੇ farm ਤੇ modern farming technology, practice ਨਹੀਂ ਕੀਤ ਜਾ ਸਕਦੀ ਅਤੇ ਜਦ ਤਕ ਇਸ ਕੰਮ ਵਿਚ ਸਾਇੰਸ ਦਾ ਚੋਖਾ ਇਸਤੇਮਾਲ ਨਹੀਂ ਕੀਤ ਜਾਂਦਾ ਪ੍ਰੋਡਕਸ਼ਨ ਨਹੀਂ ਵਧ ਸਕਦੀ। ਛੋਟੇ ਫ਼ਾਰਮ ਤੇ ਜੋ ਇਨਵੈਸਟਮੈਂਟ ਹੁੰਦੀ ਹੈ ਉਸ ਤੇ ਘਟ ਰੀਟਰਨ ਆਉਂਦੀ ਹੈ। ਅਜ ਕਲ ਐਗਰੀਕਲਚਰ ਇਕ ਇਨਡਸਟਰੀ ਹੋ ਗਈ ਹੈ। ਪਹਿਲਾਂ ਦੀ ਤਰ੍ਹਾਂ ਨਹੀਂ ਕਿ ਜ਼ਮੀਨ ਵਿਚ ਬੀ ਰਲਾ ਦਿਤਾ ਅਤੇ ਜੋ ਪੈਦਾ ਹੋਇਆ ਉਸ ਨੂੰ ਵਢ ਲਿਆ। ਅਜ ਕਲ ਤਾਂ ਇਹ ਬੜੇ ਸਾਇੰਟੀਫਿਕ ਤਰੀਕੇ ਨਾਲ ਕਰਨ ਦੀ ਲੋੜ ਅਤੇ ਇਹ ਗੱਲ ਤਾਂ ਹੀ ਹੋ ਸਕਦੀ ਹੈ ਅਗਰ ਫ਼ਾਰਮਜ਼ ਵਿਚ ਨੌਜਵਾਨ ਇੰਜਨੀਅਰਜ਼ ਕੰਮ ਕਰਨ। ਸਾਡੇ ਫ਼ਾਰਮ ਦੇ ਸਾਈਜ਼ ਬਾਰੇ ਫੈਸਲੇ ਕਰਕੇ ਕੋਈ ਇਸ ਤਰ੍ਹਾਂ ਦਾ ਪੜ੍ਹਿਆ ਹੋਇਆ ਨੌਜਵਾਨ ਫ਼ਾਰਮ ਤੇ ਬੈਠ ਕੇ ਕੰਮ ਕਰਨ ਨੂੰ ਤਿਆਰ ਨਹੀਂ ਕਿਉਂ ਕਿ ਰੀਟਰਨ ਥੋੜ੍ਹੀ ਹੈ ਅਤੇ ਫਿਰ ਜੇ ਉਹ ਸ਼ਹਿਰ ਵਿਚ ਨੌਕਰੀ ਕਰੇ ਤਾਂ ਉਹ ਆਪਣੇ ਬਚਿਆਂ ਨੂੰ ਚੰਗੀ ਤਰ੍ਹਾਂ ਪੜ੍ਹਾ ਸਕਦਾ ਹੈ, ਆਪ ਜ਼ਿਆਦਾ ਚੰਗੀ ਤਰ੍ਹਾਂ ਰਹਿ ਸਕਦਾ ਹੈ, ਉਸ ਨੂੰ ਸੌ ਕਿਸਮ ਦੀਆਂ ਅਮੈਨਿਟੀਜ਼ ਉਥੇ ਮਿਲ ਸਕਣਗੀਆਂ ਜਿਹੜੀਆਂ ਪਿੰਡ ਵਿਚ ਨਹੀਂ ਮਿਲਦੀਆਂ। ਇਸ ਤੋਂ ਅਲਾਵਾ ਜਦ ਤਕ ਅਸੀਂ ਫ਼ਾਰਮਜ਼ ਨੂੰ ਮੈਕੇਨਾਈਜ਼ ਨਹੀਂ ਕਰਾਂਗੇ ਤਦ ਤਕ ਪ੍ਰੋਡਕਸ਼ਨ ਵਧੇਗੀ ਨਹੀਂ।

ਪ੍ਰੋਡਕਸ਼ਨ ਨਾਲ ਪ੍ਰਾਈਸਿਜ਼ ਦੇ ਮਾਮਲੇ ਦਾ ਬੜਾ ਸਬੰਧ ਹੈ। ਸਾਲਹਾ ਸਾਲ ਦਾ ਰੀਕਾਰਡ ਵੇਖ ਲਉ ਜਦੋਂ ਫ਼ਸਲ ਆਉਂਦੀ ਹੈ ਤਾਂ ਪ੍ਰਾਈਸ ਇਕਦਮ ਥਲੇ ਚਲੀ ਜਾਂਦੀ ਹੈ ਅਤੇ ਲੀਨ ਮੰਥਜ਼ ਵਿਚ ਉਪਰ ਚਲੀ ਜਾਂਦੀ ਹੈ। ਨਤੀਜਾ ਇਹ ਹੈ ਕਿ ਪ੍ਰੋਡੀਊਸਰ ਨੂੰ ਤਾਂ ਘਟ ਕੀਮਤ ਮਿਲਦੀ ਹੈ ਅਤੇ ਕਨਜ਼ਿਊਮਰ ਨੂੰ ਆਟਾ ਦਾਣਾ ਬਹੁਤ ਮਹਿੰਗਾ ਮਿਲਦਾ ਹੈ। ਮਿਡਲਮੈਨ ਦੋਵਾਂ ਦੀਆਂ ਜੇਬਾਂ ਕਤਰਦਾ ਹੈ। ਪ੍ਰੋਡੀਊਸਰ ਨੂੰ ਮੁਨਾਸਬ ਪ੍ਰਾਈਸ ਦਿਵਾਉਣ ਲਈ ਅਤੇ ਕਨਜ਼ਿਊਮਰ ਨੂੰ ਠੀਕ ਮੁਲ ਤੇ ਚੀਜ਼ ਦਿਵਾਉਣ ਲਈ ਇਹ ਸਭ ਤੋਂ ਜ਼ਰੂਰੀ ਹੈ ਕਿ ਮਿਡਲਮੈਨ ਜਿਸ ਦੀ ਕੋਈ ਕੰਟਰੀਬਿਊਸ਼ਨ ਨਹੀਂ, ਨੂੰ ਐਲਿਮੀਨੇਟ ਕੀਤਾ ਜਾਵੇ ਅਤੇ ਜੋ ਉਹ ਆਪਣੀ ਜੇਬ ਵਿਚ ਪਾਉਂਦਾ ਹੈ ਉਹ ਦੋਵਾਂ ਵਿਚ ਵੰਡਿਆ ਜਾਵੇ। ਮਗਰ ਇਥੇ ਤਾਂ ਸਟੇਟ ਗੌਰਮੈਂਟ

[ਸਰਦਾਰ ਹਰਚਰਨ ਸਿੰਘ ਬਰਾੜ]

ਅਤੇ ਗੌਰਮੈਂਟ ਆਫ ਇਡੀਆ ਦਾ ਸਾਰਾ ਜ਼ੋਰ ਇਸੇ ਗੱਲ ਤੇ ਲਗ ਜਾਂਦਾ ਹੈ ਕਿ ਫੂਡਗਰੇਨਜ਼ ਦੀ ਘਟੋ ਘਟ ਕੀਮਤ ਰਹੇ ਇਸ ਤਰ੍ਹਾਂ ਇਕਾਨੌਮੀ ਦੇ ਲਾਜ਼ ਦੇ ਖਿਲਾਫ ਚਲਕੇ ਪ੍ਰਾਈਸ ਨੂੰ ਸੁਪਰੈਸ ਕੀਤਾ ਜਾਂਦਾ ਹੈ ਹੋਰ ਭਾਵੇਂ ਕਿਸੇ ਵੀ ਆਈਟਮ ਵਿਚ ਜੋ ਹਿੰਦੋਸਤਾਨ ਦਾ ਸ਼ਹਿਰੀ ਖਰੀਦ ਦਾ ਹੈ, ਇਕ ਪਾਈ ਦੀ ਕਮੀ ਨ ਹੋਵੇ । ਫ਼ਾਰਮਰ ਦੀ ਜ਼ਰੂਰਤ ਦੀਆਂ ਬੇਸ਼ਕ ਸਾਰੀਆਂ ਚੀਜ਼ਾਂ ਮਹਿੰਗੀਆਂ ਹੋ ਜਾਣ ਪਰ ਉਸ ਦੀ ਪ੍ਰੋਡੀਉਸ ਨੂੰ ਸਸਤੇ ਤੋਂ ਸਸਤੇ ਭਾ ਵਿਕਵਾਉਣ ਦਾ ਯਤਨ ਕੀਤਾ ਜਾਂਦਾ ਹੈ । ਇਸ ਸਰਕਾਰ ਨੇ ਸਿੰਗਲ ਸਟੇਟ ਜ਼ੋਨ ਬਣਾਇਆ, ਪ੍ਰਾਈਸ ਘਟੀ ਅਗਰ ਸਰਕਾਰ ਇਸ ਗਲ ਨੂੰ ਠੀਕ ਸਮਝਦੀ ਹੈ ਤਾਂ ਫਿਰ ਪੂਰੇ ਤਰੀਕੇ ਨਾਲ ਸਟੇਟ ਟਰੇਡਿੰਗ ਕਰੇ, ਪ੍ਰੋਡਿਉਸਰ ਅਤੇ ਕੰਨਜ਼ਿਉਮਰ ਨੂੰ ਮੁਨਾਸਬ ਭਾ ਦਿਵਾਏ ਜਾਂ ਸਬਸੀਡਾਈਜ਼ ਕਰੇ । ਜਦ ਤਕ ਪ੍ਰਾਈਸਿਜ਼ ਸਟੇਬੇਲਾਈਜ ਨਹੀਂ ਹੋਣਗੀਆਂ ਤਦ ਤਕ ਆਨਾਜ ਦੀ ਪ੍ਰੋਡਕਸ਼ਨ ਸੱਫਰ ਕਰਦੀ ਰਹੇਗੀ । ਫਾਰਮਰ ਕਿਸੇ ਚੈਰੀਟੇਬਲ ਪਰਪਜ਼ ਲਈ ਤਾਂ ਪ੍ਰੋਡਿਉਜ਼ ਕਰਦਾ ਨਹੀਂ, ਉਹ ਤੇ ਇਸ ਲਈ ਕਰਦਾ ਹੈ ਕਿਉਂਕਿ ਉਸ ਦੀ ਜ਼ਿੰਦਗੀ ਦਾ ਦਾਰੋਮਦਾਰ ਫ਼ਾਰਮਿੰਗ ਪ੍ਰੋਡਿਉਸ ਤੇ ਹੈ ਜਿਸਦੀ ਕਿ ਉਸ ਨੂੰ ਚੰਗੀ ਕੀਮਤ ਮਿਲਣੀ ਚਾਹੀਦੀ ਹੈ । ਇਸ ਗੱਲ ਦਾ ਸਭ ਤੋਂ ਵਡਾ ਸਬੂਤ ਕਿ ਜ਼ਿਮੀਂਦਾਰ ਨੂੰ ਆਪਣੀ ਪ੍ਰੋਡਿਉਸ ਦੀ ਚੰਗੀ ਕੀਮਤ ਨਹੀਂ ਮਿਲਦੀ ਇਹ ਹੈ ਕਿ ਕੋਈ ਵੀ ਆਦਮੀ ਜਿਸ ਦਾ ਦਾਰੋਮਦਾਰ ਜ਼ਮੀਨ ਤੇ ਹੈ ਅਮੀਰ ਨਹੀਂ ਦਿਖਾਈ ਦਿੰਦਾ ਕਿਉਂਕਿ ਉਸਨੂੰ ਤਾਂ ਕਾਸਟ ਆਫ਼ ਪ੍ਰੋਡਕਸ਼ਨ ਤੇ ਆਪਣੀਆਂ ਚੀਜ਼ਾਂ ਨੂੰ ਵੇਚਣਾ ਪੈਂਦਾ ਹੈ । ਕਿਸੇ ਨੇ ਕੈਲਕੁਲੇਟ ਨਹੀਂ ਕੀਤਾ ਕਿ ਕਾਸਟ ਆਫ ਪ੍ਰੋਡਕਸ਼ਨ ਕੀ ਹੈ ਅਤੇ ਉਸ ਨੂੰ ਕੀ ਮੁਲ ਮਿਲਣਾ ਚਾਹੀਦਾ ਹੈ ਹਾਲਾਂਕਿ ਪ੍ਰੋਡਕਸ਼ਨ ਵਧਾਉਣ ਦੀ ਬੇਹਦ ਲੋੜ ਹੈ ਅਤੇ ਪ੍ਰਾਈਸ ਇਨਸੈਨਟਿਵ ਸਭ ਤੋਂ ਚੰਗਾ ਇਨਸੈਂਨਟਿਵ ਹੈ । ਫ਼ਾਰਮ ਪ੍ਰੋਡਿਉਸ ਨੂੰ ਵਧਾਉਣ ਲਈ ਦੋ-ਤਿਨ ਚੀਜ਼ਾਂ ਹਨ ਜੋ ਫੌਰ ਤੌਰ ਤੇ ਪ੍ਰੋਡਕਸ਼ਨ ਵਧਾ ਸਕਦੀਆਂ ਹਨ ਫ਼ਰਟੇਲਾਈਜ਼ਰ, ਸੀਡ । ਅਤੇ ਪਾਣੀ ।

ਫ਼ਰਟੇਲਾਈਜ਼ਰ ਸਾਡੇ ਮੁਲਕ ਵਿਚ ਜ਼ਰੂਰਤ ਨਾਲੋਂ ਬਹੁਤ ਘਟ ਤਿਆਰ ਹੁੰਦਾ ਹੈ । ਇੰਪੋਰਟ ਕਰਨ ਲਈ ਫ਼ਾਰੇਨ ਐਕਸਚੇਂਜ ਸਾਡੇ ਪਾਸ ਨਹੀਂ ਹੈ । ਸਾਡੇ ਦੇਸ਼ ਵਿਚ 3 ਪਾਊਂਡ ਪਰ ਏਕੜ ਫ਼ਰਟੇਲਾਈਜ਼ਰ ਵਰਤਿਆ ਜਾਂਦਾ ਹੈ ਜਦ ਕਿ ਜਾਪਾਨ ਵਿਚ 300 ਪਾਊਂਡ, ਟਾਈਵਾਨ ਵਿਚ 180 ਪਾਊਂਡ ਅਤੇ ਸਾਊਥ ਕੋਰੀਆਂ ਵਿਚ 100 ਪਾਂਊਡ. ਪਰ ਏਕੜ ਫਰਟੇਲਾਈਜ਼ਰ ਵਰਤਿਆ ਜਾਂਦਾ ਹੈ । ਇਸ ਦੀ ਇਤਨੀ ਕਮੀ ਹੈ ਸਾਡੇ ਦੇਸ਼ ਵਿਚ । ਜੇ ਅਸੀਂ ਇਕ ਮਿਲੀਅਨ ਟਨ ਨਾਈਟਰੋਜਨ ਪੈਦਾ ਕਰਕੇ ਐਪਲਾਈ ਕਰ ਸਕੀਏ ਤਾਂ ਸਾਡਾ ਅੰਨ ਦਾ ਡਿਫਿਸਿਟ ਖਤਮ ਹੋ ਸਕਦਾ ਹੈ । ਹੁਣੇ ਇਥੇ ਕਿਹਾ ਗਿਆ ਕਿ ਇਥੇ ਨੰਗਲ ਵਰਗੀ ਇਕ ਹੋਰ ਫ਼ਰੇਟਲਾਈਜ਼ਰ ਫੈਕਟਰੀ ਲਾਈ ਜਾਵੇ । ਮੈਂ ਕਹਿੰਦਾ ਹਾਂ ਇਥੇ ਕਈ ਫੈਕਟਰੀਆਂ ਦੀ ਲੋੜ ਹੈ । ਜਿੰਨਾ ਫ਼ਰਟੇਲਾਈਜ਼ਰ ਅਸੀਂ ਪੈਦਾ ਕਰਾਂਗੇ ਉਸ ਤੋਂ 15 ਗੁਣਾ ਵਧ ਫੂਡਗਰੇਨਜ਼ ਦੀ ਪ੍ਰੋਡਕਸ਼ਨ ਵਧੇਗੀ ਕਿਉਂਕਿ ਇਕ ਟਨ ਫ਼ਰਟੇਲਾਈਜ਼ਰ ਐਪਲਾਈ ਕਰੀਏ ਤਾਂ 15 ਟਨ ਫੂਡਗਰੇਨਜ਼ ਪ੍ਰੋਡਕਸ਼ਨ ਵਧਦੀ ਹੈ ।

ਇਸ ਤੋਂ ਅਗਲੀ ਜ਼ਰੂਰਤ ਹੈ ਚੰਗੇ ਬੀਜ । ਐਗਰੀਕਲਚਰ ਲਈ ਸੀਡ ਇਕ ਬੇਸਿਜ਼ ਚੀਜ਼ ਹੈ । ਗੌਰਮੈਂਟ ਆਫ਼ ਇੰਡੀਆ ਨੇ ਸਾਰੇ ਸੂਬਿਆਂ ਲਈ ਇਹ ਪਾਲੇਸੀ ਬਣਾਈ ਕਿ ਹਰ ਬਲਾਕ ਵਿਚ 25 ਏਕੜ ਦਾ ਸੀਡ ਫਾਰਮ ਹੋਵੇ । ਮੇਰੇ ਖਿਆਲ ਵਿਚ ਇਹ ਪਾਲਸੀ ਗਲਤ ਹੈ । ਸੀਡ ਫ਼ਾਰਮ ਘਟੋ ਘਟ 500 ਏਕੜ ਅਤੇ ਜਿੰਨਾ ਵਡੇ ਤੋਂ ਵਡਾ ਹੋ ਸਕੇ ਹੋਣਾ ਚਾਹੀਦਾ ਹੈ । ਸੀਡ ਚੰਗਾ ਉਥੇ ਹੀ ਪੈਦਾ ਹੋ ਸਕਦਾ ਹੈ ਜਿਥ ਇਸ ਦੀ

ਫਸਲ ਤੋਂ ਅਧਾ ਮੀਲ ਤਾਈਂ ਹੋਰ ਫਸਲ ਨਾ ਹੋਵੇ ਤਾਂ ਕਿ natural cross polination ਨਾ ਹੋ ਸਕੇ । ਇਹ ਗੱਲ 25 ਏਕੜ ਦੇ ਫਾਰਮ ਤੇ ਸੰਭਵ ਨਹੀਂ । ਫਿਰ ਸੀਡ ਜਿੰਨਾ ਚਾਹੀਦਾ ਹੈ, ਉਨਾ ਪੈਦਾ ਵੀ ਨਹੀਂ ਹੁੰਦਾ । ਇਸ ਕਰਕੇ ਸਤਲੁਜ ਦੇ ਬਡ ਦੀ ਜਿਨੀ ਜ਼ਮੀਨ ਹੈ ਉਸ ਵਿਚ ਜੋ 300 ਏਕੜ ਜਾਂ ਵਡੇ ਟੁਕੜੇ ਹਨ ਉਥੇ ਸੀਡ ਫਾਰਮਜ਼ ਬਣਾਏ ਜਾਣ ਅਤੇ ਬਲਾਕਾਂ ਵਿਚ ਜੋ ਹੁਣ ਦੇ ਫ਼ਾਰਮ ਹਨ ਉਹ ਵੇਚ ਕੇ ਜੋ ਕਾਫੀ ਰੁਪਿਆ ਪ੍ਰਾਪਤ ਹੋਵੇ ਉਸ ਤੋਂ ਮਸ਼ੀਨਰੀ ਖਰੀਦ ਕੇ ਵਡੇ ਸੀਡ ਫ਼ਾਰਮਜ਼ ਨੂੰ ਮੈਕੇਨਾਈਜ਼ ਕੀਤਾ ਜਾਵੇ । ਇਸ ਤੋਂ ਅਲਾਵਾ ਸੀਡ ਦੀ ਚੰਗੇ ਤਰੀਕੇ ਨਾਲ ਸਟੋਰੇਜ ਬਹੁਤ ਜ਼ਰੂਰੀ ਹੈ ਵਰਨਾ ਸੀਡ ਦੀ ਕੁਆਲਿਟੀ ਖਰਾਬ ਹੋ ਜਾਂਦੀ ਹੈ। ਛੋਟੇ ਫਾਰਮਜ਼ ਨੂੰ ਵੇਚ ਕੇ ਜੋ ਪੈਸੇ ਆਣ ਉਸੇ ਵਿਚੋਂ ਵਡੇ ਸੀਡ ਫਾਰਮਜ਼ ਤੇ ਹੀ ਚੰਗੇ ਸਟੋਰ ਬਣਾਏ ਜਾ ਸਕਦੇ ਹਨ ।

ਇਸ ਤੋਂ ਇਲਾਵਾ ਇਰੀਗੇਸ਼ਨ ਨਿਹਾਇਤ ਜ਼ਰੂਰੀ ਹੈ ਐਗਰੀਕਲਚਰ ਲਈ । ਇਸ ਦੇ ਦੋ ਮੋਡਜ਼ ਹਨ । ਇਕ ਕੈਨਾਲਜ਼ ਅਤੇ ਦੂਜਾ ਵੈਲਜ਼ ਚਾਹੇ ਟਰੈਡੀਸ਼ਨਲ ਵੈਲਜ਼ ਹੋਣ ਜਾਂ ਟਿਊਬ-ਵੈਲਜ਼ ਹੋਣ । ਜਦੋਂ ਕੇਨਾਲ ਸਿਸਟਮ ਰਾਇਜ ਹੋਇਆ ਤਾਂ ਮੇਨ ਆਈਡੀਆ ਮੌਨਸੂਨ ਦੇ ਫ਼ੇਲ ਹੋਣ ਕਾਰਨ ਪੈਣ ਵਾਲੇ ਕਾਲ ਦਾ ਮੁਕਾਬਲਾ ਕਰਨਾ ਸੀ । ਇਸ ਖਿਆਲ ਨਾਲ ਨਹੀਂ ਸੀ ਰਾਇਜ ਕੀਤਾ ਗਿਆ ਕਿ ਪ੍ਰੋਡਕਸ਼ਨ ਵਧੇ । ਹੁਣ ਇਰੀਗੇਸ਼ਨ ਦਾ ਉਹ ਕਨਸੈਪਟ ਬਦਲ ਦੇਣਾ ਚਾਹੀਦਾ ਹੈ । ਜੋ ਏਰੀਆਜ਼ ਡਰਾਈ ਹਨ ਉਨ੍ਹਾਂ ਨੂੰ ਨਹਿਰਾਂ ਦਿਤੀਆਂ ਜਾਣ ਅਤੇ ਜਿਥੇ ਪਾਣੀ ਕਾਫੀ ਹੈ ਜਾਂ ਸੇਮ ਹੈ ਉਥੇ ਟਿਊਬ ਵੈਲਜ਼ ਲਾਕੇ ਵਧ ਤੋਂ ਵਧ ਬਿਜਲੀ ਦੇਣੀ ਚਾਹੀਦੀ ਹੈ । ਜਿਹੜੀਆਂ ਨਹਿਰਾਂ ਨੇ ਜ਼ਮੀਨ ਖਰਾਬ ਕਰ ਦਿਤੀ ਹੈ ਉਨ੍ਹਾਂ ਨੂੰ ਬੰਦ ਕਰਕੇ ਉਹ ਪਾਣੀ ਖੁਸ਼ਕ ਇਲਾਕੇ ਜਿਵੇਂ ਬਠਿੰਡਾ ਹੈ, ਫਿਰੋਜ਼ਪੁਰ ਹੈ ਉਥੇ ਵਾਟਰ ਅਲਾਊਂਸ ਵਧਾਕੇ ਪ੍ਰੋਡਕਸ਼ਨ ਵਧਾਉਣੀ ਚਾਹੀਦੀ ਹੈ । ਹੋ ਸਕਦਾ ਹੈ ਕਿ ਟਰੈਡੀਸ਼ਨਲ ਪਾਲੇਸੀ ਨਾਲ ਵੀ ਅਸੀਂ ਥੋੜੀ ਬਹੁਤ ਪ੍ਰੋਡਕਸ਼ਨ ਵਧਾ ਲਈਏ ਪਰ ਇਸ ਨੂੰ ਕਾਫੀ ਜ਼ਿਆਦਾ ਨਹੀਂ ਵਧਾ ਸਕਾਂਗੇ ਜਦ ਤਕ ਕਿ ਅਸੀਂ ਸਾਇੰਸ ਨੂੰ ਪੂਰੀ ਤਰ੍ਹਾਂ ਇਸਤੇਮਾਲ ਨਾ ਕਰੀਏ ।

ਅਸੀਂ ਜਿੰਨਾ ਚਿਰ ਤਕ ਟਰੈਡੀਸ਼ਨਲ ਪਾਲੇਸੀ ਨੂੰ ਫ਼ਾਲੋ ਕਰਦੇ ਰਹਾਂਗ ਹੋ ਸਕਦਾ ਹੈ ਥੋੜੀ ਪ੍ਰੋਡਕਸ਼ਨ ਵਧਾ ਸਕੀਏ ਪਰ ਪੂਰੀ ਤਰ੍ਹਾਂ ਪ੍ਰੋਡਕਸ਼ਨ ਵਿਚ ਵਾਧਾ ਨਹੀਂ ਕੀਤਾ ਜਾ ਸਕਦਾ । ਅਸੀਂ ਜਿਹੜੇ ਰੀਸੋਰਸਿਜ਼ ਇਸ ਮਦ ਲਈ ਰਖੇ ਹਨ ਥੋੜੇ ਹਨ ਇਸ ਪਾਸੇ ਜ਼ਿਆਦਾ ਪੈਸਾ ਲਾਣਾ ਚਾਹੀਦਾ ਹੈ । ਇਸ ਦੇ ਨਾਲ ਹੀ ਮੈਂ ਇਹ ਕਹਾਂਗਾ ਕਿ ਜਿਹੜੀ ਅਸੀਂ ਰੀਸਰਚ ਕਰ ਰਹੇ ਹਾਂ ਉਸ ਲਈ ਰਕਮ ਹੋਰ ਰਖੀ ਜਾਣੀ ਚਾਹੀਦੀ ਸੀ । ਅਸਾਡੀ ਰੀਸਰਚ ਅਜ ਕਲ ਫੰਡਾਮੈਂਟਲ ਟਾਈਪ ਦੀ ਹੈ, ਹਾਲਾਂ ਕਿ ਇਸ ਨੂੰ ਐਪਲਾਈਡ ਟਾਈਪ ਦੀ ਕਰਨ ਦੀ ਲੋੜ ਹੈ । ਫ਼ਾਰਮਰ ਦੀ ਜੋ ਤਕਲੀਫ ਹੈ ਜੋ ਮੁਸ਼ਕਲ ਹੈ ਉਸ ਦੀ ਸਮੱਸਿਆ ਨੂੰ ਰੀਸਰਚ ਲਬਾਰੇਟਰੀ ਵਿਚ ਲੈ ਜਾਂਦੇ ਹਨ ਪਰ ਰੀਜ਼ਲਟ ਉਸ ਫ਼ਾਰਮਰ ਨੂੰ ਮੁੜ ਕਨਵੇ ਨਹੀਂ ਕੀਤਾ ਜਾਂਦਾ । ਟੂ ਵੇ ਟਰੈਫਿਕ ਹੋਣਾ ਚਾਹੀਦਾ ਹੈ । ਜੋ ਫ਼ਾਰਮਰ ਦੀ ਸਮਸਿਆ ਆਵੇ ਉਸਨੂੰ ਸਾਲਵ ਕਰਕੇ ਫ਼ਾਰਮਰ ਪਾਸ ਵਾਪਸ ਪਹੁੰਚਾਣਾ ਚਾਹੀਦਾ ਹੈ ਜਿਸ ਨਾਲ ਉਸੇ ਰੀਸਰਚ ਦਾ ਉਸ ਨੂੰ ਫਾਇਦਾ ਹੋ ਸਕੇ, ਮੈਂ ਅਰਜ਼ ਕਰਦਾ ਹਾਂ, ਸਪੀਕਰ ਸਾਹਿਬ, ਕਿ ਸਾਡਾ ਫ਼ਾਰਮਰ ਮੇਹਨਤੀ ਹੈ ਪਰ ਐਜੂਕੇਟਿਡ ਨਹੀਂ । ਐਜੂਕੇਟ ਕਰਨਾ ਉਸਨੂੰ ਬਹੁਤ ਜ਼ਰੂਰੀ ਹੈ । ਉਸ ਨੂੰ ਐਗਰੀਕਲਚਰ ਦੇ ਮਾਡਰਨ ਤਰੀਕੇ ਦੱਸਣੇ ਜ਼ਰੂਰੀ ਹਨ ਇਸ ਦੇ ਨਾਲ ਹੀ ਇਰੀਗੇਸ਼ਨ ਵਧਾਣ ਦੀ ਲੋੜ ਹੈ ।

[ਸਰਦਾਰ ਹਰਚਰਨ ਸਿੰਘ ਬਰਾੜ]

ਇਕ ਹੋਰ ਬਹੁਤ ਜ਼ਰੂਰੀ ਚੀਜ਼ ਹੈ ਜਿਸ ਬਿਨਾ ਐਗਰੀਕਲਚਰ ਸੱਫਰ ਕਰਦੀ ਹੈ ਉਹ ਹੈ ਕਰੈਡਿਟ ਕਿਸਾਨ ਕਰੈਡਿਟ ਹੰਗਰੀ ਹੈ। ਜ਼ਿਮੀਂਦਾਰ ਨੂੰ ਆਪਣੀ ਲੋੜ ਪੂਰੀ ਕਰਨ ਲਈ ਪੈਸਾ ਨਹੀਂ ਮਿਲਦਾ। ਅਜ ਕਲ ਉਸ ਲਈ ਦੋ ਕੋਰਸ ਓਪਨ ਹਨ ਇਕ ਤਾਂ ਮਨੀ-ਲੈਂਡਰ ਹੈ, ਸ਼ਾਹੂਕਾਰ ਹੈ ਤੇ ਦੂਜਾ ਆੜਤੀ ਹੈ। ਇਨ੍ਹਾਂ ਦੋਹਾਂ ਹੀ ਏਜੰਸੀਜ਼ ਨੂੰ ਰੀਪਲੇਸ ਕਰਨ ਦੀ ਲੋੜ ਹੈ। ਇਸ ਲਈ ਮੈਂ ਸੁਝਾਵ ਦਿਆਂਗਾ ਕਿ ਜੋ ਫਿਨਾਂਸ਼ਲ ਕਾਰਪੋਰੇਸ਼ਨ ਹੈ ਜਾਂ ਕੁਆਪ੍ਰੇਟਿਵ ਬੈਂਕ ਹਨ ਇਹ ਏਜੰਸੀਜ਼ ਇਨ੍ਹਾਂ ਦੋਹਾਂ ਨੂੰ ਰੀਪਲੇਸ ਕਰ ਸਕਦੀਆਂ ਹਨ। ਮਨੀ-ਲੈਂਡਰ ਨੂੰ ਤਾਂ ਛੇਤੀ ਹੀ ਰੀਪਲੇਸ ਕਰ ਸਕਦੀਆਂ ਹਨ, ਪਰ ਜਿਥੇ ਤਕ ਆੜ੍ਹਤੀ ਦਾ ਤਾਅਲੁਕ ਹੈ ਫਾਰਮਰ ਦਾ ਉਸ ਤੇ ਬੇਹਦ ਕਾਨਫੀਡੈਂਸ ਹੈ। ਰਾਤ ਜਾਵੇ ਦਿਨ ਜਾਵੇ ਕਿਸਾਨ ਨੂੰ ਉਥੋਂ ਕਰੈਡਿਟ ਮਿਲਦਾ ਹੈ। ਸਸਤੇ ਭਾ ਤੇ ਮਹਿੰਗੇ ਭਾ ਤੇ ਮਿਲ ਜ਼ਰੂਰ ਜਾਂਦਾ ਹੈ। ਇਸ ਏਜੰਸੀ ਦਾ ਬੀਹੇਵੀਅਰ ਉਸ ਨਾਲ ਐਸਾ ਹੈ ਕਿ ਜਦ ਵੀ ਜਾਵੇ ਉਸ ਨੂੰ ਪੂਰਾ ਕਾਨਫੀਡੈਂਸ ਹੁੰਦਾ ਹੈ ਕਿ ਪੈਸੇ ਲੈ ਆਵੇਗਾ। ਇਹ ਅਗੋਂ ਫਾਰਮਰ ਦੀ ਮਰਜ਼ੀ ਤੇ ਹੈ ਪੈਸਾ ਲੈ ਕੇ ਉਸਦਾ ਸਹੀ ਇਸਤੇਮਾਲ ਕਰੇ ਜਾਂ ਨਾ ਕਰੇ।

ਪ੍ਰੋਡਕਸ਼ਨ ਵਧਾਣ ਲਈ ਤਿੰਨ ਵਡੀਆਂ ਚੀਜ਼ਾ ਜ਼ਰੂਰੀ ਹਨ—mechanization, chemicalisation, insectisidation ਤੇ electrification of tube wells—ਇਹ ਤਿੰਨ ਚੀਜ਼ਾਂ ਹੋਣ ਤਾਂ ਪ੍ਰੋਡਕਸ਼ਨ ਵਧਾਣ ਦੀ ਸੰਭਾਵਨਾ ਹੋ ਸਕਦੀ ਹੈ। ਇਨ੍ਹਾਂ ਤਿੰਨਾਂ ਪਖਾਂ ਵਲ ਧਿਆਨ ਦੇਣਾ ਜ਼ਰੂਰੀ ਹੈ।

ਸਪੀਕਰ ਸਾਹਿਬ, ਅਜ 8 ਤੋਂ 10% ਤਕ ਫੂਡ ਵਿਚ ਡਿਫਿਸਿਟ ਹੈ ਜਿਨੀ ਪ੍ਰੋਡਕਸ਼ਨ ਇਸ ਵੇਲੇ ਹੈ ਜੇਕਰ ਉਸਨੂੰ ਨਾ ਵਧਾਇਆ ਗਿਆ ਤਾਂ ਹੋਰ ਫਰਕ ਪੈ ਜਾਵੇਗਾ। ਜੋ ਆਨਾਜ ਦੀ ਸੰਭਾਲ ਹੈ ਉਸ ਵਿਚ ਵੀ ਸਟੋਰਾਂ ਵਿਚ 5 ਤੋਂ 7% ਤਕ ਨੁਕਸਾਨ ਹੋ ਜਾਂਦੀ ਹੈ। ਹਾਰਵੈਸਟ ਵੇਲੇ 5% ਨੁਕਸਾਨ ਹੋ ਜਾਂਦੀ ਹੈ। ਫਿਰ ਚਿੜ੍ਹੀਆਂ, ਤੋਤੇ ਚੂਹੇ ਅਵਾਰਾ ਪਸ਼ੂ ਵੀ 8% ਤਕ ਨੁਕਸਾਨ ਕਰ ਜਾਂਦੇ ਹਨ। ਜੇਕਰ ਅਸੀਂ ਇਸ ਸਾਰੇ ਨੁਕਸਾਨ ਨੂੰ ਰੋਕੀਏ ਤਾਂ ਮੁਲਕ ਦੇ ਅੰਦਰ ਅਸੀਂ ਅਨਾਂਜ ਦੇ ਡਿਫਿਸਿਟ ਨੂੰ ਪੂਰਾ ਕਰ ਸਕਦੇ ਹਾਂ। ਪਰ ਇਸ ਪਾਸੇ ਸਰਕਾਰ ਵਲੋਂ ਤਵੱਜੋ ਨਹੀਂ ਦਿਤੀ ਗਈ। ਸਟੋਰੇਜ ਦੀ ਫੈਸਿਲਿਟੀ ਨੂੰ ਸਰਕਾਰ ਵਧਾਵੇ ਅਤੇ ਇਸ ਪਾਸੇ ਸਰਕਾਰ ਧਿਆਨ ਦੇਵੇ ਤਾਂ ਕਿ ਅਨਾਂਜ ਸਟੋਰਾਂ ਵਿਚ ਸੰਭਾਲਿਆ ਜਾ ਸਕੇ। ਅੱਛੇ ਅੱਛੇ ਸਟੋਰ ਬਣਾਏ ਜਾਣ ਤਾ ਕਿ ਅਨਾਂਜ ਦੀ ਵੇਸਟੇਜ ਵੀ ਰੋਕੀ ਜਾ ਸਕੇ।

ਇਸ ਦੇ ਨਾਲ ਹੀ ਸਭ ਤੋਂ ਵਧ ਅਨਇਕਨਾਮੀਕਲ ਆਸਪੈਕਟ ਹੈ ਪਸ਼ੂ ਡੰਗਰਾਂ ਵਲੋਂ ਨੁਕਸਾਨ। ਜੇਕਰ ਇਸ ਨੁਕਸਾਨ ਨੂੰ ਰੋਕ ਸਕੀਏ ਤਾਂ ਅਸਾਡੀ ਫਾਰਮਿੰਗ ਇਕਨਾਮੀਕਲ ਹੋ ਸਕਦੀ ਹੈ। ਜਿਨੀ ਐਨਰਜੀ ਅਸੀਂ ਡੰਗਰਾਂ ਸਬੰਧੀ taboos ਅਤੇ canons ਲਈ ਜ਼ਾਇਆ ਕਰਦੇ ਹਾਂ ਉਹ ਬਚਾਈ ਜਾਵੇ ਤਾਂ ਆਨਾਜ ਬਚਾਇਆ ਜਾ ਸਕਦਾ ਹੈ। ਕਿਤੇ ਗਊ ਰਕਸ਼ਾ ਅੰਦੋਲਨ ਕਿਤੇ ਹੋਰ ਇਸੇ ਕਿਸਮ ਦੇ ਅੰਦੋਲਨ ਚਲਦੇ ਹਨ। ਇਹ ਲਾਂ ਦੇ ਖਿਲਾਫ ਅਤੇ ਹਰ ਕਿਸਮ ਦੇ canons ਦੇ ਖਿਲਾਫ ਹੈ। ਜੇਕਰ ਇਸ ਦਾ ਇਲਾਜ ਨਾ ਕੀਤਾ ਗਿਆ ਤਾਂ ਅਵਾਰਾ ਪਸ਼ੂ ਇਤਨੇ ਹੋ ਜਾਣਗੇ ਕਿ ਆਦਮੀ ਨੂੰ ਖੁਰਾਕ ਨਹੀਂ ਮਿਲੇਗੀ। ਉਸ ਦੀ ਖੁਰਾਕ ਵੀ ਉਹ ਖਾ ਜਾਣਗੇ। ਇਸ ਸਬੰਧੀ ਮੇਰੀ ਇਹ ਸੁਜੈਸ਼ਨ ਹੈ ਕਿ ਸਾਊਥ

ਵੀਸਟ ਏਸ਼ੀਆ ਦੇ ਮੁਲਕਾਂ ਵਿਚ ਇਨ੍ਹਾਂ ਦੀ ਡਿਮਾਂਡ ਬਹੁਤ ਹੈ। ਫ਼ਾਰਮਰ ਕੋਲੋਂ ਲੈ ਕੇ ਇਨ੍ਹਾਂ ਪਸ਼ੂਆਂ ਨੂੰ ਐਕਸਪੋਰਟ ਕੀਤਾ ਜਾਵੇ ਤਾਂ ਕਿ ਫ਼ਾਰਨ ਐਕਸਚੇਂਜ ਅਰਨ ਕੀਤਾ ਜਾ ਸਕੇ। ਜੇਕਰ ਇਸ ਦੀ ਐਕਸਪੋਰਟ ਦਾ ਪ੍ਰਬੰਧ ਕਰ ਦਿਤਾ ਜਾਵੇ ਤਾਂ ਮੇਰਾ ਖਿਆਲ ਹੈ ਐਗਰੀਕਲਚਰ ਲਈ ਕਾਫ਼ੀ ਫਾਰਨ ਐਕਸਚੇਂਜ ਅਰਨ ਕੀਤਾ ਜਾ ਸਕਦਾ ਹੈ। ਮੈਂ ਵਜ਼ੀਰ ਸਾਹਿਬ ਨੂੰ ਇਸ ਲਈ ਅਰਜ਼ ਕਰਾਂਗਾ ਕਿ ਅਗਰ ਪ੍ਰੋਡਕਸ਼ਨ ਵਧਾਣੀ ਹੈ ਤਾਂ ਇਸ ਪਾਸੇ ਧਿਆਨ ਦੇਣ। ਸੀਰੀਅਸ ਹੋਕੇ ਧਿਆਨ ਦੇਣ ਤਾਂ ਕਿ ਮੁਲਕ ਦੀ ਫੂਡ ਸ਼ਾਰਟੇਜ ਨੂੰ ਦੂਰ ਕੀਤਾ ਜਾ ਸਕੇ।

ਹੁਣ ਹਾਲਤ ਇਹ ਹੈ ਕਿ ਆਬਾਦੀ ਵੀ ਵਧ ਰਹੀ ਹੈ ਅਤੇ 3% ਐਗਰੀਕਲਚਰਲ ਪ੍ਰੋਡਕਸ਼ਨ ਵਿਚ ਵਾਧਾ ਹੋਇਆ ਹੈ ਇਹ ਇਕ ਸਟਰੈਨੇਂਟ ਜਿਹੀ ਸਿਚੂਏਸ਼ਨ ਹੈ ਤੇ ਜੇਕਰ ਹਾਲਤ ਇਸੇ ਤਰ੍ਹਾਂ ਰਹੀ ਤਾਂ ਸਾਰੀ ਅਮਰੀਕਨ ਕਣਕ ਵੀ ਸਾਡੀ ਆਬਾਦੀ ਨੂੰ ਫੀਡ ਨਹੀਂ ਕਰ ਸਕੇਗੀ, ਇਸ ਲਈ ਸਾਨੂੰ ਹਰ ਪਾਸੇ ਤੋਂ ਅਨਾਜ਼ ਦੀ ਪ੍ਰੋਡਕਸ਼ਨ ਵਧਾਣ ਦੇ ਯਤਨ ਕਰਨੇ ਚਾਹੀਦੇ ਹਨ। ਆਸ ਹੈ ਮੇਰੀਆਂ ਸੁਜੈਸ਼ਨਜ਼ ਤੇ ਸਰਕਾਰ ਅਮਲ ਕਰੇਗੀ। ਇਨ੍ਹਾਂ ਸ਼ਬਦਾਂ ਨਾਲ ਮੈਂ ਆਪ ਦਾ ਧੰਨਵਾਦ ਕਰਦਾ ਹਾਂ।

**ਸਰਦਾਰ ਜੰਗੀਰ ਸਿੰਘ ਫਗੂਵਾਲੀਆ** (ਸੰਗਰੂਰ): ਸਪੀਕਰ ਸਾਹਿਬ, ਇਸ ਤੋਂ ਪਹਿਲਾਂ ਕਿ ਮੈਂ ਐਗਰੀਕਲਚਰ ਨੂੰ ਵਧਾਣ ਬਾਰੇ ਆਪਣੀਆਂ ਤਜਵੀਜਾਂ ਹਾਊਸ ਸਾਹਮਣੇ ਰਖਾਂ, ਮੈਂ ਇਕ ਦੋ ਬੇਨਤੀਆਂ ਕਰਨਾ ਚਾਹੁੰਦਾ ਹਾਂ। ਅਜ ਖੇਤੀ ਬਾੜੀ ਦੇ ਮਾਮਲੇ ਤੇ ਵਿਚਾਰ ਹੋ ਰਹੀ ਹੈ ਅਤੇ ਅਨਾਜ ਵਧਾਣ ਦੀ ਸੋਚ ਹੈ ਪਰ ਕਈ ਸਜਣਾਂ ਨੇ ਅਜੇਹੀਆਂ ਗਲਾਂ ਕੀਤੀਆਂ ਹਨ ਕਿ ਹਾਊਸ ਦਾ ਟਾਈਮ ਜਿਸ ਨਾਲ ਜ਼ਾਇਆ ਹੋਇਆ ਹੈ। ਕਾਂਗ੍ਰਸੀ ਦੋਸਤਾਂ ਦੀ ਦਲੇਰੀ ਤਾਂ ਇਹੀ ਸੀ ਕਿ ਸ਼੍ਰੀ ਪ੍ਰਬੋਧ ਜੀ ਨੇ ਸਰਦਾਰ ਗੁਰਨਾਮ ਸਿੰਘ ਤੇ ਦੂਸ਼ਨ ਲਾਏ ਪਰ ਉਨ੍ਹਾਂ ਦਾ ਉਤਰ ਸੁਣਨ ਤੋਂ ਪਹਿਲਾ ਹੀ ਚਲੇ ਗਏ। ਜਵਾਬ ਸੁਣਨ ਦੀ ਸ਼ਕਤੀ ਉਨ੍ਹਾਂ ਵਿਚ ਨਹੀਂ ਸੀ, ਤਾਕਤ ਤੇ ਦਲੇਰੀ ਨਹੀਂ ਸੀ (ਪ੍ਰਸੰਸਾ) ਇਸ ਦਾ ਕੋਈ ਹਲ ਕਢਣਾ ਚਾਹੀਦਾ ਹੈ ਕਿ ਇਸ ਤਰ੍ਹਾਂ ਦੇ ਦੂਸ਼ਨ ਲਾ ਕੇ ਹਾਊਸ ਦੇ ਵਕਤ ਨੂੰ ਕੋਈ ਮੈਂਬਰ ਜ਼ਾਇਆ ਨਾ ਕਰ ਸਕੇ।

ਦੂਜੇ ਮੈਂ ਇਹ ਅਰਜ਼ ਕਰਦਾ ਹਾਂ ਕਿ ਅਜ ਦੀ ਮਦ ਖੇਤੀ ਬਾੜੀ ਸਬੰਧੀ ਹੈ ਜਿਸ ਤੇ ਵਿਚਾਰ ਹੋ ਰਹੀ ਹੈ। ਮੈਂ ਸਮਝਦਾ ਹਾਂ ਕਿ ਖੇਤੀ ਦੀ ਪੈਦਾਵਾਰ ਵਧਾਣੀ ਚਾਹੀਦੀ ਹੈ। ਇਸ ਪਖ ਵਿਚ ਤਰੱਕੀ ਕਰਨ ਦੀ ਲੋੜ ਹੈ। ਸਭ ਤੋਂ ਪਹਿਲੀ ਚੀਜ਼ ਖੇਤੀ ਦੀ ਤਰੱਕੀ ਲਈਂ ਡਰੇਨਜ਼ ਹਨ। ਇਨ੍ਹਾਂ ਨੂੰ ਮੁਕੰਮਲ ਕਰਨਾ ਚਾਹੀਦਾ ਹੈ। ਕਈ ਡਰੇਨਾਂ ਅਧੀਆਂ ਅਤੇ ਅਧੂਰੀਆਂ ਪਈਆਂ ਹਨ। ਜਿਸ ਕਾਰਨ ਜ਼ਿਮੀਂਦਾਰ ਦੀ ਛੇ ਮਹੀਨੇ ਦੀ ਕਮਾਈ ਤੇ ਮਿਹਨਤ ਹੜਾਂ ਵਿਚ ਰੁੜ ਜਾਂਦੀ ਹੈ, ਅਜਾਈਂ ਚਲੀ ਜਾਂਦੀ ਹੈ। ਮਹਿੰਗੇ ਭਾ ਖਾਦ ਲੈ ਕੇ ਪਾਂਦਾ ਹੈ ਪਰ ਉਹ ਰੁੜ੍ਹ ਜਾਂਦੀ ਹੈ। ਸਬਸਿਡੀ ਕੋਈ ਨਹੀਂ ਸਗੋਂ ਕੀਮਤ ਵਸੂਲੀ ਜਾਂਦੀ ਹੈ। ਇਸ ਲਈ ਮੈਂ ਇਸ ਗੱਲ ਤੇ ਜ਼ੋਰ ਦਿਆਂਗਾ ਕਿ ਡਰੇਨਜ਼ ਨੂੰ ਮੁਕੰਮਲ ਕਰਨ ਦਾ ਫੌਰੀ ਤੌਰ ਤੇ ਪ੍ਰਬੰਧ ਕੀਤਾ ਜਾਵੇ। ਬਾਰਸ਼ਾਂ ਫੇਰ ਆਉਣ ਵਾਲੀਆਂ ਹਨ ਇਸ ਲਈ ਡਰੇਨਾਂ ਚੌੜੀਆਂ ਤੇ ਡੂੰਘੀਆਂ ਕੀਤੀਆਂ ਜਾਣ। ਖੇਤਾਂ ਨੂੰ ਪਾਣੀ ਪੂਰਾ ਨਹੀਂ ਮਿਲਦਾ ਪਰ ਪਾਣੀ ਦੀ ਕੀਮਤ ਪੂਰੀ ਵਸੂਲ ਕਰ ਲਈ ਜਾਂਦੀ ਹੈ। ਜਿਥੇ ਨਹਿਰ ਦਾ ਪਾਣੀ ਲਗਦਾ ਹੈ ਉਹ ਪੂਰਾ ਮਿਲਣਾ ਚਾਹੀਦਾ ਹੈ। ਕਿਸਾਨ ਦਾ ਘਰ ਤਾਂ ਪੂਰਾ ਕਰਨਾ ਚਾਹੀਦਾ ਹੈ। ਜਿੰਨੀ ਫਸਲ ਸਰਕਾਰ ਨੂੰ ਚਾਹੀਦੀ ਹੈ ਉਨੀ ਮਿਲ ਸਕਦੀ ਹੈ ਜੇਕਰ ਸਾਰੀਆਂ ਸਹੂਲਤਾਂ ਕਿਸਾਨ ਨੂੰ ਦਿਤੀਆਂ ਜਾਣ। ਨਹਿਰੀ ਪਾਣੀ ਦੀ ਵੰਡ ਤੇ

[ਸਰਦਾਰ ਜੰਗੀਰ ਸਿੰਘ ਫਗੂਬਾਲੀਆ]

ਬਹੁਤ ਸਾਰੇ ਵਿਤਕਰੇ ਕੀਤੇ ਜਾਂਦੇ ਹਨ । ਪਲਾਨਾਂ ਤਿਆਰ ਕੀਤੀਆਂ ਜਾਂਦੀਆਂ ਹਨ ਪਰ ਉਨ੍ਹਾਂ ਤੇ ਅਮਲ ਨਹੀਂ ਕੀਤਾ ਜਾਂਦਾ । ਲੋਕੀ ਤੰਗ ਹੁੰਦੇ ਹਨ । ਮੇਰੇ ਇਲਾਕੇ ਦੇ ਪਿੰਡਾਂ ਫਗੂਵਾਲ, ਰੋਸ਼ਨ ਵਾਲਾ, ਬਾਦਕਲਾਂ ਆਦਿ ਵਿਚ ਨਾਲਾਂ ਪੁਟ ਦਿਤੀਆਂ ਪਰ ਪਾਣੀ ਪੂਰਾ ਨਹੀਂ। 5 ਦੀ ਥਾਂ ਦੋ ਪਾਣੀ । ਪਾਣੀ ਦੀ ਕਮੀ ਹੈ । ਨਹਿਰ ਦਾ ਪਾਣੀ ਫਿਰ ਵੀ ਨਹੀਂ ਲਗਦਾ । ਜਿਥੇ ਥਾਂ ਉਚੀ ਹੈ ਉਥੇ ਟਯੂਬ ਵੈਲ ਦੇਣੇ ਚਾਹੀਦੇ ਹਨ । ਪਾਣੀ ਪੂਰਾ ਨਹੀਂ ਮਿਲਦਾ ਫਸਲ ਸੁਕ ਜਾਂਦੀ ਹੈ । ਕਿਸਾਨ ਫਸਲ ਤਾਂ ਬੀਜ ਦਿੰਦਾ ਹੈ ਪਰ ਪਾਣੀ ਨਹੀਂ ਫਿਰਦਾ । ਨਾ ਇਕ ਪਾਣੀ ਨਾ ਦੋ ਪਾਣੀ । ਖਾਲ ਗਿੱਲੀ ਕਰਕੇ ਦਰਜ ਕਰ ਦਿਤਾ ਜਾਂਦਾ ਹੈ । ਪੂਰਾ ਪਾਣੀ ਦੇਣ ਲਈ ਫੌਰੀ ਤੌਰ ਤੇ ਪ੍ਰਬੰਧ ਕਰਨਾ ਚਾਹੀਦਾ ਹੈ ।

ਨਹਿਰ ਦੇ ਮਹਿਕਮੇਂ ਨੇ ਜਿਹੜੇ 3-3, 4-4 ਪਿੰਡਾਂ ਨੂੰ ਰਲਾ ਕੇ ਕੱਸੀਆਂ ਕੱਢੀਆਂ ਹਨ ਇਹ ਉਨ੍ਹਾਂ ਨੇ ਬੜੀ ਭਾਰੀ ਗ਼ਲਤੀ ਕੀਤੀ ਹੈ । ਇਕੱਲੇ ਇਕੱਲੇ ਪਿੰਡ ਦੀਆਂ ਅੱਡ ਅੱਡ ਨਾਲਾਂ ਜਾਂ ਮੋਘੇ ਹੋਣੇ ਚਾਹੀਦੇ ਹਨ । ਹੁਣ ਇਹ ਹਾਲਤ ਹੈ ਕਿ ਪਤਾ ਹੀ ਨਹੀਂ ਲਗਦਾ ਕਿ ਕਿਹੜੇ ਪਿੰਡ ਦੀ ਨਾਲ ਕਿਥੇ ਹੈ । ਪਾਣੀ ਦਾ ਇਹ ਹਾਲ ਹੈ ਕਿ ਜਿਤਨੇ ਵੀ ਵਡੇ ਵਡੇ ਜਾਗੀਰਦਾਰ ਹਨ, ਪਿੰਡਾਂ ਦੇ ਮਾਲਕ ਬਿਸਵੇਦਾਰ ਹਨ, ਉਨ੍ਹਾਂ ਨੇ ਫਾਰਮ ਬਣਾਏ ਹੋਏ ਹਨ ਉਨ੍ਹਾਂ ਦੇ ਖੇਤਾਂ ਵਿਚ ਪਾਣੀ ਖੁਲ੍ਹੀ ਤਰ੍ਹਾ ਫਿਰਦਾ ਹੈ । ਦਿਨ ਰਾਤ ਇਨ੍ਹਾਂ ਦੇ ਖਾਲਾਂ ਵਿਚ ਪਾਣੀ ਚਲਦਾ ਹੈ ਪਰ ਜਿਹੜੇ ਗਰੀਬ ਕਿਸਾਨ ਹਨ ਇਨ੍ਹਾਂ ਨੂੰ ਪਾਣੀ ਉਕਾ ਹੀ ਨਹੀਂ ਮਿਲਦਾ । ਇਸ ਲਈ ਜੇ ਨਾਲ ਕਲੇ ਕਲੇ ਪਿੰਡ ਦੀ ਹੋਵੇ ਤਾਂ ਕੋਈ ਵਾਰੀ ਦਾ ਹਿਸਾਬ ਰਖਿਆ ਜਾ ਸਕਦਾ ਹੈ ਅਤੇ ਸਾਰਿਆਂ ਵਿਚ ਬਰਾਬਰ ਦੀ ਪਾਣੀ ਦੀ ਤਕਸੀਮ ਕੀਤੀ ਜਾ ਸਕਦੀ ਹੈ ।

ਜ਼ਿਮੀਂਦਾਰ ਨੂੰ ਖਾਦ ਵੀ ਮਹਿੰਗੇ ਮੁਲ ਤੇ ਦਿਤੀ ਜਾ ਰਹੀ ਹੈ ਅਤੇ ਮਹਿੰਗਾਈ ਵਧਦੀ ਹੀ ਜਾ ਰਹੀ ਹੈ । ਅਜ 80 ਫੀ ਸਦੀ ਜਿਮੀਦਾਰ ਐਸੇ ਹਨ ਜਿਹੜੇ ਪਿੰਡਾਂ ਵਿਚ ਥੋੜੀਆਂ ਥੋੜੀਆਂ ਜ਼ਮੀਨਾਂ ਦੇ ਮਾਲਕ ਹਨ, ਪਹਿਲਾਂ 50 ਕਿਲੋ ਦੀ ਖਾਦ ਦੀ ਥੈਲੀ ਇਨ੍ਹਾਂ ਨੂੰ 15 ਰੁਪਏ ਦੀ ਮਿਲਿਆ ਕਰਦੀ ਸੀ ਪਰ ਹੁਣ ਇਹ 22 ਰੁਪਏ ਦੀ ਹੋ ਗਈ ਹੈ । ਕੋਈ ਵੀ ਖੇਤੀ ਕਰਨ ਵਾਸਤੇ ਚੀਜ਼ ਇਨ੍ਹਾਂ ਨੂੰ ਸਸਤੇ ਭਾਉ ਦੀ ਨਹੀਂ ਮਿਲਦੀ । ਮੈਂ ਕਹਾਂਗਾ ਕਿ ਸਰਕਾਰ ਨੂੰ ਜਿਤਨੇ ਵੀ ਵੱਡੇ ਵੱਡੇ ਫਾਰਮ ਛੋਟੇ ਜ਼ਿਮੀਂਦਾਰਾਂ ਦੇ ਵਿਚ ਵੰਡ ਦੇਣੇ ਚਾਹੀਦੇ ਹਨ ਤਾਂ ਜੋ ਇਹ ਕਾਮੇ ਖੇਤੀ ਉਪਜਾਊ ਕਰਨ ਅਤੇ ਅਨਾਜ ਦੀ ਘਾਟ ਨੂੰ ਪੂਰਾ ਕਰਨ । ਵੱਡੇ ਵੱਡੇ ਜ਼ਿਮੀਂਦਾਰਾਂ ਨੇ ਆਪਣੀਆਂ ਜ਼ਮੀਨਾਂ ਨੂੰ ਕਿਸੇ ਨਾ ਕਿਸੇ ਢੰਗ ਨਾਲ ਜੱਫਾ ਪਾਇਆ ਹੋਇਆ ਹੈ । ਪਰ ਨਾ ਉਹ ਉਸ ਵਿਚੋਂ ਕੁਝ ਪੈਦਾ ਕਰਦੇ ਹਨ ਅਤੇ ਨਾ ਹੀ ਕਿਸੇ ਨੂੰ ਪੈਦਾ ਕਰਨ ਲਈ ਦਿੰਦੇ ਹਨ । ਗਰੀਬਾਂ ਨੂੰ ਡੇਢ, ਡੇਢ ਗੁਣਾਂ ਜਾਂ ਦੁਗਣੇ ਭਾ ਤੇ ਚੀਜ਼ਾਂ ਮਿਲਦੀਆਂ ਹਨ । ਪਿਛਲੇ ਸਾਲ ਕਾਂਗਰਸ ਸਰਕਾਰ ਨੇ ਜਿਹੜੀ ਕਣਕ ਇਨ੍ਹਾਂ ਗਰੀਬ ਕਿਸਾਨਾਂ ਤੋਂ 60-65 ਰੁਪਏ ਕੁਇੰਟਲ ਦੇ ਭਾਉ ਖਰੀਦੀ ਉਹੀ ਇਨ੍ਹਾਂ ਨੇ ਸਾਲ ਦੇ ਅਖੀਰ ਵਿਚ 130-140—150 ਰੁਪਏ ਦੇ ਭਾਉ ਤੇ ਵੇਚੀ । ਇਸੇ ਤਰ੍ਹਾ ਇਨ੍ਹਾਂ ਨੇ ਮੱਕੀ ਦਾ ਬਿਉਪਾਰ ਕੀਤਾ । ਨਾ ਸਰਕਾਰ ਇਨ੍ਹਾਂ ਲੋਕਾਂ ਦੀ ਸਹਾਇਤਾ ਕਰਦੀ ਹੈ ਨਾ ਵੱਡਾ ਜ਼ਿਮੀਂਦਾਰ ਕਿਸੇ ਢੰਗ ਦੇ ਨਾਲ ਇਨ੍ਹਾਂ ਨੂੰ ਸਾਹ ਲੈਣ ਦੇਂਦਾ ਹੈ । ਵੱਡੇ ਵੱਡੇ ਫਾਰਮਾਂ ਦੇ ਮੁਤੱਲਕ ਤਾਂ ਮੈਂ ਇਨ੍ਹਾਂ ਨੂੰ ਇਹੋ ਕਹਾਂਗਾਂ ਕਿ ਇਹ ਫਾਰਮ ਛੋਟੇ ਜ਼ਿਮੀਂਦਾਰਾਂ ਦੇ ਵਿਚ ਵੰਡ ਹੀ ਦੇਣੇ ਚਾਹੀਦੇ ਹਨ । ਇਹ

ਉਨ੍ਹਾਂ ਵਿਚ ਤਕਸੀਮ ਕਰ ਦੇਣੇ ਚਾਹੀਦੇ ਹਨ ਜਿਹੜੇ ਕੰਮ ਕਰਨ ਵਾਲੇ ਹਨ । ਬਾਗਾਂ ਦਾ ਅਤੇ ਫਾਰਮ ਬਨਾਉਣ ਦਾ ਸਟੰਟ ਮੋਟੇ ਮੋਟੇ ਜ਼ਿਮੀਂਦਾਰਾਂ ਦਾ ਰਚਿਆ ਹੋਇਆ ਹੈ । ਇਕ ਪਾਸੇ ਉਹ ਛੋਟੇ ਛੋਟੇ ਜ਼ਿਮੀਂਦਾਰ ਹਨ ਜਿਨ੍ਹਾਂ ਕੋਲ 5 ਏਕੜ ਵੀ ਜ਼ਮੀਨ ਨਹੀਂ ਹੈ ਅਤੇ ਦੂਸਰੇ ਪਾਸੇ ਹਜ਼ਾਰਾਂ ਬਿਘੇ ਜ਼ਮੀਨ ਤੇ ਸਟੰਟ ਰਚ ਕੇ ਕਬਜ਼ਾ ਕੀਤਾ ਹੋਇਆ ਹੈ । ਸਪੀਕਰ ਸਾਹਿਬ, ਇਹ ਕਾਣੀ ਵੰਡ ਹੈ ਜਿਹੜੀ ਖਤਮ ਹੋਣੀ ਚਾਹੀਦੀ ਹੈ । ਇਸ ਤਰ੍ਹਾਂ ਨਾ ਅਨਾਜ ਵਧਣਾ ਹੈ ਅਤੇ ਨਾ ਹੀ ਲੋਕਾਂ ਨੂੰ ਪੂਰੀ ਜ਼ਮੀਨ ਹੀ ਮਿਲਣੀ ਹੈ । ਮੈਂ ਬੇਨਤੀ ਕਰਾਂਗਾ ਕਿ ਕਿਸਾਨ ਨੂੰ ਇਨਸਾਫ਼ ਮਿਲਣਾ ਚਾਹੀਦਾ ਹੈ । ਲੋਕਾਂ ਨੂੰ ਪੂਰੀਆਂ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ । ਗਰੀਬ ਕਿਸਾਨ ਟਰੈਕਟਰ ਖਰੀਦ ਨਹੀਂ ਸਕਦੇ ਉਨ੍ਹਾਂ ਨੂੰ ਟਰੈਕਟਰਾਂ ਲਈ ਸਹੂਲਤਾਂ ਦਿਤੀਆਂ ਜਾਣੀਆਂ ਚਾਹੀਦੀਆਂ ਹਨ । ਇਹ ਟਰੈਕਟਰ ਉਨ੍ਹਾਂ ਨੂੰ ਮੁਫਤ ਮਿਲਣੇ ਚਾਹੀਦੇ ਹਨ । ਜਾਂ ਮਾਮੂਲੀ ਕਿਰਾਏ ਤੇ ਦਿਤੇ ਜਾਣ ਤਾਂ ਜੋ ਕਿਸਾਨ 5—4 ਮਿਲ ਕੇ ਸਸਤੇ ਰੇਟ ਤੇ ਲੈ ਲਿਆ ਕਰਨ । ਟਰੈਕਟਰ ਦਾ ਮੁਲ ਅਜ 18,000 ਹੈ ਜਿਹੜਾ ਇਕ ਗਰੀਬ ਕਿਸਾਨ ਦੇ ਹੀ ਨਹੀਂ ਸਕਦਾ । ਜਿਹੜੀ ਖਾਦ 15 ਰੁਪਏ ਥੈਲੀ ਮਿਲਿਆ ਕਰਦੀ ਸੀ ਉਹ ਅਜ 18-20 ਰੁਪਏ ਦੇ ਭਾਉ ਮਿਲਦੀ ਹੈ ।

(*Mr. Deputy Speaker in the Chair*)

ਹਰ ਚੀਜ਼ ਜਿਹੜੀ ਕਿਸਾਨ ਨੂੰ ਖਰੀਦਣੀ ਪੈਂਦੀ ਹੈ ਉਹ ਮਹਿੰਗੀ ਹੋ ਗਈ ਹੈ । ਗਵਰਨਮੈਂਟ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ । ਇਨ੍ਹਾਂ ਨੇ ਜਿਹੜੇ ਨਵੇਂ ਨਵੇਂ ਪ੍ਰਾਜੈਕਟ ਬਣਾਏ ਹਨ ਉਹ ਬਹੁਤ ਸਾਰੇ ਪਿੰਡਾਂ ਨੂੰ ਅਜੇ ਤਕ ਮਿਲੇ ਹੀ ਨਹੀਂ ਹਨ, 10—10 ਸਾਲ ਹੋ ਗਏ ਹਨ ਉਨ੍ਹਾਂ ਨੂੰ ਮੰਗਦਿਆਂ ਨੂੰ । ਕਈ ਪਿੰਡਾਂ ਨੂੰ ਅਜੇ ਤਕ ਨਾ ਟੀਊਬਵੈਲ ਹੀ ਸਰਕਾਰ ਨੇ ਦਿਤੇ ਹਨ ਅਤੇ ਨਾ ਹੀ ਉਨ੍ਹਾਂ ਦੇ ਲਈ ਨਹਿਰੀ ਪਾਣੀ ਦਾ ਵੀ ਕੋਈ ਪ੍ਰਬੰਧ ਹੈ । ਜਿਹੜੇ ਇਲਾਕੇ ਪਛੜੇ ਹੋਏ ਹਨ ਉਨ੍ਹਾਂ ਨੂੰ ਬਿਜਲੀ ਦੀ ਲੋੜ ਹੈ । ਬਿਜਲੀ ਦੀਆਂ ਲਾਈਨਾਂ ਓਥੇ ਓਥੇ ਹੀ ਹਨ ਜਿਥੋਂ ਜਿਥੋਂ ਕਾਂਗਰਸ ਦੇ ਨੁਮਾਇੰਦੇ ਚੁਣ ਕੇ ਆਉਂਦੇ ਰਹੇ ਹਨ, ਦੂਸਰੇ ਇਲਾਕਿਆਂ ਨੂੰ ਤਾਂ ਕਿਸੇ ਨੇ ਪੁਛਿਆ ਹੀ ਨਹੀਂ । ਸਾਰਿਆਂ ਨਾਲ ਇਨਸਾਫ਼ ਹੋਣਾ ਚਾਹੀਦਾ ਹੈ । ਕਈ ਸਾਲਾਂ ਦੀਆਂ ਦਰਖਾਸਤਾਂ ਸੜਦੀਆਂ ਰਹਿੰਦੀਆਂ ਹਨ ਕੋਈ ਪੁਛਦਾ ਤਕ ਨਹੀਂ । ਜ਼ਿਲਾ ਸੰਗਰੂਰ ਵਿਚ ਇਕ ਪਿੰਡ ਸਲਾਰ ਹੈ, ਇਸੇ ਤਰ੍ਹਾਂ ਇਕ ਪਿੰਡ ਮੁਬਾਰਕਪੁਰ ਹੈ ਜਿਥੇ ਦੋ ਦੋ ਸਾਲ ਹੋ ਗਏ ਮੋਟਰ ਲਗਵਾਈ ਨੂੰ ਪਰ ਅਜੇ ਤਕ ਉਨ੍ਹਾਂ ਨੂੰ ਕੁਨੈਕਸ਼ਨ ਵੀ ਨਹੀਂ ਦਿਤਾ ਗਿਆ । ਮੈਂ ਵਜ਼ੀਰ ਸਾਹਿਬ ਨੂੰ ਕਹਾਂਗਾ ਕਿ ਬਿਜਲੀ ਦੇ ਮਹਿਕਮੇ ਵਿਚ ਬੜੀ ਰਿਸ਼ਵਤ ਖੋਰੀ ਚਲ ਰਹੀ ਹੈ, ਇਹ ਬਿਨਾ ਪੈਸਾ ਲਏ ਕੰਮ ਹੀ ਨਹੀਂ ਕਰਦੇ । ਇਸ ਤਰ੍ਹਾਂ ਦੇ ਰਿਸ਼ਵਤ ਖੋਰਾਂ ਦੀ ਪੜਤਾਲ ਕਰਕੇ ਜਦੋਂ ਤਕ ਉਨ੍ਹਾਂ ਨੂੰ ਸਜ਼ਾ ਨਹੀਂ ਦਿਤੀ ਜਾਂਦੀ ਇਹ ਠੀਕ ਨਹੀਂ ਹੋਣਗੇ । ਇਕ ਮੈਂ ਇਹ ਵੀ ਰਾਏ ਦੇਵਾਂਗਾ ਕਿ ਬਹੁਤਾ ਕੰਮ ਪਿੰਡਾਂ ਵਿਚ ਮਹਿਕਮਾ ਨਹਿਰ ਦੇ ਐਕਸ਼. ਈ.ਐਨ: ਅਤੇ ਬਿਜਲੀ ਦੇ ਐਕਸ,ਈ,ਐਨ, ਨੇ ਮਿਲਕੇ ਕਰਨਾ ਹੁੰਦਾ ਹੈ । ਉਨ੍ਹਾਂ ਨੂੰ ਸਲਾਹ ਮਸ਼ਵਰੇ ਲਈ ਇਕ ਕਮੇਟੀ ਬਨਾਉਣੀ ਚਾਹੀਦੀ ਹੈ । ਜੋ ਕੰਮ ਵੀ ਕਰਨ ਇਹ ਮਿਲ ਕੇ ਕਰਨ ਤਾਂ ਜੋ ਲੋਕਾਂ ਦੀਆਂ ਤਕਲੀਫ਼ਾਂ ਦੂਰ ਹੋਣ । ਇਹ ਸਲਾਹਕਾਰ ਕਮੇਟੀ ਦੋਵੇਂ ਐਕਸ, ਈ, ਐਨ, ਮਹਿਕਮਾ ਨਹਿਰ ਅਤੇ ਮਹਿਕਮਾ ਬਿਜਲੀ ਦੀ ਹੋਣੀ ਚਾਹੀਦੀ ਹੈ । ਇਕ ਵਿਤਕਰਾ, ਭਾਵੇਂ ਹੁਣ ਤਕ ਇਸ ਦੇ ਮੁਤਲਕ ਬੜੇ ਕਾਨੂੰਨ ਵੀ ਬਣੇ ਹਨ, ਪਰ ਅਜੇ ਤਕ ਚਲਿਆ ਹੀ ਆ ਰਿਹਾ ਹੈ । 30 ਸਟੈਂਡਰਡ ਏਕੜ ਜ਼ਮੀਨ ਦੇ ਮੁਤਲਕ ਇਹ ਫੈਸਲਾ ਕੀਤਾ ਗਿਆ ਸੀ ਕਿ

[ਸਰਦਾਰ ਜੰਗੀਰ ਸਿੰਘਫਗੂ ਵਾਲੀਆ]

ਇਹ ਜ਼ਮੀਨ ਜਿਹੜੀ 30 ਸਟੈਂਡਰਡ ਏਕੜ ਤੋਂ ਫਾਲਤੂ ਹੋਵੇਗੀ ਉਨ੍ਹਾਂ ਲੋਕਾਂ ਨੂੰ ਦਿੱਤੀ ਜਾਵੇਗੀ ਕਿ ਜਿਨ੍ਹਾਂ ਕੋਲ ਬਹੁਤ ਘਟ ਜ਼ਮੀਨ ਹੈ। ਪਰ ਅਜੇ ਤੱਕ ਵੱਡੇ ਵੱਡੇ ਲੋਕ ਦੱਬਾ ਮਾਰੀ ਬੈਠੇ ਹਨ। ਸਰਕਾਰ ਨੂੰ ਇਸ ਪਾਸੇ ਛੇਤੀ ਤੋਂ ਛੇਤੀ ਧਿਆਨ ਦੇਣਾ ਚਾਹੀਦਾ ਹੈ। ਇਸ ਨਾਲ ਅਨਾਜ ਦੀ ਉਪਜ ਵਿਚ ਵਾਧਾ ਹੋਵੇਗਾ ਅਤੇ ਸਾਡੇ ਮੁਲਕ ਦੀ ਜੇ ਪੈਦਾਵਾਰ ਵਧੇਗੀ ਤਾਂ ਸਾਡੀ ਪੂੰਜੀ ਵਿਚ ਵਾਧਾ ਹੋਵੇਗਾ, ਗਰੀਬੀ ਦੂਰ ਹੋਵੇਗੀ। ਅੰਤ ਵਿਚ ਮੈਂ ਡਿਪਟੀ ਸਪੀਕਰ ਸਾਹਿਬ, ਆਪਦਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿਤਾ। ਮੈਂ ਸਰਕਾਰ ਤੋਂ ਇਹ ਵੀ ਉਮੀਦ ਕਰਦਾ ਹਾਂ ਕਿ ਜਿਤਨੀਆਂ ਵੀ ਮੈਂ ਗੱਲਾਂ ਕਹੀਆਂ ਹਨ ਉਨ੍ਹਾਂ ਵਲ ਛੇਤੀ ਤੋਂ ਛੇਤੀ ਸਰਕਾਰ ਧਿਆਨ ਦੇਵੇਗੀ।

**ਜਥੇਦਾਰ ਮੋਹਨ ਸਿੰਘ ਨਾਗੋਕੇ** (ਖਡੂਰ ਸਾਹਿਬ) : ਡਿਪਟੀ ਸਪੀਕਰ ਸਾਹਿਬ, ਇਹ ਬੜੀ ਖੁਸ਼ੀ ਦੀ ਗੱਲ ਹੈ ਕਿ ਅਜ ਅਸੀਂ ਪੰਜਾਬ ਦੀ ਇਕ ਅਹਿਮ ਮਦ ਐਗਰੀਕਲਚਰ ਤੇ ਵਿਚਾਰ ਕਰ ਰਹੇ ਹਾਂ। ਮੈਨੂੰ ਇਸ ਗੱਲ ਦੀ ਵੀ ਖੁਸ਼ੀ ਹੈ ਕਿ ਜਦੋਂ ਪੰਜਾਬ ਦੀ ਡੀਵੀਜ਼ਨ ਹੋਈ ਸੀ ਉਸ ਵੇਲੇ ਇਹ ਸੂਬਾ ਡੈਫਿਸਿਟ ਸੀ ਪਰ ਹੁਣ ਖੁਰਾਕ ਦੇ ਸਬੰਧ ਵਿਚ ਸਰਪਲਸ ਹੈ। ਆਖਿਰ ਜੇ ਪਿਛਲੀ ਸਰਕਾਰ ਨੇ ਕੋਈ ਕੰਮ ਨਹੀਂ ਕੀਤਾ ਤਾਂ ਇਹ ਡੈਫਿਸਟ ਤੋਂ ਸਰਪਲਸ ਕਿਵੇਂ ਹੋਇਆ। ਮੈਂ ਤਾਂ ਹੈਰਾਨ ਹਾਂ ਇਨ੍ਹਾਂ ਦੀਆਂ ਗੱਲਾਂ ਤੋਂ ਕਿ ਇਹ ਬਜਾਏ ਇਸ ਦੇ ਕੋਈ ਹੋਰ ਇੰਪਰੂਵਮੈਂਟ ਵਾਸਤੇ ਰਾਏ ਦਿੰਦੇ ਇਹ ਕਹਿੰਦੇ ਹਨ ਕਿ ਕੋਈ ਇਮਪਰੂਵਮੈਂਟ ਹੋਈ ਹੀ ਨਹੀਂ। ਪੰਜਾਬ ਵਿਚ ਐਗਰੀਕਲਚਰ ਯੂਨੀਵਰਸਿਟੀ ਦਾ ਕਾਇਮ ਹੋਣਾ ਕੀ ਇਹ ਕੋਈ ਘਟ ਇਮਪਰੂਵਮੈਂਟ ਹੈ? ਜਿਸ ਢੰਗ ਨਾਲ ਅਜ ਉਹ ਲੋਕਾਂ ਨੂੰ ਪੈਦਾਵਾਰ ਵਧਾਨ ਵਿਚ ਗਾਈਡੈਂਸ ਦੇ ਰਹੇ ਹਨ ਕੀ ਇਹ ਕੋਈ ਘਟ ਇਮਪਰੂਵਮੈਂਟ ਹੈ? ਮੈਂ ਕਹਿੰਦਾ ਹਾਂ ਜੇ ਕਿਸੇ ਨੇ ਕੋਈ ਚੰਗਾ ਕੰਮ ਕੀਤਾ ਹੈ ਤਾਂ ਉਸ ਦੇ ਚੰਗਾ ਕੰਮ ਕਹਿਣ ਨੂੰ ਚੰਗਾਂ ਕਹਿਣ ਦੇ ਵਿਚ ਕੀ ਹਰਜ ਹੈ। ਡਿਪਟੀ ਸਪੀਕਰ ਸਾਹਿਬ, ਇਕ ਜ਼ੁਮੇਵਾਰ ਮੈਂਬਰ ਨੇ ਇਕ ਗੱਲ ਇਸ ਹਾਉਸ ਵਿਚ ਕਹੀ ਸੀ ਕਿ ਉਤਮ ਖੇਤੀ, ਮੱਧ ਬਿਉਪਾਰ, ਨਖਿਦ ਚਾਕਰੀ ਭੀਖ ਨਦਾਰ। ਮੈਂ ਸਮਝਦਾ ਹਾਂ ਕਿ ਇਹ ਪ੍ਰੋਵਰਬ ਵੀ ਜਿਸ ਕਿਸੇ ਨੇ ਬਣਾਇਆ ਹੈ ਇਹ ਜਟ ਨੂੰ ਜਾਂ ਜ਼ਿਮੀਦਾਰ ਨੂੰ ਐਕਸਪਲਾਇਟ ਕਰਨ ਵਾਸਤੇ ਬਣਾਇਆ ਹੈ। ਮੈਂ ਇਸ ਗੱਲ ਨਾਲ ਐਗਰੀ ਨਹੀਂ ਕਰਦਾ। ਇਹ ਗੱਲ ਮੈਂ ਕਿਸੇ ਅੰਦਾਜ਼ੇ ਦੇ ਨਾਲ ਨਹੀਂ ਕਹਿ ਰਿਹਾ, ਮੈਂ ਇਹ ਆਪਣੇ ਤਜਰਬੇ ਦੀ ਬਿਨਾ ਤੇ ਕਹਿ ਰਿਹਾ ਹਾਂ। ਮੈਂ ਅਰਜ਼ ਕਰਾਂ ਕਿ ਸਭ ਕਿਤਿਆਂ ਤੋਂ ਮਾੜਾ ਕਿਤਾ ਕਿਸਾਨ ਦਾ ਕਿਤਾ ਹੈ, ਇਹ ਬੜੀ ਸਖਤ ਮੇਹਨਤ ਅਤੇ ਉਦਮ ਦਾ ਕਿਤਾ ਹੈ। ਕਿਸੇ ਹੋਰ ਕਿਤੇ ਵਿਚ ਇਤਨੇ ਘੰਟੇ ਕਿਸੇ ਹੋਰ ਆਦਮੀ ਨੂੰ ਨਹੀਂ ਲਾਉਣੇ ਪੈਂਦੇ ਜਿਤਨਾ ਚਿਰ ਕਿ ਕਿਸਾਨ ਨੂੰ ਖੇਤੀ ਦੇ ਕਿਤੇ ਤੇ ਲਾਉਣੇ ਪੈਂਦੇ ਹਨ। ਬਹੁਤ ਥੋੜੇ ਆਦਮੀ ਹਨ ਜਿਹੜੇ ਟਰੈਕਟਰ ਰਖਦੇ ਹਨ ਜਾਂ ਟਿਊਬ ਵੈਲ ਰਾਹੀਂ ਖੇਤੀ ਕਰਦੇ ਹਨ ਜਾਂ ਮਸ਼ੀਨਰੀ ਤੋਂ ਕੰਮ ਲੈਂਦੇ ਹਨ। 100 ਵਿਚੋਂ ਘਟ ਤੋਂ ਘਟ ਨੱਬੇ ਪਚਾਨਵੇਂ ਐਸੇ ਜ਼ਿਮੀਦਾਰ ਹਨ ਜਿਹੜੇ ਬੈਲਾਂ ਨਾਲ, ਆਪਣੇ ਹੱਥੀਂ ਹਲ ਵਾਹ ਕੇ ਅਤੇ ਬੜੀ ਮੇਹਨਤ ਦੇ ਨਾਲ ਖੇਤੀ ਦਾ ਕੰਮ ਕਰਦੇ ਹਨ। ਇਸ ਦੀ ਜ਼ਿੰਦਗੀ ਬੜੀ ਸਖਤ ਅਤੇ ਔਖੀ ਹੈ। ਕਿਸੇ ਦੁਕਾਨਦਾਰ ਦੇ ਪਾਸ ਭਾਵੇਂ 500 ਰੁਪਏ ਦਾ ਉਸ ਦੀ ਦੁਕਾਨ ਦੇ ਵਿਚ ਮਾਲ ਹੋਵੇ ਉਹ ਆਰਾਮ ਦੇ ਨਾਲ ਆਪਣੀ ਸੁਖ ਦੀ ਨੀਂਦ ਸੌਂਦਾ ਹੈ। ਪਰ ਇਕ ਜੱਟ ਦਾ ਕਿਤਾ ਹੈ ਜਿਹੜਾ ਨਾ ਸਰਦੀ ਵੇਖਦਾ ਹੈ ਨਾ ਗਰਮੀ, ਨਾ ਧੁਪ ਨਾ ਛਾਂ। ਇਹ ਅੱਧੀ ਅੱਧੀ ਰਾਤ ਤਾਈਂ ਸਰਦੀਆਂ ਵਿਚ ਚਾਦਰ ਦੀ ਬੁਕਲ ਮਾਰਕੇ ਪਾਣੀ ਵਿਚ ਫਿਰਦਾ ਹੈ ਅਤੇ ਕੜਾਕੇ ਦੀ ਧੁਪ ਵਿਚ ਪਹੇ ਵਿਚ ਹੀ ਜਾ ਸੌਂਦਾ ਹੈ।

ਜੱਟ ਇਕ ਐਸਾ ਸ਼ਖਸ ਹੈ ਜਿਹੜਾ ਘਰੋਂ ਕਢ ਕੇ ਦਾਣੇ ਬਾਹਰ ਖਲਾਰ ਦਿੰਦਾ ਹੈ—ਜਿਹੜੇ ਨੋਟਾਂ ਦੀ ਸ਼ਕਲ ਵਿਚ ਬਾਹਰ ਪਏ ਰਹਿੰਦੇ ਹਨ, ਜਿਸ ਦਾ ਜੀ ਚਾਹੇ ਉਨ੍ਹਾਂ ਨੂੰ ਅੱਗ ਲਗਾ ਜਾਵੇ, ਰਬ ਦੀ ਮਰਜ਼ੀ ਹੋਵੇ ਤਾਂ ਗੜੇ ਪੈ ਜਾਣ ਔਰ ਮਰਜ਼ੀ ਹੋਵੇ ਤਾਂ ਮੀਂਹ ਪੈ ਜਾਵੇ। ਮੈਨੂੰ ਸਮਝ ਨਹੀਂ ਆਉਂਦੀ ਕਿ ਉਸ ਨੂੰ ਐਕਸਪਲਾਇਟ ਕਰਨ ਲਈ ਇਹ ਗੱਲਾਂ ਕਿਉਂ ਬਣੀਆਂ ਹੋਈਆਂ ਹਨ। ਆਪ ਜਾਣਦੇ ਹੋ ਕਿ ਸਾਡ ਦੇਸ਼ ਦੇ ਵਿਚ ਬੜੇ ਬੜ ਕਾਰਖਾਨੇਦਾਰ ਹਨ। ਅੱਜ ਤਕ ਕਿਸੇ ਸਰਕਾਰ ਨੇ ਕਿਸੇ ਕਾਰਖਾਨੇਦਾਰ ਤੇ ਇਸ ਤਰ੍ਹਾਂ ਦੀ ਸ਼ਰਤ ਨਹੀਂ ਲਗਾਈ ਕਿ ਉਹ ਇਕ ਤੋਂ ਵਧ ਕਾਰਖਾਨਾ ਨਹੀਂ ਬਣਾ ਸਕਦਾ ਲੇਕਿਨ ਜੱਟ ਉਤੇ ਸੀਲਿੰਗ ਲਗਾ ਦਿਤੀ ਕਿ 30 ਸਟੈਂਡਰਡ ਏਕੜ ਤੋਂ ਵਧ ਨਹੀਂ ਰਖ ਸਕਦਾ। ਕਿਸੇ ਨੇ ਨਹੀਂ ਕਿਹਾ ਕਿ ਇਨਕਮ ਉਤੇ ਸੀਲਿੰਗ ਲਗਣੀ ਚਾਹੀਦੀ ਹੈ, ਦੁਕਾਨਾਂ ਉਤੇ ਸੀਲਿੰਗ ਲਗਣੀ ਚਾਹੀਦੀ ਹੈ, ਕਿਤਿਆਂ ਉਤੇ ਆੜ੍ਹਤੀਆਂ ਉਤੇ ਸੀਲਿੰਗ ਲਗਣੀ ਚਾਹੀਦੀ ਹੈ। ਮੈਂ ਕਹਿੰਦਾ ਹਾਂ ਕਿ ਸੀਲਿੰਗ ਲਗਾਉ—ਪਰ ਇਨਕਮ ਉਤੇ ਸੀਲਿੰਗ ਲਗਾਉ। ਸਾਨੂੰ ਪਤਾ ਹੈ ਕਿ ਪਜਾਬ ਜ਼ਿਮੀਂਦਾਰੀ ਦਾ ਸੂਬਾ ਹੈ। ਸਾਨੂੰ ਇਸ ਦੇ ਮੁਤਲਕ ਸੋਚਣਾ ਚਾਹੀਦਾ ਹੈ। ਪਰ ਮੈਂ ਦੇਖਦਾ ਹਾਂ ਕਿ ਜ਼ਿਮੀਂਦਾਰ ਤੇ ਪੈਰ ਪੈਰ ਤੇ ਬੇਇਨਸਾਫ਼ੀ ਹੁੰਦੀ ਹੈ। ਉਹ ਇਸ ਤਰ੍ਹਾਂ ਕਿ ਪਿਛਲੀ ਸਰਕਾਰ ਨੇ ਇਕ ਗੱਲ ਕੀਤੀ ਕਿ ਜਿਤਨੀਆਂ ਨੌਕਰੀਆਂ—ਛੋਟੇ ਤਬਕੇ ਦੀਆਂ ਨੌਕਰੀਆਂ ਸਨ ਜਿਹੜੀਆਂ ਕਿ ਪਹਿਲਾਂ ਮਹਿਕਮੇ ਦੇ ਸੈਕਟਰੀ ਔਰ ਉਨ੍ਹਾਂ ਅਧੀਨ ਜਿਹੜੇ ਅਫ਼ਸਰ ਸਨ ਉਨ੍ਹਾਂ ਦੀ ਮਰਜ਼ੀ ਨਾਲ ਭਰੀਆਂ ਜਾਂਦੀਆਂ ਸਨ, ਉਨ੍ਹਾਂ ਨੂੰ ਭਰਨ ਲਈ ਇਕ ਬੋਰਡ ਬਣਾਇਆ ਤਾਕਿ ਪੰਜਾਬ ਵਿਚ ਜਿਹੜੇ ਹਲਵਾਹਕ ਹਨ ਜਿਨ੍ਹਾਂ ਨੂੰ ਆਮ ਤੌਰ ਤੇ ਨੌਕਰੀਆਂ ਨਹੀਂ ਸਨ ਮਿਲਦੀਆਂ ਉਨ੍ਹਾਂ ਨੂੰ ਵੀ ਨੌਕਰੀਆਂ ਮਿਲ ਸਕਣ। ਉਹ ਬੋਰਡ ਨੌਕਰੀਆਂ ਐਡਵਰਟਾਈਜ਼ ਕਰਦਾ ਸੀ। ਲੇਕਿਨ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਇਸ ਸਰਕਾਰ ਨੇ ਉਹ ਬੋਰਡ ਵੀ ਖਤਮ ਕਰ ਦਿਤਾ ਹੈ। ਹੁਣ ਮੈਂ ਸਮਝਦਾ ਹਾਂ ਕਿ ਲੋਕਾਂ ਨੂੰ ਬੜੀ ਤਕਲੀਫ਼ ਹੋਵੇਗੀ।

ਇਕ ਹੋਰ ਨਿੱਕੀ ਜਿਹੀ ਗੱਲ ਦਸਦਾ ਹਾਂ। ਪਿੰਡਾਂ ਵਿਚ ਮਿਰਚਾਂ ਹੁੰਦੀਆਂ ਹਨ, ਕਪਾਸ ਹੁੰਦੀ ਹੈ, ਗੰਨਾ ਹੁੰਦਾ ਹੈ। ਸਰਕਾਰ ਨੇ ਇਸ ਉਤੇ ਸੈਸ ਲਗਾਇਆ ਲੇਕਿਨ ਸ਼ਹਿਰਾਂ ਦੇ ਇਰਦ ਗਿਰਦ ਆਲੂ ਹੁੰਦਾ ਹੈ ਉਸ ਤੇ ਸੈਸ ਨਹੀਂ ਲਗਾਇਆ। ਖੇਤੀ ਕਰਨ ਵਾਲੇ ਨਾਲ ਇਸ ਤਰ੍ਹਾਂ ਦਾ ਵਿਤਕਰਾ ਕੀਤਾ ਜਾਂਦਾ ਹੈ। ਮੈਨੂੰ ਖਿਆਲ ਸੀ ਕਿ ਜਿਸ ਤਰ੍ਹਾਂ ਇਹ ਫਰੰਟ ਦੀ ਵਜ਼ਾਰਤ ਕਹਿੰਦੀ ਹੈ ਕਿ ਗਰੀਬਾਂ ਦੇ ਆਦਮੀ ਆਏ ਹਾਂ, ਅਸੀਂ ਪਿੰਡਾਂ ਤੋਂ ਆਏ ਹਾਂ ਤਾਂ ਸ਼ਾਇਦ ਕੁਝ ਕਰਨਗੇ ਲੇਕਿਨ ਉਨ੍ਹਾਂ ਦੀ ਕਲਮ ਵੀ ਜਿਸ ਵਕਤ ਚਲੀ ਹੈ ਤਾਂ ਇਹੀ ਕਿਹਾ ਹੈ ਕਿ 5 ਏਕੜ ਦਾ ਮਾਮਲਾ ਮਾਫ ਕਰਾਂਗੇ—ਛੇ ਮਹੀਨਿਆਂ ਦਾ—ਲੇਕਿਨ ਜਿਸ ਵਕਤ ਪ੍ਰੋਫੈਸ਼ਨਲ ਟੈਕਸ ਦੀ ਵਾਰੀ ਆਈ ਤਾਂ ਉਹ ਸਾਰੇ ਦਾ ਸਾਰਾ ਮੁਆਫ ਕਰ ਦਿਤਾ। ਮੈਂ ਪੁਛਦਾ ਹਾਂ ਕਿ ਕਿਉਂ ਨਾ ਇਸ ਬਾਰੇ ਵੀ ਰਕਮ ਮੁਕਰਰ ਕੀਤੀ ਜਾਵੇ ਕਿ ਜਿਤਨਾ ਮਾਮਲਾ ਮਾਫ਼ ਹੋਵੇ ਉਤਨਾ ਹੀ ਪ੍ਰੋਫੈਸ਼ਨਲ ਟੈਕਸ ਮਾਫ਼ ਹੋਵੇ ? ਇਹ ਵਿਤਕਰਾ ਕਿਉਂ ਕੀਤਾ ਹੈ ? ਕੀ ਇਸ ਲਈ ਕਿ ਕਿਸਾਨਾਂ ਦੀ ਕੋਈ ਜਥੇਬੰਦੀ ਨਹੀਂ, ਜੱਟਾਂ ਦੀ ਕੋਈ ਜਥੇਬੰਦੀ ਨਹੀਂ ਔਰ ਜਟਾਂ ਨੂੰ ਇਥੇ ਆਦਤ ਹੈ ਕਿ ਦੂਸਰੇ ਦੀਆਂ ਲੱਤਾਂ ਖਿਚਣ ਦੀ ਔਰ ਇਕ ਦੂਜੇ ਨਾਲ ਈਰਖਾ ਕਰਨ ਦੀ ? ਸਾਡੇ ਕੋਲੋਂ ਸਰਕਾਰ ਨਹਿਰ ਦੇ ਪਾਣੀ ਦਾ ਆਬਿਆਨਾ ਲੈਂਦੀ ਹੈ। ਪਾਣੀ ਦੀ ਵਾਰੀ ਹੁੰਦੀ ਹੈ। ਭਾਵੇਂ ਕੋਈ ਉਸ ਨੂੰ 5 ਏਕੜ ਵਿਚ ਪਾ ਲਵੇ ਭਾਵੇਂ 10 ਏਕੜ ਵਿਚ ਪਾ ਲਵੇ। ਕਿਉਂ ਨਹੀਂ ਮਾਮਲੇ ਦਾ ਇਕੋ ਵਾਰ ਫੈਸਲਾ ਕਰ ਲਿਆ ਜਾਂਦਾ ਤਾਂ ਕਿ ਜ਼ਿਮੀਂਦਾਰ ਨੂੰ ਪਟਵਾਰੀ ਦੇ ਕੋਲ ਗਿਰਦਾਵਰੀ ਕਰਾਉਣ ਵਾਸਤੇ ਨਾ ਭਜਣਾ ਪਵੇ। ਹਿਸਾਬ ਕਿਤਾਬ ਲੈ ਕੇ ਕਰ ਦਿਤਾ ਜਾਵੇ।

[ਜਥੇਦਾਰ ਮੋਹਨ ਸਿੰਘ ਨਾਗੋਕੇ]

ਅਜ ਕਲ ਜੱਟਾਂ ਉਪਰ 107/151 ਦੇ ਕੇਸ ਆਮ ਤੌਰ ਤੇ ਇਸੇ ਗੱਲ ਕਰਕੇ ਹੁੰਦੇ ਹਨ ਕਿ ਸਾਡੇ ਇਹ ਤਰੀਕਾ ਹੈ ਕਿ ਪਟਵਾਰੀ ਮਾਲਿਕ ਦੀ ਮਰਜ਼ੀ ਦੇ ਨਾਲ ਗਿਰਦਾਵਰੀ ਕਰਦਾ ਹੈ ਔਰ ਜੋ ਮਰਜ਼ੀ ਆਉਂਦੀ ਹੈ ਲਿਖ ਦਿੰਦਾ ਹੈ । ਜਿਸ ਵਕਤ ਫ਼ਸਲ ਕੱਟੀ ਜਾਂਦੀ ਹੈ ਤਦ ਕਾਸ਼ਤਕਾਰ ਨੂੰ ਪਤਾ ਲਗਦਾ ਹੈ ਕਿ ਗਿਰਦਾਵਰੀ ਤਾਂ ਉਸ ਦੇ ਨਾਂ ਹੀ ਨਹੀਂ, ਮਾਲਿਕ ਨੇ ਪਟਵਾਰੀ ਦੇ ਨਾਲ ਮਿਲ ਕੇ ਆਪਣੇ ਨਾਂ ਕਰਾ ਲਈ ਹੈ । ਉਹ ਜੱਟ ਪਟਵਾਰੀ ਕੋਲ ਜਾਂਦਾ ਹੈ, ਤਹਿਸੀਲੇ ਜਾਂਦਾ ਹੈ । ਉਹ ਕਹਿੰਦਾ ਹੈ ਕਿ ਮੈਂ ਹਲ ਵਾਹਿਆ ਹੈ ਔਰ ਉਧਰ ਮਾਲਿਕ ਕਹਿੰਦਾ ਹੈ ਕਿ ਮੈਂ ਵਾਹਿਆ ਹੈ । ਉਸ ਵਕਤ ਦੋਹਾਂ ਦਾ ਝਗੜਾ ਹੁੰਦਾ ਹੈ ਔਰ ਉਸ ਦੇ ਕਈ ਮਾੜੇ ਨਤੀਜੇ ਨਿਕਲਦੇ ਹਨ । ਕਿਉਂ ਨਹੀਂ ਐਸਾ ਕਰ ਦਿਤਾ ਜਾਂਦਾ ਕਿ ਜਿਸ ਤਰ੍ਹਾਂ ਨਹਿਰ ਦੇ ਮਹਿਕਮੇਂ ਵਿਚ ਪਰਚੀ ਦਿਤੀ ਜਾਂਦੀ ਹੈ ਉਸੇ ਤਰਾਂ ਕਾਸ਼ਤਕਾਰ ਨੂੰ ਫ਼ਸਲ ਦੀ ਪਹਿਲਾਂ ਹੀ ਪਰਚੀ ਦੇ ਦਿਤੀ ਜਾਵੇ ਜਿਸ ਦੇ ਵਿਚ ਪਟਵਾਰੀ ਦੇ ਵੀ ਦਸਤਖਤ ਹੋਣ ਜਿਸ ਦੇ ਨਾਲ ਨਾ ਤਾਂ ਵਕਤ ਜ਼ਾਇਆ ਹੋਵੇ ਔਰ ਨਾ ਹੀ ਜੱਟ ਨੂੰ ਕਿਸੇ ਦੇ ਅੱਗੇ ਪਿੱਛੇ ਭਜਣਾ ਪਵੇ ।

ਇਥੇ ਗੱਲ ਕਹੀ ਗਈ ਹੈ ਕਿ ਬਲਾਕ ਦਾ ਮਹਿਕਮਾ ਘਟਾਉਣਾ ਚਾਹੀਦਾ ਹੈ ਕਿਉਂਕਿ ਇਸ ਦੇ ਵਿਚ ਨੁਕਸ ਹਨ । ਮੈਂ ਸਮਝਦਾ ਹਾਂ ਕਿ ਹਰ ਗੱਲ ਵਿਚ ਨੁਕਸ ਹੁੰਦੇ ਹਨ ਔਰ ਹਰ ਮਹਿਕਮੇ ਅਤੇ ਹਰ ਆਦਮੀ ਵਿਚ ਨੁਕਸ ਹੁੰਦੇ ਹਨ । ਗੱਲ ਇਹ ਹੈ ਕਿ ਬਲਾਕਾਂ ਦਾ ਫ਼ਾਇਦਾ ਭੀ ਹੈ । ਸਾਡੇ ਆਦਮੀ ਜਿਹੜੇ ਕਿਸੇ ਕੰਮ ਲਈ ਤਰਨ ਤਾਰਨ ਜਾਂਦੇ ਸੀ ਉਨ੍ਹਾਂ ਨੂੰ ਨਜ਼ਦੀਕ ਹੀ ਦੋ ਮੀਲ ਤੇ ਆਪਣੀਆਂ ਜ਼ਰੂਰਤਾਂ ਪੂਰੀਆਂ ਕਰਨ ਵਾਸਤੇ ਅਫ਼ਸਰ ਮਿਲ ਜਾਂਦਾ ਹੈ ਇਸ ਕਰਕੇ ਵੀ ਮੈਂ ਸਮਝਦਾ ਹਾਂ ਕਿ ਬਲਾਕ ਦਾ ਸਿਸਟਮ ਫ਼ਾਇਦੇਮੰਦ ਹੈ । ਲੇਕਿਨ ਐਡਮਿਨਿਸਟਰੇਸ਼ਨ ਵਿਚ ਇਸਲਾਹ ਕਰਨ ਵਾਲੀ ਗੱਲ ਹੈ ਕਿਉਂਕਿ ਮੈਂ ਸਮਝਦਾ ਹਾਂ ਕਿ ਜਿਤਨੀ ਦੇਰ ਜਨਰਲ ਐਡਮਿਨਿਸਟਰੇਸ਼ਨ ਠੀਕ ਨਾ ਹੋਵੇ ਉਤਨੇ ਚਿਰ ਤਕ ਕੰਮ ਠੀਕ ਨਹੀਂ ਚਲ ਸਕਦਾ । ਜਨਰਲ ਐਡਮਿਨਿਸਟਰੇਸ਼ਨ ਠੀਕ ਨਾ ਹੋਵੇ ਤਾਂ ਕੋਈ ਜੱਟ ਦਾ ਸੁਹਾਗਾ ਚੁਕ ਕੇ ਲੈ ਜਾਂਦਾ ਹੈ ਕੋਈ ਬਲਦ ਖੋਲ੍ਹ ਕੇ ਲੈ ਜਾਂਦਾ ਹੈ ਫ਼ਸਲ ਚੋਰੀ ਹੋ ਜਾਂਦੀ ਹੈ ਇਸ ਕਾਰਨ ਜਨਰਲ ਐਡਮਿਨਿਸਟਰੇਸ਼ਨ ਬਹੁਤ ਜ਼ਰੂਰੀ ਹੈ ਔਰ ਉਸ ਨੂੰ ਠੀਕ ਤਰ੍ਹਾਂ ਰਖਣਾ ਵੀ ਨਿਹਾਇਤ ਜ਼ਰੂਰੀ ਹੈ । ਮੈਂ ਸਮਝਦਾ ਹਾਂ ਕਿ ਜ਼ਾਬਤਾ ਫੌਜਦਾਰੀ ਨੂੰ ਵੀ ਤਬਦੀਲ ਕੀਤਾ ਜਾਵੇ ਕਿਉਂਕਿ ਇਹ ਮੁਲਜ਼ਮਾਂ ਦੀ ਹੀ ਮਦਦ ਕਰਦਾ ਹੈ । ਮੁਦਈ ਦੀ ਨਹੀਂ ਕਰਦਾ । ਹੋਰ ਵੀ ਕਈ ਗੱਲਾਂ ਹਨ । ਮਿਸਾਲ ਦੇ ਤੌਰ ਤੇ ਮੇਰੇ ਰਸਤੇ ਵਿਚ ਇਕ ਪਿੰਡ ਧਾਰੜ ਹੈ— ਜੰਡਿਆਲੇ ਤੋਂ ਦੋ ਮੀਲ ਦਾ ਫਾਸਲਾ ਹੈ । ਲੇਕਿਨ ਉਹ ਜੰਡਿਆਲੇ ਥਾਨੇ ਵਿਚ ਨਹੀਂ ਤਰਨ ਤਾਰਨ ਥਾਨੇ ਵਿਚ ਹੈ । ਨਾ ਉਸ ਤਰਫ ਕੋਈ ਸੜਕ ਜਾਂਦੀ ਹੈ ਔਰ ਨਾ ਕੋਈ ਰਾਹ ਹੈ । ਇਸੇ ਤਰ੍ਹਾਂ ਤਰਨ ਤਾਰਨ ਤਹਿਸੀਲ ਵਿਚ ਕੁਝ ਪਿੰਡ ਹਨ । ਉਨ੍ਹਾਂ ਵਿਚੋਂ ਲੋਕਾਂ ਨੂੰ ਤਰਨ ਤਾਰਨ ਜਾਣ ਲਈ ਪਹਿਲਾਂ ਅੰਮ੍ਰਿਤਸਰ ਜਾਣਾ ਪੈਂਦਾ ਹੈ ਫਿਰ ਤਰਨ ਤਾਰਨ ਜਾਂਦੇ ਹਨ । ਇਸ ਤਰ੍ਹਾਂ ਲੋਕਾਂ ਨੂੰ ਬੜੀ ਤਕਲੀਫ ਦਾ ਸਾਹਮਣਾ ਕਰਨਾ ਪੈਂਦਾ ਹੈ। ਇਸ ਤਰ੍ਹਾਂ ਦੀਆਂ ਚੀਜ਼ਾਂ ਇਸ ਸਰਕਾਰ ਨੂੰ ਦਰੁਸਤ ਕਰਨੀਆਂ ਚਾਹੀਦੀਆਂ ਹਨ ।

ਜਿਥੋਂ ਤਕ ਟਿਊਬਵੈਲਜ਼ ਦਾ, ਬਿਜਲੀ ਦਾ ਤਅਲੁਕ ਹੈ, ਉਸ ਬਾਰੇ ਮੇਰੇ ਬਹੁਤ ਸਾਰੇ ਦੋਸਤਾਂ ਨੇ ਕਿਹਾ ਹੈ । ਲੇਕਿਨ ਮੈਂ ਇਕੋ ਹੀ ਗੱਲ ਕਹਿਣੀ ਚਾਹੁੰਦਾ ਹਾਂ ਕਿ ਮਾਰਚ ਦੇ

ਮਹੀਨੇ ਵਿਚ ਪਤਾ ਕਰ ਲਿਆ ਜਾਵੇ ਕਿ ਮਾਰਚ ਵਿਚ ਕਣਕ ਦਾ ਕੀ ਭਾ ਸੀ, ਜਨਵਰੀ ਔਰ ਫਰਵਰੀ ਵਿਚ ਕੀ ਭਾ ਸੀ, ਅਪਰੈਲ ਵਿਚ ਕੀ ਭਾ ਸੀ, ਔਰ ਇਸੇ ਤਰ੍ਹਾਂ ਖਾਦ ਦੇ ਬਾਰੇ ਵੀ ਪਤਾ ਕਰ ਲਿਆ ਜਾਵੇ ਕਿ ਜਨਵਰੀ, ਫਰਵਰੀ, ਮਾਰਚ ਔਰ ਅਪਰੈਲ ਵਿਚ ਕੀ ਭਾ ਸੀ। ਇਸ ਤੋਂ ਪਤਾ ਲਗੇਗਾ ਕਿ ਪਰੋਡਿਊਸਰ ਨਾਲ ਕਿਤਨਾ ਧੱਕਾ ਹੁੰਦਾ ਹੈ।

**ਚੌਧਰੀ ਬਲਬੀਰ ਸਿੰਘ** : ਤੁਹਾਡਾ ਹੀ ਰਾਜ ਸੀ।

**ਜਥੇਦਾਰ ਮੋਹਨ ਸਿੰਘ ਨਾਗੋਕੇ** : ਮੇਰਾ ਹੀ ਰਾਜ ਸੀ, ਮੈਂ ਕਦੋਂ ਇਨਕਾਰ ਕਰਦਾ ਹਾਂ ਕਿ ਨਹੀਂ ਸੀ ? ਮਾਰਚ ਵਿਚ ਮੇਰਾ ਨਹੀਂ ਸੀ। ਮੇਰੀ ਅਰਜ਼ ਇਹ ਹੈ ਕਿ ਇਹ ਕੋਈ ਤਮਾਸ਼ਾਖਾਨਾ ਨਹੀਂ। ਆਦਮੀ ਨੂੰ ਆਪਣੀ ਗੱਲ ਕਹਿ ਲੈਣ ਦੇਣੀ ਚਾਹੀਦੀ ਹੈ। ਜਦ ਮੈਂ ਕਿਸੇ ਨੂੰ ਚੂੰਢੀ ਵਢਦਾ ਹਾਂ ਤਾਂ ਤੁਸੀਂ ਬੇਸ਼ਕ ਮੈਨੂੰ ਨਸ਼ਤਰ ਮਾਰੋ, ਬਰਛਾ ਮਾਰੋ, ਮਗਰ ਜਦ ਮੈਂ ਚੂੰਢੀ ਨਹੀਂ ਵਢੀ ਤਾਂ ਇਸ ਤਰ੍ਹਾਂ ਦੀ ਗੱਲ ਨਹੀਂ ਹੋਣੀ ਚਾਹੀਦੀ।

**Mr. Deputy Speaker**: No interruptions please.

**ਜਥੇਦਾਰ ਮੋਹਨ ਸਿੰਘ ਨਾਗੋਕੇ** : ਡਿਪਟੀ ਸਪੀਕਰ ਸਾਹਿਬ, ਮੇਰੀ ਅਰਜ਼ ਹੈ ਕਿ ਐਗਰੀਕਲਚਰ ਦਾ ਬੜਾ ਇੰਪਾਰਟੈਂਟ ਮਹਿਕਮਾ ਹੈ। ਇਹ ਇਕ ਹੀ ਵਜ਼ੀਰ ਪਾਸ ਰਹਿਣਾ ਚਾਹੀਦਾ ਹੈ। ਇਸ ਦੇ ਨਾਲ ਲਗਵੇਂ ਮਹਿਕਮੇ ਵੀ ਬੇਸ਼ਕ ਉਸ ਨੂੰ ਦੇ ਦਿਉ। ਇਹ ਮੇਰੇ ਵੇਖਣ ਦੀ ਗੱਲ ਹੈ ਕਿ 1936—37 ਤੋਂ ਲੈ ਕੇ ਐਗਰੀਕਲਚਰ ਦਾ ਮਹਿਕਮਾਂ ਸਿੰਘਾਂ ਕੋਲ ਹੀ ਰਹਿੰਦਾ ਰਿਹਾ ਹੈ ਜਦੋਂ ਇਥੇ ਅੰਗਰੇਜ਼ ਸਰਕਾਰ ਸੀ। ਲੇਕਿਨ ਇਸ ਵਿਚ ਕੋਈ ਤਰੱਕੀ ਨਹੀਂ ਕੀਤੀ ਜਾ ਸਕੀ। ਉਹ ਇਸ ਲਈ ਕਿ ਇਸ ਨੂੰ ਵਾਧੂ ਦੀ ਗੱਲ ਸਮਝ ਲਿਆ ਗਿਆ ਹੋਇਆ ਹੈ।

ਹਰ ਆਦਮੀ ਦਾ ਜੀ ਕਰਦਾ ਹੈ ਕਿ ਉਸ ਪਾਸ ਹੋਮ ਹੋਵੇ ਕਿਉਂਕਿ ਹਕੂਮਤ ਤਾਂ ਹੋਮ ਹੀ ਪ੍ਰਗਟ ਕਰਦਾ ਹੈ, ਐਗਰੀਕਲਚਰ ਤੋਂ ਹਕੂਮਤ ਪ੍ਰਗਟ ਨਹੀਂ ਹੁੰਦੀ। ਮਗਰ ਅਸਲ ਅੰਨਦਾਤਾ ਐਗਰੀਕਲਚਰ ਹੈ।

ਇਕ ਮਜ਼ੇਦਾਰ ਗੱਲ ਇਹ ਹੈ ਕਿ ਟੈਕਨੀਕਲ ਮਹਿਕਮਿਆਂ ਦੇ ਜੋ ਟੈਕਨੀਕਲ ਅਫਸਰ ਹਨ, ਉਹ ਆਪਣੇ ਮਹਿਕਮਿਆਂ ਦੇ ਇੰਚਾਰਜ ਨਹੀਂ ਹਨ। ਐਗਰੀਕਲਚਰ ਦੇ ਮਹਿਕਮੇ ਦਾ ਡਾਇਰੈਕਟਰ ਇਕ ਟੈਕਨੀਕਲ ਆਦਮੀ ਹੈ ਮਗਰ ਉਸ ਨੂੰ ਇਕ ਸੈਕਰੇਟਰੀ ਦੇ ਨੀਚੇ ਰਖਿਆ ਗਿਆ ਹੈ ਜਦ ਕਿ ਇਸ ਦਾ ਨਤੀਜਾ ਸਿਵਾਏ ਡੁਪਲਿਸਿਟੀ ਅਤੇ ਡੀਲੇ ਦੇ ਹੋਰ ਕੁਝ ਨਹੀਂ ਹੁੰਦਾ। ਮੇਰੀ ਅਰਜ਼ ਹੈ ਕਿ ਟੈਕਨੀਕਲ ਮਹਿਕਮੇ ਟੈਕਨੀਕਲ ਅਫ਼ਸਰਾਂ ਦੇ ਤਹਿਤ ਹੋਣੇ ਚਾਹੀਦੇ ਹਨ। ਉਨ੍ਹਾਂ ਦੇ ਉਪਰ ਵਜ਼ੀਰ ਹੋਵੇ ਮਗਰ ਵਜ਼ੀਰ ਅਤੇ ਉਸ ਟੈਕਨੀਕਲ ਅਫਸਰ ਦੇ ਵਿਚਕਾਰ ਹੋਰ ਕੋਈ ਨਹੀਂ ਹੋਣਾ ਚਾਹੀਦਾ। ਇਹ ਹਾਲ ਇਨਡਸਟਰੀਜ਼ ਅਤੇ ਦੂਜੇ ਮਹਿਕਮਿਆਂ ਦਾ ਹੈ। ਉਨ੍ਹਾਂ ਬਾਰੇ ਮੈਂ ਇਸ ਵੇਲੇ ਗੱਲ ਨਹੀਂ ਕਰਨੀ।

ਡਿਪਟੀ ਸਪੀਕਰ ਸਾਹਿਬ, ਹੋਰ ਵਕਤ ਨਾ ਲੈਂਦਾ ਹੋਇਆ, ਇਤਨੀਆਂ ਹੀ ਤਜਵੀਜ਼ਾਂ ਦੇ ਕੇ ਮੈਂ ਬੈਠਦਾ ਹਾਂ, ਇਸ ਆਸ਼ੇ ਨਾਲ ਕਿ ਇਹ ਮੌਜੂਦਾ ਸਰਕਾਰ, ਜਿਹੜੀ ਵੀ ਚੰਗੀ ਤਜਵੀਜ਼ ਆਵੇ ਭਾਵੇਂ ਕਿਸੇ ਪਾਸਿਉਂ ਆਵੇ, ਉਸ ਤੇ ਅਮਲ ਕਰੇਗੀ।

ਸ਼੍ਰੀ ਡਿਪਟੀ ਸਪੀਕਰ : ਰਾਜਾ ਨਰਿੰਦਰ ਸਿੰਘ ।

**Shri A. Vishwanathan :** On a Point of Order, Sir. Without imputing motive or showing any disrespect, I would request the Dy. Speaker and through him, the Speaker that we may not be as formal as the Speakers in the British Parliament are. But when the hon. Members are called upon by the Chair to speak, their courtesy titles such as Sardar; Shri or Acharya may be made use of. The way of calling upon the hon. Members now is as if they have been chums from childhood.

**Mr. Deputy Speaker :** Note of this will be taken in future.

**ਸਰਦਾਰ ਨਰਿੰਦਰ ਸਿੰਘ (ਨਾਭਾ) :** ਡਿਪਟੀ ਸਪੀਕਰ ਸਾਹਿਬ, ਸੰਸਾਰ ਵਿਚ ਅਗਰ ਕੋਈ ਵੀ ਕੰਮ ਕੀਤਾ ਜਾਵੇ ਤਾਂ ਉਸ ਦੀ ਇਕ ਪਲੈਨਿੰਗ ਹੁੰਦੀ ਹੈ । ਕਿਸੇ ਨੇ ਛੋਟਾ ਜਿਹਾ ਮਕਾਨ ਹੀ ਪਾਉਣਾ ਹੋਵੇ ਉਸ ਦੀ ਵੀ ਪਲੈਨਿੰਗ ਹੁੰਦੀ ਹੈ, ਅੰਦਾਜ਼ਾ ਹੁੰਦਾ ਹੈ, ਨਕਸ਼ਾ ਹੁੰਦਾ ਹੈ । ਅਗਰ ਕੋਈ ਕੰਮ ਸਿਵਾ ਪਲੈਨਿੰਗ ਕੀਤਾ ਜਾਵੇ ਤਾਂ ਉਹ ਨੁਕਸਾਨਦੇਹ ਸਾਬਤ ਹੁਦਾ ਹੈ । ਇਸ ਡਿਮਾਂਡ ਤੇ ਜਿੰਨੇ ਮੈਂਬਰਜ਼ ਬੋਲੇ ਹਨ, ਸਭੀ ਨੇ ਇਸ ਗੱਲ ਤੇ ਜ਼ੋਰ ਦਿਤਾ ਹੈ ਕਿ ਐਗਰੀਕਲਚਰ ਦਾ ਮਹਿਕਮਾ ਬੜਾ ਜ਼ਰੂਰੀ ਹੈ, ਖੇਤੀ ਬਾੜੀ ਸਿਵਾ ਗੁਜ਼ਾਰਾ ਨਹੀਂ । ਅਜ ਅਸੀਂ ਭਿਖਾਰੀ ਦੀ ਤਰ੍ਹਾਂ ਬਾਹਰਲੇ ਦੇਸ਼ਾਂ ਪਾਸੋਂ ਅੰਨ ਮੰਗਦੇ ਹਾਂ, ਆਪ ਪੈਦਾ ਨਹੀਂ ਕਰ ਸਕਦੇ । ਇਸ ਬਾਰੇ ਅਸੀਂ ਕੋਸ਼ਿਸ਼ ਕੀਤੀ ਹੈ ਮਗਰ ਫਿਰ ਵੀ ਇਹ ਹਾਲਤ ਹੈ ਤਾਂ ਇਸ ਦੀ ਕੀ ਵਜ੍ਹਾ ਹੈ ਕਿ ਅੰਨ ਦੀ ਪੈਦਾਵਾਰ ਨਹੀਂ ਵਧੀ । ਕਾਰਨ ਸਿੰਪਲ ਹੈ ਕਿ ਇਸ ਕੰਮ ਵਿਚ ਪਲੈਨਿੰਗ ਨਹੀਂ ਹੈ । ਨਾ ਤਾਂ ਸਰਕਾਰ ਅਤੇ ਨਾ ਹੀ ਕਿਸਾਨ ਇਸ ਪਖ ਵਲ ਧਿਆਨ ਦੇਂਦਾ ਹੈ । ਜਿਸ ਢੰਗ ਨਾਲ ਕਿਸਾਨ ਦੇ ਬਜ਼ੁਰਗ ਖੇਤੀ ਕਰਦੇ ਆਏ ਉਹ ਖੇਤੀ ਨਹੀਂ ਸੀ । ਉਹ ਜ਼ਮੀਨ ਵਿਚ 6 ਮਹੀਨੇ ਫਸਲ ਬੀਜ ਦਿੰਦਾ ਸੀ ਅਤੇ ਫਿਰ ਉਹ ਜ਼ਮੀਨ ਖਾਲੀ ਰਹਿੰਦੀ ਸੀ ਅਤੇ ਆਪਣੀ ਸ਼ਕਤੀ ਰੀਕੂਪ ਕਰ ਲੈਂਦੀ ਸੀ । ਤਦ ਅਗਲੀ ਫਸਲ ਬੀਜਦਾ ਸੀ । ਉਸ ਸਟੇਜ ਤੋਂ ਬਾਅਦ ਦੋ ਫਸਲਾਂ ਬੀਜਣ ਲਗ ਪਿਆ ਅਤੇ ਹੁਣ ਉਸ ਨੇ ਇਨਟੈਂਸਿਵ ਕਲਟੀਵੇਸ਼ਨ ਨਾਲ 3 ਫਸਲਾਂ ਉਗਾਉਣ ਦੀ ਲੋੜ ਮਹਿਸੂਸ ਕੀਤੀ ਹੈ । ਇਸ ਦੀ ਜ਼ਰੂਰਤ ਜ਼ਿਮੀਂਦਾਰ ਨੇ ਮਹਿਸੂਸ ਕੀਤੀ ਹੈ ਗਵਰਨਮੈਂਟ ਨੇ ਉਸ ਦੀ ਕੋਈ ਮਦਦ ਨਹੀਂ ਕੀਤੀ । ਕਿਸਾਨ ਐਗਰੀਕਲਚਰ ਤੇ ਨਿਰਭਰ ਹਨ ਉਨ੍ਹਾਂ ਦਾ ਹੋਰ ਕੋਈ ਕਿਤਾ ਨਹੀਂ । ਸੈਨਸਸ ਫਿਗਰਜ਼ ਤੋਂ ਜੋ ਵਾਕਫ਼ੀ ਮਿਲੇਗੀ ਉਹ ਇਹ ਹੋਵੇਗੀ ਕਿ ਇਸ ਕਿੱਤੇ ਦਾ ਕਰਨ ਵਾਲਾ ਕੋਈ ਆਦਮੀ ਚਿੱਟੇ ਕਪੜੇ ਨਹੀਂ ਪਹਿਨ ਸਕਦਾ, ਆਪਣੇ ਬੱਚੇ ਨੂੰ ਚੰਗੀ ਤਲੀਮ ਨਹੀਂ ਦੇ ਸਕਦਾ, ਮੋਟਰ ਕਾਰ ਤਾਂ ਇਕ ਪਾਸੇ ਮੋਟਰ ਸਾਈਕਲ ਨਹੀਂ ਰਖ ਸਕਦਾ । ਸਰਕਾਰ ਵੀ ਇਸ ਗੱਲ ਨੂੰ ਜਾਣਦੀ ਹੈ ਕਿ ਜ਼ਮੀਨ ਬਾਰ ਜੋ ਨਾਹਰਾ ਸਰਕਾਰ ਨੇ ਲਾਇਆ ਉਹ ਬਿਲਕੁਲ ਝੂਠਾ ਅਤੇ ਐਕਸਪਲਾਇਟੇਸ਼ਨ ਦਾ ਸੀ । ਜ਼ਮੀਨ ਤੋਂ ਪ੍ਰੈਸ਼ਰ ਘਟ ਕਰਨ ਦੀ ਕਿਸੇ ਤਰ੍ਹਾਂ ਦੀ ਕੋਸ਼ਿਸ਼ ਸਰਕਾਰ ਨੇ ਨਹੀਂ ਕੀਤੀ । ਹਰ ਆਦਮੀ ਨੇ ਕਿਹਾ ਕਿ ਮੈਨੂੰ ਜ਼ਮੀਨ ਮਿਲ ਜਾਵੇ । ਅਗਰ ਇਸੇ ਤਰ੍ਹਾਂ ਜ਼ਮੀਨ ਤੇ ਬੋਝ ਵਧਦਾ ਰਿਹਾ ਤਾਂ ਹਣ ਜੋ 30 ਏਕੜ ਤੇ ਸੀਲਿੰਗ ਮੁਕੱਰਰ ਕੀਤੀ ਹੈ ਇਹ ਘਟ ਕੇ 5 ਏਕੜ ਰਹਿ ਜਾਵੇਗੀ । ਔਲਾਦ ਤਾਂ ਵਧਦੀ ਹੀ ਰਹਿਣੀ ਹੈ ਅਤੇ ਇਸ ਕਰਕੇ ਜ਼ਮੀਨ ਵੀ ਵੰਡਦੀ ਹੀ ਰਹਿਣੀ ਹੈ । ਸੋ ਕਿਸੇ ਦਿਨ ਇਕ ਇਕ ਏਕੜ ਦੀ ਮਲਕੀਅਤ ਰਹਿ ਜਾਣੀ ਹੈ । (ਵਿਘਨ) ਇਸ ਤਰ੍ਹਾਂ ਦੀ ਜ਼ਮੀਨ ਦੇ ਮਾਲਕ ਆਪਣੇ ਲਈ ਹੀ ਅੰਨ ਉਗਾ ਸਕਣਗੇ । ਫਰੈਗਮੈਨਟੇਸ਼ਨ ਬਾਰੇ ਨਹੀਂ ਸੋਚਿਆ ਗਿਆ । ਐਗਰੀਕਲਚਰਲ ਪ੍ਰੋਡਿਊਸ ਦੇ ਭਾ ਤਦ ਮੁਕੱਰਰ ਹੁਦੇ ਹਨ ਜਦੋਂ ਫ਼ਸਲ

ਮਾਰਕਿਟ ਵਿਚ ਆ ਜਾਂਦੀ ਹੈ । ਸਰਕਾਰ ਦਾ ਜੋ ਨੁਮਾਇੰਦਾ ਕਣਕ ਮੰਡੀ ਵਿਚ ਆ ਗਈ ਹੈ, ਹੁਣ ਇਸ ਦਾ ਭਾ ਮੁਕੱਰਰ ਕਰ ਲਉ । ਮਗਰ ਕੀ ਕ੍ਰਾਈਟੀਰੀਆ ਹੈ ਜਿਸ ਤੇ ਕਦੇ ਕੁਝ ਤੇ ਕਦੇ ਕੁਝ ਭਾ ਮੁਕੱਰਰ ਕੀਤਾ ਜਾਂਦਾ ਹੈ । ਮੈਂ ਬੜਾ ਮਸ਼ਕੂਰ ਹੋਵਾਂਗਾ ਅਗਰ ਵਜ਼ੀਰ ਸਾਹਬ ਡੀਬੇਟ ਵਾਈਂਡ ਅਪ ਕਰਨ ਲਗੇ ਉਹ ਕ੍ਰਾਈਟਿਰੀਅਨ ਦਸਣ ਜਿਸ ਅਨੁਸਾਰ 72 ਤੋਂ 85 ਰੁਪਏ ਫ਼ੀ ਕੁਵਿੰਟਲ ਮੁਕੱਰਰ ਕੀਤਾ ਗਿਆ । ਮੇਰਾ ਖਿਆਲ ਹੈ ਕਿ ਇਨ੍ਹਾਂ ਨੇ ਕਿਸਾਨ ਦੀ ਲੋੜ ਦੀਆਂ ਚੀਜ਼ਾਂ ਜਿਵੇਂ ਫ਼ਰਟੇਲਾਈਜ਼ਰ ਹੈ ਦੇ ਰੇਟਸ ਵਿਚ ਰਾਈਜ਼ ਨੂੰ ਜ਼ੇਰ ਗੌਰ ਨਹੀਂ ਲਿਆਂਦਾ ਹੋਣਾ । ਇਹ ਨਹੀਂ ਦੇਖਿਆ ਹੋਣਾ ਕਿ ਟਰੈਕਟਰ ਦੀ ਕੀਮਤ ਕਿੰਨੇ ਪਰਸੈਂਟ ਵਧੀ ਹੈ, ਡੀਜ਼ਲ ਅਤੇ ਸਪੇਅਰ ਪਾਰਟਸ ਦੀ ਕੀਮਤ ਕਿੰਨੇ ਪਰਸੈਂਟ ਵਧੀ ਹੈ । ਡੰਗਰ, ਦਵਾਈਆਂ, ਕਪੜਾ ਆਦਿ ਕਿੰਨਾ ਮਹਿੰਗਾ ਹੋਇਆ ਹੈ । ਅਗਰ ਇਹ ਗੱਲਾਂ ਖਿਆਲ ਵਿਚ ਰਖਦੇ ਤਾਂ ਭਾ ਬਾਰੇ ਦੁਬਾਰਾ ਸੋਚਦੇ ।

ਜਿਥੋਂ ਤਕ ਸੈਲਫ਼ ਸਫ਼ੀਸ਼ੈਂਸੀ ਇਨ ਫੂਡ ਦਾ ਤੱਲਕ ਹੈ ਮੇਰਾ ਖਿਆਲ ਹੈ ਕਿ ਅਸੀਂ ਇਕ ਸਾਲ ਵਿਚ ਇਹ ਪ੍ਰਾਪਤ ਕਰ ਸਕਦੇ ਹਾਂ, ਮਗਰ ਇਸ ਲਈ ਐਗਰੀਕਲਚਰ ਦੀ ਪਲੈਨਿੰਗ ਕਰਨੀ ਪਵੇਗੀ । ਸਾਨੂੰ ਇਹ ਨਹੀਂ ਪਤਾ ਕਿ ਕਿੰਨੀ ਜ਼ਮੀਨ ਕਣਕ ਥਲੇ ਹੋਵੇ ਤਾਂ ਇਥੇ ਸੈਲਫ਼ ਸਫ਼ੀਸ਼ੈਂਸੀ ਹੋ ਸਕਦੀ ਹੈ । ਹਾਂ ਇਹ ਅੰਕੜੇ ਜ਼ਰੂਰ ਦਿੰਦੇ ਹਨ ਕਿ ਇੰਨੇ ਏਕੜ ਜ਼ਮੀਨ ਮੈਕਸੀਕਨ ਵੀਟ ਥਲੇ ਹੋਵੇਗੀ । ਜਦੋਂ ਪੁਛੋ ਤਾਂ ਕੋਈ ਜ਼ਿੰਮੇਵਾਰ ਅਫ਼ਸਰ ਜਾਂ ਵਜ਼ੀਰ ਸਾਹਿਬ ਇਹ ਸਟੇਟਮੈਂਟ ਦੇ ਦਿੰਦੇ ਹਨ ਕਿ ਇਸ ਬਾਰ ਬੰਪਰ ਕ੍ਰਾਪ ਹੋ ਰਹੀ ਹੈ । ਭਾਵੇਂ ਘਰ ਆਉਂਦੀ ਨੂੰ ਗੜੇ ਆਦਿ ਖਰਾਬ ਕਰ ਦੇਣ । ਉਨ੍ਹਾਂ ਨੇ ਕਾਰ ਵਿਚ ਜਾਂਦੇ ਹੋਏ ਦੋ ਚਾਰ ਖੇਤ ਚੰਗੇ ਸੜਕ ਦੇ ਕੰਢੇ ਦੇਖ ਲਏ ਤਾਂ ਕ੍ਰਾਪ ਬੰਪਰ ਹੋ ਗਈ । ਅਸੀਂ ਹਾਲੇ ਗੱਡੇ ਤੋਂ ਉਪਰ ਨਹੀਂ ਉਠੇ ਤੇ ਨਕਲ ਅਸੀਂ ਕਰਦੇ ਹਾਂ ਅਮਰੀਕਾ ਅਤੇ ਰਸ਼ੀਆ ਦੀ । ਮਗਰ ਇਹ ਨਹੀਂ ਅਸੀਂ ਦੇਖਦੇ ਕਿ ਉਹ ਆਪਣੀ ਪਲੈਨਿੰਗ ਕਿਸ ਤਰ੍ਹਾਂ ਕਰਦੇ ਹਨ । ਉਹ ਪਹਿਲਾਂ ਤਹਿ ਕਰਦੇ ਹਨ ਕਿ ਫਲਾਂ ਫ਼ਸਲ ਥਲੇ ਇਤਨੀ ਜ਼ਮੀਨ ਹੋਵੇਗੀ, ਹਾੜੀ ਇੰਨੀ, ਸੌਣੀ ਇੰਨੀ, ਕਣਕ ਇੰਨੀ ਅਤੇ ਆਲੂ ਇੰਨੀ ਜ਼ਮੀਨ ਵਿਚ ਬੀਜਿਆ ਜਾਵੇਗਾ । ਇਥੇ ਇਸ ਤਰ੍ਹਾਂ ਦਾ ਕੋਈ ਅੰਦਾਜ਼ਾ ਨਹੀਂ । ਇਥੇ ਜੋ ਸਟੈਟਿਸਟੀਕਲ ਐਬਸਟਰੈਕਟ ਬਣਦਾ ਹੈ ਉਸ ਵਿਚ ਸਾਰੀਆਂ ਬੋਗਸ ਫ਼ਿਗਰਜ਼ ਹੁੰਦੀਆਂ ਹਨ । ਲਾਈ (lie) ਦੇ ਕਿਸਮ ਦਾ ਮੰਨਿਆ ਜਾਂਦਾ ਹੈ white and black lie, ਮਗਰ ਇਹ lie ਦੀ ਤੀਸਰੀ ਕਿਸਮ ਹੈ । whiter lie, white lie ਤੋਂ ਵੀ ਉਪਰ । ਇਸ ਐਬਸਟਰੈਕਟ ਦੀਆਂ ਫ਼ਿਗਰਜ ਬਿਲਕੁਲ ਗਲਤ ਹੁੰਦੀਆਂ ਹਨ । ਮੇਰੀ ਰੀਕੁਐਸਟ ਹੈ ਕਿ ਤੁਸੀਂ ਐਕਸਪਰਟ ਦੀ ਇਕ ਕਮੇਟੀ ਬੈਠਾਉ ਜੋ ਦੇਖੇ ਕਿ ਕਿੰਨੀ ਜ਼ਮੀਨ ਸਾਡੇ ਪਾਸ ਕਾਬਲੇਕਾਸ਼ਤ ਹੈ ਅਤੇ ਜੋ ਦਸੇ ਕਿ ਇੰਨੀ ਜ਼ਮੀਨ ਵਿਚ ਇਹ ਫਸਲ ਉਗਾਈ ਜਾਵੇ ਤਾਂ ਇਕ ਸਾਲ ਵਿਚ ਅਸੀਂ ਸੈਲਫ ਸਫ਼ੀਸ਼ੈਂਟ ਹੋ ਜਾਵਾਂਗੇ । ਹੁਣੇ ਜਥੇਦਾਰ ਜੀ ਨੇ ਕਿਹਾ ਕਿ ਐਗਰੀਕਲਚਰ ਦੇ ਮਹਿਕਮੇ ਦਾ ਹੀ ਇਕ ਵਜ਼ੀਰ ਹੋਣਾ ਚਾਹੀਦਾ ਹੈ । ਅਗਰ ਐਗਰੀਕਲਚਰ ਦਾ ਮਹਿਕਮਾਂ ਇਕ ਵਜ਼ੀਰ ਪਾਸ ਅਤੇ ਨਹਿਰਾਂ ਦਾ ਦੂਜੇ ਪਾਸ ਹੋਵੇਗਾ ਤਾਂ ਦੋਵਾਂ ਮਹਿਕਮਿਆਂ ਵਿਚ ਤਾਲਮੇਲ ਨਹੀਂ ਹੋ ਸਕੇਗਾ । ਅਗਰ ਅਜ ਕਿਸੇ ਜ਼ਮੀਨ ਨੂੰ ਜਦ ਪਾਣੀ ਲਗਦਾ ਹੈ, ਤੁਸੀਂ ਪਾਸ ਖੜ੍ਹੇ ਹੋ ਜਾਵੋ, ਭਾਵੇਂ ਉਹ ਰੇਤਲੀ ਹੈ, ਡਾਕਰ ਹੈ, ਜਾਂ ਕਿਸੇ ਹੋਰ ਕਿਸਮ ਦੀ ਜ਼ਮੀਨ ਹੈ ਤਾਂ ਉਸ ਬਾਰੇ ਯਾਰਡ ਸਟਿਕ ਮਹਿਕਮੇ ਕੋਲ ਕੀ ਹੈ ? ਇਨ੍ਹਾਂ ਆਊਟਲੈਟਸ ਨੂੰ ਜ਼ਿਆਦਾ ਕਰਨ ਨਾਲ ਆਬ-ਪ੍ਰਾਸ਼ੀ ਹੋ ਸਕਦੀ ਹੈ । ਪਰ ਇਹ ਨਹੀਂ ਪੁਛਿਆ ਕਿ ਜ਼ਮੀਨ ਕਿਹੋ ਜੇਹੀ ਹੈ । ਰੇਤਲੀ ਹੈ,

[ਸਰਦਾਰ ਨਰਿੰਦਰ ਸਿੰਘ]

ਡਾਕਰ ਹੈ ਜਾਂ ਡੁੱਬਣੇ ਵਾਲੀ ਹੈ । ਜ਼ਮੀਨ ਕਿਹੋ ਜੇਹੀ ਹੈ । ਕੀ ਯਾਰਡ-ਸਟਿਕ ਹੈ । ਫਿਰ ਪਤਾ ਹੋਵੇ ਕਿ ਇਹ ਮੋਘੇ ਨਾਲ ਐਨੀ ਜ਼ਮੀਨ ਨੂੰ ਪਾਣੀ ਦਿਤਾ ਜਾ ਸਕਦਾ ਹੈ ਐਨਾ ਕਮਾਂਡਿਡ ਏਰੀਆ ਹੈ । ਪਰ ਹੁੰਦਾ ਇਹ ਹੈ ਕਿ ਖਾਲ ਗਿਲੀ ਕਰ ਦਿਤੀ ਤੇ ਇਹ ਨਹੀਂ ਵੇਖਿਆ ਕਿ ਸਿਰੇ ਤੇ ਪਾਣੀ ਗਿਆ ਵੀ ਹੈ ਜਾਂ ਨਹੀਂ । ਤੇ ਪਟਵਾਰੀ ਨੇ ਕਾਗਜ਼ਾਂ ਵਿਚ ਦਰਜ ਕਰਾਇਆ ਕਿ ਪਾਣੀ ਦਿਤਾ ਗਿਆ ਤੇ ਇਸ ਤਰ੍ਹਾਂ ਮਾਮਲਾ ਵਸੂਲ ਕਰ ਲਿਆ । ਇਸ ਤੋਂ ਸਾਫ਼ ਜ਼ਾਹਰ ਹੈ ਕਿ ਕਿਸੇ ਪਲਾਨਿੰਗ ਨਾਲ ਕੰਮ ਨਹੀਂ ਕੀਤਾ ਗਿਆ । ਇਰੀਗੇਸ਼ਨ ਦੇ ਮਾਮਲੇ ਵਿਚ ਪਲਾਨਿੰਗ ਨਾਕਸ ਤੇ ਗ਼ਲਤ ਸੀ । ਇਸ ਦੇ ਨਾਲ ਹੀ ਇਹ ਵੀ ਕਹਾਂਗਾ ਕਿ ਇਸ ਵੇਲੇ ਐਗਰੀਕਲਚਰ ਦਾ ਸੈਚੂਏਸ਼ਨ ਪੁਆਇੰਟ ਆ ਗਿਆ ਹੈ । ਇਹ ਗੱਲ ਸਾਰਿਆਂ ਨੂੰ ਪਤਾ ਹੈ ਕਿ ਸੰਸਾਰ ਵਿਚ ਕੋਈ ਵੀ ਆਦਮੀ ਇਨਸੈਨਟਿਵ ਤੋਂ ਬਿਨਾਂ ਕਮ ਨਹੀਂ ਕਰਦਾ । ਬਥੇਰਾ ਸਬ-ਸਿਡੀ ਦੇ ਕੇ ਦੇਖ ਲਈ । ਪੈਪਸੂ ਸਰਕਾਰ ਵਿਚ 1250 ਰੁਪਏ ਤਾਂ ਨਿਰੀ ਸਬਸਿਡੀ ਹੀ ਸੀ । ਸਬਸਿਡੀ ਇਸ ਲਈ ਸੀ ਕਿ ਇੰਜਨ ਲਾ ਲਉ ਫਿਰ ਵੀ ਗਰੋ ਮੋਰ ਫੂਡ ਨਾਕਾਮਯਾਬ ਹੋਈ। ਡਿਪਾਰਟਮੈਂਟ ਵਲੋਂ ਟਿਊਬਵੈਲਜ਼ ਬੋਰ ਕਰਕੇ ਦਿਤੇ ਗਏ ਜਿਥੇ ਟੱਰਕ ਫਸ ਗਿਆ ਉਚੀ ਥਾਂ ਵੇਖ ਕੇ ਬੋਰ ਕਰਾਇਆ । ਬਿਨਾਂ ਇਹ ਵੇਖੇ ਦੇ ਕਿ ਏਰੀਆ ਇਸ ਥਲੇ ਕਿੰਨਾ ਕਮਾਂਡ ਹੋਵੇਗਾ। ਸਰਕਾਰੀ ਬੋਰ ਹੋਏ ਪਰ ਫੇਲ੍ਹ ਹੋ ਗਏ । ਪਰ ਜਾਂਚ ਪੜਤਾਲ ਨਹੀਂ ਕੀਤੀ ਗਈ ਕਿ ਕਿਉਂ ਬੋਰ ਫੇਲ ਹੋਏ । ਇਸ ਦਾ ਕਾਰਨ ਇਹ ਸੀ ਕਿ ਪਲੈਨਿੰਗ ਕੋਈ ਨਹੀਂ ਸੀ ।

**श्री उपाध्यक्ष :** सरदार नरेन्द्र सिंह जी, प्लानिंग के लिए तो बड़े बड़े Commission बने हुए हैं । (Addressing S. Narinder Singh : Big Commissions have been formed for planning.) (हँसी)

**ਸਰਦਾਰ ਨਰਿੰਦਰ ਸਿੰਘ :** ਪਲਾਨਿੰਗ ਕਮਿਸ਼ਨ ਬਾਰੇ ਤਾਂ ਤੁਸੀਂ ਸਾਰੇ ਜਾਣਦੇ ਹੀ ਹੋ ਕਿ ਕੌਣ ਕੌਣ ਮੈਂਬਰ ਬਣਦਾ ਹੈ ਅਤੇ ਕਿਸ ਤਰ੍ਹਾਂ ਬਣਦਾ ਹੈ । ਮੇਰਾ ਖ਼ਿਆਲ ਹੈ ਕਿ ਸਾਨੂੰ ਉਨ੍ਹਾਂ ਤੇ ਇਸ ਸਮੇਂ ਨੁਕਤਾ ਚੀਨੀ ਨਹੀਂ ਕਰਨੀ ਚਾਹੀਦੀ ਕਿ ਕਿਸ ਤਰ੍ਹਾਂ ਮੈਂਬਰ ਬਣਦੇ ਹਨ। ਪਲਾਨਿੰਗ ਕਮਿਸ਼ਨ ਨੂੰ ਅਗਰ ਗਊਸ਼ਾਲਾ ਕਿਹਾ ਜਾਵੇ ਤਾਂ ਮੌਜ਼ੂੰ ਹੋਵੇਗਾ ।

ਪਰ ਇਥੇ ਮੈਂ ਇਹ ਗੱਲ ਪੁਆਇੰਟ ਆਊਟ ਕਰਨਾ ਚਾਹੁੰਦਾ ਹਾਂ ਕਿ ਸਾਨੂੰ ਸੈਂਟਰ ਪਾਸ ਜ਼ੋਰ ਦੇਣਾ ਚਾਹੀਦਾ ਹੈ ਵਧੇਰੇ ਐਲੋਕੇਸ਼ਨ ਕਰਾਉਣ ਦੀ।

ਜਿਥੋਂ ਤਕ ਕਮਿਊਨਿਟੀ ਡਿਵੈਲਪਮੈਂਟ ਦਾ ਤਾਅਲੁਕ ਹੈ ਮੈਂ ਇਹ ਸਮਝਦਾ ਹਾਂ ਕਿ ਇਸ ਦਾ ਇਕ ਖਾਸ ਪਰਪਜ਼ ਸੀ ਜਦ ਇਸ ਮਹਿਕਮੇ ਨੂੰ ਸੈਟ ਅਪ ਕੀਤਾ ਗਿਆ । ਅਤੇ ਮੇਨ ਪਰਪਜ਼ ਇਹ ਸੀ ਕਿ ਜ਼ਿਮੀਂਦਾਰ ਦੀ ਆਊਟ ਲੁਕ ਚੇਂਜ ਕੀਤੀ ਜਾਵੇ ਅਤੇ ਜ਼ਿਮੀਂਦਾਰ ਦਾ ਸਟੈਂਡਰਡ ਆਫ ਲਿਵਿੰਗ ਉਚਾ ਕੀਤਾ ਜਾਵੇ । ਇਹ ਗੱਲ ਮਾਰਕ ਕਰਨ ਵਾਲੀ ਹੈ ਕਿ ਜਿੰਨੀ ਤੁਸੀਂ ਰੂਰਲ ਏਰੀਆਜ਼ ਵਿਚ ਪ੍ਰਾਗਰੈਸ ਦੇਖ ਰਹੇ ਹੋ, ਇਹ ਕਮਪੈਰੇਟਿਵਲੀ ਇਸ ਡਿਪਾਰਟਮੈਂਟ ਨੇ ਜ਼ਿਆਦਾ ਕੀਤੀ ਹੈ । ਜ਼ਿਮੀਂਦਾਰ ਨੂੰ ਪ੍ਰੇਰਨਾ ਬੀ.ਡੀ.ਓ. ਦੀ ਮਿਲੀ ਕਿ ਫਾਰਮੀ ਕਣਕ ਬੀਜ ਲੈ, ਤੇ ਫਲਾਂ ਕਿਸਮ ਦਾ ਵਰਤ ਲੈ । ਇਹ ਖੇਤ ਕਮਾਦ ਲਈ ਚੰਗਾ ਹੈ, ਸਬਸਿਡੀ ਲੈ ਲੈ । ਸੀਮੈਂਟ ਦੀਆਂ ਦੋ ਬੋਰੀਆਂ ਦਿਤੀਆਂ ਤੇ ਨਾਲ ਰੇਹ ਦਾ ਥੈਲਾ ਚੁਕਾ ਦਿਤਾ ਕਿ ਤੇਰੇ ਘਰ ਸਾਵੇਂ ਪਲਾਟ ਹੈ ਉਸ ਨੂੰ ਬੀਜ ਲੈ । ਬਲਦ ਪਾਲਣ ਦਾ ਢੰਗ ਦਸ ਦਿਤਾ । ਬੀਜ ਦੀ ਸਮਝ ਪਾ ਦਿਤੀ ।

ਇਹ ਸਭ ਕਮਿਊਨਿਟੀ ਡੀਵੈਲਪਮੈਂਟ ਦੇ ਮਹਿਕਮੇ ਦੀ ਬਰਕਤ ਹੈ । ਤੇ ਫਿਰ ਅੱਜ ਇਹ ਹਾਲਤ ਹੋਈ ਕਿ ਰੇਹ ਦੀ ਮੰਗ ਬਹੁਤ ਵਧ ਗਈ ਤੇ ਬਲੈਕ ਸ਼ੁਰੂ ਹੋ ਗਈ, ਕਿਉਂਕਿ ਆਉਂਦੀ ਥੋੜੀ ਸੀ । ਰੇਹ ਲਈ ਪ੍ਰੇਰਨਾ ਇਸ ਸਹਿਕਮੇ ਨੇ ਦਿਤੀ । ਫਿਰ ਕੀ ਕਾਰਨ ਹੈ ਕਿ ਇਸ ਨੂੰ ਤੋੜਨ ਦੀ ਸੋਚ ਕੀਤੀ ਜਾ ਰਹੀ ਹੈ । ਹੋ ਸਕਦਾ ਹੈ ਕੋਈ ਬੀ.ਡੀ.ਓ. ਮਾੜਾ ਹੋਵੇ ਪਰ ਉਸ ਦੇ ਕਸੂਰ ਬਦਲੇ ਸਾਰੇ ਮਹਿਕਮੇ ਨੂੰ ਸਕਰੈਪ ਨਹੀਂ ਕਰਨਾ ਚਾਹੀਦਾ । ਇਹ ਠੀਕ ਹੈ ਕਿ ਇਸ ਮਹਿਕਮੇ ਨੂੰ ਪਾਲੇਟੀਸ਼ਨਜ਼ ਦਾ ਮਹਿਕਮਾ ਕਿਹਾ ਜਾਂਦਾ ਸੀ ਤੇ ਬੀ.ਡੀ.ਓਜ਼. ਦੀਆਂ ਪੋਸਟਾਂ ਨੂੰ ਪਬਲਿਕ ਸਰਵਿਸ ਕਮਿਸ਼ਨ ਦੇ ਪਰਵਿਉ ਤੋਂ ਬਾਹਰ ਕਢ ਦਿਤਾ ਗਿਆ ਸੀ । ਅਤੇ ਇਹ ਦੇਖਿਆ ਨਹੀ ਸੀ ਜਾਂਦਾ ਕਿ ਬੀ.ਡੀ.ਓ. ਬਣਨ ਵਾਲਾ ਬੀ.ਐਸ.ਸੀ. ਐਗਰੀਕਲਚਰ ਵੀ ਹੈ ਜਾਂ ਨਹੀਂ ਜਿਸ ਦੇ ਬਾਪ ਦਾਦਾ ਨੇ ਕਈ ਦੇਸ਼ਾਂ ਦੀ ਖਿਦਮਤ ਕੀਤੀ ਵੀ ਸੀ ਕਿ ਨਹੀਂ, ਪੁਲਿਟੀਕਲ ਸਫਰਰ ਦੀ ਬਿਨਾ ਤੇ ਉਸ ਨੂੰ ਬੀ. ਡੀ. ਓ. ਬਣਾ ਦਿਤਾ ਜਾਂਦਾ ਰਿਹਾ ਤੇ ਇਥੇ ਭਰਤੀ ਕਰ ਲਿਆ ਮੈਂ ਇਸ ਨੂੰ ਪੁਲੀਟੀਕਲ ਕੁਰਪਸ਼ਨ ਹੀ ਕਹਾਂਗਾ । ਪਰ ਇਹ ਸਾਰੀ ਗੱਲ ਦੇ ਹੁੰਦੇ ਜੇਕਰ ਕੁਝ ਬੀ.ਡੀ.ਓਜ਼. ਇਸ਼ ਤਰ੍ਹਾਂ ਦੇ ਬਣ ਜਾਣ ਤਾਂ ਇਸ ਸਾਰੇ ਮਹਿਕਮੇ ਨੂੰ ਬਦਨਾਮ ਨਹੀਂ ਕਰਨਾ ਚਾਹੀਦਾ ।

ਇਕ ਗੱਲ ਤਾਂ ਮੰਨਣੀ ਪਏਗੀ ਕਿ ਬੀ.ਡੀ.ਓ. ਦੇ ਹੋਣ ਨਾਲ ਤੇ ਕਮਿਊਨਿਟੀ ਡਿਵੈਲਪ-ਮੈਂਟ ਦੀ ਵਜ੍ਹਾ ਨਾਲ ਜ਼ਿਮੀਂਦਾਰ ਦੀ ਹਾਲਤ ਅਗੇ ਨਾਲੋਂ ਬੇਹਤਰ ਹੋਈ ਹੈ । ਬੀ.ਡੀ.ਓ. ਨੂੰ ਮੈਂ ਅਫਸਰ ਨਹੀਂ ਸਮਝਦਾ ਵਰਕਰ ਸਮਝਦਾ ਹਾਂ । ਹੋਰ ਕੋਈ ਅਫਸਰ ਜ਼ਿਲਾ ਪੱਧਰ ਤੇ ਜਾਂ ਤਸੀਲ ਪੱਧਰ ਤੇ ਇਹੋ ਜਿਹਾਂ ਨਹੀਂ । ਮੈਂ ਕੁਰਪਟ ਅਫ਼ਸਰਾਂ ਦੀ ਗੱਲ ਨਹੀਂ ਕਰਦਾ । ਬੀ ਡੀ.ਓ. ਕੰਮ ਕਰਨ ਵਾਲੇ ਅਫਸਰ ਨੇ ਅਤੇ ਇਹ ਉਹ ਅਫਸਰ ਹੈ ਜਿਹੜਾ ਖਾਲ ਤੇ ਬਹਿ ਕੇ ਜਟ ਨਾਲ ਗੱਲ ਕਰਦਾ ਹੈ । ਉਸਦੀਆਂ ਮੁਸ਼ਕਲਾਂ ਸੁਣਦਾ ਹੈ । ਕੀ ਕਦੇ ਇਸ ਤਰ੍ਹਾਂ ਕਿਸੇ ਥਾਣੇਦਾਰ ਨੇ ਬਹਿ ਕੇ ਕੀਤਾ ਹੈ ਜਾਂ ਤਸੀਲਦਾਰ ਨੂੰ ਕਿਤੇ ਜੱਟ ਨਾਲ ਬੈਠੇ ਵੇਖਿਆ ਜੇ । (ਵਿਘਨ)

**श्री उपाध्यक्ष :** मैं ने तो कभी किसी अफसर को इस तरह बात करते नहीं देखा । (I have never seen any such officer talking to them as such.)

**ਸਰਦਾਰ ਨਰਿੰਦਰ ਸਿੰਘ :** ਡਿਪਟੀ ਸਪੀਕਰ ਸਾਹਿਬ, ਜੇ ਕਰ ਇਹ ਚੇਅਰ ਤੇ ਰੀਮਾਰਕ ਨਾ ਸਮਝਿਆ ਜਾਵੇ ਤਾਂ ਮੈਂ ਇਹ ਕਹਾਂ ਕਿ ਤੁਹਾਡੇ ਦਰਸ਼ਨ ਤਾਂ ਇਲੈਕਸ਼ਨ ਸਮੇਂ ਹੀ ਹੁੰਦੇ ਹਨ । ਤੁਹਾਡਾ ਬਹੁਤ ਸਮਾਂ ਵਲੈਤ ਵਿਚ ਹੀ ਗੁਜ਼ਰ ਜਾਂਦਾ ਹੈ (ਹਾਸਾ) ।

ਥਾਨੇਦਾਰ ਦਾ ਉਹ ਹਾਲ ਹੈ ਕਿ ਉਹ ਸਮਝਦਾ ਹੈ ਜਟ ਨੂੰ, ਬੇਰੀ ਨੂੰ ਜਿਨੇ ਵਧ ਛਿੜਰ ਮਾਰੋ ਵਧ ਬੇਰ ਝੜਦੇ ਨੇ । ਇਸ ਲਈ ਮੈਂ ਬੇਨਤੀ ਕਰਾਂਗਾ ਕਿ ਥਾਨੇਦਾਰ ਦੀ ਤੇ ਤਸੀਲਦਾਰ ਦੀ ਸੋਚ ਵਖਰੀ ਹੈ ਤੇ ਉਸ ਨੂੰ ਆਪਣੀ ਸੋਚ ਬਦਲਣ ਦੀ ਲੋੜ ਹੈ । ਇਹ ਨਹੀਂ ਕਿ ਇਕ ਬੀ.ਡੀ.ਓ. ਕਿਸੇ ਵਜ਼ੀਰ ਦੇ ਖਿਲਾਫ ਲੜਕੇ ਇਲੈਕਸ਼ਨ ਜਿਤ ਲਏ ਤੇ ਉਸ ਮਹਿਕਮੇ ਨੂੰ ਤੋੜ ਦਿਤਾ ਜਾਵੇ ਜਿਸ ਨਕ ਤੇ ਮੱਖੀ ਬਹਿ ਗਈ ਉਸ ਨੱਕ ਨੂੰ ਵਢ ਦੇਣਾ ਕੋਈ ਸਿਆਣਪ ਨਹੀਂ ।

ਬੀ.ਡੀ.ਓ. ਤਾਂ ਇਕ ਕੋਆਰਡੀਨੇਟਿੰਗ ਬਾਡੀ ਹੈ ਅਤੇ ਇਸੇ ਮਹਿਕਮੇ ਦੇ ਜ਼ਰੀਏ ਜਟ ਆਪਣੀਆਂ ਤਕਲੀਫ਼ਾਂ ਦੂਰ ਕਰਦਾ ਹੈ । ਥਾਨੇਦਾਰ ਤੰਗ ਕਰਦਾ ਹੈ ਤਾਂ ਬੀ. ਡੀ. ਓ. ਪਾਸ ਆਉਂਦਾ ਹੈ । ਇਸ ਪੱਖ ਵਿਚ ਬੀ.ਡੀ.ਓ. ਥੋੜਾ ਬਹੁਤ ਪਾਲੀਟਿਕਸ ਦਾ ਕੰਮ ਵੀ ਕਰਦਾ ਹੈ

[ਸਰਦਾਰ ਨਰਿੰਦਰ ਸਿੰਘ]

in his interest ਉਹ ਜਟ ਨੂੰ ਸਿਕਿਉਰਿਟੀ ਦੇ ਦਿੰਦਾ ਹੈ ! ਜਟ ਵਿਚ ਬੀ.ਡੀ.ਓ. ਇਕ ਕਾਨਫੀਡੈਂਸ ਭਰਦਾ ਹੈ। ਥਾਨੇਦਾਰ ਕੋਲ ਉਹ ਜਾ ਨਹੀਂ ਸਕਦਾ। ਤਸੀਲਦਾਰ ਉਸ ਨੂੰ ਦੂਰ ਹਟਾ ਦਿੰਦਾ ਹੈ। ਡਿਸਟ੍ਰਿਕਟ ਲੈਵਲ ਤੇ ਜਦ ਮੀਟਿੰਗਾਂ ਹੁੰਦੀਆਂ ਹਨ ਤਾਂ ਜਟ ਦਾ ਕੇਸ ਬੀ.ਡੀ.ਓ. ਪਲੀਡ ਕਰਦਾ ਹੈ। ਇਹ ਕੁਆਰਡੀਨੇਸ਼ਨ ਉਹ ਕਰਦਾ ਹੈ। ਉਸਦੀਆਂ ਤਕਲੀਫਾਂ ਪੇਸ਼ ਕਰਦਾ ਹੈ। ਕਦੇ ਐਸ.ਡੀ.ਐਮ. ਜਾਂ ਤਸੀਲਦਾਰ ਜਾਂ ਥਾਨੇਦਾਰ ਨੇ ਇਸ ਤਰ੍ਹਾਂ ਨਹੀਂ ਕੀਤਾ ਜੱਟ ਲਈ। ਇਸ ਲਈ ਮੇਰੀ ਅਪਣੀ ਸਰਕਾਰ ਅਗੇ ਬੇਨਤੀ ਹੈ ਕਿ ਇਸ ਵਿਚਾਰ ਤੇ ਦੁਬਾਰਾ ਗੌਰ ਕੀਤੀ ਜਾਵੇ ਕਿ ਕਮਿਊਨਿਟੀ ਡਿਵੈਲਪਮੈਂਟ ਦੇ ਬਜਟ ਨੂੰ ਹਟਾਇਆ ਜਾਵੇ ਜਾਂ ਨਹੀਂ। ਉਸਦੇ ਨਾਲ ਹੀ ਇਹ ਵੀ ਵਿਚਾਰ ਕਰਨਾ ਚਾਹੀਦਾ ਹੈ ਕਿ ਇਸ ਕਮਿਊਨਿਟੀ ਡਿਵੈਲਪਮੈਂਟ ਦਾ ਸਾਰਾ ਖਰਚ 75% ਸੈਂਟਰਲ ਗੌਰਮਿੰਟ ਦਿੰਦੀ ਹੈ ਤੇ 25% ਇਨ੍ਹਾਂ ਨੂੰ ਕੋਲੋਂ ਦੇਣਾ ਪੈਣਾ ਹੈ। ਜੇਕਰ ਇਸ ਨੂੰ ਬੰਦ ਕਰੋਗੇ ਤਾਂ ਸੈਂਟਰ ਦਾ ਸ਼ੇਅਰ ਵੀ ਗਵਾ ਲਉਗੇ। ਬਜਟ ਤਾਂ ਪਹਿਲੇ ਹੀ ਡਿਫਿਸਟ ਹੈ।

ਦੂਜੀ ਬੇਨਤੀ ਮੇਰੀ ਇਹ ਹੈ ਕਿ ਫਰਟੇਲਾਇਜ਼ਰ ਪੰਜਾਬ ਵਿਚ ਬੀ.ਡੀ.ਓ. ਤੇ ਹੋਰਨਾਂ ਦੀ ਪ੍ਰੇਰਨਾ ਨਾਲ ਅਪਨਾ ਲਿਆ। ਤੇ ਉਸ ਨੂੰ ਸਮਝ ਆ ਗਈ ਕਿ ਕਿਹੜੀ ਖਾਦ ਕਿਸ ਖੇਤੀ ਲਈ ਚਾਹੀਦੀ ਹੈ ਅਮੋਨੀਆ ਸਲਫੇਟ, ਜਾਂ ਫਾਸਫੇਟ ਕੈਲਸੀਅਮ ਜਾਂ ਫਾਸਫੇਟ ਨਾਇਟਰੇਟ ਪਰ ਹੁਣ ਜੋ ਇਸ ਦੀ ਕਮਪੋਜ਼ੀਸ਼ਨ ਹੈ ਉਹ ਡਿਫੈਕਟਿਵ ਸਪਲਾਈ ਕੀਤੀ ਜਾ ਰਹੀ ਹੈ। ਰੇਤਾ ਭਰ ਕੇ ਜ਼ਿਮੀਂਦਾਰ ਨੂੰ ਦੇ ਦਿਤਾ ਜਾਂਦਾ ਹੈ। ਇਸ ਨੂੰ ਪਤਾ ਨਹੀਂ ਕਿ ਸਟੈਂਡਰਡ ਸਟਰੈਂਥ ਹੁੰਦੀ ਵੀ ਹੈ ਕਿ ਨਹੀਂ। ਇਸ ਨੂੰ ਚੈਕਅਪ ਕਰਨ ਦਾ ਸਰਕਾਰ ਵਲੋਂ ਪੂਰਾ ਇੰਤਜ਼ਾਮ ਹੋਣਾ ਚਾਹੀਦਾ ਹੈ।

**Mr. Deputy Speaker** : Kindly wind up.

**ਸਰਦਾਰ ਨਰਿੰਦਰ ਸਿੰਘ** : ਸਰਕਾਰ ਸੁਤੀ ਨੂੰ ਅਸਲ ਵਿਚ ਜਾਗ ਬਹੁਤ ਦੇਰ ਬਾਦ ਆਉਂਦੀ ਹੈ। ਬਾਰਸ਼ਾਂ ਦੋ ਸਾਲ ਨਹੀਂ ਹੋਈਆਂ ਸੋਕੇ ਦੇ ਹਾਲਾਤ ਰਹੇ ਤੇ ਇਨ੍ਹਾਂ ਨੂੰ ਡਰੇਨੇਜ ਦਾ ਮਸਲਾ ਭੁਲ ਗਿਆ। ਤੇ ਯਾਦ ਆਵੇਗੀ ਜਦ ਪਿੰਡਾਂ ਵਿਚ ਗੱਲ ਗੱਲ ਪਾਣੀ ਹੋ ਗਿਆ। ਇਹ ਠੀਕ ਹੈ ਕਿ ਪੋਲੀਟੀਕਲ ਤੌਰ ਤੇ ਡਰੇਨਜ਼ ਕਢੀਆਂ ਗਈਆਂ ਹਨ। ਮੇਰਾ ਖੇਤ ਹੈ ਤਾਂ ਇਸ ਵਿਚੋਂ ਡਰੇਨ ਲੰਘ ਜਾਵੇਗੀ ਤੇ ਜੇਕਰ ਹੋਰ ਕਿਸੇ ਦਾ ਹੈ ਤਾਂ ਰੁਕ ਜਾਏਗੀ।

**श्री उपाध्यक्ष** : यह तो तुम्हारी सरकार है। (This is your own Government.)

**ਸਰਦਾਰ ਨਰਿੰਦਰ ਸਿੰਘ** : ਮੈਂ ਸੱਚ ਬੋਲ ਰਿਹਾ ਹਾਂ ਸੱਚ ਕਹਿਣ ਨੂੰ ਸ਼ਰਮ ਨਹੀਂ। ਧੀ ਨੂੰ ਕਹਿੰਦਾ ਹੈ ਨੂੰਹ ਸਮਝੇ ਜਾਂਦੀ ਹੈ। ਪਹਿਲੀ ਸਰਕਾਰ ਇਹ ਕਰਦੀ ਰਹੀ ਹੈ ਕਿ ਡਰੇਨਜ਼ ਚੇਂਜ ਹੁੰਦੀਆਂ ਰਹੀਆਂ। ਪੋਲੀਟੀਕਲ ਤੌਰ ਤੇ ਐਲਾਈਨਮੈਂਟਸ ਬਦਲਦੀਆਂ ਰਹੀਆਂ ਹਨ। ਤੁਸੀਂ ਨਕਸ਼ੇ ਮੰਗਵਾ ਕੇ ਦੇਖੋ। ਇਕ ਪਰੈਫਰੈਂਸ ਤੇ ਦੋ ਦੋ ਤਿੰਨ ਤਿੰਨ ਲਾਈਨਜ਼ ਹਨ। ਮੈਂ ਇਸ ਲਈ ਬੇਨਤੀ ਕਰਾਂਗਾ ਕਿ ਇਸ ਗ਼ਲਤ ਰਸਤੇ ਨੂੰ ਇਹ ਸਰਕਾਰ ਛਡ ਦੇਵੇ।

ਇਸ ਤੋਂ ਅਗੇ, ਡਿਪਟੀ ਸਪੀਕਰ ਸਾਹਿਬ, ਮੈਂ ਕਹਾਂਗਾ ਕਿ ਜਿਹੜੀ ਕਮਿਊਨਿਟੀ ਉਠਦੀ ਹੈ ਉਹ ਚੀਫ ਮਿਨਿਸਟਰ ਕੋਲ ਪਹੁੰਚ ਜਾਂਦੀ ਹੈ ਕਿ ਸਾਨੂੰ ਬੈਕਵਰਡ ਡਿਕਲੇਅਰ ਕਰ ਦਿਓ। ਅਜ ਕਲ ਫਾਰਵਰਡ ਹਰ ਕੋਈ ਜਾਣ ਨੂੰ ਚਾਹੁੰਦਾ ਹੈ ਪਰ ਇਹ ਕਹਿੰਦੇ ਹਨ ਬੈਕਵਰਡ ਕਰ

ਦਿਉ ਕਿਉਂਕਿ ਰਿਆਇਤਾਂ ਜੋ ਮਿਲਦੀਆਂ ਹਨ । ਦਸਾਂ ਦਿਨਾਂ ਨੂੰ ਕਹਿਣ ਗੇ ਸ਼ਡੂਲਡ ਕਾਸਟ ਕਰ ਦਿਉ । ਨੈਗੇਟਿਵ ਰੇਸ ਹੈ । ਇਸ ਦਾ ਕਾਰਨ ਸਿਰਫ ਇਹ ਹੈ ਕਿ ਰਐਤਾਂ ਮਿਲਣ । ਮੈਂ ਕਹਾਂਗਾ ਕਿ ਇਹ ਸੀਲਿੰਗ ਇਨਕਮ ਤੇ ਨਹੀਂ ਕੰਮ ਤੇ ਹੈ । ਪ੍ਰੋਫੈਸ਼ਨ ਤੇ ਹੈ, ਸੀਲਿੰਗ ਇਨਕਮ ਤੇ ਹੋਣੀ ਚਾਹੀਦੀ ਹੈ । ਸਰਦਾਰ ਪ੍ਰਤਾਪ ਸਿੰਘ ਨੇ ਇਕ ਗੱਲ ਚੰਗੀ ਕੀਤੀ ਸੀ ਕਿ ਜਿਸ ਦੀ ਇਨਕਮ ਸਾਲ ਦੀ 1800 ਤੋਂ ਘਟ ਹੈ ਉਹ ਬੈਕਵਰਡ ਹੈ । ਇਸ ਤਰ੍ਹਾਂ ਹੀ ਹੁਣ ਵੀ ਹੋਣਾ ਚਾਹੀਦਾ ਹੈ ।

ਜੇ ਵੇਖਿਆ ਜਾਵੇ ਤਾਂ ਸਾਲ ਵਿਚ ਕਿਸਾਨ ਨੂੰ ਬਚਦਾ ਵੀ ਕੀ ਹੈ । ਜ਼ਿਮੀਂਦਾਰ ਦਾ ਸਾਰੇ ਦਾ ਸਾਰਾ ਟੱਬਰ ਦਿਨ ਭਰ ਨੀਵਾਂ ਹੋ, ਦਾਤੀ ਖੁਰਪਾ ਹਥ ਵਿਚ ਫੜੀਂ ਕੱਖ-ਪੱਠੇ ਕੁਤਰਦਾ ਫਿਰਦਾ ਰਹਿੰਦਾ ਹੈ । (ਵਿਘਨ)

**ਸ਼੍ਰੀ ਡਿਪਟੀ ਸਪੀਕਰ** : ਰਾਜਾ ਜੀ, ਨੀਵਾਂ ਹੋਣ ਵਿਚ ਹੀ ਅਨੰਦ ਰਹਿੰਦਾ ਹੈ । (Raja ji, humility brings happiness.) (ਹਾਸਾ)

**ਸਰਦਾਰ ਨਰਿੰਦਰ ਸਿੰਘ** : ਆਖਿਰ ਵਿਚ ਮੈਂ ਹੋਰ ਕੁਝ ਨਾ ਕਹਿੰਦਾ ਹੋਇਆ ਇਹੋ ਕਹਾਂਗਾ ਕਿ ਸੀਲਿੰਗ ਜਿਹੜੀ ਹੋਣੀ ਚਾਹੀਦੀ ਹੈ, ਬੈਕਵਰਡ ਏਰੀਆ ਜਾਂ ਕਿਸੇ ਬੈਕਵਰਡ ਕਮਿਊਨਟੀ ਦੇ ਲਿਹਾਜ਼ ਨਾਲ ਨਹੀਂ ਹੋਣੀ ਚਾਹੀਦੀ ਇਹ ਇਨਕਮ ਦੇ ਲਿਹਾਜ਼ ਨਾਲ ਹੋਣੀ ਚਾਹੀਦੀ ਹੈ ।

**ਸਰਦਾਰ ਹਰਬੰਸ ਸਿੰਘ ਸਿੱਧੂ** (ਰਾਮਪੁਰਾ ਫੂਲ) : ਡਿਪਟੀ ਸਪੀਕਰ ਸਾਹਿਬ, ਅੱਜ ਅਸੀਂ ਐਗਰੀ-ਕਲਚਰ ਦੀ ਡੀਮਾਂਡ ਤੇ ਵਿਚਾਰ ਕਰ ਰਹੇ ਹਾਂ । ਪਿਛਲੀ ਸਰਕਾਰ ਨੇ ਹੁਣ ਤੱਕ ਕਾਫੀ ਰੁਪਿਅ ਐਗਰੀਕਲਚਰ ਦੇ ਵਾਧੇ ਤੇ ਖਰਚ ਕੀਤਾ ਹੈ । ਇਹ ਉਨ੍ਹਾਂ ਅੰਕੜਿਆਂ ਤੋਂ ਜ਼ਾਹਰ ਹੁੰਦੀ ਹੈ ਜਿਹੜ ਉਨ੍ਹਾਂ ਨੇ ਆਪਣੀ ਰਿਪੋਰਟ ਦੇ ਵਿਚ ਦੱਸੇ ਹਨ । ਉਹ ਕਹਿੰਦੇ ਹਨ ਕਿ ਅਨਾਜ ਦੀ ਉਪਜ ਦੇ ਵਿਚ 46% ਦਾ ਵਾਧਾ ਹੋਇਆ ਹੈ । ਜਿਥੋਂ ਤੱਕ ਇਨਟੈਨਸਿਵ ਕਲਟੀਵੇਸ਼ਨ ਦਾ ਸਵਾਲ ਹੈ ਉਨ੍ਹਾਂ ਦਾ ਕਹਿਣਾ ਹੈ ਕਿ ਹੁਣ ਤੱਕ 92% ਕਰ ਸਕੇ ਹਨ ਸੈਂਟ ਪਰ ਸੈਂਟ ਕਰਨ ਵਿਚ ਉਹ ਨਾਕਾਮਿਆਬ ਰਹੇ ਹਨ । ਇਰੀਗੇਸ਼ਨ ਦੇ ਸਬੰਧ ਵਿਚ ਪਹਿਲਾਂ ਮੈ ਇਕ ਦੋ ਗੱਲਾਂ ਕਰਨੀਆਂ ਚਾਹੁੰਦਾ ਹਾਂ । ਜ਼ਿਮੀਂਦਾਰ ਇਤਨੀ ਮੇਹਨਤ ਕਰਕੇ ਬਿਜਾਈ ਕਰਾਂਉਂਦਾ ਹੈ ਪਰ ਜਦੋਂ ਉਸ ਨੂੰ ਵੇਲੇ ਸਿਰ ਪਾਣੀ ਨਹੀਂ ਮਿਲਦਾ ਤਾਂ ਉਸ ਦੀ ਸਾਰੀ ਦੀ ਸਾਰੀ ਮੇਹਨਤ ਜ਼ਾਇਆ ਚਲੀ ਜਾਂਦੀ ਹੈ । ਜਿਸ ਵੇਲੇ ਬੰਦੀ ਦਾ ਹੁਕਮ ਹੋਵੇ ਉਹ ਨਹਿਰ ਦੇ ਮਹਿਕਮੇ ਵਾਲੇ ਜੇ ਦੂਸਰੇ ਮਾਲ ਦੇ ਮਹਿਕਮੇ ਦੇ ਅਫਸਰਾਂ ਨਾਲ ਮਿਲ ਕੇ ਬੰਦੀ ਕਰਿਆ ਕਰਨ ਤਾਂ ਵਕਤ ਤੇ ਬੰਦੀ ਹੋ ਜਾਣ ਨਾਲ ਕਿਸੇ ਦਾ ਵੀ ਕੋਈ ਨੁਕਸਾਨ ਨਾ ਹੋਵੇ । ਉਹ ਟਾਈਮ ਤੇ ਬੰਦੀ ਕਰਿਆ ਕਰਨ ਤਾਂ ਜ਼ਿਮੀਂਦਾਰ ਉਸ ਨੁਕਸਾਨ ਤੋਂ ਬਚ ਸਕਦਾ ਹੈ । ਇਸ ਤੋਂ ਇਲਾਵਾ ਇਰੀਗੇਸ਼ਨ ਦੇ ਮਹਿਕਮੇ ਦੇ ਜਿਹੜੇ ਕਾਨੂੰਨ ਹਨ ਉਹ ਬੜੀ ਦੇਰ ਤੋਂ ਪਿਛਲੇ ਹੀ ਚਲੇ ਆਉਂਦੇ ਹਨ । ਹੁਣ ਤੱਕ ਇਨ੍ਹਾਂ ਦੇ ਵਿਚ ਕੋਈ ਚੇਂਜ ਨਹੀਂ ਆਈ । ਇਕ ਛੋਟੀ ਜੇਹੀ ਗੱਲ ਵਾਸਤੇ ਵੀ ਉਨ੍ਹਾਂ ਵਿਚਾਰਿਆਂ ਨੂੰ ਲਟਕਨਾ ਪੈਂਦਾ ਹੈ । ਜਿਸ ਦਾ ਨਤੀਜਾ ਇਹ ਹੁੰਦਾ ਹੈ ਕਿ ਜ਼ਿਮੀਂਦਾਰ ਦਾ ਬਹੁਤਾ ਵਕਤ ਜਿਹੜਾ ਉਪਜ ਦੇ ਵਾਧੇ ਤੇ ਖਰਚ ਹੋਣਾ ਸੀ ਉਹ ਫੇਰੇ ਟੋਰੇ ਵਿਚ ਹੀ ਲੰਘ ਜਾਂਦਾ ਹੈ । ਇਸ ਤਰ੍ਹਾਂ ਬਹੁਤ ਸਾਰੀ ਜ਼ਮੀਨ ਕਲਟੀਵੇਸ਼ਨ ਤੋਂ ਬਗੈਰ ਹੀ ਰਹਿ ਜਾਂਦੀ ਹੈ ।

(ਵਿਘਨ)

**चौधरी बलबीर सिंह** : स्पीकर साहिब, चौधरी सुंदर सिंह इधर से होकर फलोर क्रास कर गये हैं ।

**Mr. Speaker** : I shall ask Chaudhri Sunder Singh not to do so in future.

**ਸਰਦਾਰ ਹਰਬੰਸ ਸਿੰਘ ਸਿੱਧੂ** : ਮੈਂ ਅਰਜ਼ ਕਰ ਰਿਹਾ ਸੀ ਕਿ ਜਿਤਨੀ ਦੇਰ ਤੱਕ ਮਹਿਕਮਾ ਨਹਿਰ ਦੇ ਕਾਨੂੰਨ ਬਦਲਦੇ ਨਹੀਂ ਉਤਨੀ ਦੇਰ ਤੱਕ ਇਹ ਦੋਵੇਂ ਮਹਿਕਮਿਆਂ ਦਾ ਕੰਮ ਸਹੀ ਚਲ ਨਹੀਂ ਸਕਦਾ । ਅੱਜ ਜੇ ਕੋਈ ਵੀ ਫੈਸਲਾ ਕਰਦੇ ਹਨ ਤਾਂ ਕਲ੍ਹ ਨੂੰ ਕੋਈ ਨਾ ਕੋਈ ਪੁਲੀਟੀਕਲ ਪ੍ਰੈਸ਼ਰ ਰਾਹੀਂ ਜਾਂ ਹੋਰ ਕਿਸੇ ਤਰੀਕੇ ਰਾਹੀਂ ਇਹ ਬਦਲੀ ਕਰ ਦਿੰਦੇ ਹਨ । ਪਤਾ ਨਹੀਂ ਇਨ੍ਹਾਂ ਦੇ ਕਾਨੂੰਨ ਕੀ ਹਨ, ਘੜੀ ਦੀ ਘੜੀ ਵਿਚ ਇਕ ਦੂਸਰੇ ਤੇ ਓਵਰ ਰਾਈਡ ਕਰਨ ਦੀ ਕੋਸ਼ਿਸ਼ ਕੀਤੀ ਜਾਂਦੀ ਹੈ । ਇਹ ਮਹਿਕਮਾ ਇਕ ਹੋਣਾ ਚਾਹੀਦਾ ਹੈ, ਇਨ੍ਹਾਂ ਨੂੰ ਇਖਤਿਆਰ ਜੁਰਮਾਨੇ ਦਾ ਹੋਵੇ, ਜਿਹੜਾ ਕੋਈ ਗੈਰ ਕਾਨੂੰਨੀ ਗੱਲ ਕਰੇ ਉਸ ਨੂੰ ਸਜ਼ਾ ਦੇਣ ਦਾ ਇਖਤਿਆਰ ਹੋਵੇ । ਲੋਕੀਂ ਪਾਣੀ ਦੇਣ ਦੀ ਖਾਤਰ ਤੱਕ ਨਹਿਰ ਦੇ ਮਹਿਕਮਿਆਂ ਦੇ ਬੰਦਿਆਂ ਦੇ ਮਗਰ ਮਗਰ ਫਿਰਦੇ ਹਨ ਪਰ ਉਨ੍ਹਾਂ ਨੂੰ ਵਕਤ ਸਿਰ ਪਾਣੀ ਨਹੀਂ ਮਿਲਦਾ । ਫਸਲ ਦਾ ਜੁਦਾ ਨੁਕਸਾਨ ਹੁੰਦਾ ਹੈ ਅਤੇ ਜ਼ਿਮੀਂਦਾਰ ਦਾ ਵਕਤ ਅਡ ਜ਼ਾਇਆ ਹੁੰਦਾ ਹੈ । ਸਰਕਾਰ ਨੂੰ ਚਾਹੀਦੀ ਹੈ ਕਿ ਥਾਰਾ ਬੰਦੀ ਕਾਇਮ ਕੀਤੀ ਜਾਵੇ ਤਾਂ ਜੋ ਸਹੀ ਮਾਨਿਆ ਵਿਚ ਪਾਣੀ ਦੀ ਵੇਸਟੇਜ ਬਚਾਈ ਜਾ ਸਕੇ ਅਤੇ ਵਕਤ ਸਿਰ ਸਪਲਾਈ ਕੀਤੀ ਜਾ ਸਕੇ ।

ਦੂਸਰੀ ਗੱਲ ਜੋ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਉਹ ਇਹ ਹੈ ਕਿ ਇਕ ਪਾਸੇ ਤਾਂ ਐਗਰੀਕਲਚਰ ਡੀਵੈਲਪਮੈਂਟ ਦੀਆਂ ਗੱਲਾਂ ਕਰਦੇ ਹਾਂ ਦੂਸਰੇ ਪਾਸੇ, ਅਨਾਜ ਦੀ ਥੁੜ ਨੂੰ ਪੂਰਾ ਕਰਨ ਵਾਸਤੇ ਨਵੇਂ ਤੋਂ ਨਵੇਂ ਯਤਨ ਕਰਦੇ ਹਾਂ । ਪਰ ਜਿਹੜਾ ਜ਼ਿਮੀਂਦਾਰ ਇਸ ਕੰਮ ਦਾ ਮੋਢੀ ਹੈ–ਕਰਤਾ ਧਰਤਾ ਹੈ ਉਸ ਨੂੰ ਪੂਰਾ ਇਵਜ਼ਾਨਾ ਉਸ ਦੀ ਮੇਹਨਤ ਦਾ ਦੇਣ ਤੋਂ ਸੰਕੋਚ ਵੀ ਕਰਦੇ ਹਾਂ । 95 ਰੁਪਏ ਕੁਇੰਟਲ ਜਦੋਂ ਆਮ ਮੰਡੀਆਂ ਵਿਚ ਕਣਕ ਵਿਕਦੀ ਹੋਵੇ ਤਾਂ ਸਰਕਾਰ ਨੇ ਉਸ ਜ਼ਿਮੀਂਦਾਰ ਦੀ ਮਿਹਨਤ ਦਾ ਕੋਈ ਖ਼ਿਆਲ ਨਹੀਂ ਕੀਤਾ ਅਤੇ ਇਸ ਦਾ ਰੇਟ 72 ਤੋਂ 85 ਰੁਪਏ ਤੱਕ ਫਿਕਸ ਕਰ ਦਿੱਤਾ । ਮੈਂ ਸਮਝਦਾ ਹਾਂ ਇਤਨੀ ਰਕਮ ਵਿਚ ਜ਼ਿਮੀਂਦਾਰ ਦੀ ਮਿਹਨਤ ਦਾ ਪੂਰਾ ਇਵਜ਼ਾਨਾ ਵੀ ਨਹੀਂ ਮਿਲਦਾ । ਕਿਸਾਨ ਦੇ ਗਾੜ੍ਹੇ ਪਸੀਨੇ ਦੀ ਕਮਾਈ ਦਾ ਇਵਜ਼ਾਨਾ ਉਸ ਨੂੰ ਜ਼ਰੂਰ ਮਿਲਣਾ ਚਾਹੀਦਾ ਹੈ । ਜਿਤਨਾ ਚਿਰ ਕਿਸਾਨ ਨੂੰ ਆਪਣਾ ਅਤੇ ਆਪਣੇ ਬਾਲ ਬੱਚੇ ਦੇ ਪੇਟ ਪਾਲਣ ਦੇ ਲਈ ਪੂਰਾ ਅਨਾਜ ਨਹੀਂ ਮਿਲਣਾ ਉਹ ਕਿਵੇਂ ਤੁਹਾਡੀ ਪ੍ਰੋਡਕਸ਼ਨ ਦੇ ਵਧਾਉਣ ਵਲ ਧਿਆਨ ਦੇ ਸਕਦਾ ਹੈ । ਜਿਵੇਂ ਇਕ ਸ਼ਾਇਰ ਨੇ ਸਚ ਕਿਹਾ ਹੈ ਕਿ :—

ਜਿਸ ਖੇਤ ਸੇ ਦਹਿਕਾਂ ਕੋ ਮੁਯਸਰ ਨਾ ਹੋ ਰੋਟੀ,<br>ਉਸ ਖੇਤ ਕੇ ਹਰ ਗੋਸ਼ਾਏ ਖਿਰਮਨ ਕੋ ਜਲਾ ਦੋ ।

ਜਦੋਂ ਤਕ ਉਸ ਨੂੰ ਉਸ ਦੀ ਮੇਹਨਤ ਦਾ ਇਵਜ਼ਾਨਾ ਨਹੀਂ ਮਿਲਦਾ ਉਹ ਅਨਾਜ ਦੀ ਉਪਜ ਦੇ ਵਾਧੇ ਵਲ ਧਿਆਨ ਹੀ ਨਹੀਂ ਦੇ ਸਕਦਾ......।

**ਸ੍ਰੀ ਡਿਪਟੀ ਸਪੀਕਰ** : ਸਿੱਧੂ ਸਾਹਿਬ, ਜਿਥੇ ਇਹ ਕਿਹਾ ਹੈ ਉਥੇ ਇਹ ਵੀ ਕਿਹਾ ਹੈ ਕਿ "ਉਠੋ ਮੇਰੀ ਦੁਨੀਆ ਕੇ ਗ਼ਰੀਬੋਂ ਕੋ ਜਗਾ ਦੋ" । (Addressing Shri Sidhu : The hon. Member has omitted the line that follows the couplet quoted by him i.e. '*Utho meri Dunya ke gharibon ko jaga do.*)

**ਸਰਦਾਰ ਹਰਬੰਸ ਸਿੰਘ ਸਿੱਧੂ :** ਮੈਂ ਇਸ ਤੇ ਵੀ ਆਉਂਦਾ ਹਾਂ । ਪਿੰਡਾਂ ਦੇ ਵਿਚ ਨਵੀਂ ਜ਼ਮੀਨ ਇਤਨੀ ਵੇਸਟ ਪਈ ਹੈ ਕਿ ਜਿਸ ਨੂੰ ਵਾਹੀ ਯੋਗ ਬਣਾ ਕੇ ਅਨਾਜ ਦੀ ਕਮੀ ਨੂੰ ਦੂਰ ਕੀਤਾ ਜਾ ਸਕਦਾ ਹੈ । ਕਲਟੀਵੇਸ਼ਨ ਦੇ ਲਈ ਬਲਾਕ ਲੈਵਲ ਤੇ ਬੁਲਡੋਜ਼ਰ ਸਪਲਾਈ ਕੀਤੇ ਜਾਣ ਜਿਸ ਨਾਲ ਖੇਤੀ ਯੋਗ ਜ਼ਮੀਨ ਬਣਾ ਕੇ ਉਸ ਤੋਂ ਪੈਦਾਵਾਰ ਦੇ ਵਿਚ ਵਾਧਾ ਕੀਤਾ ਜਾਵੇ । ਜਦੋਂ ਤੱਕ ਜ਼ਿਮੀਂਦਾਰ ਨੂੰ ਸਹੂਲਤਾਂ ਨਹੀਂ ਮਿਲਦੀਆਂ ਉਦੋਂ ਤੱਕ ਜ਼ਿਮੀਂਦਾਰ ਇਸ ਪਾਸੇ ਕੋਈ ਤੱਰਕੀ ਨਹੀਂ ਦਿਖਾ ਸਕਦਾ ।

(ਪੰਡਿਤ ਮੋਹਨ ਲਾਲ, ਜਿਹੜੇ ਕਿ ਪੈਨਲ ਆਫ ਚੇਅਰ ਮੈਨਦੇ ਮੈਂਬਰ ਹਨ, ਇਸ ਮੌਕੇ ਪ੍ਰਧਾਨਗੀ ਕਰਨ ਲੱਗੇ ।)

ਮੈਂ ਅਰਜ਼ ਕਰਾਂਗਾ ਕਿ ਜਦੋਂ ਟਿਊਬਵੈਲ ਲਾਉਣ ਦੀ ਕਿਸੇ ਨੂੰ ਇਜਾਜ਼ਤ ਦਿੱਤੀ ਜਾਵੇ ਤਾਂ ਡਿਜ਼ਰਵਿੰਗ ਉਮੀਦਵਾਰ ਨੂੰ ਹੋਣੀ ਚਾਹੀਦੀ ਹੈ । ਇਸ ਤਰ੍ਹਾਂ ਆਲਾ ਕਿਸਮ ਦਾ ਬੀਜ ਸਸਤੇ ਰੇਟ ਤੇ ਜ਼ਿਮੀਂਦਾਰ ਨੂੰ ਦਿੱਤਾ ਜਾਵੇ, ਜਿਵੇਂ ਮਿਸਾਲ ਦੇ ਤੌਰ ਤੇ ਸ: ਹਰਚਦ ਸਿੰਘ ਨੇ ਆਪਣਾ ਬੀਜ ਫਾਰਮ ਬਣਾਇਆ ਹੈ ਉਹ ਜਿਸ ਭਾਓ ਚਾਹੇ ਆਪਣਾ ਬੀਜ ਵੇਚੇ ਹੋਰ ਕਿਸੇ ਦਾ ਵਿਕਣ ਹੀ ਨਾ ਦੇਵੇ । ਸਰਕਾਰ ਨੂੰ ਸਸਤੇ ਅਤੇ ਅੱਛੇ ਤੋਂ ਅਛੇ ਬੀਜ ਦੀ ਸਪਲਾਈ ਦਾ ਖਿਆਲ ਰਖਣਾ ਚਾਹੀਦਾ ਹੈ । ਇਸੇ ਤਰ੍ਹਾਂ ਸਰਕਾਰ ਹਾਈਬਰਿਡ ਬਾਜਰੇ ਦਾ ਬੀਜ ਹਾਸਲ ਕਰਨ ਦਾ ਇੰਤਜ਼ਾਮ ਕਰੇ ਅਤੇ ਲੋਕਾਂ ਨੂੰ ਦੇਵੇ । ਜ਼ਿਮੀਂਦਾਰ ਦੀ ਪ੍ਰੋਡਕਸ਼ਨ ਵਿਚ ਤਦ ਹੀ ਵਾਧਾ ਹੋ ਸਕਦਾ ਹੈ ਜੇ ਉਸ ਨੂੰ ਸਸਤੇ ਭਾਅ ਤੇ ਬੀਜ ਮਿਲੇ ਅਤੇ ਉਸ ਦੀ ਪੈਦਾਵਾਰ ਵਾਜਬੀ ਨਿਰਖ ਤੇ ਵਿਕੇ । ਜੇ ਜ਼ਿਮੀਂਦਾਰ ਨੂੰ ਰੀਟਰਨ ਚੰਗਾ ਮਿਲੇਗਾ ਤਾਂ ਆਪਣੇ ਆਪ ਹੀ ਉਹ ਹੌਸਲੇ ਨਾਲ ਕੰਮ ਕਰੇਗਾ ਅਤੇ ਮੁਲਕ ਦੀ ਪੈਦਾਵਾਰ ਕਰਨ ਵਿਚ ਸਹਾਈ ਹੋਵੇਗਾ । ਐਸੇ ਕਦਮ ਚੁਕਣੇ ਚਾਹੀਦੇ ਹਨ ਕਿ ਉਸ ਨੂੰ ਪ੍ਰੋਡਕਸ਼ਨ ਦਾ ਸਹੀ ਮਾਨਿਆਂ ਵਿਚ ਇਵਜ਼ਾਨਾ ਮਿਲ ਸਕੇ । ਇਹ ਲਫ਼ਜ਼ ਕਹਿੰਦਾ ਹੋਇਆ ਚੇਅਰਮੈਨ ਸਾਹਿਬ, ਤੁਹਾਡੇ ਤੋਂ ਆਗਿਆ ਚਾਹੁੰਦਾ ਹਾਂ ।

**ਸਰਦਾਰ ਸੁਰਜੀਤ ਸਿੰਘ** (ਬਰਨਾਲਾ) **:** ਚੇਅਰਮੈਨ ਸਾਹਿਬ, ਅੱਜ ਸਾਡੇ ਸਾਹਮਣੇ ਜੋ ਮਸਲਾ ਹੈ—ਜਿਸ ਤਰ੍ਹਾਂ ਕਿ ਕਿਹਾ ਗਿਆ ਹੈ ਅਨਾਜ ਦਾ ਮਸਲਾ ਦੇਸ਼ ਦੇ ਸਾਹਮਣੇ ਬਹੁਤ ਹੀ ਜ਼ਰੂਰੀ ਮਸਲਾ ਹੈ । ਇਸ ਬਾਰੇ ਸਪੀਚਾਂ ਤਾਂ ਕਈ ਹੋਈਆਂ, ਕਈ ਲੈਕਚਰ ਦਿੱਤੇ ਗਏ ਲੇਕਿਨ ਸੁਝਾਵ ਬਹੁਤ ਘਟ ਆਏ ਹਨ । ਐਸੀ ਵੀ ਕੋਸ਼ਿਸ਼ ਕੀਤੀ ਗਈ ਕਿ ਜੋ ਮਾਹੌਲ ਬਣਿਆ ਹੋਇਆ ਸੀ ਉਸ ਨੂੰ ਖ਼ਰਾਬ ਕੀਤਾ ਜਾਵੇ—ਆਪੋਜ਼ੀਸ਼ਨ ਬੈਂਚਿਜ਼ ਵੱਲੋਂ ਇਕ ਸਾਹਿਬ ਨੇ ਕੁਝ ਤਿਖੇ ਲਫ਼ਜ਼ ਕਹੇ ਔਰ ਉਸ ਮਾਹੌਲ ਨੂੰ ਖ਼ਰਾਬ ਕਰਨ ਦੀ ਕੋਸ਼ਿਸ਼ ਕੀਤੀ ਗਈ । ਇਸ ਤਰ੍ਹਾਂ ਨਾਲ ਮੈਂ ਸਮਝਦਾ ਹਾਂ ਕਿ ਹਾਊਸ ਦਾ ਸਮਾਂ ਵੀ ਖ਼ਰਾਬ ਕੀਤਾ ਜਾਂਦਾ ਹੈ ਔਰ ਹੈਡਜ਼ ਆਫ਼ ਦੀ ਡਿਪਾਰਟਮੈਂਟ ਜਿਹੜੇ ਇਥੇ ਆਉਂਦੇ ਹਨ ਉਨ੍ਹਾਂ ਦਾ ਸਮਾਂ ਵੀ ਖ਼ਰਾਬ ਕੀਤਾ ਜਾਂਦਾ ਹੈ । ਹੁਣ ਜਿਸ ਤਰੀਕੇ ਨਾਲ ਬਾਤਚੀਤ ਚਲ ਰਹੀ ਹੈ, ਆਪ ਨੇ ਵੇਖਿਆ ਹੈ ਕਿ ਅੱਛੇ ਢੰਗ ਨਾਲ ਸੁਝਾਵ ਆ ਰਹੇ ਹਨ—ਗੌਰਮੈਂਟ ਬੈਂਚਿਜ਼ ਤੋਂ ਔਰ ਅਪੋਜ਼ੀਸ਼ਨ ਦੋਹਾਂ ਪਾਸਿਉਂ ਚੰਗੇ ਸੁਝਾਵ ਦਿਤੇ ਜਾ ਰਹੇ ਹਨ । ਮੈਂ ਆਪ ਨੂੰ ਇਹ ਅਰਜ਼ ਕਰ ਰਿਹਾ ਸੀ ਕਿ ਜਿਹੜਾ ਸਾਡ ਸਾਹਮਣ ਬੜਾ ਸੰਕਟ ਦਾ ਮਸਲਾ ਯਾਨੀ ਖ਼ੁਰਾਕ ਦਾ ਮਸਲਾ ਆਇਆ ਹੈ ਉਸ ਉਤੇ ਅਸੀਂ ਵਿਚਾਰਾਂ ਕਰਨੀਆਂ ਹਨ । ਇਸ ਸਬੰਧ ਵਿਚ ਅੱਜ ਜਿਹੜੀ ਡਿਮਾਂਡ ਹਾਊਸ ਦੇ ਸਾਹਮਣੇ ਆਈ ਹੈ ਉਸ ਉਤੇ ਵਿਚਾਰ ਕੀਤੀ ਜਾ ਰਹੀ ਹੈ । ਇਸ ਦੇ ਨਾਲ ਖ਼ੁਰਾਕ ਦਾ ਮਸਲਾ ਸਬੰਧਤ ਹੈ । ਐਗਰੀਕਲਚਰ ਬੜਾ ਵਾਈਡ ਸਬਜੈਕਟ ਹੈ । ਇਸ ਬਾਰੇ ਕੁਝ ਸੁਝਾਵ ਦੋਹਾਂ ਸਾਈਡਜ਼ ਵਲੋਂ ਆਏ ਹਨ ।

[ਸਰਦਾਰ ਸੁਰਜੀਤ ਸਿੰਘ]

ਮੈਂ ਅਪਣੇ ਵੱਲੋਂ ਕੁਝ ਸੁਝਾਵ ਦੇਣਾ ਚਾਹੁੰਦਾ ਹਾਂ। ਡਾਕਟਰ ਸਾਹਿਬ ਨੇ ਬਜਟ ਸਪੀਚ ਦੇ ਪੇਜ 12 ਉਤੇ ਜ਼ਿਕਰ ਕੀਤਾ ਹੈ ਕਿ:—

"There is little scope of expansion in the cultivated area in the Punjab since about 91% of the total cultivable area has already been brought under plough."

ਇਨ੍ਹਾਂ ਦੇ ਅੰਕੜਿਆਂ ਦੇ ਮੁਤਾਬਿਕ ਜਿਹੜਾ ਕਲਟੀਵੇਬਲ ਏਰੀਆ ਹੈ ਉਸ ਦਾ 91 ਪਰਸੈਂਟ ਇਸ ਵਕਤ ਖੇਤੀ ਦੇ ਪਰਪਜ਼ ਲਈ ਇਸਤੇਮਾਲ ਕੀਤਾ ਜਾ ਰਿਹਾ ਹੈ ਔਰ 9 ਪਰਸੈਂਟ ਰਕਬਾ ਐਸਾ ਹੈ ਜੋ ਖੇਤੀ ਦੇ ਕਾਬਲ ਹੈ ਲੇਕਿਨ ਉਸ ਉਤੇ ਖੇਤੀ ਕੀਤੀ ਨਹੀਂ ਜਾ ਰਹੀ। ਇਸ ਗੱਲ ਵੱਲ ਧਿਆਨ ਨਹੀਂ ਦਿੱਤਾ ਗਿਆ ਕਿ ਉਹ ਜਿਹੜਾ 9 ਪਰਸੈਂਟ ਰਕਬਾ ਹੈ ਅਗਰ ਉਹ ਸਾਰਾ ਨਹੀਂ ਤਾਂ ਕਮ ਅਜ਼ ਕਮ 5 ਪਰਸੈਂਟ ਰਕਬਾ ਵੀ ਖੇਤੀ ਥੱਲੇ ਲੇ ਆਈਏ ਤਾਂ ਉਸ ਦੇ ਨਾਲ ਤਕਰੀਬਨ ਢਾਈ ਲੱਖ ਟਨ ਅਨਾਜ ਜ਼ਿਆਦਾ ਪੈਦਾ ਹੋ ਸਕਦਾ ਹੈ। ਅਸੀਂ ਜੋ ਟੀਚਾ ਦਿੱਤਾ ਹੈ 46 ਲੱਖ ਟਨ ਦਾ ਇਸ ਦੇ ਵਿਚ ਇਸ ਤਰ੍ਹਾਂ ਵੀ ਵਾਧਾ ਕੀਤਾ ਜਾ ਸਕਦਾ ਹੈ।

ਇਸ ਤੋਂ ਅਲਾਵਾ ਕੁਝ ਚੀਜ਼ਾਂ ਹੋਰ ਹਨ ਜੋ ਜ਼ਰਾਇਤ ਦੇ ਨਾਲ ਸਬੰਧ ਰਖਦੀਆਂ ਹਨ। ਉਸ ਵਿਚ ਸਭ ਤੋਂ ਵਡੀ ਜ਼ਰੂਰਤ ਇਰੀਗੇਸ਼ਨ ਦੀ ਹੈ। ਜਦੋਂ ਇਰੀਗੇਸ਼ਨ ਵੱਲ ਧਿਆਨ ਕਰਦੇ ਹਾਂ ਤਾਂ ਉਸ ਦੇ ਵਿਚ ਕੇਨਾਲ ਇਰੀਗੇਸ਼ਨ ਦੇ ਨਾਲ ਨਾਲ ਟਿਊਬਵੈਲ ਇਰੀਗੇਸ਼ਨ ਵੀ ਆਉਂਦੀ ਹੈ ਜਿਥੋਂ ਤਕ ਕੇਨਾਲ ਇਰੀਗੇਸ਼ਨ ਦਾ ਤਅੱਲਕ ਹੈ, ਬਜਟ ਦੇ ਅੰਕੜੇ ਦੇਖੇ ਹਨ ਔਰ ਕੋਈ ਐਸਾ ਸਕੋਪ ਜ਼ਾਹਿਰ ਨਹੀਂ ਹੋਇਆ ਜਿਥੋਂ ਕੋਈ ਹੋਰ ਨਵੀਂ ਕੈਨਾਲ ਨਿਕਲੇ ਜਾਂ ਨਵੀਆਂ ਡਿਸਟਰੀਬਿਊਟਰੀਜ਼ ਬਣ ਸਕਣ। ਮਹਿਜ਼ ਇਸ ਬਜਟ ਵਿਚ ਰੀਪੇਅਰਜ਼ ਬਾਰੇ ਪ੍ਰੋਵੀਜ਼ਨ ਕੀਤਾ ਗਿਆ ਹੈ ਔਰ ਪ੍ਰਾਜੈਕਟਸ ਦੀ ਖਾਤਿਰ ਜੋ ਕਰਜ਼ਾ ਪਏ ਲੈਂਦੇ ਹਾਂ ਉਸ ਦੇ ਇੰਟਰੈਸਟ ਦਾ ਰੁਪਿਆ ਰਖਿਆ ਗਿਆ ਹੈ। ਤਕਰੀਬਨ ਚਾਰ ਕਰੋੜ ਰੁਪਏ ਦਾ ਪ੍ਰੋਵੀਜ਼ਨ ਇੰਟਰੈਸਟ ਦੀ ਖਾਤਿਰ ਕੀਤਾ ਗਿਆ ਹੈ। ਨਹਿਰਾਂ ਦੇ ਵਿਕਾਸ ਦੀ ਗੁੰਜ਼ਾਇਸ਼ ਨਹੀਂ ਰਖੀ ਗਈ। ਮੈਂ ਸਮਝਦਾ ਹਾਂ ਕਿ ਥੋੜ੍ਹਾ ਜੋ ਐਰਿਡ ਏਰੀਆ ਹੈ, ਜਿਸ ਦਾ ਜ਼ਿਕਰ ਆਇਆ ਹੈ, ਬਠਿੰਡਾ ਦਾ ਏਰੀਆ ਹੈ, ਕੁਛ ਸੰਗਰੂਰ ਦਾ ਔਰ ਕੁਛ ਹੋਰ ਇਲਾਕਾ ਹੈ ਉਥੇ ਅਜੇ ਤਕ ਪਾਣੀ ਨਹੀਂ ਪਹੁੰਚਿਆ। ਸਰਕਾਰ ਨੂੰ ਉਸ ਇਲਾਕੇ ਵਿਚ ਪਾਣੀ ਪਹੁੰਚਾਉਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਇਹ ਕੋਈ ਇਕ ਹੀ ਸਾਲ ਦੇ ਅੰਦਰ ਬਣਨ ਵਾਲੀਆਂ ਸਕੀਮਾਂ ਨਹੀਂ ਹੁੰਦੀਆਂ। ਅਗਰ ਇਕ ਸਾਲ ਵਿਚ ਸਕੀਮ ਬਣਨੀ ਸ਼ੁਰੂ ਹੋਵੇਗੀ ਤਾਂ ਇਕ ਦੋ ਸਾਲ ਉਸ ਨੂੰ ਪੂਰੇ ਹੁੰਦਿਆਂ ਲਗ ਜਾਂਦੇ ਹਨ। ਇਸ ਲਈ ਇਸ ਗੱਲ ਵਲ ਧਿਆਨ ਦੇਣਾ ਚਾਹੀਦਾ ਹੈ ਕਿ ਜਿਸ ਇਲਾਕੇ ਵਿਚ ਪਾਣੀ ਨਹੀਂ ਪੁੱਜਦਾ, ਲੇਕਿਨ ਪਹੁੰਚਾਇਆ ਜਾ ਸਕਦਾ ਹੈ ਉਥੇ ਪਾਣੀ ਪਹੁੰਚਾਉਣ ਦੀ ਕੋਸ਼ਿਸ਼ ਕੀਤੀ ਜਾਵੇ।

ਕੁਛ ਇਲਾਕੇ ਐਸੇ ਹਨ ਜਿੱਥੇ ਟਿਊਬ-ਵੈਲਜ਼ ਦਿੱਤੇ ਜਾ ਸਕਦੇ ਹਨ ਉਥੇ ਟਿਊਬਵੈਲਜ਼ ਨਾਲ ਸਿੰਜਾਈ ਹੋ ਸਕਦੀ ਹੈ। ਇਸ ਤੋਂ ਅਲਾਵਾ ਕੁਛ ਇਲਾਕਿਆਂ ਵਿਚ ਨਹਿਰਾਂ ਦਾ ਪਾਣੀ ਘਟ ਕਰਕੇ ਵੀ ਉਸ ਐਰਿਡ ਔਰ ਖੁਸ਼ਕ ਇਲਾਕੇ ਵਿਚ ਦਿੱਤਾ ਜਾ ਸਕਦਾ ਹੈ। ਜਿਥੋਂ ਤਕ ਟਿਊਬਵੈਲਜ਼ ਦਾ ਤੁਅੱਲਕ ਹੈ, ਮੈਂ ਅਰਜ਼ ਕਰਾਂਗਾ ਕਿ ਟਿਊਬਵੈਲਜ਼ ਕੁਛ ਇਲਾਕਿਆਂ ਵਿਚ ਲੱਗੇ। ਕੁਛ ਉਨ੍ਹਾਂ ਵਿਚੋਂ ਕਾਮਯਾਬੀ ਨਾਲ ਵੀ ਚਲਦੇ ਰਹੇ, ਹੁਣ ਵੀ ਚਲ ਰਹੇ ਹਨ ਲੇਕਿਨ ਕੁਛ ਟਿਊਬਵੈਲਜ਼ ਐਸੇ ਸਨ ਜੋ ਫ਼ੇਅਲ ਹੋ ਗਏ। ਫਿਰ ਉਸ ਇਲਾਕੇ ਵਿਚ ਇਸ ਸਬੰਧ ਵਿਚ

ਕੋਈ ਕੋਸ਼ਿਸ਼ ਨਹੀਂ ਕੀਤੀ ਗਈ ਕਿ ਮੁੜ ਬੋਰਿੰਗ ਕਰਵਾ ਕੇ ਵੇਖਿਆ ਜਾਵੇ ਇਹ ਜਾਂਚ ਕਰਨ ਲਈ ਕਿ ਕੀ ਕਾਰਨ ਹਨ ਜਿਨ੍ਹਾਂ ਕਰਕੇ ਉਹ ਡੇਅਲ ਹੋਏ ਹਨ-ਜ਼ਮੀਨ ਦਾ ਨੁਕਸ ਹੈ, ਮੈਕੇਨਿਜ਼ਮ ਦਾ ਨੁਕਸ ਹੈ ਜਾਂ ਕੀ ਨੁਕਸ ਹੈ। ਮੈਂ ਇਸ ਗੱਲ ਦੀ ਜ਼ੋਰਦਾਰ ਸ਼ਬਦਾਂ ਵਿਚ ਸਰਕਾਰ ਪਾਸ ਬੇਨਤੀ ਕਰਾਂਗਾ ਕਿ ਟਿਊਬਵੈੱਲਜ਼ ਇਰੀਗੇਸ਼ਨ ਵੱਲ ਔਰ ਇਸ ਢੰਗ ਨਾਲ ਉਨ੍ਹਾਂ ਇਲਾਕਿਆਂ ਨੂੰ ਪਾਣੀ ਪਹੁੰਚਾਉਣ ਬਾਰੇ ਖਾਸ ਤੌਰ ਤੇ ਧਿਆਨ ਦਿਤਾ ਜਾਵੇ।

ਕੁਛ ਇਲਾਕੇ ਐਸੇ ਹਨ ਜਿਨ੍ਹਾਂ ਵਿਚ ਸਰਕਾਰੀ ਟਿਊਬਵੈੱਲਜ਼ ਜਾਂ ਪ੍ਰਾਈਵੇਟ ਤੌਰ ਤੇ ਵੀ ਟਿਊਬਵੈੱਲਜ਼ ਨਹੀਂ ਲਗ ਸਕਦੇ। ਜਿਸ ਇਲਾਕੇ ਵਿਚੋਂ ਮੈਂ ਆਇਆ ਹਾਂ, ਜਿਸ ਇਲਾਕੇ ਨੂੰ ਮੈਂ ਰਿਪਰੀਜ਼ੈਂਟ ਕਰਦਾ ਹਾਂ ਉਹ ਜ਼ਿਲਾ ਸੰਗਰੂਰ ਦੀ ਬਰਨਾਲਾ ਕਾਂਸਟੀਚੁਐਂਸੀ ਹੈ। ਮਹਿਲ ਕਲਾਂ ਬਲਾਕ ਵਿਚ 53 ਪਿੰਡ ਹਨ ਔਰ 350 ਮੁਰੱਬਾ ਮੀਲ ਦਾ ਰਕਬਾ ਹੈ। ਇਸ ਸਾਰੇ ਰਕਬੇ ਵਿਚ ਅਜ ਤਕ ਬਿਜਲੀ ਦਾ ਖੰਬਾ ਕਿਸੇ ਪਿੰਡ ਵਿਚ ਨਹੀਂ ਲਗਾਇਆ ਗਿਆ ਟਿਊਬਵੈਲਜ਼ ਲਈ ਪਾਵਰ ਮਿਲਣ ਦਾ ਤਾਂ ਸਵਾਲ ਹੀ ਪੈਦਾ ਨਹੀਂ ਹੁੰਦਾ। ਐਸਾ ਕਿਉਂ ਹੁੰਦਾ ਰਿਹਾ ਹੈ ? ਕਿਉਂ ਇਸ ਤਰ੍ਹਾਂ ਦਾ ਸਲੂਕ ਉਨ੍ਹਾਂ ਲੋਕਾਂ ਨਾਲ ਹੁੰਦਾ ਰਿਹਾ ਹੈ ? ਇਸ ਦਾ ਕਾਰਨ ਕਤਅਨ ਸਮਝ ਵਿਚ ਨਹੀਂ ਆਇਆ। ਆਮ ਤੌਰ ਤੇ ਕਿਹਾ ਜਾਂਦਾ ਹੈ ਕਿ ਜਿਨ੍ਹਾਂ ਇਲਾਕਿਆਂ ਵਿਚ ਗੌਰਮੈਂਟ ਇਲੈਕਸ਼ਨਾਂ ਵਿਚ ਕਾਮਯਾਬ ਨਹੀਂ ਹੁੰਦੀ ਰਹੀ ਉਨ੍ਹਾਂ ਇਲਾਕਿਆਂ ਵਿਚ ਅਜਿਹੀਆਂ ਸਹੂਲਤਾਂ ਨਹੀਂ ਦਿੱਤੀਆਂ ਗਈਆਂ। ਲੇਕਿਨ ਮੈਂ ਅਰਜ਼ ਕਰਾਂਗਾ ਕਿ ਇਹ ਇਲਾਕਾ ਉਹ ਹੈ ਜਿੱਥੇ ਤੇ ਇਲੈਕਸ਼ਨਾਂ ਹੋਈਆਂ—ਪਿਛਲੇ ਪੰਜ ਸਾਲਾਂ ਵਿਚ ਦੋ ਬਾਈ ਇਲੈਕਸ਼ਨਾਂ ਹੋਈਆਂ, ਉਸ ਵਿਚ ਬਰਨਾਲਾ ਕਾਂਸਟੀਚੁਐਂਸੀ ਵੀ ਆਉਂਦੀ ਹੈ ਮਹਿਲ ਕਲਾਂ ਕਾਂਸਟੀਚੁਐਂਸੀ ਵੀ ਆਉਂਦੀ ਹੈ। ਉਸ ਸਮੇਂ ਪੂਰੀ ਦੀ ਪੂਰੀ ਵਜ਼ਾਰਤ ਉਸ ਇਲਾਕੇ ਵਿਚ ਕੰਮ ਕਰਦੀ ਰਹੀ ਹਫ਼ਤਾ ਹਫ਼ਤਾ ਦੋ ਦੋ ਹਫ਼ਤੇ ਚੀਫ਼ ਮਨਿਸਟਰ ਉਥੇ ਜਾ ਕੇ ਬੈਠੇ ਰਹੇ। ਪਹਿਲਾਂ ਸਰਦਾਰ ਪਰਤਾਪ ਸਿਘ ਕੈਰੋਂ ਉਥੇ ਪੂਰਾ ਇਕ ਹਫ਼ਤਾ ਰਿਹਾ ਔਰ ਉਸ ਤੋਂ ਬਾਅਦ ਕਾਮਰੇਡ ਰਾਮ ਕਿਸ਼ਨ ਇਕ ਹਫ਼ਤਾ ਬੈਠ ਕੇ ਬਾਈ ਇਲੈਕਸ਼ਨ ਲੜੀ ਉਸ ਵਕਤ ਬੜੇ ਬੜੇ ਵਾਇਦੇ ਉਸ ਇਲਾਕੇ ਦੇ ਨਾਲ ਕੀਤੇ ਗਏ ਲੇਕਿਨ ਪੂਰਾ ਇਕ ਵੀ ਨਹੀਂ ਕੀਤਾ ਗਿਆ। ਉਸ ਦੇ ਨਤੀਜੇ ਦੇ ਤੌਰ ਤੇ ਆਪ ਨੇ ਦੇਖਿਆ ਕਿ ਉਸ ਹਲਕੇ ਵਿਚ ਕਾਂਗਰਸ ਦੀ ਕੀ ਹਾਲਤ ਹੋਈ। ਜੋ ਉਥੇ ਕਾਂਗਰਸ ਦੀ ਹਾਲਤ ਹੋਈ ਉਹ ਇਸ ਕਾਰਨ ਹੋਈ ਕਿ ਉਨ੍ਹਾਂ ਨੇ ਆਪਣੇ ਵਾਇਦੇ ਪੂਰੇ ਨਹੀਂ ਕੀਤੇ ਉਨ੍ਹਾਂ ਜਗ੍ਹਾ ਜਗ੍ਹਾ ਬਿਜਲੀ ਸੁਪਲਾਈ ਕਰਨ ਦਾ ਵਾਇਦਾ ਕੀਤਾ, ਪਾਣੀ ਦੇਣ ਲਈ ਟਿਊਬਵੈਲਜ਼ ਲਗਾਉਣ ਦਾ ਵਾਇਦਾ ਕੀਤਾ ਮਗਰ ਪੂਰਾ ਕੋਈ ਵੀ ਨਹੀਂ ਕੀਤਾ। ਉਥੇ 72 ਪੋਲਿੰਗ ਸਟੇਸ਼ਨ ਬਣੇ। ਇਨ੍ਹਾਂ 72 ਪੋਲਿੰਗ ਸਟੇਸ਼ਨਾਂ ਵਿਚੋਂ ਕਿਸੇ ਵੀ ਪੋਲਿੰਗ ਸਟੇਸ਼ਨ ਵਿਚ ਕਾਂਗਰਸ ਨੂੰ ਮੈਜਾਰਟੀ ਨਹੀਂ ਮਿਲ ਸਕੀ। ਉਥੇ 14 ਹਜ਼ਾਰ ਵੋਟਾਂ ਦੇ ਨਾਲ ਕਾਂਗਰਸ ਹਾਰੀ। ਮੈਂ ਬੇਨਤੀ ਕਰ ਰਿਹਾ ਸੀ ਕਿ ਉਹ ਐਸਾ ਇਲਾਕਾ ਹੈ ਜਿਸ ਨੂੰ ਮੈਂ ਪੜ੍ਹਿਆ ਤਾਂ ਨਹੀਂ ਕਹਿੰਦਾ ਕਿਉਂ ਕਿ ਉਸ ਇਲਾਕੇ ਦੇ ਲੋਕ ਸ਼ਾਇਦ ਦੂਸਰੇ ਇਲਾਕਿਆਂ ਦੇ ਲੋਕਾਂ ਨਾਲੋਂ ਜ਼ਿਆਦਾ ਸੂਝਵਾਨ ਹਨ ਲੇਕਿਨ ਉਸ ਇਲਾਕੇ ਨੂੰ ਪਿਛਲੀ ਸਰਕਾਰ ਦੇ ਸਮੇਂ ਪਛਾੜਿਆ ਗਿਆ ਹੈ। ਇਸ ਇਲਾਕੇ ਨੂੰ ਬਹੁਤ ਸਮੇਂ ਤੋਂ ਨਜ਼ਰ ਅੰਦਾਜ਼ ਕੀਤਾ ਜਾ ਰਿਹਾ ਹੈ। ਜਦੋਂ ਪੈਪਸੂ ਪੰਜਾਬ ਵਿਚ ਸ਼ਾਮਿਲ ਹੋਇਆ ਤਾਂ ਪੰਜਾਬ ਵਾਲਿਆਂ ਨੇ ਸ਼ਾਇਦ ਇਹ ਸਮਝਿਆ ਕਿ ਜਿਸ ਤਰ੍ਹਾਂ ਕੋਈ ਫ਼ਤਿਹ ਕੀਤਾ ਹੋਇਆ ਇਲਾਕਾ ਹੁੰਦਾ ਹੈ—ਇਸ ਨੂੰ ਬਿਲਕੁਲ ਨਜ਼ਰ ਅੰਦਾਜ਼ ਕੀਤਾ ਗਿਆ। ਖਾਸ ਤੌਰ ਤੇ ਬਠਿੰਡਾ ਔਰ ਸੰਗਰੂਰ ਨੂੰ ਹਰ ਲਿਹਾਜ਼ ਨਾਲ ਨਜ਼ਰ ਅੰਦਾਜ਼ ਕੀਤਾ ਗਿਆ। ਜਦੋਂ ਪੈਪਸੂ ਕਾਇਮ ਸੀ ਉਸ ਵਕਤ ਮੈਨੂੰ ਯਾਦ ਹੈ ਕਿ ਕੁਝ ਡਿਵੈਲਪਮੈਂਟ

[ਸਰਦਾਰ ਸੁਰਜੀਤ ਸਿੰਘ]

ਸਕੀਮਾਂ ਬਣੀਆਂ । ਉਸ ਦਾ ਕਰੈਡਿਟ ਮੈਂ ਸਰਦਾਰ ਗਿਆਨ ਸਿੰਘ ਰਾੜੇਵਾਲਾ ਨੂੰ ਦਿੰਦਾ ਹਾਂ ਕਿ ਉਨ੍ਹਾਂ ਦੀ ਵਜ਼ਾਰਤ ਵੇਲੇ ਉਸ ਇਲਾਕੇ ਦੀਆਂ ਸਕੀਮਾਂ ਜ਼ਰੂਰ ਬਣੀਆਂ ਲੇਕਿਨ ਉਸ ਦੇ ਬਾਅਦ ਜਦ ਪੰਜਾਬ ਵਿਚ ਪੈਪਸੂ ਮਰਜ ਹੋ ਗਿਆ ਤਾਂ ਪਤਾ ਨਹੀਂ ਕਿ ਇਸ ਤਰ੍ਹਾਂ ਦੀਆਂ ਬਣੀਆਂ ਹੋਈਆਂ ਸਾਰੀਆਂ ਸਕੀਮਾਂ ਕਿੱਥੇ ਚਲੀਆਂ ਗਈਆਂ ! ਨਾ ਸੜਕਾਂ ਦੇ ਨਕਸ਼ੇ ਔਰ ਨਾ ਇਲੈਕਟਰਿਕ ਲਾਈਨਜ਼ ਪਰਾਜੈਕਟ ਮਿਲਦੇ ਹਨ ।

**ਚੌਧਰੀ ਬਲਬੀਰ ਸਿੰਘ :** ਉਦੋਂ ਉਹ ਅਕਾਲੀ ਸੀ । ?

**ਸਰਦਾਰ ਸੁਰਜੀਤ ਸਿੰਘ :** ਹਾਂ ਜੀ, ਉਦੋਂ ਉਹ ਅਕਾਲੀ ਸਨ ।

**ਸਰਦਾਰ ਗਿਆਨ ਸਿੰਘ ਰਾੜੇਵਾਲਾ :** ਮੈਂ ਅਕਾਲੀ ਕਦੇ ਨਹੀਂ ਹੋਇਆ, ਮੈਂ ਆਪਣੀ ਲਾਈਫ਼ ਵਿਚ ਕਦੇ ਅਕਾਲੀ ਦਲ ਦਾ ਮੈਂਬਰ ਨਹੀਂ ਹੋਇਆ ।

**ਲੋਕ ਕਾਰਜ ਅਤੇ ਵਿਦਿਆ ਮੰਤਰੀ :** ਲਓ ਉਹ (ਸਰਦਾਰ ਗਿਆਨ ਸਿੰਘ ਰਾੜੇਵਾਲ ਵੱਲ ਇਸ਼ਾਰਾ ਕਰਦੇ ਹੋਏ) ਮੁਕੱਰ ਗਏ ਜੇ – ਕਹਿੰਦੇ ਹਨ ਕਿ ਕਦੇ ਵੀ ਅਕਾਲੀ ਦਲ ਦਾ ਮੈਂਬਰ ਨਹੀਂ ਰਿਹਾ ।

**ਸਰਦਾਰ ਸੁਰਜੀਤ ਸਿੰਘ :** ਸਾਨੂੰ ਲਿਗੇਸੀ ਬਹੁਤ ਪੂਅਰ ਮਿਲੀ ਹੈ । ਇਹ ਫੋਕਾ ਜਿਹਾ ਬਜਟ ਉਨ੍ਹਾਂ ਦਾ ਹੀ ਤਿਆਰ ਕੀਤਾ ਹੋਇਆ ਹੈ । ਕੁਝ ਇਲਾਕੇ ਜਿਵੇਂ ਕਿ ਬਠਿੰਡਾ ਅਤੇ ਸੰਗਰੂਰ ਦੇ ਇਲਾਕਿਆਂ ਲਈ ਪੂਰਾ ਪਰੋਵਿਯਨ ਨਹੀਂ ਕੀਤਾ ਗਿਆ । ਜਿਨ੍ਹਾਂ ਇਲਾਕਿਆਂ ਵਿਚ ਪਰੋਡਕਸ਼ਨ ਦੇ ਸਾਧਨ ਮੁਹੱਈਆ ਨਹੀਂ ਕੀਤੇ ਗਏ ਉਨ੍ਹਾਂ ਵਲ ਪੂਰਾ ਪੂਰਾ ਧਿਆਨ ਦਿੱਤਾ ਜਾਵੇ ।

ਪਰੋਡਕਸ਼ਨ ਦੇ ਵਧਾਉਣ ਲਈ ਜਿਥੇ ਇਰੀਗੇਸ਼ਨ ਜ਼ਰੂਰੀ ਹੈ ਉਥੇ ਚੰਗਾ ਸੀਡ ਵੀ ਬਹੁਤ ਜ਼ਰੂਰੀ ਹੈ । ਇਸ ਪੱਖ ਵਲ ਜ਼ਿਆਦਾ ਧਿਆਨ ਦੇਣ ਦੀ ਲੋੜ ਹੈ ਐਗਰੀਕਲਚਰ ਯੂਨੀਵਰਸਿਟੀ ਵਿਚ ਤਜਰਬਾ ਹੋ ਰਿਹਾ ਹੈ ਅਤੇ ਉਥੇ ਹਾਈ ਬਰਿਡ ਕੁਆਲਟੀ ਸੀਡ ਬਣ ਰਿਹਾ ਹੈ । ਬਾਹਰਲੇ ਦੇਸਾਂ ਜਿਵੇਂ ਕਿ ਮੈਕਸੀਕੋ ਵਗੈਰਾ ਤੋਂ ਵੀ ਬੀਜ ਆ ਰਹੇ ਹਨ । ਸੋ ਅਗਰ ਇਸ ਤਰ੍ਹਾਂ ਦੇ ਬੀਜ ਦੀ ਸਪਲਾਈ ਵਕਤ ਸਿਰ ਹੋ ਜਾਵੇ ਟੈਸਟਿਡ ਸੀਡ ਵੀ ਅਤੇ ਕਾਫ਼ੀ ਮਾਤਰਾ ਵਿਚ ਉਸ ਨੂੰ ਮਿਲ ਜਾਵੇ ਤਾਂ ਉਹ ਵਧ ਤੋਂ ਵਧ ਪੈਦਾਵਾਰ ਕਰ ਸਕਦਾ ਹੈ . . . .

**ਸ਼੍ਰੀ ਸਭਾਪਤੀ :** ਵਾਈਂਡ ਅਪ ਕਰੋ (Please wind up)

**ਸਰਦਾਰ ਸੁਰਜੀਤ ਸਿੰਘ :** ਹੁੰਦਾ ਇਹ ਹੈ ਕਿ ਵਕਤ ਤੇ ਸੀਡ ਨਹੀਂ ਮਿਲਦਾ ਅਤੇ ਕਈ ਵਾਰੀ ਖਰਾਬ ਸੀਡ ਮਿਲਦਾ ਹੈ । ਇਸ ਦਾ ਫੌਰੀ ਇਲਾਜ ਹੋਣਾ ਚਾਹੀਦਾ ਹੈ ।

ਫਿਰ ਮੈਨਉਰਿੰਗ ਦੀ ਗੱਲ ਹੈ । ਮੈਂ ਕਹਾਂਗਾ ਕਿ ਇਹ ਮੈਨਉਰ ਟੈਸਟਿਡ ਹੋਈ ਚਾਹੀਦੀ ਹੈ । ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਵਧ ਤੋਂ ਵਧ ਏਰੀਆ ਮੈਕਸੀਕਨ ਵੀਟ ਥਲੇ ਲਿਆਂਦਾ ਜਾਵੇ ਮਗਰ ਇਸ ਗੱਲ ਨੂੰ ਯਾਦ ਰਖਣਾ ਚਾਹੀਦਾ ਹੈ ਕਿ ਇਸ ਬੀਜ ਲਈ ਫਰਟੇਲਾਈਜ਼ਰ ਦੀ ਜ਼ਿਆਦਾ ਲੋੜ ਪੈਂਦੀ ਹੈ ਜੋ 10 ਲਖ ਏਕੜ ਇਸ ਦੇ ਥਲੇ ਲਿਆ ਰਹੇ ਹਾਂ ਉਸ ਲਈ ਉੱਨੀਂ ਹੀ ਵਧ ਮੈਨਉਰ ਦੀ ਲੋੜ ਹੋਵੇਗੀ । ਲੋਕ ਵੀ ਇਸ ਪਾਸੇ ਕੋਸ਼ਿਸ਼ ਕਰ ਰਹੇ ਹਨ ਸੋ 4-5 ਲਖ ਏਕੜ ਰਕਬਾ ਹੋਰ ਇਸ ਬੀਜ ਦੇ ਥਲੇ ਆ ਜਾਣ ਦੀ ਆਸ ਕੀਤੀ ਜਾ ਸਕਦੀ ਹੈ । ਉਸ ਲਈ ਵੀ ਹੋਰ ਮੈਨਿਉਰ ਦੀ ਲੋੜ ਹੈ । ਭਾਵੇਂ ਖਾਦ ਦਾ

ਕਾਰਖਾਨਾ ਸਾਡੇ ਇਲਾਕੇ ਵਿਚ ਹੈ ਫਿਰ ਵੀ ਸਾਨੂੰ ਖਾਦ ਮਹਿੰਗੀ ਮਿਲਦੀ ਹੈ । ਬਿਜਲੀ ਸਾਥੋਂ ਸਸਤੀ ਲੈਂਦੇ ਹਨ, ਪਰ ਖਾਦ ਸਾਨੂੰ ਮਹਿੰਗੀ ਦਿੰਦੇ ਹਨ । ਇਸ ਲਈ ਕੋਸ਼ਿਸ਼ ਕਰਨੀ ਚਾਹੀਦੀ ਹੈ ਕਿ ਅਗਰ ਬਿਜਲੀ ਸਸਤੀ ਲੈਣ ਤਾਂ ਖਾਦ ਸਸਤੀ ਦੇਣ । ਵਰਨਾ ਬਿਜਲੀ ਦੇ ਰੇਟ ਵਧ ਕਰਕੇ ਜੋ ਪੈਸਾ ਪ੍ਰਾਪਤ ਹੋਵੇ ਉਹ ਕਿਸਾਨਾਂ ਦੀ ਭਲਾਈ ਤੇ ਖਰਚ ਕਰਨਾ ਚਾਹੀਦਾ ਹੈ ।

ਫਿਰ ਐਗਰੀਕਲਚਰਲ ਇੰਪਲੀਮੈਂਟਸ ਦਾ ਸਵਾਲ ਹੈ । ਫ਼ਰਜ਼ ਕਰੋ ਕੋਈ ਟਰੈਕਟਰ ਲੈਂਦਾ ਹੈ ਮਗਰ ਸਪੇਅਰ ਪਾਰਟਸ ਦੇ ਨਾ ਹੋਣ ਕਰਕੇ ਉਹ ਨਾਕਾਰਾ ਹੋ ਜਾਂਦਾ ਹੈ । ਉਸ ਆਦਮੀ ਨੂੰ ਇਸ ਕੰਮ ਲਈ ਦਿੱਲੀ ਜਾਣਾ ਪੈਂਦਾ ਹੈ, ਪੈਸਾ ਖਰਚ ਕਰਦਾ ਮਗਰ ਫਿਰ ਵੀ ਉਸ ਨੂੰ ਨਾਕਾਰਾ ਸਪੇਅਰ ਪਾਰਟਸ ਮਿਲਦੇ ਹਨ ਜੋ ਕਿ ਮਸ਼ੀਨਰੀ ਨੂੰ ਵੀ ਖਰਾਬ ਕਰਦੇ ਹਨ। ਐਡਲਟਰੇਟਿਡ ਡੀਜ਼ਲ ਅਤੇ ਨਿਕੰਮਾ ਮੋਬਿਲ ਆਇਲ ਮਿਲਦਾ ਰਿਹਾ ਹੈ । ਇਨ੍ਹਾਂ ਸਭ ਕਮੀਆਂ ਨੂੰ ਦੂਰ ਕੀਤਾ ਜਾਣਾ ਚਾਹੀਦਾ ਹੈ । ਇਸ ਕੰਮ ਲਈ ਬਲਾਕ ਵਿਚ ਨਹੀਂ ਤਾਂ ਤਸੀਲ ਵਿਚ ਵਰਕਸ਼ਾਪ ਦਾ ਪ੍ਰਬੰਧ ਕਰਨਾ ਚਾਹੀਦਾ ਹੈ ਜਿਥੋਂ ਲੋਕ ਆਸਾਨੀ ਨਾਲ ਟਰੈਕਟਰਜ਼ ਠੀਕ ਕਰਾ ਸਕਣ ...

**Mr. Chairman :** Please wind up

**ਸਰਦਾਰ ਸੁਰਜੀਤ ਸਿੰਘ :** ਇਸ ਦੇ ਨਾਲ ਹੀ ਡਰੇਨਜ਼ ਦਾ ਸਵਾਲ ਹੈ । ਮੈਂ ਬਜਟ ਪਰੋਵਿਯਨ ਦੇਖਿਆ ਹੈ । ਉਸ ਵਿਚ ਨਵੀਆਂ ਡਰੇਨੇਜ ਦੀ ਗੁਜ਼ਾਇਸ਼ ਨਹੀਂ ਹੈ ਮਗਰ ਜੋ ਡਰੇਨਾਂ ਬਣ ਚੁਕੀਆਂ ਹਨ, ਉਨ੍ਹਾਂ ਵਿਚ ਵੀ ਕੁਝ ਨੁਕਸ ਹਨ । ਕੋਈ ਤਾਂ ਪੁਟਾਈ ਤੋਂ ਬਿਨਾ ਪਈ ਹੈ । ਬਰਨਾਲਾ ਤੋਂ ਡੇਢ੍ਹ ਮੀਲ ਤੇ ਲਸਾੜਾ ਡਰੇਨ ਹੈ ਜੋ ਇਕ ਰਿਵੂਲੇਟ ਦੀ ਤਰ੍ਹਾਂ ਹੈ । ਤਕਰੀਬਨ ਸੌ ਫੁਟ ਚੌੜੀ ਹੈ । ਕਿਉਂ ਕਿ ਉਸ ਦੀ ਪੁਟਾਈ ਠੀਕ ਨਹੀਂ, ਇਸ ਲਈ ਜਦੋਂ ਚਲਦੀ ਹੈ ਤਾਂ ਕੰਢਿਆਂ ਨੂੰ ਡੋਬ ਦਿੰਦੀ ਹੈ । ਲਗਭਗ ਦੋ ਮੀਲ ਦੀ ਲੰਬਾਈ ਵਿਚ ਉਸ ਦੀ ਪੁਟਾਈ ਨਹੀਂ ਹੋਈ, ਜਿਸ ਦਾ ਨਤੀਜਾ ਇਹ ਹੁੰਦਾ ਹੈ ਕਿ ਪਾਣੀ ਉਛਲ ਕੇ ਬਰਨਾਲੇ ਕਸਬੇ ਤਕ ਪਹੁੰਚਦਾ ਹੈ । ਚਾਰ ਹਜ਼ਾਰ ਏਕੜ ਰਕਬਾ ਤੇ ਕਈ ਹਜ਼ਾਰ ਮਨ ਫਸਲ ਖਰਾਬ ਕਰਦਾ ਹੈ । ਇਸ ਲਈ ਜੋ ਡਰੇਨਾਂ ਬਣੀਆਂ ਹੋਈਆਂ ਹਨ ਉਨ੍ਹਾਂ ਦੀ ਸਫ਼ਾਈ ਅਤੇ ਮਿੱਟੀ ਕਢਣ ਦਾ ਕੰਮ ਤਾਂ ਜ਼ਰੂਰ ਹੀ ਹੋਣਾ ਚਾਹੀਦਾ ਹੈ ।

ਫਿਰ ਬਲਾਕਸ ਦੀ ਗੱਲ ਹੈ । ਮੈਂ ਅਰਜ਼ ਕਰਦਾ ਹਾਂ ਕਿ ਇਕ ਪਾਸੇ ਸਾਂਇੰਟਿਸਟ ਹੈ ਜੋ ਯੂਨੀਵਰਸਿਟੀ ਦੀ ਲੇਬਾਰਟਰੀ ਵਿਚ ਐਕਸਪੈਰੀਮੈਂਟ ਕਰਦਾ ਹੈ ਅਤੇ ਦੂਜੇ ਪਾਸੇ ਜ਼ਮੀਂਦਾਰ ਹੈ। ਇਕ ਦੀ ਗੱਲ ਦੂਜੇ ਨੂੰ ਸਮਝਾਣ ਲਈ ਇਹ ਡਿਪਾਰਟਮੈਂਟ ਹੈ। ਸੋ ਮੇਰੀ ਅਰਜ਼ ਹੈ ਕਿ ਇਸ ਨੂੰ ਬਿਲਕੁਲ ਖਤਮ ਨਹੀਂ ਕਰ ਦੇਣਾ ਚਾਹੀਦਾ, ਇਸ ਨੂੰ ਮਾਡੀਫਾਈ ਕਰ ਲਉ, ਇਸ ਦੀ ਵਰਕਿੰਗ ਨੂੰ ਠੀਕ ਕਰੋ, ਇਸ ਨੂੰ ਪੁਲੀਟੀਕਲ ਐਂਡਜ਼ ਲਈ ਇਸਤੇਮਾਲ ਨਾ ਹੋਣ ਦਿਉ । ਇਸ ਨੂੰ ਐਕਸਪਰਟ ਅਤੇ ਜ਼ਮੀਂਦਾਰ ਵਿਚਕਾਰ ਬਤੌਰ ਇਕ ਲਾਇਜ਼ਨ ਦੇ ਇਸਤੇਮਾਲ ਕਰੋ, ਤਾਂ ਕਿ ਇਹ ਐਕਸਪਰਟ ਦੀ ਗੱਲ ਜ਼ਮੀਂਦਾਰ ਨੂੰ ਸਮਝਾ ਕੇ ਉਸਤੇ ਅਮਲ ਕਰਾ ਸਕੇ । ਥੋੜ੍ਹੀ ਜਿਹੀ ਜੈਕਿੰਗ ਅਤੇ ਸਫ਼ਾਈ ਦੀ ਲੋੜ ਹੈ । ਇਹ ਮਹਿਕਮਾ ਤਾਂ ਜ਼ਮੀਂਦਾਰ ਦੀ ਭਲਾਈ ਲਈ ਹੈ ।

ਅੰਤ ਵਿਚ ਇਹੀ ਕਹਾਂਗਾ ਕਿ 19 ਅਤੇ 27 ਨੰਬਰ ਦੀਆਂ ਡਿਮਾਂਡਜ਼ ਹੇਠ ਜ ਪਰੋਪੋਜ਼ਲਜ਼ ਆਈਆਂ ਹਨ ਇਨ੍ਹਾਂ ਵਿਚੋਂ ਵਧ ਤੋਂ ਵਧ ਰਕਮ ਉਨ੍ਹਾਂ ਇਲਾਕਿਆਂ ਤੇ ਲਗਾਈ

[ਸਰਦਾਰ ਗੁਰਦੇਵ ਸਿੰਘ]

ਜਾਵੇ ਜਿਥੇ ਕਿ ਅਜ ਤੋਂ ਪਹਿਲਾਂ ਨਹੀਂ ਲਾਈ ਗਈ । ਇਨ੍ਹਾਂ ਲਫਜ਼ਾਂ ਨਾਲ ਮੈਂ ਆਪ ਦਾ ਧੰਨਵਾਦ ਕਰਦਾ ਹਾਂ ।

**ਸਰਦਾਰ ਗੁਰਦੇਵ ਸਿੰਘ** (ਮੁਕਤਸਰ ਐਸ. ਸੀ.): ਚੇਅਰਮੈਨ ਸਾਹਿਬ ਅਜ ਅਸੀਂ ਆਪਣੇ ਦੇਸ਼ ਲਈ ਬੜੇ ਅਹਿਮ ਮਸਲੇ ਤੇ ਵਿਚਾਰ ਕਰ ਰਹੇ ਹਾਂ । ਇਹ ਮਸਲਾ ਸਾਡੇ ਲਈ ਕਾਫੀ ਦੇਰ ਤੋਂ ਸਿਰਦਰਦੀ ਦਾ ਕਾਰਨ ਬਣਿਆ ਹੋਇਆ ਹੈ । ਇਸ ਸਿਲਸਿਲੇ ਵਿਚ ਬੜੀਆਂ ਪਲੈਨਜ਼ ਬਣਦੀਆਂ ਰਹੀਆਂ, ਚਾਰਟ ਛਪਦੇ ਰਹੇ ਅਤੇ ਬਹੁਤ ਪਬਲਿਸਿਟੀ ਹੁੰਦੀ ਰਹੀ ਮਗਰ ਅਮਲੀ ਤੌਰ ਤੇ ਜੋ ਕਦਮ ਉਠਾਏ ਗਏ ਉਹ ਬਹੁਤ ਨਾਕਾਫੀ ਸਨ । ਕਾਸ਼ਤਕਾਰਾਂ ਨੂੰ ਦੋ ਤਿੰਨ ਚੀਜ਼ਾਂ ਦੇਣੀਆਂ ਬਹੁਤ ਜ਼ਰੂਰੀ ਹਨ । ਖਾਦ, ਚੰਗੇ ਬੀਜ ਅਤੇ ਪਾਣੀ ।

ਜਿਥੇ ਤਾਈਂ ਖਾਦ ਦਾ ਸਬੰਧ ਹੈ, ਪਿਛਲੀ ਸਰਕਾਰ ਨੇ ਸੁਪਰ ਫਾਸਫੇਟ ਲਈ ਸਬਸਿਡੀ ਦਿੱਤੀ ਸੀ ਜੋ ਪਿਛਲੇ ਸਾਲ ਬੰਦ ਕਰ ਦਿੱਤੀ । ਕਿਉਂ ਬੰਦ ਕਰ ਦਿੱਤੀ, ਇਹ ਨਹੀਂ ਪਤਾ ਲਗਾ । ਮੈਂ ਅਰਜ਼ ਕਰਦਾ ਹਾਂ ਕਿ ਇਹ ਜ਼ਰੂਰ ਦਿੱਤੀ ਜਾਵੇ ।

ਜਿਥੇ ਤਕ ਪਾਣੀ ਦਾ ਤੁਅੱਲਕ ਹੈ ਕਾਸ਼ਤਕਾਰਾਂ ਪਾਸ ਪਾਣੀ ਬਹੁਤ ਘਟ ਹੈ ਲੋਕਾਂ ਪਾਸ ਜ਼ਮੀਨ ਥੋੜ੍ਹੀ ਥੋੜ੍ਹੀ ਹੈ ਅਤੇ ਅਗਰ ਉਹ ਦੋ ਫ਼ਸਲਾਂ ਨਾ ਲੈਣ ਤਾਂ ਪੈਦਾਵਾਰ ਬਹੁਤ ਥੋੜ੍ਹੀ ਰਹਿ ਜਾਂਦੀ ਹੈ । ਇਸ ਵਕਤ ਸੌ ਏਕੜ ਪਿਛੇ ਪਾਣੀ 2.04 ਕਿਯੂਸੈਕ ਹੈ । ਇਹ ਬਹੁਤ ਥੋੜ੍ਹਾ ਹੈ ਅਤੇ ਜਦ ਤਕ ਇਸ ਨੂੰ 3.5 ਨਹੀਂ ਕਰ ਦਿੰਦੇ ਤਦ ਤਕ ਘਟ ਪੈਦਾਵਾਰ ਦਾ ਮਸਲਾ ਹੱਲ ਨਹੀਂ ਹੋ ਸਕਦਾ, ਕਾਸ਼ਤਕਾਰ ਦਾ ਹਾਲ ਠੀਕ ਨਹੀਂ ਹੁੰਦਾ । ਇਸ ਲਈ 3.5 ਪਾਣੀ ਦਾ ਸਕੇਲ ਜਲਦੀ ਤੋਂ ਜਲਦੀ ਕਰਨਾ ਚਾਹੀਦਾ ਹੈ । ਇਹ ਸਕੇਲ ਸਰਕਾਰ ਦੇ ਜ਼ੇਰੇਗੌਰ ਵੀ ਹੈ, ਇਸ ਲਈ ਪਲੈਨ ਵੀ ਬਣੀ ਹੈ ਪਰ ਹਾਲੇ ਮਨਜ਼ੂਰ ਨਹੀਂ ਹੋਈ । ਇਹ ਛੇਤੀ ਤੋਂ ਛੇਤੀ ਮਨਜ਼ੂਰ ਕੀਤੀ ਜਾਵੇ ।

ਫਿਰ ਟਿਊਬਵੈਲਜ਼ ਹਨ । ਇਨ੍ਹਾਂ ਲਈ ਲੋਨਜ਼ ਦੀ ਪਬਲਿਸਿਟੀ ਬਹੁਤ ਹੈ । ਪਰ ਇਸ ਬਾਰੇ ਕਾਸ਼ਤਕਾਰਾਂ ਨੂੰ ਤਕਲੀਫਾਂ ਬਹੁਤ ਹਨ । ਪਹਿਲਾਂ ਉਹ ਪਟਵਾਰੀ ਪਾਸੋਂ ਨੰਬਰ ਲੈਣ ਜਾਂਦਾ ਹੈ । ਪਟਵਾਰੀ, 15/20 ਰੁਪਏ ਲਏ ਬਿਨਾਂ ਨੰਬਰ ਨਹੀਂ ਦਿੰਦਾ । 10/12 ਦਿਨ ਉਸ ਦੇ ਪਿੱਛੇ ਫਿਰਨਾ ਪੈਂਦਾ ਹੈ । ਇਸ ਦਾ ਮੈਨੂੰ ਤਜਰਬਾ ਹੈ । ਪਹਿਲਾਂ ਇਹ ਹੁੰਦਾ ਸੀ ਕਿ ਪਟਵਾਰੀ ਪਟਵਾਰਖਾਨੇ ਰਹਿੰਦਾ ਸੀ । ਲੋਕ ਉਥੇ ਜਾ ਕੇ ਕੰਮ ਕਰਾ ਲੈਂਦੇ ਸਨ, ਹੁਣ ਤਸੀਲ ਜਾਂ ਜ਼ਿਲਾ ਹੈਡਕਵਾਟਰ ਤੇ ਉਹ ਲਭਦਾ ਹੀ ਨਹੀਂ । ਕਾਸ਼ਤਕਾਰ ਸ਼ਹਿਰ ਅਤੇ ਪਿੰਡ ਦੇ ਗੇੜੇ ਹੀ ਲਾਉਂਦੇ ਰਹਿੰਦੇ ਹਨ ਪਟਵਾਰੀ ਨਹੀਂ ਮਿਲਦਾ । ਉਸ ਤੋਂ ਨੰਬਰ ਜਾਂ ਹੋਰ ਕਾਗਜ਼ ਲਏ ਬਿਨਾ ਕੇਸ ਤਿਆਰ ਨਹੀਂ ਹੁੰਦਾ । ਟਿਊਬਵੈਲ ਲਗਵਾਉਣ ਵਿਚ ਜ਼ਮੀਂਦਾਰ ਨੂੰ ਬੜੀ ਤਕਲੀਫ ਹੁੰਦੀ ਹੈ , ਕੋਈ ਅਜ਼ਿਹਾ ਢੰਗ ਲਭਣਾ ਚਾਹੀਦਾ ਹੈ ਕਿ ਜ਼ਮੀਂਦਾਰ ਪਾਸ ਆਪਣੀ ਜ਼ਮੀਨ ਆਦਿ ਬਾਰੇ ਸੂਚਨਾ ਵਾਲੀ ਇਕ ਅਟੈਸਟਿਡ ਕਾਪੀ ਰਹੇ ਜਿਵੇਂ ਬੈਂਕਾਂ ਵਿਚ ਰੁਪਿਆ ਜਮਾਂ ਕਰਾਇਆ ਜਾਂਦਾ ਹੈ ਉਸੇ ਤਰ੍ਹਾਂ ਦੀ ਕਾਪੀ ਹੋਵੇ । ਉਸ ਨੂੰ ਦੇਖ ਕੇ ਉਸ ਨੂੰ ਲੋਨ ਦੇ ਦਿੱਤਾ ਜਾਵੇ ਅਤੇ ਉਸ ਕਾਪੀ ਵਿਚ ਦਰਜ ਕਰ ਦਿੱਤਾ ਜਾਵੇ ।

ਇਸ ਦੇ ਨਾਲ ਹੀ ਚੇਅਰਮੈਨ ਸਾਹਿਬ, ਖਾਦ ਦੇ ਬਾਰੇ ਵਿਚ ਬਹੁਤ ਪਬਲਿਸਿਟੀ ਕੀਤੀ ਗਈ ਹੈ ਪਿਛਲੀ ਸਰਕਾਰ ਨੇ ਵੀ ਜ਼ੋਰ ਦਿੱਤਾ ਕਿ ਇਹ ਖਾਦ ਲਉ ਜਿਆਦਾ ਪਾਣੀ ਲਾਉ ਪਰ ਪੂਰੀ ਤਰ੍ਹਾਂ ਖਾਦ ਦੀ ਅਜ ਸਪਲਾਈ ਨਹੀਂ ਹੋ ਰਹੀ । ਜਿੰਨਾਂ ਚਿਰ ਤਕ ਸਪਲਾਈ ਪੂਰੀ ਨਾ

ਆਉਂਦੀ ਉਨਾਂ ਚਿਰ ਤਕ ਇੰਤਜ਼ਾਮ ਕਰਨਾ ਚਾਹੀਦਾ ਹੈ। ਹਾਲਤਾਂ ਇਹ ਹੈ ਕਿ ਬਾਜਰੇ ਦੇ ਬੀਜ 12 ਜਾਂ 14 ਰੁਪਏ ਕਿਲੋ ਹੈ । ਬੀਜ ਲੈਣ ਲਗਿਆਂ ਕਾਸ਼ਤਕਾਰ ਨੂੰ ਮਹਿੰਗੇ ਰੇਟ ਦੇਣੇ ਪੈਂਦੇ ਹਨ ਤੇ ਖਾਦ ਮਿਲਦੀ ਨਹੀਂ, ਤੇ ਜੇ ਕਰ ਕਾਸ਼ਤਕਾਰ ਜਿਣਸ ਵੇਚਣ ਜਾਵੇ ਤਾਂ ਸਰਕਾਰ ਸਿੰਗਲ ਜ਼ੋਨ ਬਣਾ ਕੇ ਅਨਾਜ ਦੀ ਕੀਮਤ ਘਟ ਕਰ ਦਿੰਦੀ ਹੈ। ਇਸੇ ਤਰ੍ਹਾਂ ਸਿਵਲ ਸਪਲਾਇਜ਼ ਸਟਾਫ਼ ਕੀਮਤਾਂ ਮੁਕਰਰ ਕਰ ਦਿੰਦਾ ਹੈ ਜੋ ਕਾਸ਼ਤਕਾਰ ਨੂੰ ਘਟ ਮਿਲਦੀ ਹੈ । ਇਥੇ ਮੈਂ ਇਹ ਸਰਕਾਰ ਨੂੰ ਦਸਣਾ ਚਾਹੁੰਦਾ ਹਾਂ ਕਿ ਕਾਸ਼ਤਕਾਰ ਦਾ ਨੁਕਸਾਨ ਕੀਤਾ ਜਾਂਦਾ ਹੈ ਪਰ ਮਹਿਕਮੇ ਵਾਲੇ ਅਜ ਵੀ ਅਨਾਜ ਦੀ ਸਮਗਲਿੰਗ ਕਰਦੇ ਹਨ ਉਨ੍ਹਾਂ ਨੇ ਆਪਣੇ ਰੇਟ ਰਖ ਲਏ ਹਨ । ਟਰੱਕ ਦੇ 100 ਰੁਪਏ, ਟਰੈਕਟਰ ਤੇ ਦੂਜੇ ਇਲਾਕੇ ਵਿਚ ਢੋ ਲਵੋ ਤਾਂ 50 ਰੁਪਏ, ਗੱਡੇ ਦੇ 15 ਤੇ ਖੋਤੇ ਦਾਂ ਇਕ ਰੁਪਿਆ । (ਹਾਸਾ) ਉਨ੍ਹਾਂ ਆਨਾਜ ਸਮਗਲ ਕਰਨ ਦੀ ਕੀਮਤ ਮੁਕਰਰ ਕਰ ਦਿੱਤੀ ਹੋਈ ਹੈ (ਵਿਘਨ) ਕਾਸ਼ਤਕਾਰ ਅਨਾਜ ਮੰਡੀ ਵਿਚ ਲਿਆਂਦਾ ਹੈ ਤਾਂ ਉਸ ਦਾ ਬਿਨਾ ਬਿਜਹ ਚਲਾਨ ਕਰ ਲਿਆ ਜਾਂਦਾ ਹੈ ਕਿ ਤੂੰ ਟਰੈਕਟਰ ਤੇ ਅਨਾਜ ਕਿਉਂ ਲਿਆਇਆ । ਸਰਕਾਰ ਨੂੰ ਪਤਾ ਹੀ ਹੈ ਕਿ ਕਈ ਕਿਸਾਨ ਟਰੈਕਟਰ ਤੋਂ ਢੋਣ ਦਾ ਕੰਮ ਲੈਂਦੇ ਹਨ, ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਉਹ ਟਰੈਕਟਰਾਂ ਨੂੰ ਪਰਮਿਟ ਜਾਰੀ ਕਰੇ ਅਨਾਜ ਢੋਣ ਦੇ ਕੰਮ ਲਈ । ਇਸ ਨਾਲ ਦੋ ਲਾਭ ਹੋਣ ਗੇ । ਇਕ ਤਾਂ ਇਹ ਕਿ ਸਰਕਾਰ ਨੂੰ ਆਮਦਨ ਹੋਵੇਗੀ ਦੂਜੀ ਇਹ ਕਿ ਜੋ ਪੁਲਿਸ ਨੇ ਪਹਿਲਾਂ ਮੰਥਲੀ ਰਿਸ਼ਵਤ ਬਣਾਈ ਹੋਈ ਹੈ ਇਹ ਖਤਮ ਹੋ ਜਾਵੇਗੀ ਜਿਹੜਾ ਲੁਟ ਦਾ ਸਿਲਸਿਲਾ ਪੁਲਿਸ ਨੇ ਸ਼ੁਰੂ ਕੀਤਾ ਹੋਇਆ ਹੈ ਇਹ ਖਤਮ ਹੋ ਜਾਵੇਗਾ ਅਤੇ ਮੈਂ ਸਮਝਦਾ ਹਾਂ ਕਿ ਕਾਸ਼ਤਕਾਰ ਨੂੰ ਆਪਣੀ ਜਿਣਸ ਮੰਡੀ ਵਿਚ ਟਰੈਕਟਰ ਤੇ ਢੋਣ ਤੇ ਪਾਬੰਦੀ ਨਹੀਂ ਹੋਣੀ ਚਾਹੀਦੀ ।

ਇਕ ਬੇਨਤੀ ਮੈਂ ਹੋਰ ਕਰਨੀ ਹੈ ਕਿ ਕਾਸ਼ਤਕਾਰ ਅਜ ਮਹਿਸੂਸ ਕਰਦਾ ਹੈ ਕਿ ਪਿਛਲੀ ਸਰਕਾਰ ਨੇ ਚੰਗਾ ਕੰਮ ਕੀਤਾ ਸੀ ਇਕ ਵਡਾ ਜ਼ੋਨ ਫੂਡ ਦਾ ਬਣਾ ਕੇ ਜਿਸ ਵਿਚ ਦਿਲੀ, ਯੂ. ਪੀ, ਹਿਮਾਚਲ, ਹਰਿਆਣਾ ਸ਼ਾਮਲ ਸਨ ਤੇ ਅਨਾਜ ਦੀ ਬਰਾਮਦ ਤੇ ਕੋਈ ਪਾਬੰਦੀ ਨਹੀਂ ਸੀ । ਅਨਾਜ ਭਾਵੇਂ ਮਹਿੰਗਾ ਸਸਤਾ ਵਿਕੇ ਪਰ ਕਾਸ਼ਤਕਾਰ ਸੰਤੁਸ਼ਟ ਸੀ । ਕਾਸ਼ਤਕਾਰ ਸੌਖਾ ਸੀ ਪਰ ਅਜ ਕਾਸ਼ਤਕਾਰ ਦੁਖੀ ਹੈ । ਇਸ ਸਰਕਾਰ ਨੇ ਬੜੀਆਂ ਡੀਂਗਾਂ ਮਾਰੀਆਂ ਤੇ ਕਾਸ਼ਤਕਾਰਾਂ ਨਾਲ ਵਾਹਦੇ ਕੀਤੇ ਪਰ ਅਜ ਸਿੰਗਲ ਜ਼ੋਨ ਬਣਾ ਕੇ ਉਨ੍ਹਾਂ ਦਾ ਗਲ ਘੁੱਟਿਆ ਜਾ ਰਿਹਾ ਹੈ। ਮੈਂ ਸਮਝਦਾ ਹਾਂ ਕਿ ਜਦ ਪੈਦਾਵਾਰ ਵਧਾਣੀ ਸੀ ਤਾਂ ਮਹਿਸੂਸ ਕੀਤਾ ਗਿਅ ਕਿ ਇਨਸੈਂਟਿਵ ਦਿਓ ਤੇ ਫੂਡ ਜ਼ੋਨ ਵਡਾ ਕਰ ਦਿਓ ਪਰ ਅਜ ਇਹ ਹਾਲਤ ਹੈ ਕਿ ਪਿਛਲੀ ਜਿਣਸ ਅਜੇ ਘਰੇ ਪਈ ਹੈ ਤੇ ਅਗਲੀ ਲਈ ਸਿੰਗਲ ਜ਼ੋਨ ਕਰ ਦਿਤਾ ਹੈ । ਫਿਰ ਇਸ ਦਾ ਅਸਰ ਜਲੰਧਰ, ਲੁਧਿਆਣੇ, ਅੰਮ੍ਰਿਤਸਰ, ਬਠਿੰਡਾ ਅਤੇ ਸੰਗਰੂਰ ਵਿਖੇ ਹੋਇਆ । ਤੇ ਕਾਸ਼ਤਕਾਰ ਨੂੰ ਇਹ ਸਿੰਗਲ ਸਟੇਟ ਦਾ ਫੂਡ ਜ਼ੋਨ ਬਣਾਉਣ ਨਾਲ ਕੋਈ ਫ਼ਾਇਦਾ ਨਹੀਂ ਹੋਇਆ । 80 ਪੈਸੇ ਏਕੜ ਤਾਂ ਮਾਮਲਾ ਬਣ ਗਿਆ । ਚਾਰ ਰੁਪਏ ਦਾ ਹੋਰ ਖਰਚਾ 2 ਰੁਪਏ ਚੌਕੀਦਾਰ ਕਾਸ਼ਤਕਾਰ ਤੇ ਪੈਂਦਾ ਹੈ । ਜਦ ਅਨਾਜ 100 ਰੁਪਏ ਕੁਇੰਟਲ ਸੀ ਤੇ ਇਹ ਖਰਚ ਇਨ੍ਹਾਂ ਸੀ ਤੇ ਜਦ 72 ਰੁਪਏ ਕਵਿੰਟਲ ਨਿਰਖ ਹੈ ਤਾਂ ਵੀ ਕਾਸ਼ਤਕਾਰ ਤੇ ਭਾਰ ਉਨ੍ਹਾਂ ਹੀ ਹੈ । ਫਿਰ ਪਹਿਲਾਂ ਤਾਂ ਵਪਾਰੀ ਚੰਗੀ ਤਰ੍ਹਾਂ ਖਰੀਦਦਾ ਸੀ ਹੁਣ ਵਪਾਰੀ ਨੂੰ ਯਕੀਨ ਨਹੀਂ ਕਿ ਮਤੇ ਜ਼ੋਨ ਟੁਟ ਜਾਵੇ ਤੇ ਵਪਾਰੀ ਸੰਤੁਸ਼ਟ ਨਹੀਂ ਕਿਉਂ ਕਿ ਸਰਕਾਰ ਦੀ ਪਾਲਸੀ ਸਾਫ਼ ਨਹੀਂ । ਦੂਜੇ ਪਾਸੇ ਕਾਸ਼ਤਕਾਰ ਸੰਤੁਸ਼ਟ ਨਹੀਂ ਸਰਕਾਰ ਦੀ ਇਸ ਸਿੰਗਲ ਜ਼ੋਨ ਦੀ ਪਾਲੀਸੀ ਤੇ । ਮੈਂ ਇਸ ਲਈ ਬੇਨਤੀ ਕਰਾਂਗਾ ਕਿ ਕਦਮ ਚੁਕੇ ਜਾਣ ਜਿਸ ਨਾਲ ਕਾਸ਼ਤਕਾਰ ਨੂੰ ਜਿਣਸ ਦੀ

[ਸਰਦਾਰ ਗੁਰਦੇਵ ਸਿੰਘ]

ਪੂਰੀ ਕੀਮਤ ਮਿਲੇ । ਗਿੱਲ ਸਾਹਿਬ ਨੂੰ ਕੀ ਪਤਾ ਹੈ ਕਿ ਹੁਡਿਆਰਾ ਸਾਹਿਬ ਨੇ ਇਲਾਨ ਕੀਤਾ ਅਤੇ ਅਖਬਾਰਾਂ ਵਿਚ ਵੀ ਆਇਆ ਕਿ 90 ਰੁਪਏ ਕਵਿੰਟਲ ਕੀਮਤ ਹੋਣੀ ਚਾਹੀਦੀ ਹੈ। ਮੈਂ ਸਮਝ ਦਾ ਹਾਂ ਕਿ ਹੁਡਿਆਰਾ ਸਾਹਿਬ ਇਕ ਸੀਨੀਅਰ ਆਗੂ ਹਨ ਅਤੇ ਜ਼ਿੰਮੇਵਾਰ ਪਾਰਟੀ ਦੇ ਰੁਕਨ ਹਨ ਉਨ੍ਹਾਂ ਦੀ ਗੱਲ ਨੂੰ ਹੀ ਜੇਕਰ ਸਰਕਾਰ ਮੰਨ ਲਵੇ ਤਾਂ ਕਾਸ਼ਤਕਾਰ ਦਾ ਕੁਝ ਭਲਾ ਹੋ ਸਕਦਾ ਹੈ । (ਵਿਘਨ)

**ਸ਼੍ਰੀ ਸਭਾ ਪਤੀ** : (ਸ਼੍ਰੀ ਮੋਹਨ ਲਾਲ) ਤੁਸੀਂ ਹੁਣ wind up ਕਰੋ ਜੀ। (Please wind up now.)

**ਸਰਦਾਰ ਗੁਰਦੇਵ ਸਿੰਘ** : ਮੈਂ ਵਾਈਂਡ ਅਪ ਕਰਦਾ ਹੋਇਆ ਦੋ ਚਾਰ ਸੁਜੈਸ਼ਨ ਦੇਣੀਆਂ ਚਾਹੁੰਦਾ ਹਾਂ । ਜਿਥ ਤੁਸੀਂ 5 ਏਕੜ ਤੇ ਮਾਮਲਾ ਮਾਫ ਕੀਤਾ ਹੈ ਤੇ ਜਿਹੜੇ ਟੈਕਸ ਮਰਚਾਂ ਗੰਨਾ, ਕਪਾਹ, ਸਰੋਂ ਆਦਿ ਤੇ ਸੀ ਉਨ੍ਹਾਂ ਨੂੰ ਹਟਾਇਆ ਹੈ (ਵਿਘਨ) ਤਾਂ ਤੁਸੀਂ ਜੋ ਖੇਤੀ ਤੇ ਲੋਨ ਹੈ ਉਸ ਦੇ ਸੂਦ ਦੀ ਸ਼ਰ੍ਹਾ ਵੀ ਘਟ ਕਰਨੀ ਚਾਹੀਦੀ ਹੈ । ਅਜ ਸਰਕਾਰ ਆਪਣੇ ਆਪ ਨੂੰ ਕਿਸਾਨਾਂ ਦੀ ਹਿਤੈਸ਼ੀ ਤੇ ਹਮਦਰਦ ਕਹਿੰਦੀ ਹੈ । ਖੇਤੀ ਦਾ ਮਸਲਾ ਇਸ ਵੇਲੇ ਬੜਾ ਅਹਿਮ ਹੈ । ਜਿਥੇ ਇੰਡਸਟਰੀ ਦੀ ਡਿਵੈਲਪਮੈਂਟ ਹੋ ਰਹੀ ਹੈ ਅਤੇ ਸਰਕਾਰ ਚਾਹੁੰਦੀ ਹੈ ਕਿ ਸੂਬੇ ਦੀ ਇੰਡਸਟਰੀਅਲ ਡਿਵੈਲਪਮੈਂਟ ਹੋਵੇ ਤੇ ਤਰੱਕੀ ਮਿਲੇ ਉਥੇ ਜਿਹੜੇ ਲੋਨ ਦਿੱਤੇ ਜਾਂਦੇ ਹਨ ਉਸ ਤੇ $3\frac{1}{2}$ % ਸੂਦ ਲਗਦਾ ਹੈ ਪਰ ਕਾਸ਼ਤਕਾਰ ਪਾਸੋਂ ਐਗਰੀਕਲਚਰਲ ਲੋਨਾਂ ਤੇ 8% ਸੂਦ ਲਿਆ ਜਾਂਦਾ ਹੈ । ਸਰਕਾਰ ਪਾਸ ਇਸ ਲਈ ਮੈਂ ਬੇਨਤੀ ਕਰਾਂਗਾ ਕਿ ਲੋਨ ਤੇ ਸੂਦ ਇਕੋ ਜਿਹਾ ਵਸੂਲ ਕੀਤਾ ਜਾਵੇ ।

ਖੇਤੀ ਨੂੰ ਤਰੱਕੀ ਦੇਣ ਲਈ ਲੰਬੇ ਅਰਸੇ ਦਾ ਕਰਜ਼ਾ ਕਾਸ਼ਤਕਾਰ ਨੂੰ ਦਿਤਾ ਜਾਵੇ ਅਤੇ ਟਰੈਕ-ਟਰ ਸਰਕਾਰ ਖੁਦ ਖਰੀਦ ਕੇ ਦੇਵੇ, ਦੂਜੇ ਦੇਸ਼ਾਂ ਤੋਂ ਸਰਕਾਰ ਆਪ ਮੰਗਵਾਏ ਕਿਉਂਕਿ ਇਨ੍ਹਾਂ ਨੂੰ ਸਸਤੇ ਭਾ ਤੇ ਮਿਲ ਸਕਦੇ ਹਨ। ਪਿਛਲੀ ਸਰਕਾਰ ਬਣੀ ਸੀ ਤਾਂ ਕਿਰਲੋਸਕਰ ਕੰਪਨੀ ਨੇ ਕੀਮਤ ਟਰੈਕਟਰ ਦੀ ਤਿੰਨ ਚਾਰ ਹਜ਼ਾਰ ਵਧਾ ਦਿੱਤੀ ਸੀ ਇਸ ਤਰ੍ਹਾਂ, ਨਹੀਂ ਹੋਣਾ ਚਾਹੀਦਾ । (ਵਿਘਨ)

**ਸ਼੍ਰੀ ਸਭਾਪਤੀ** : ਹੁਣ wind up ਕਰ ਦਿਉ (Please wind up now)

**ਸਰਦਾਰ ਗੁਰਦੇਵ ਸਿੰਘ** : ਮੈਂ ਸਮਝਦਾ ਹਾਂ, ਚੇਅਰਮੈਨ ਸਾਹਿਬ, ਇਹ ਕਿਸਾਨ ਦੀ ਭਲਾਈ ਦੀ ਗੱਲ ਹੈ ਤੇ ਇਸ ਸਰਕਾਰ ਨੂੰ ਚਾਹੀਦਾ ਹੈ ਕਿ ਕਿਸਾਨ ਦੀ ਭਲਾਈ ਲਈ ਕੰਮ ਕਰੇ ਤੇ ਜੋ ਮਸ਼ਵਰੇ ਮੈਂ ਦਿੱਤੇ ਹਨ ਉਨ੍ਹਾਂ ਤੇ ਅਮਲ ਕਿਰੇ ਤਾਂ ਹੀ ਸੂਬੇ ਦੀ ਤਰੱਕੀ ਹੋ ਸਕਦੀ ਹੈ ਨਹੀਂ ਤਾਂ ਇਹ ਸਰਕਾਰ ਕਿਸਾਨ ਦੇ ਐਨਟੀ (anti) ਸਮਝੀ ਜਾਵੇਗੀ। ਇੰਨਾ ਕਹਿ ਕੇ ਮੈਂ ਵਾਈਂਡ ਅਪ ਕਰਦਾ ਹਾਂ

**Mr. Chairman** : Revenue Minister please,

(*At this some hon. Members rose to catch the eye of the Chair*).

**ਚੌਧਰੀ ਸੁੰਦਰ ਸਿੰਘ** : ਸਾਨੂੰ ਕੋਈ ਵਕਤ ਨਹੀਂ ਦਿੱਤਾ ਗਿਆ, ਕਈ ਗੱਲਾਂ ਰਹਿ ਗਈਆਂ ਹਨ । ਸ਼ਾਨਦਾਰ ਬਹਿਸ ਹੋ ਰਹੀ ਸੀ । ਦਿਹਾਤਾਂ ਵਿਚ ਹਰੀਜਨਾਂ ਦਾ ਕਾਫੀ ਹਿਸਾ ਹੈ। (ਵਿਘਨ) ਭਾ ਕਣਕ ਦਾ 90 ਰੁਪਏ ਹੋਣਾ ਚਾਹੀਦਾ ਹੈ ਇਸ ਦਾ ਪੱਖ ਵੀ ਆਣਾ ਚਾਹੀਦਾ ਸੀ ਇਸ ਲਈ ਟਾਈਮ ਦਿੱਤਾ ਜ਼ਾਵੇ ।

**ਸ਼੍ਰੀ ਸਭਾਪਤੀ** : (ਸ਼੍ਰੀ ਮੋਹਨ ਲਾਲ) ਇਕ ਵਜ ਗਿਲੋਟੀਨ ਹੈ ਤੇ ਮਨਿਸਟਰ ਸਾਹਿਬ ਦਾ ਰਾਇਟ ਹੈ ਰਿਪਲਾਈ ਕਰਨ ਦਾ। (Guillotine is to be applied at 1-00 p.m. and the hon. Minister has the right to reply)

**ਚੌਧਰੀ ਸੁੰਦਰ ਸਿੰਘ** : ਮੈਨੂੰ ਵੀ ਦੋ ਮਿੰਟ ਦਾ ਟਾਈਮ ਦੇਣਾ ਚਾਹੀਦਾ ਹੈ।
(ਵਿਘਨ)

**ਕਾਮਰੇਡ ਸਤਪਾਲ ਕਪੂਰ** : ਮੈਨੂੰ ਟਾਈਮ ਨਹੀਂ ਦਿੱਤਾ ਗਿਆ ਹਾਲਾਂ ਕਿ ਮੇਰੀ ਕਟ ਮੋਸ਼ਨ ਵੀ ਸੀ।

**Mr. Chairman**: It was deemed to have been read & moved.
(ਵਿਘਨ)

**ਚੌਧਰੀ ਸੁੰਦਰ ਸਿੰਘ** : ਹਰੀਜਨਾਂ ਦਾ ਪੱਖ ਨਹੀਂ ਆਇਆ। ਮੈਨੂੰ ਟਾਈਮ ਜ਼ਰੂਰ ਮਿਲਣਾ ਚਾਹੀਦਾ ਹੈ।

(ਇਸ ਸਮੇਂ ਸਪੀਕਰ ਸਾਹਿਬ ਨੇ ਕੁਰਸੀ ਸੰਭਾਲੀ)

**Mr. Speaker**: Do you want to Speak?
(ਵਿਘਨ)

**ਚੀਫ ਪਾਰਲੀਮੈਂਟਰੀ ਸੈਕਟਰੀ** : (ਸਰਦਾਰ ਗੁਰਚਰਨ ਸਿੰਘ) ਤੁਹਾਡੇ ਤੋਂ ਪਹਿਲਾਂ ਚੇਅਰਮੈਨ ਸਾਹਿਬ ਫੈਸਲਾ ਕਰ ਗਏ ਹਨ ਅਤੇ ਰੈਵੇਨਿਊ ਮਨਿਸਟਰ ਨੂੰ ਕਾਲ ਅਪਾਨ ਕਰ ਗਏ ਹੋਏ ਹਨ। (ਵਿਘਨ)

**ਸ਼੍ਰੀ ਸਪੀਕਰ** : ਮੇਰੇ ਤੋਂ ਪਹਿਲਾਂ ਚੇਅਰਮੈਨ ਸਾਹਿਬ ਫੈਸਲਾ ਕਰ ਗਏ ਹਨ ਇਸ ਲਈ ਮੈਂ ਉਸ ਫੈਸਲੇ ਨੂੰ ਬਦਲਣ ਨੂੰ ਤਿਆਰ ਨਹੀਂ। (I am not prepared to change the decision which has already been taken by the Chairman before my arrival.) (ਵਿਘਨ)

**ਸ਼੍ਰੀ ਸਪੀਕਰ** : ਪੰਡਤ ਜੀ ਜੋ ਕਹਿ ਗਏ ਹਨ ਮੰਨ ਲਉ (The hon. Members should abide by the decision taken by the chairman Pandit Mohan Lal.)

**ਪੰਡਤ ਮੋਹਨ ਲਾਲ** : ਕਿਉਂ ਕਿ ਤੁਸੀਂ ਹੁਣ ਮੰਨ ਬਣਾ ਲਿਆ ਹੈ ਇਸ ਲਈ ਬੇਸ਼ਕ ਮੇਰੇ ਫੈਸਲੇ ਨੂੰ ਅਮੈਂਡ ਕਰ ਦਿਉ ਮੈਨੂੰ ਇਤਰਾਜ਼ ਨਹੀਂ (ਹਾਸਾ)

**ਸ਼੍ਰੀ ਸਪੀਕਰ** : ਚੰਗਾ, ਚੌਧਰੀ ਸਾਹਿਬ ਨੂੰ ਪੰਜ ਮਿੰਟ ਬੋਲ ਲੈਣ ਦਿਉ (well, Chaudhri Sunder Singh may speak for five mintes.
(ਪ੍ਰਸ਼ੰਸਾ)

**ਚੌਧਰੀ ਸੁੰਦਰ ਸਿੰਘ** (ਨਰੋਟ-ਮਾਹਿਰਾ, ਐਸ. ਸੀ.) ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਮੈਂ ਆਪ ਦਾ ਸ਼ੁਕਰੀਆ ਅਦਾ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਹੈਰਾਨ ਹਾਂ ਇਹ ਐਗਰੀਕਲਚਰਲ ਇਕਾਨੋਮੀ ਦੀ ਰਟ ਹੁਣ ਤਾਈਂ ਇਨ੍ਹਾਂ ਦੀ ਪਾਰਟੀ ਲਾਉਂਦੀ ਆ ਰਹੀ ਹੈ। ਮੰਡੀਆਂ ਵਿਚ 90 ਰੁਪਏ ਦੇ ਭਾਉ ਕਣਕ ਵਿਕਦੀ ਹੈ ਇਨ੍ਹਾਂ ਨੇ ਕੀ ਨਿਰਖ ਰੱਖੇ ਹਨ? ਤੁਸੀਂ ਜ਼ਰਾ ਧਿਆਨ ਤਾਂ ਦੇਉ, ਇਹ ਤੁਹਾਡੀ ਕਿਧਰ ਦੀ ਇਕਾਨੋਮੀ ਹੈ। ਹਿੰਦੁਸਤਾਨ ਦੀ

[ਚੌਧਰੀ ਸੁੰਦਰ ਸਿੰਘ]

ਐਗਰੀਕਲਚਰਲ ਇਕਾਨੋਮੀ ਦੇ ਮੁਤਾਲਿਕ ਇਕ ਯੂ. ਐਸ. ਏ. ਦੇ ਇਕਾਨੋਮਿਸਟ ਨੇ ਲਿਖਿਆ ਹੈ, 1953 ਦੇ ਵਿਚ ਉਸ ਨੇ ਇਕ ਰਿਪੋਰਟ ਦਿੱਤੀ ਸੀ। ਉਹਨੇ ਸਾਰੇ ਤਰੀਕੇ ਦਸੇ ਹਨ ਕਿ ਕਿਵੇ ਏਥੋਂ ਦੀ ਅਨਇਪਲਾਇਮੈਂਟ ਦੂਰ ਹੋ ਸਕਦੀ ਹੈ ਅਤੇ ਕਿਵੇਂ ਐਗਰੀਕਲਚਰਲ ਇਕਾਨੋਮੀ ਠੀਕ ਕੀਤੀ ਜਾ ਸਕਦੀ ਹੈ। ਉਸ ਨੇ ਕਿਹਾ ਹਿੰਦੁਸਤਾਨ ਵਿਚ ਓਦੋਂ ਤੱਕ ਲੈਂਡ ਰੀਫ਼ਾਰਮਜ਼ ਨਹੀਂ ਹੋ ਸਕਦੀਆਂ ਜਦੋਂ ਤੱਕ ਲੈਂਡ ਟੂ ਦੀ ਟਿਲਰ ਨਾਂ ਦਿੱਤੀ ਜਾਵੇਗੀ। ਇਹ ਹੁਣ ਤੱਕ ਐਸਾ ਨਹੀਂ ਕਰ ਸਕੇ, ਇਹੋ ਵਜਾਹ ਹੈ ਕਿ ਮੁਲਕ ਦਾ ਬਹੁਤ ਹੀ ਬੁਰਾ ਹਾਲ ਹੋਇਆ ਹੈ।

ਇਨ੍ਹਾਂ ਨੇ ਕਣਕ ਦਾ ਭਾਉ 72 ਤੋਂ 85 ਰੁਪਏ ਕਵਿੰਟਲ ਫਿਕਸ ਕਰ ਦਿੱਤਾ ਹੈ। ਇਹ ਠੀਕ ਹੈ ਕਿ ਅਜ ਹਰ ਕੋਈ ਕਹਿੰਦਾ ਹੈ ਕਿ ਜ਼ਿਮੀਂਦਾਰ ਦੀ ਰਿਆਇਤ ਕੀਤੀ ਜਾਵੇ ਪਰ ਤੁਸੀਂ ਇਹ ਜਿਹੜੇ 72 ਤੋਂ 85 ਰੁਪਏ ਦੇ ਭਾਉ ਮੁਕਰਰ ਕੀਤੇ ਹਨ ਹਰੀਜਨ ਕਿਧਰ ਨੂੰ ਜਾਣ, ਉਹ ਇਤਨਾ ਮੁਲ ਦੇ ਸਕਦੇ ਹਨ ? ਮੈਂ, ਸਪੀਕਰ ਸਾਹਿਬ, ਤੁਹਾਡੀ ਮਾਰਫ਼ਤ ਸਰਕਾਰ ਨੂੰ ਕਹਾਂਗਾ ਕਿ ਹਰੀਜਨਾਂ ਵਾਸਤੇ ਇਨ੍ਹਾਂ ਨੂੰ ਕੋਈ ਐਸਾ ਇਮਦਾਦ ਦੇਣ ਲਈ ਤਰੀਕਾ ਕਢਣਾ ਚਾਹੀਦਾ ਹੈ ਜਿਸ ਨਾਲ ਉਹ ਅਨਾਜ ਖਰੀਦ ਸਕਣ ਅਤੇ ਆਪਣਾ ਗੁਜ਼ਾਰਾ ਕਰ ਸਕਣ। ਅਗੇ ਕਹਿੰਦੇ ਸਨ ਕਣਕ ਘਟ ਹੁੰਦੀ ਸੀ, ਪਰ ਉਸ ਵੇਲੇ ਕਣਕ ਦਾ ਭਾਉ ਇਕ ਰੁਪਿਆ ਮਣ ਹੁੰਦਾ ਸੀ। ਹੁਣ ਕਹਿੰਦੇ ਹਨ ਕਣਕ ਅਗੇ ਨਾਲੋਂ ਦੂੰਗਣੀ ਤਿਗਣੀ ਹੋ ਗਈ ਹੈ ਪਰ ਹਰੀ ਜਨਾਂ ਨੂੰ ਖਾਣ ਨੂੰ ਦਾਣੇ ਨਹੀਂ ਮਿਲਦੇ ਉਹ ਵਿਚਾਰੇ ਭੁਖੇ ਮਰਦੇ ਹਨ। ਨਾ ਇਨ੍ਹਾਂ ਤੋਂ ਕੋਈ ਲੈਂਡ ਰੀਫਾਰਮ ਹੋਈ ਹੈ, ਨਾ ਕਿਸੇ ਨੂੰ ਮਜ਼ਦੂਰੀ ਮਿਲਦੀ ਹੈ ਲੋਕੀਂ ਮਜਦੂਰੀ ਕਰਨ ਵਾਸਤੇ ਸ਼ਹਿਰਾਂ ਵਿਚ ਦੌੜੇ ਜਾ ਰਹੇ ਹਨ, ਕੋਈ ਦਿਹਾਤ ਵਿਚ ਰਹਿਣਾ ਪਸੰਦ ਨਹੀਂ ਕਰਦਾ। ਜਿਹੜਾ ਦਿਹਾਤ ਵਿਚ ਇਕ ਰੁਪਿਆ ਦਿਹਾੜੀ ਦਾ ਕਮਾਉਂਦਾ ਹੈ ਉਹ ਸ਼ਹਿਰ ਵਿਚ 10 ਰੁਪਏ ਕਮਾਉਂਦਾ ਹੈ। ਇਹ ਅਜੇ ਤੱਕ ਕੋਈ ਲੈਂਡ ਰਿਫਾਰਮ ਨਹੀਂ ਕਰ ਸਕੇ। ਜਾਪਾਨ ਵਿਚ ਜਿਸ ਆਦਮੀ ਦੇ ਪਾਸ 2 ਏਕੜ ਜ਼ਮੀਨ ਹੈ, ਉਹ ਇਸ ਤਰ੍ਹਾਂ ਕੰਮ ਕਰਦੇ ਹਨ ਕਿ 10 ਆਦਮੀਆਂ ਦਾ ਆਸਾਨੀ ਨਾਲ ਗੁਜ਼ਾਰਾ ਹੋ ਜਾਂਦਾ ਹੈ। ਫਾਰਮਿੰਗ ਆਲਾ ਕਿਸਮ ਦੀ ਹੋਣੀ ਚਾਹੀਦੀ ਹੈ, ਪਰ ਅਜ ਤੁਸੀਂ ਤਾਂ ਤਿੰਨ ਲੱਖ ਹਰੀਜਨ ਮੁਜ਼ਾਰਾ ਹੀ ਆਉਸਟ ਕਰ ਛੱਡਿਆ ਹੈ। ਇਹ ਜਿਹੜੀ ਡਾਊਨ ਟਰਾਡਨ ਕਮਿਊਨਟੀ ਹੈ ਜੇ ਕਰ ਇਸ ਦਾ ਤੁਸੀਂ ਕੋਈ ਧਿਆਨ ਨਹੀਂ ਕਰੋਗੇ ਤਾਂ ਐਸਾ ਟਾਈਮ ਆ ਰਿਹਾ ਹੈ ਕਿ ਤੁਹਾਨੂੰ ਪਛਤਾਉਣਾ ਪੈਣਾ ਹੈ। ਜ਼ਮੀਨ ਉਸ ਨੂੰ ਦਿੱਤੀ ਜਾਵੇ ਜਿਹੜਾ ਖੁਦ ਕਾਸ਼ਤ ਕਰਦਾ ਹੋਵੇ, ਜਿਹੜਾ ਖੁਦ ਕਾਸ਼ਤ ਕਰਦਾ ਨਾ ਹੋਵੇ ਉਹ ਕਿਵੇਂ ਜ਼ਿਮੀਂਦਾਰ ਅਖਵਾ ਸਕਦਾ ਹੈ, ਇਹ ਲੈਂਡ ਟੂ ਦੀ ਟਿਲਰ ਅਸੀਂ ਤਾਂ ਬੜੀ ਦੇਰ ਤੋਂ ਕਹਿਦੇ ਆ ਰਹੇ ਹਾਂ। ਮਜ਼ਦੂਰ ਕਹਿੰਦੇ ਹਨ ਨਹੀਂ ਮਿਲਦੇ। ਤੁਸੀਂ ਮੈਨੂੰ ਕਹੋ ਜਿਤਨੇ ਮਰਜ਼ੀ ਮਜ਼ਦੂਰ ਮੈਂ ਇਨ੍ਹਾਂ ਨੂੰ ਲਿਆ ਕੇ ਦੇ ਸਕਦਾ ਹਾਂ।

**ਮਾਲ ਮੰਤਰੀ** (ਮੇਜਰ ਜਨਰਲ ਰਾਜਿੰਦਰ ਸਿੰਘ): ਸਪੀਕਰ ਸਾਹਿਬ, ਇਹ ਜਿਹੜੀ ਡੀਮਾਂਡ ਹੈ ਇਹ ਬੜੀ ਹੀ ਇਮਪਾਰਟੈਂਟ ਹੈ। ਟਾਈਮ ਦੀ ਲਿਮਿਟ ਹੈ। ਮੈਂ ਬੇਨਤੀ ਕਰਾਂਗਾ ਕਿ ਗਿਲੋਟੀਨ ਦਾ ਟਾਈਮ ਜ਼ਰਾ ਹੋਰ ਵਧਾ ਦੇਉ, ਇਤਨੇ ਚਿਰ ਵਿਚ ਮੈਂ ਪੂਰੀ ਤਰ੍ਹਾਂ ਜਵਾਬ ਦੇ ਨਹੀਂ ਸਕਾਂਗਾ।

**Mr. Speaker** : There will be no guillotine. Demands will be put. You carry on please.

**ਮਾਲ ਮੰਤਰੀ** : ਸਪੀਕਰ, ਸਾਹਿਬ, ਅਜ ਸਭ ਤੋਂ ਜ਼ਰੂਰੀ ਮਜ਼ਮੂਨ ਤੇ ਬਹਿਸ ਹੋ ਰਹੀ ਹੈ । ਜਿਹੜੇ ਛੋਟੇ ਛੋਟੇ ਪੁਆਇੰਟ ਹਨ ਮੈਂ ਉਨ੍ਹਾਂ ਤੇ ਕੁਝ ਨਹੀਂ ਕਹਾਂਗਾ, ਮੇਨ ਗੱਲਾਂ ਦੇ ਮੁਤਾਲਿਕ ਹੀ ਅਰਜ਼ ਕਰਾਂਗਾ । ਮੈਂ ਸਾਰੇ ਸਾਹਿਬਾਨ ਦੀਆਂ ਗੱਲਾਂ ਬਤੌਰ ਰੈਵੇਨੀਊ ਮਨਿਸਟਰ ਦੇ ਸੁਣੀਆਂ ਹਨ ਅਤੇ ਉਨ੍ਹਾਂ ਵਿਚਾਰਾਂ ਦੀ ਬਖੂਬੀ ਸਟਡੀ ਵੀ ਕੀਤੀ ਹੈ । ਇਨ੍ਹਾਂ ਵਿਚਾਰਾਂ ਵਿਚੋਂ ਮੈਨੂੰ ਇਕ ਧੁੰਦਲੀ ਜਿਹੀ ਤਸਵੀਰ ਦਿਖਾਈ ਦਿੱਤੀ ਹੈ । ਭਾਵੇਂ ਇਸ ਦਾ ਫੋਕਸ ਅੱਛੀ ਤਰ੍ਹਾਂ ਨਹੀਂ ਆਇਆ ਪਰ ਇਸ ਧੁੰਦਲੀ ਜਿਹੀ ਤਸਵੀਰ ਵਿਚੋਂ ਮੈਂ ਇਸ ਵੇਲੇ ਦੋ ਚਾਰ ਗੱਲਾਂ ਬਿਆਨ ਕਰਨੀਆਂ ਚਾਹੁੰਦਾ ਹਾਂ । ਇਹ ਗੱਲ ਸਾਰੇ ਹੀ ਸੂਝ-ਬੂਝ ਵਾਲੇ ਲੋਕੀਂ ਮੰਨਦੇ ਹਨ ਕਿ ਐਗਰੀਕਲਚਰ ਦੀ ਇਕ ਤਰ੍ਹਾਂ ਦੀ ਇੰਡਸਟਰੀ ਹੈ ਜਿਹੜੀ ਜ਼ਿਮੀਦਾਰਾਂ ਦੀ ਮਿਹਨਤ ਕਰਨ ਨਾਲ ਚਲਦੀ ਹੈ । ਪਰ ਜੇ ਇਸ ਐਗਰੀਕਲਚਰ ਦੀ ਇੰਡਸਟਰੀ ਵਿਚ ਸੈਟ ਬੈਕ ਹੋ ਜਾਵੇ ਤਾਂ ਇਸ ਦਾ ਅਸਰ ਇਕਲੇ ਪੰਜਾਬ ਤੇ ਹੀ ਨਹੀਂ ਬਲਕਿ ਸਾਰੇ ਹਿੰਦੁਸਤਾਨ ਤੇ ਪੈਂਦਾ ਹੈ । ਇਹ ਇਕ ਬਿਲਕੁਲ ਹੀ ਕਲੀਅਰ ਪਿਕਚਰ ਹੈ ਜਿਹੜੀ ਕਿ ਸਾਨੂੰ ਨਜ਼ਰ ਆਉਂਦੀ ਹੈ । ਜੇਕਰ ਇਸ ਐਗਰੀਕਲਚਰ ਦੀ ਇੰਡਸਟਰੀ ਨੂੰ ਸੈਟ ਬੈਕ ਨਾ ਪਹੁੰਚਦਾ ਤਾਂ ਹਿੰਦੁਸਤਾਨ ਦੀ ਇਹ ਹਾਲਤ ਨਾ ਹੁੰਦੀ ਜਿਹੜੀ ਕਿ ਅਜ ਬਿਲਕੁਲ ਅੱਯਾਂ ਹੈ । ਸਾਫ ਜ਼ਾਹਰ ਹੈ ਕਿ ਅਸੀਂ ਬਹੁਤ ਗੱਲਾਂ ਤਾਂ ਕਿਸਾਨਾਂ ਦੀਆਂ ਕਰਦੇ ਹਾਂ ਪਰ ਅਸੀਂ ਉਨ੍ਹਾਂ ਦੀ ਹਾਲਤ ਨਹੀਂ ਵੇਖਦੇ ਕਿਵੇਂ ਦਿਨ ਬਦਿਨ ਖਰਾਬ ਹੁੰਦੀ ਜਾ ਰਹੀ ਹੈ । ਕਿਸਾਨ ਇਸ ਵਾਸਤੇ ਮਿਹਨਤ ਕਰਦਾ ਹੈ ਕਿ ਉਸ ਨੂੰ ਖੂਬ ਖਾਣ ਪੀਣ ਅਤੇ ਹੰਢਾਣ ਨੂੰ ਮਿਲੇ । ਇਹ ਇਕ ਮਸ਼ੀਨ ਦੇ ਪੁਰਜ਼ੇ ਵਾਲੀ ਹਾਲਤ ਹੈ, ਭਾਵੇਂ ਇਨਸਾਨੀ ਪੁਰਜ਼ਾ ਇਹ ਹੈ, ਜੇ ਪੁਰਜ਼ਾ ਠੀਕ ਨਹੀਂ ਹੋਵੇਗਾ ਤਾਂ ਮਸ਼ੀਨ ਠੀਕ ਤਰੀਕੇ ਨਾਲ ਕੰਮ ਵੀ ਨਹੀਂ ਕਰੇਗੀ । ਜਦੋਂ ਤਕ ਠੀਕ ਤਰੀਕੇ ਨਾਲ ਉਸ ਦੀ ਮੇਨਟੇਨੈਂਸ ਨਹੀਂ ਹੁੰਦੀ ਉਹ ਠੀਕ ਤਰੀਕੇ ਨਾਲ ਕੰਮ ਨਹੀਂ ਕਰੇਗੀ।

ਮੈਂ ਐਗਰੀਕਲਚਰਲ ਲੈਂਡ ਦੇ ਮੁਤਾਲਿਕ 2-3 ਗੱਲਾਂ ਪਹਿਲਾਂ ਅਰਜ਼ ਕਰ ਦੇਣੀਆਂ ਜ਼ਰੂਰੀ ਸੱਮਝਦਾ ਹਾਂ । ਐਗਰੀਕਲਚਰ ਲਈ ਦੁਨੀਆ ਦਾ ਉਹ ਟੁਕੜਾ ਬੈਸਟ ਗਿਣਿਆਂ ਜਾਂਦਾ ਹੈ ਜਿਥੇ 20 ਫੁਟ ਤੋਂ ਲੈਕੇ 70 ਫੁਟ ਤੱਕ ਧਰਤੀ ਡਲ ਹੋਵੇ । ਉਸ ਵਿਚ ਜੋ ਮਰਜ਼ੀ ਪੈਦਾ ਕਰ ਲਓ । ਇਹ ਧਰਤੀ ਸੈਂਕੜੇ, ਹਜ਼ਾਰਾਂ ਸਦੀਆਂ ਤੋਂ ਨਹੀਂ ਬਲਕਿ ਲੱਖਾਂ ਸਦੀਆਂ ਤੋਂ ਅੰਨ ਪੈਦਾ ਕਰਦੀ ਚਲੀ ਆ ਰਹੀ ਹੈ ਅਤੇ ਕਰਦੀ ਜਾਵੇਗੀ । ਕਰਨਾ ਕੀ ਹੈ ? ਇਕ ਵੇਰ ਧਰਤੀ ਨੂੰ ਉਲਟਾ ਕਰਕੇ ਉਸ ਨੂੰ ਹਵਾ ਲਗਾਉਣੀ ਹੈ ਅਤੇ ਤਰੀਕੇ ਨਾਲ ਬੀਜ ਸੁਟ ਕੇ ਪਾਣੀ ਮੌਕੇ ਤੇ ਦਿੰਦੇ ਰਹਿਣਾ ਹੈ । ਜੋ ਮਰਜ਼ੀ ਇਸ ਵਿਚੋਂ ਪੈਦਾ ਕਰ ਲਉ । ਇਹ ਚੀਜ਼ ਹਿਸਾਬ ਦੇ ਵਿਚ ਆ ਚੁਕੀ ਹੈ ਕਿ ਪੰਜਾਬ ਦੀ ਧਰਤੀ ਨੰਬਰ ਇਕ ਹੈ, ਏਥੇ ਦਾ ਪੈਜ਼ੈਂਟ ਵੀ ਨੰਬਰ ਇਕ ਤੇ ਹੈ, ਐਗਰੀਕਲਚਰ ਲਈ ਇਹ ਜ਼ਮੀਨ ਬੈਸਟ ਹੈ। (ਵਿਘਨ) ਇਸ ਵਿਚ ਕੋਈ ਸ਼ੱਕ ਨਹੀਂ ਹਰ ਜਗਾਹ ਪੰਜਾਬੀਆਂ ਨੇ ਅਪਣੀ ਮਿਹਨਤ ਦਾ ਸਬੂਤ ਦਿੱਤਾਂ । ਬੜੀਆਂ ਬੜੀਆਂ ਕਾਲੋਨੀਜ਼ ਬਨਾਈਆਂ ਜਿਹੜੀਆਂ ਪਾਕਿਸਤਾਨ ਵਿਚ ਛਡ ਆਏ ਹਾਂ ਔਰ ਜਦੋਂ ਮੁਲਕ ਦੀ ਪਾਰਟੀਸ਼ਨ ਹੋਈ ਉਸ ਤੋਂ ਬਾਅਦ ਵੀ ਇਸ ਪਾਸੇ ਆ ਕੇ ਜਿਹੜੇ ਟਿੱਬੇ-ਟੋਏ ਜੋ ਵੀ ਸਨ, ਜੋ ਸਿੱਧੇ ਨਹੀਂ ਸਨ ਸਿੱਧੇ ਕਰਕੇ, ਜਿਤਨੀ ਇਨ੍ਹਾਂ ਵਿਚ ਤਾਕਤ ਸੀ, ਪੂਰੀ ਤਾਕਤ ਲਗਾਈ । ਇਸ ਦੇ ਮੁਕਾਬਲੇ ਦਾ ਕੋਈ ਆਦਮੀ ਨਹੀਂ । ਕਿਸਾਨ ਬੜੀ ਮਿਹਨਤ ਕਰਦਾ ਹੈ । ਉਸ ਨੂੰ ਤੁਸੀਂ ਵੇਖੋ ਦੋ ਵਜੇ, ਤਿੰਨ ਵਜੇ ਸਵੇਰੇ ਉਠਦਾ ਹੈ, ਸਾਰੇ ਬੱਚੇ, ਘਰ ਵਾਲੀ, ਔਰ ਬਾਕੀ ਸਾਰੇ ਕੰਮ ਵਿਚ ਲਗ ਜਾਂਦੇ ਹਨ । ਔਰ ਉਨ੍ਹਾਂ ਨੂੰ ਢੰਗ ਵੀ ਆਉਂਦਾ ਹੈ । ਫੇਰ ਵੀ ਗੱਲ ਕੀ ਹੋਈ ? ਬੜੇ ਸੱਜਣ ਬੋਲੇ ਹਨ । ਮੈਂ ਪੁਛਦਾ ਹਾਂ— ਕਿਸੇ ਗੁਸੇ ਨਾਲ ਨਹੀਂ— ਕਿ ਜਿਹੜੀਆਂ ਉਸ

[ਮਾਲ ਮੰਤਰੀ]

ਦੀਆਂ ਬੇਸਿਕ ਚੀਜ਼ਾਂ ਹਨ ਉਨ੍ਹਾਂ ਤੇ ਵੀ ਕਦੇ ਧਿਆਨ ਦਿੱਤਾ ਜੇ, ਕਦੇ ਉਸ ਦੇ ਬਾਰੇ ਵੀ ਵਿਚਾਰ ਕੀਤਾ ਕਿ ਕਿਸ ਤਰ੍ਹਾਂ ਐਗਰੀਕਲਚਰ ਵਿਚ ਕੰਮ ਕਰਨ ਵਾਲੇ ਇਨਸਾਨ ਦੀ ਹਾਲਤ ਵੀ ਠੀਕ ਕੀਤੀ ਜਾਵੇ? ਕੀ ਵਜਾਹ ਹੈ ਕਿ ਜ਼ਮੀਨ ਉਤੇ ਕੰਮ ਕਰਨ ਵਾਲੇ ਦੀ ਹਾਲਤ ਉਹੀ, ਬਲਕਿ ਪਹਿਲੇ ਨਾਲੋਂ ਵੀ ਖਰਾਬ ਹੈ ? ਇਹ ਨਹੀਂ ਕਿ ਇਨ੍ਹਾਂ 15/20 ਸਾਲਾਂ ਵਿਚ ਕੋਈ ਚੰਗਾ ਕੰਮ ਨਹੀਂ ਹੋਇਆ, ਉਸ ਦੀ ਆਪਣੀ ਹਿੰਮਤ ਨਾਲ ਚੰਗੇ ਕੰਮ ਵੀ ਹੋਏ, ਲੇਕਿਨ ਬਹੁਤ ਸਾਰੇ ਕੰਮ ਇਸ ਤਰੀਕੇ ਦੇ ਹੋਏ ਕਿ ਉਸ ਦੀ ਹਾਲਤ ਖਰਾਬ ਹੈ । ਔਰ ਹੁਣ, ਮੈਨੂੰ ਇਥੇ ਆਇਆਂ ਦੋ ਤਿੰਨ ਮਹੀਨੇ ਹੋਏ ਹਨ, ਮੈਂ ਆਬਜੈਕਟਿਵਲੀ ਗਲ ਕਰਦਾ ਹਾਂ, ਕਿਸੇ ਨੂੰ ਤਾਅਨਾ ਨਹੀਂ ਦੇਂਦਾ, ਕਿਸੇ ਤਰਾਂ ਗੁਸੇ ਨਾਲ ਨਹੀਂ ਕਹਿੰਦਾ, ਕਈ ਸਾਲਾਂ ਤੋਂ ਬਾਅਦ ਉਸ ਦੀ ਹਾਲਤ ਕੀ ਹੈ ? ਮੇਰੀ ਆਪਣੀ ਇਨਫਰੈਂਸ ਹੈ, ਬਹੁਤ ਸਾਰੀਆਂ ਚੀਜ਼ਾਂ ਨਾਲ ਉਸ ਦਾ ਤਅਲੱਕ ਹੈ, ਕੀ ਉਸ ਨੂੰ ਮਿਲਦਾ ਹੈ, ਕੀ ਨਹੀਂ ਮਿਲਦਾ, ਕਿਤਨੀ ਪ੍ਰੋਡਕਸ਼ਨ ਉਹ ਕਰਦਾ ਹੈ ਔਰ ਉਸ ਨੂੰ ਮੀਨਜ਼ ਆਫ਼ ਪ੍ਰੋਡਕਸ਼ਨ ਵਿਚ ਕਿਤਨੀ ਮਦਦ ਮਿਲਦੀ ਹੈ । ਉਸ ਦੀ ਇਕਨਾਮਿਕ ਹਾਲਤ ਕੀ ਹੈ। ਮੇਰੇ ਖਿਆਲ ਵਿਚ ਸਾਰੇ ਜ਼ਿਮੀਦਾਰ-ਇਕ ਦੋ ਦਾਨੇ ਭਾਵੇਂ ਕਢ ਦਿਆਂ ਤਾਂ ਕੋਈ ਗੱਲ ਨਹੀਂ- ਸਾਰੇ ਮਕਰੂਜ਼ । ਇਹ ਹੀ ਅਜ ਉਸ ਦੀ ਹਾਲਤ ਹੈ ਕਿ ਸਾਰੇ ਮਕਰੂਜ਼—ਕਰਜ਼ੇ ਵਿਚ । ਮੈਂ ਜਾਣਦਾ ਹਾਂ ਇਸ ਗੱਲ ਨੂੰ । ਕਿਸੇ ਤੋਂ ਪੁਛਣ ਦੀ ਲੋੜ ਨਹੀਂ । ਪੰਜ ਕਰੋੜ ਤੋਂ ਉਤੇ ਤਕਾਵੀਆਂ ਬਾਕੀ ਪਈਆਂ ਹੋਈਆਂ ਹਨ—5 ਕਰੋੜ !! ਮੂੰਹ ਨਾਲ ਗੱਲ ਕਹਿ ਲਈ ਜਾਂਦੀ ਹੈ ਮਗਰ ਜਿਸ ਵਕਤ ਹਿਸਾਬ ਕਰੋ ਤਾਂ ਉਸ ਵਕਤ ਉਸ ਦੀ ਸਿਗਨਿਫੀਕੈਂਸ ਦਾ ਪਤਾ ਲਗਦਾ ਹੈ । ਉਹ ਗ਼ਰੀਬ ਆਦਮੀ ਕਰਜ਼ੇ ਵਿਚ ਫਸੇ ਹੋਏ ਸਨ । ਉਹ ਕਚਹਿਰੀਆਂ ਵਿਚ ਧੱਕੇ ਖਾ ਰਹੇ ਹਨ-ਨੱਸੇ ਫਿਰਦੇ ਹਨ ।(ਚੌਧਰੀ ਸੁੰਦਰ ਸਿੰਘ ਵੱਲੋਂ ਵਿਘਨ) : ਚੌਧਰੀ ਸਾਹਿਬ, ਸਬਰ ਕਰੋ । ਅਗਰ ਮੈਂ ਤੁਹਾਡੇ ਬਾਰੇ ਕੋਈ ਐਸੀ ਗੱਲ ਕਹੀ ਹੋਵੇ, ਜਿਸ ਕਾਰਨ ਤੁਸੀਂ ਨਾਰਾਜ਼ਗੀ ਦਾ ਇਜਹਾਰ ਕੀਤਾ ਹੈ ਤਾਂ ਮੈਂ ਖਿਮਾ ਮੰਗਦਾ ਹਾਂ । ਸਪੀਕਰ ਸਾਹਿਬ, ਮੈਂ ਤੁਹਾਡੇ ਦੁਆਰਾ ਦੋ ਚਾਰ ਗੱਲਾਂ ਕਰਨੀਆਂ ਹਨ ਉਨ੍ਹਾਂ ਨੂੰ ਕਹਾਂਗਾ ਕਿ ਸੁਣ ਲਉ, ਬਾਅਦ ਵਿਚ ਤੁਹਾਨੂੰ ਨਾਰਾਜ਼ਗੀ ਹੋਵੇ ਤਾਂ ਗੁਸਾ ਕਢ ਲੈਣਾ ।

**ਚੌਧਰੀ ਬਲਬੀਰ ਸਿੰਘ** : ਤੁਹਾਡੇ ਵਾਲੀ ਗੱਲ ਦੀ ਉਨ੍ਹਾਂ ਨੂੰ ਸਮਝ ਨਹੀਂ ਆਈ ।

**ਮਾਲ ਮੰਤਰੀ :** ਇਹ ਜਿਹੜੀ ਗੱਲ ਕਰਦੇ ਹਨ- ਮਤ ਖਿਆਲ ਕਰੋ ਕਿ ਮੈਂ ਜਵਾਬ ਨਹੀਂ ਦੇ ਸਕਦਾ, ਮੈਂ ਚੌਧਰੀ ਸਾਹਿਬ ਦੀਆਂ ਗੱਲਾਂ ਵੀ ਕਰਾਂਗਾ, ਪਰ ਮੈਨੂੰ ਥੋੜਾ ਜਿਹਾ ਟਾਈਮ ਦੇ ਦਿਉ, ਮੈਂ ਜਿਹੜੀਆਂ ਗੱਲਾਂ ਕਹਿਣੀਆਂ ਹਨ ਸੋ ਕਹਿ ਲਵਾਂ । ਸੋ, ਮੈਂ ਕਹਿ ਰਿਹਾ ਸੀ ਕਿ ਇਹ ਹਾਲਤ ਹੈ ਅਜ ਜ਼ਿਮੀਂਦਾਰ ਦੀ । ਉਹ ਕਰਜ਼ੇ ਥੱਲੇ ਹੈ, ਮਕਰੂਜ਼ ਹੈ, ਉਸ ਦੀ ਹਾਲਤ ਅੱਛੀ ਨਹੀਂ ਹੈ । ਕਿਸ ਨੂੰ ਇਸ ਦਾ ਮੈਂ ਜਿੰਮਾ ਦਿਆਂ ? ਇਹ ਤੁਸੀਂ ਹਿਸਾਬ ਲਗਾ ਲਉ । ਮੈਂ ਨਹੀਂ ਕਹਿੰਦਾ, ਪਰ ਇਸ ਵਕਤ ਉਸ ਦੀ ਹਾਲਤ ਅੱਛੀ ਨਹੀਂ । ਉਸ ਨੂੰ ਸਾਰੇ ਖਾ ਗਏ- ਸਾਰੇ ਖਾਣ ਵਾਲੇ ਹੀ ਹਨ । ਉਸ ਦੀ ਕਦਰ ਕੀ ਹੋਈ ਹੈ ? ਕੀ ਕਿਹਾ ਜਾਵੇ ? ਤੁਸੀਂ ਅਸੀਂ ਸਾਰੇ ਜਾਣਦੇ ਹਾਂ ਪਰ ਉਸ ਉਪਰ ਵਿਚਾਰ ਕਰਨਾ ਹੈ ਜੋ ਕੁਛ ਹੁਣ ਅਸਾਂ ਕਰਨਾ ਹੈ ਮੈਂ ਬਿਆਨ ਕਰਾਂਗਾ । ਮੈਂ ਅਪਣੇ ਤਜਰਬੇ ਤੋਂ ਦਸ ਰਿਹਾ ਹਾਂ- ਗੋ ਮੇਰਾ ਤਜਰਬਾ ਛੋਟਾ ਹੈ, । ਮੇਰੇ ਪਾਸ ਅਜ ਸੁਬਾਹ ਤਕ ਡੈਪੂਟੇਸ਼ਨ ਤੇ ਡੈਪੂਟੇਸ਼ਨ ਆਉਂਦੇ ਰਹੇ ਹਨ ਔਰ ਸੱਚੇ ਡੈਪੂਟੇਸ਼ਨ । ਹੁਣ ਤਕ ਉਨ੍ਹਾਂ ਨੂੰ ਧੱਕੇ ਮਾਰਦੇ ਰਹੇ ਹਨ, ਗਰੀਬ, ਹਰੀਜਨ, ਸ਼ਡੂਲਡ

ਕਾਸ਼ਟ ਜ਼ਿਮੀਂਦਾਰ ਇਧਰ ਉਧਰ ਫਿਰਦੇ ਹਨ ਔਰ ਉਨ੍ਹਾਂ ਵਿਚਾਰਿਆਂ ਪਾਸ ਕਿਰਾਇਆ ਵੀ ਨਹੀਂ। ਮੈਨੂੰ ਪਤਾ ਹੈ ਕਿ ਕਿਸ ਤਰ੍ਹਾਂ ਭੁੱਖੇ ਰਹਿਕੇ ਰਾਤ ਕਿਹੜੀ ਜਗਾਹ ਲੰਬੇ ਪੈਂਦੇ ਹਨ। ਇਥੇ ਅਸੀਂ ਇਕ ਦੂਸਰੇ ਦੀਆਂ ਗਰਦਨਾਂ ਫੜਦੇ ਹਾਂ। ਪਰ ਧਿਆਨ ਮਾਰੋ-ਹੁਣ ਤਕ 70 ਫ਼ੀਸਦੀ ਕੰਮ ਗਲਤ ਔਰ ਮੁਸ਼ਕਲ ਨਾਲ 30 ਫ਼ੀਸਦੀ ਕੰਮ ਚੰਗੇ ਹੋਏ ਹਨ। ਇਹ ਮੇਰਾ ਆਪਣਾ ਤਜਰਬਾ ਹੈ। ਕੰਸਾਲੀਡੇਸ਼ਨ, ਰੀਹੈਬਿਲੀਟੇਸ਼ਨ ਦੇ ਝਗੜੇ। ਇਤਨੇ ਸਾਲਾਂ ਤੋਂ ਕੰਸਾਲੀਡੇਸ਼ਨ ਹੀ ਠੀਕ ਤਰ੍ਹਾਂ ਨਹੀਂ ਹੋਈ। ਖਤਮ ਹੀ ਨਹੀਂ ਹੋਈ। ਪਰਸੋਂ ਮੇਰੇ ਪਾਸ ਕੁਝ ਲੋਕ ਆਏ, ਕਹਿਣ ਲਗੇ, "ਸਾਹਬ! ਸਾਨੂੰ ਗਰੀਬਾਂ ਨੂੰ ਕਿਹਾ ਸੀ ਕਿ ਬਾਰਡਰ ਦੇ ਲਾਗੇ ਦਸ ਦਸ ਏਕੜ ਭੋਂ ਪੁਟ ਲਉ। ਅਸੀਂ ਪੁਟੀ, ਠੀਕ ਕੀਤੀ ਔਰ ਹੁਣ ਪਿਛੇ ਜਿਹੇ ਆਰਡਰ ਹੋਇਆ ਕਿ ਆਕਸ਼ਨ ਕਰ ਦੇਣੀ ਹੈ"। ਭਲਿਉ ਲੋਕੋ, ਦਸ ਪੰਦਰਾਂ ਸਾਲ ਤਕ ਉਨ੍ਹਾਂ ਨੇ ਸਾਰੇ ਬਾਲ ਬੱਚਿਆਂ ਨੂੰ ਨਾਲ ਲਗਾ ਕੇ ਉਹ ਭੋਂ ਸਾਫ ਕੀਤੀ, ਉਸ ਉਤੇ ਮਿਹਨਤ ਕੀਤੀ, ਜ਼ਮੀਨ ਨੂੰ ਬਰਾਬਰ ਕੀਤਾ ਔਰ ਉਨ੍ਹਾਂ ਨੂੰ ਤੁਸਾਂ ਹੁਣ ਕਹਿ ਦਿੱਤਾ ਕਿ ਚਲੇ ਜਾਉ। ਕਿਉਂ ਐਸੀਆਂ ਗੱਲਾ ਕਰੋ? ਪਿਛਲੇ 15-20 ਸਾਲ ਤੋਂ ਕਿਉਂ ਐਸੀਆਂ ਗੱਲਾ ਹੁੰਦੀਆਂ ਰਹੀਆਂ? ਤੁਸੀਂ ਕਹੋਗੇ ਕਿ ਭਾਈ ਤੂੰ ਆਦਮੀ ਬੜਾ ਚਾਲਾਕ ਹੈਂ ਤੂੰ ਇਸ ਚੀਜ਼ ਨੂੰ ਸੂਤ ਕਰ। ਮੇਰਾ ਜਵਾਬ ਇਤਨਾ ਹੀ ਹੈ ਕਿ ਠੀਕ ਕਰਾਂਗੇ ਪਰ ਇਨ੍ਹਾਂ ਚੀਜ਼ਾਂ ਵਿਚ ਹੁਣ ਤਕ ਬੜੀਆਂ ਗੁੰਝਲਾਂ ਪਾਈਆਂ ਹੋਈਆਂ ਹਨ। ਖਿਦੋ ਦੇ ਧਾਗੇ ਆਪੋ ਵਿਚ ਉਲਝ ਗਏ ਹੋਏ ਹਨ, ਉਨ੍ਹਾਂ ਵਿਚ ਗੰਢਾਂ ਪੈ ਗਈਆਂ ਹਨ, ਉਨ੍ਹਾਂ ਨੂੰ ਵਖਰਾ ਵਖਰਾ ਕਰਨਾ ਕੋਈ ਆਸਾਨ ਕੰਮ ਨਹੀਂ। ਇਹ ਕਹਿਣਾ ਮੇਰਾ ਫ਼ਰਜ਼ ਬਣਦਾ ਹੈ। ਇਨ੍ਹਾਂ ਹਾਲਾਤ ਨੂੰ ਦਿਲ ਵਿਚ ਰਖਕੇ ਸਾਨੂੰ ਸਭ ਨੂੰ ਬਗੈਰ ਗੁੱਸੇ ਦੇ ਗ਼ੌਰ ਕਰਨੀ ਚਾਹੀਦੀ ਹੈ, ਤਾਅਨਾ ਬਾਜ਼ੀ ਨੂੰ ਦਿਲ ਵਿਚੋਂ ਬਾਹਰ ਰਖਣਾ ਚਾਹੀਦਾ ਹੈ। ਅੱਸੀ ਅੱਸੀ ਹਜ਼ਾਰਾ ਆਦਮੀਆਂ ਨੇ, ਇਕ ਇਕ ਲੱਖ ਆਦਮੀਆਂ ਨੇ ਤੁਹਾਨੂੰ ਸਾਨੂੰ ਚੁਣ ਕੇ ਇਥੇ ਭੇਜਿਆ ਹੈ। ਸਾਡੇ ਸਾਰਿਆਂ ਦੇ ਕਰਮ ਔਰ ਸੋਚ ਉਨ੍ਹਾਂ ਦੀ ਬਿਹਤਰੀ ਦੀਆਂ ਗੱਲਾਂ ਸੋਚਣ ਔਰ ਕਰਨ ਵਿਚ ਲਗਣੀ ਚਾਹੀਦੀ ਹੈ। ਜ਼ਿਮੀਂਦਾਰ ਜਿਸ ਦਾ ਅਜ ਦੇ ਸਬਜੈਕਟ ਨਾਲ ਬੜਾ ਤਅਲੱਕ ਹੈ ਬੜਾ disillusioned ਹੈ। ਉਸ ਦੀ ਜੇਕਰ ਅਸੀਂ ਮਦਦ ਨਾ ਕਰਾਂਗੇ, ਉਸ ਦਾ ਹੋਰ ਲੱਕ ਤੋੜ ਦਿਆਂਗੇ ਔਰ ਦੂਸਰੀਆਂ ਚੀਜ਼ਾਂ ਨੂੰ ਨਾਲ ਰਲਾ ਕੇ ਕੋਈ ਬਿਹਤਰੀ ਦਾ ਬੰਦੋਬਸਤ ਨਾ ਕਰ ਸਕੇ ਤਾਂ ਮੈਂ ਸਮਝਦਾ ਹਾਂ ਕਿ ਐਗਰੀਕਲਚਰ ਦੀ ਹਾਲਤ ਹੋਰ ਵੀ ਖਰਾਬ ਹੋ ਜਾਵੇਗੀ।

(ਚੌਧਰੀ ਸੁੰਦਰ ਸਿੰਘ ਵੱਲੋਂ ਵਿਘਨ) : ਮੈਂ ਸਮਝਦਾ ਸੀ ਕਿ ਉਮਰ ਦੇ ਨਾਲ ਬੰਦੇ ਦੇ ਸੁਭਾ ਵਿਚ ਜ਼ਿਆਦਾ ਸਾਂਤੀ ਆ ਜਾਂਦੀ ਹੈ ਮਗਰ ਕਈ ਸਜੱਨਾਂ ਨੂੰ ਸ਼ਾਂਤੀ ਨਹੀਂ ਮਿਲਦੀ।

**ਚੌਧਰੀ ਸੁੰਦਰ ਸਿੰਘ :** ਕੋਈ ਲੈਂਡਲਾਰਡਜ਼ ਔਰ ਟੈਨੇਟਸ ਦੀ ਵੀ ਗੱਲ ਕਰੋ।

**ਮਾਲ ਮੰਤਰੀ** : ਮੈਂ ਕਹਿੰਦਾ ਹਾਂ ਕਿ ਪਿਛਲੇ 20 ਸਾਲਾਂ ਵਿਚ ਜੋ ਕੁਝ ਹੋਇਆ ਹੈ ਉਸ ਦਾ ਜਵਾਬ ਮੇਰੇ ਤੋਂ ਕਿਉਂ ਪੁਛਦੇ ਹੋ। ਇਹ ਵਾਜਬ ਨਹੀਂ (ਵਿਘਨ) ਮੈਂ ਫ਼ੇਰ ਅਰਜ਼ ਕਰਦਾ ਹਾਂ ਕਿ ਆਨਰੇਬਲ ਮੈਂਬਰ ਸਾਹਿਬਾਨ ਮੈਨੂੰ ਸ਼ਾਂਤੀ ਦੇ ਨਾਲ ਥੋੜਾ ਜਿਹਾ ਸੁਣ ਲੈਣ ਬਾਅਦ ਵਿਚ ਭਾਵੇਂ ਫ਼ੇਰ ਗੁੱਸੇ ਹੋ ਲੈਣ।

ਇਕ ਸਵਾਲ ਹੋਰ ਕਰਨਾ ਚਾਹੁੰਦਾ ਹਾਂ ਕਿਉਂਕਿ ਐਗਰੀਕਲਚਰ ਦਾ ਸਵਾਲ ਹੈ ਕਿਸ ਵਜਾਹ ਨਾਲ ਕਿਸ ਵਜਾਹ ਕਰਕੇ ਇਹ ਗੱਲਾਂ ਹੋਈਆਂ? ਅਜ ਇਸ ਸੰਬੰਧ ਵਿਚ ਜਿਹੜੀ ਅਸੀਂ ਤਸ਼ਵੀਸ਼ਨਾਕ ਸ਼ਕਲ ਦੇਖਦੇ ਹਾਂ ਇਸ ਦੇ ਕੀ ਕਾਰਨ ਹਨ? ਕਈ ਸੱਜਨਾਂ ਨੇ ਸਵਾਲ ਉਠਾਇਆ ਔਰ ਉਸ ਦਾ ਵਾਕਈ ਬੜਾ ਮਹਤੱਵ ਹੈ। ਜ਼ਮੀਨ ਦੀ ਹਦ ਤਕ ਵਿਵੀਸੈਕਸ਼ਨ ਹੋ ਚੁਕੀ ਹੈ- ਟੁਕੜੇ ਟੁਕੜੇ, ਇਕ ਇਕ ਅਤੇ ਅੱਧੇ ਅੱਧੇ ਏਕੜ ਦੇ। ਆਖਿਰ ਇਹ ਕੀ ਤਮਾਸ਼ਾ

[ਮਾਲ ਮੰਤਰੀ]

ਹੈ ? ਕਈ ਸੱਜਣਾਂ ਨੇ ਕਿਹਾ ਹੈ ਕਿ ਲੈਂਡ ਰੈਵਿਨਿਊ ਜ਼ਮੀਨ ਦੀ ਕੀਮਤ ਔਰ ਆਮਦਨ ਦੇ ਲਿਹਾਜ਼ ਨਾਲ ਹੋਣਾ ਚਾਹੀਦਾ ਹੈ, ਸੀਲਿੰਗ ਲਗਾਣੀ ਚਾਹੀਦੀ ਹੈ, ਕਿਉਂਕਿ ਸ਼ਹਿਰ ਦੇ ਲਾਗੇ ਇਕ ਆਦਮੀ ਪੰਜ ਏਕੜ ਜ਼ਮੀਨ ਉਤੇ ਆਲੂ ਬੀਜੇ ਤਾਂ ਦੋ ਜਾਂ ਤਿੰਨ ਫਸਲਾਂ ਵਿਚ ਲੱਖ ਲੱਖ ਰੁਪਿਆ ਕਮਾ ਲੈਂਦਾ ਹੈ । ਪੰਜ ਏਕੜ ਦੀ ਸੀਲਿੰਗ ਲਗਾ ਲਉ- ਕੋਈ ਹਰਜ਼ ਨਹੀਂ ਲੇਕਿਨ ਮੈਂ ਕਹਿੰਦਾ ਹਾਂ ਕਿ ਕੋਈ ਰੂਲ ਜਾਂ ਕੋਈ ਰੇਗੂਲੇਸ਼ਨ ਬਣਾ ਲਉ, ਵਡੇ ਲੋਕਾਂ ਨੂੰ ਖੁਸ਼ ਕਰਨ ਵਾਸਤੇ ਜੋ ਕੁਝ ਹੋਇਆ ਹੈ ਉਸ ਦੇ ਸਿੱਟੇ ਦੇ ਤੌਰ ਤੇ ਜ਼ਮੀਨ ਦੀ ਵਿਵੀਸੇਕਸ਼ਨ ਹੋ ਚੁਕੀ ਹੋਈ ਹੈ- ਟੁੱਟ ਭੱਜ ਬੁਰੀ ਤਰਾਂ ਨਾਲ ਹੋ ਚੁਕੀ ਹੋਈ ਹੈ । ਜਿਹੜੇ ਸੱਜਨ ਇਹ ਚਾਹੁੰਦੇ ਹਨ ਕਿ 20 ਏਕੜ ਕਰੋ ਉਨ੍ਹਾਂ ਨੂੰ ਸ਼ਾਇਦ ਇਹ ਪਤਾ ਨਹੀਂ ਕਿ 20 ਏਕੜ ਦੀ ਕੀ ਗੱਲ ਕਰਦੇ ਹੋ, ਜ਼ਮੀਨ ਦੇ ਇਕ ਇਕ ਏਕੜ ਦੇ, ਦੋ ਦੋ ਏਕੜ ਦੇ ਟੁਕੜੇ ਹੋਏ ਪਏ ਹਨ । ਅਸਾਂ ਮਾਮਲਾ ਮਾਫ਼ ਕੀਤਾ ਹੈ ਪੰਜ ਏਕੜ ਦਾ । ਗਲ ਬਿਲਕੁਲ ਆਸਾਨ । ਦੁਹਾਈ ਸਾਈਂ ਦੀ, ਮੇਰੀ ਕਾਂਸਟੀਚੂਐਂਸੀ ਵਿਚ ਸਾਰਿਆਂ ਦਾ ਮਾਲੀਆ ਮਾਫ਼ । (ਹਾਸਾ) ਅਤੇ ਉਹ ਕਹਿੰਦੇ ਇਹ ਹਨ ਕਿ ਮੇਰੇ ਟ੍ਰੈਕਟਰ ਚਲਾ ਦਿਉ, ਮੇਰੇ ਟ੍ਰੈਕਟਰ ਚਲਾ ਦਿਉ । ਅੱਡੀਆਂ ਚੁੱਕ ਚੁੱਕ ਕੇ ਕਹਿੰਦੇ ਹਨ ਕਿ ਜੈਨਰਲ ਸਾਹਬ ਮੇਰ $1\frac{1}{2}$ ਏਕੜ ਵਿਚ ਟ੍ਰੈਕਟਰ ਫੇਰ ਦਿਉ । (ਵਿਘਨ) ਜੁਦਾ ਕਰ ਦਿਉ । ਇਹ ਦੋ ਤਿੰਨ ਮਹੀਨੇ ਤੋਂ ਕਿਹਾ ਜਾ ਰਿਹਾ ਹੈ । (ਵਿਘਨ) ਇਥੇ ਕਈ ਸਵਾਲ ਕੀਤੇ ਗਏ । ਤੁਸੀਂ ਸੁਣੇ ਹੋਣਗੇ ਅਤੇ ਕਈ, ਸਪੀਕਰ ਸਾਹਬ, ਉਦੋਂ ਕੀਤੇ ਗਏ ਜਦੋਂ ਆਪ ਬਾਹਰ ਤਸ਼ਰੀਫ ਲੈ ਗਏ ਸੌ । ਜ਼ਮੀਨ ਅਤੇ ਐਗਰੀਕਲਚਰ ਬਾਰੇ ਜੋ ਸਵਾਲ ਉਠਾਏ ਗਏ ਉਨ੍ਹਾਂ ਦਾ ਜਵਾਬ ਦੇਣਾ ਮੇਰਾ ਫਰਜ਼ ਬਣਦਾ ਹੈ । ਇਸ ਲਈ ਪਹਿਲੀ ਗਲ ਤਾਂ ਇਹ ਸੋਚਣੀ ਹੈ ਕਿ ਕੀ ਹੁਣ ਇਸੇ ਤਰ੍ਹਾਂ ਲਾਟੂ ਲਟਕਦਾ ਰਹਿਣ ਦੇਣਾ ਹੈ ਜਾਂ ਕੁਝ ਕਰਨਾ ਹੈ । (ਹਾਸਾ) ਮੇਰਾ ਭਾਵ ਇਹ ਹੈ ਹੁਣ ਅਸੀਂ ਕੁਝ ਪ੍ਰਾਗਰੈਸ ਕਰਨੀ ਹੈ । ਇਸ ਦੇ ਲਈ ਮੈਂ ਅਪੋਜ਼ੀਸ਼ਨ ਬੈਂਚਿਜ਼ ਨੂੰ ਰਿਕੁਐਸਟ ਕਰਾਂਗਾ ਕਿ ਜੋ ਵੀ ਤਜਵੀਜ਼ ਉਨ੍ਹਾਂ ਨੂੰ ਸੁਝੇ ਉਹ ਸਾਨੂੰ ਦਸਣ, ਉਸ ਤੇ ਅਮਲ ਕੀਤਾ ਜਾਵੇਗਾ। ਕੋਈ ਤਰੱਕੀ ਦੀ ਸਕੀਮ ਹੋਵੇ, ਕੋਈ ਚਗਾ ਪ੍ਰੋਗਰਾਮ ਹੋਵੇ ਮੈਂ ਹਾਜ਼ਰ ਹਾਂ । ਜਾਣਾ ਅਗੇ ਹੈ, ਤਰੱਕੀ ਕਰਨੀ ਹੈ । (ਹਾਸਾ, ਤਾੜੀਆਂ) ਇਹ ਤਰੱਕੀ ਦਾ ਜਮਾਨਾ ਹੈ ਇਸ ਲਈ ਤਰੱਕੀ ਅਸੀਂ ਵੀ ਅਵੱਸ਼ ਕਰਨੀ ਹੈ ਅਤੇ ਠੀਕ ਤਰੀਕੇ ਨਾਲ ਕਰਨੀ ਹੈ । ਅਜ ਦੁਨੀਆਂ ਚੰਦ੍ਰਮਾ ਤੇ ਪਹੁੰਚ ਗਈ ਹੈ, ਅਸੀਂ ਹਾਲੇ ਵੀ ਗਡਾ ਇਕਾਨੋਮੀ ਤੇ ਬੈਠੇ ਹਾਂ, ਇਹ ਨਹੀਂ ਚਲ ਸਕਦੀ । ਮੈਂ ਇਹ ਗੱਲ ਨਹੀਂ ਹੋਣ ਦਿਆਂਗਾ । ਜਦ ਤਕ ਮੈਂ ਮਨਿਸਟਰ ਹਾਂ ਮੈਂ ਗਡੀ ਨੂੰ ਸਿਧੀ ਚਲਾਵਾਂਗਾ (ਤਾੜੀਆਂ) ਮਗਰ ਇਹ ਕੰਮ ਐਸਾ ਹੈ ਕਿ ਅਸੀਂ ਦੋਵੇਂ ਧਿਰ ਮਿਲਕੇ ਚਲੀਏ, ਕਿਸ ਤਰ੍ਹਾਂ ਚਲੀਏ? ਇਕ ਸ਼ੇਅਰ ਹੈ 1200 ਸਾਲ ਪੁਰਾਣਾ ਫਾਰਸੀ ਦਾ । ਉਹ ਹੈ ;

चूं रायते अहमद खास्त विशकस्त चली पारा
हरदम रविशे बूस्त ईं गुम्बद मीनारा

ਇਸ ਵਿਚ ਇਹ ਗਲ ਕਹੀ ਗਈ ਹੈ ਕਿ ਐਵੋਲਿਊਸ਼ਨ ਤਦ ਹੀ ਹੋ ਸਕਦਾ ਹੈ ਅਗਰ ਅਸੀਂ ਅਗੇ ਵਧੀਏ । ਮੈਂ ਦੋਵੇਂ ਪਾਸਿਆਂ ਦੇ ਸੱਜਣਾਂ ਨੂੰ ਰਿਕੁਐਸਟ ਕਰਾਂਗਾ ਕਿ ਹਰ ਗਲ ਨਾਲ ਟੋਕਾ ਟੋਕੀ ਨਾ ਕਰੋ । ਲੋਕ ਦੇ ਢਿਡ ਭੁਖੇ ਹਨ । ਹੋਰ ਗਲਾਂ ਤੋਂ ਬੇਸ਼ਕ ਲੜੋ, ਲੜਨਾ ਵਾਜਬ ਹੈ, ਗਲਤ ਨਹੀਂ ਹੈ ਪਰ ਇਸਾਂ ਗਲ ਵਿਚ ਤਾਂ ਸਾਰੇ ਇਕਠੇ ਹੋਵੋ, ਸਚੋ, ਸਾਨੂੰ ਦਸੋ । ਮੈਂ ਹਾਜ਼ਰ ਹਾਂ, ਮੈਂ ਛੇਤੀ ਤੋਂ ਛੇਤੀ ਐਕਸ਼ਨ ਲੈਣਾ ਚਾਹੁੰਦਾ ਹਾਂ, ਇਹ ਸਾਡਾ ਫਰਜ਼ ਹੈ । ਅਜ ਲੈਂਡ ਰੀਫਾਰਮਜ਼ ਵਗੈਰਾਂ ਤੇ ਬਹਿਸ ਹੋ ਚੁਕੀ ਹੈ, ਮੈਂ ਦੁਹਰਾਣਾ ਨਹੀਂ ਚਾਹੁੰਦਾ ।

ਪਹਿਲਾ ਕੰਮ ਕਿਸਾਨ ਨੂੰ ਉਹ ਕੰਡੀਸ਼ਨਜ਼ ਆਫ਼ ਲਾਈਫ਼ ਅਤੇ ਫ਼ੈਸਿਲੀਟੀਜ਼ ਦੇਣੀਆਂ ਹਨ ਕਿ ਉਹ ਆਪਣੇ ਆਪ ਹੀ ਆਪਣੇ ਪੈਰਾਂ ਤੇ ਖੜੋ ਸਕੇ । ਕੰਸਾਲੀਡੇਸ਼ਨ ਜਲਦੀ ਹੋਵੇ, ਰੀਹੈਬਿਲੀਟੇਸ਼ਨ ਜਲਦੀ ਹੋਵੇ, ਲੋਕਾਂ ਦੇ ਕੰਮ ਕਾਰ ਹੋਣ ।

ਹੁਣੇ ਦੋਵਾਂ ਪਾਸਿਉਂ ਕਿਹਾ ਗਿਆ ਕਿ ਪਟਵਾਰੀ ਦਾ ਗੋਰਖ ਧੰਧਾ ਹੈ । ਠੀਕ ਹੈ, ਇਹ ਗੱਲ ਹੈ, ਬੜਾ ਪੁਰਾਣਾ ਪ੍ਰਬੰਧ ਹੈ ਇਸ ਤੋਂ ਨਜਾਤ ਕਿਵੇਂ ਪਾਈ ਜਾਵੇ । ਹਾਲੇ ਕਲ੍ਹ ਹੀ ਬੈਠ ਕੇ ਇਕ ਮੀਟਿੰਗ ਵਿਚ ਇਸ ਮਾਮਲੇ ਤੇ ਵਿਚਾਰ ਕੀਤਾ ਹੈ ਅਤੇ ਉਸ ਤੇ ਅਮਲ ਕੀਤਾ ਜਾ ਰਿਹਾ ਹੈ । ਇਕ ਤਜਵੀਜ਼ ਆਈ ਕਿ ਹਰ ਜ਼ਿਮੀਂਦਾਰ ਪਾਸ ਇਕ ਕਾਪੀ ਹੋਵੇ ਜਿਸ ਵਿਚ ਉਸ ਦੀ ਜ਼ਮੀਨ ਬਾਰੇ ਅਤੇ ਕਰਜ਼ੇ ਬਾਰੇ ਸਾਰੀ ਸੂਚਨਾ ਦਰਜ ਹੋਵੇ ਜਿਸ ਤਰ੍ਹਾਂ ਫੌਜ ਵਿਚ ਹਰ ਫੌਜੀ ਦੀ ਜੇਬ ਵਿਚ ਕਿਤਾਬ ਹੁੰਦੀ ਹੈ ਜੋ ਉਸ ਬਾਰੇ ਸਾਰੀ ਸੂਚਨਾ ਦਸਦੀ ਹੈ । ਅਜ ਕਿਸਾਨ ਕਦੇ ਕਿਤੇ ਧੱਕੇ ਖਾਂਦਾ ਹੈ ਕਦੇ ਕਿਤੇ ਧੱਕੇ ਖਾਂਦਾ ਹੈ । ਕਿਸੇ ਨੂੰ ਮਿਲਣ ਜਾਂਦਾ ਹੈ ਤਾਂ ਉਸ ਨੂੰ ਕਦੇ ਟਾਈਮ ਨਹੀਂ ਹੁੰਦਾ, ਕਦੇ ਸਾਹਬ ਕਿਤੇ ਗਿਆ ਹੋਇਆ ਹੁੰਦਾ ਹੈ । ਇਸ ਤਰ੍ਹਾਂ ਦੀਆਂ ਤਕਲੀਫਾਂ ਉਸ ਨੂੰ ਹਨ। ਇਸ ਤੇ ਗੌਰ ਕਰ ਰਹੇ ਹਾਂ ਇਸ ਨੂੰ ਜਲਦੀ ਤੋਂ ਜਲਦੀ ਅਮਲੀ ਜਾਮਾ ਪਹਿਨਾਉਣਾ ਹੈ । ਹੋਰ ਵੀ ਗਲਾਂ ਹਨ ਜਿਨ੍ਹਾਂ ਤੇ ਪੂਰਾ ਪੂਰਾ ਗੌਰ ਕੀਤਾ ਜਾਵੇਗਾ । ਬਿਨਾਂ ਸੋਚੇ ਸਮਝੇ ਕੁਝ ਨਹੀਂ ਕਰਨਾ । ਦੇਖਣਾ ਇਹ ਹੈ ਕਿ ਕਿਸਾਨ ਨੂੰ ਕੀ ਸਹੂਲਤ ਦਈਏ ਕਿ ਉਹ ਆਪਣੀ ਪੈਦਾਵਾਰ ਦੂਗਣੀ, ਤਿਗਣੀ ਕਰ ਸਕੇ । ਉਸ ਲਈ ਹੈਲਪਫੁਲ ਐਡਮਿਨਿਸਟਰੇਸ਼ਨ ਬਨਾਉਣੀ ਹੈ ।

ਇਰੀਗੇਸ਼ਨ ਬਾਰੇ ਜੋ ਵਡੀਆਂ ਗਲਾਂ ਹਨ ਉਹ ਤਾਂ ਇਰੀਗੇਸ਼ਨ ਮਨਿਸਟਰ ਸਾਹਬ ਦਸਣਗੇ (ਵਿਘਨ) ਪਰ ਮਾਈਨਰ ਇਰੀਗੇਸ਼ਨ ਬਾਰੇ ਇਕ ਦੋ ਗਲਾਂ ਮੈਂ ਕਰਨੀਆਂ ਹਨ । ਟਿਊਬਵੈਲਜ਼ ਅਤੇ ਪੰਪਿੰਗ ਸੈਟਸ ਦੀ ਐਗਰੀਕਲਚਰ ਸਬੰਧੀ ਸਕੀਮ ਬਣੀ ਹੋਈ ਹੈ । ਅਸੀਂ ਪਿਛਲੇ ਸਾਲ 5,000 ਟਯੂਬਵੈਲਜ਼ ਦਾ ਬੰਦੋਬਸਤ ਕੀਤਾ ਸੀ । ਇਸ ਬਾਰ 10,000 ਟਯੂਬਵੈਲਜ਼ ਦਾ ਇੰਤਜ਼ਾਮ ਹੋ ਰਿਹਾ ਹੈ । (ਤਾੜੀਆਂ) ਇਸ ਲਈ ਪੈਸੇ ਦਾ ਪ੍ਰਬੰਧ ਕੀਤਾ ਹੈ। ਪਿਛਲੀ ਦਫਾ 1 ਕਰੋੜ 51 ਲੱਖ ਰੁਪਏ ਦਾ ਬੰਦੋਬਸਤ ਸੀ ਇਸ ਬਾਰ 3 ਕਰੋੜ ਰੁਪਏ ਦਾ ਬੰਦੋਬਸਤ ਕੀਤਾ ਹੈ ਕਿਉਂਕਿ ਇਹ ਬਹੁਤ ਜ਼ਰੂਰੀ ਪ੍ਰੋਗਰਾਮ ਹੈ । (ਤਾੜੀਆਂ) ਇਸ ਸਾਲ ਉਮੀਦ ਕੀਤੀ ਜਾਂਦੀ ਹੈ ਕਿ 63,000 ਏਕੜ ਹੋਰ ਰਕਬਾ ਮਾਈਨਰ ਇਰੀਗੇਸ਼ਨ ਥਲੇ ਲਿਆਂਦਾ ਜਾਵੇਗਾ । (ਤਾੜੀਆਂ) ਇਸ ਤੋਂ ਅਲਾਵਾ ਜਿਥੇ ਬਿਜਲੀ ਨਹੀਂ ਹੈ ਉਥੇ ਪੰਪਿੰਗ ਸੈਟਸ ਦਿਆਂਗੇ । ਇਹ ਨਹੀਂ ਹੋਣ ਦਿਆਂਗੇ ਕਿ ਕਿਸੇ ਨੂੰ ਲੋਨ ਮਿਲਿਆ ਮਗਰ ਉਸ ਤਕ ਪਹੁੰਚਦਾ ਪਹੁੰਚਦਾ ਘਟ ਗਿਆ, ਖੁਰ ਗਿਆ । ਇਸ ਦਫਾ ਇਹ ਕਰ ਰਹੇ ਹਾਂ ਕਿ ਪੰਪਿੰਗ ਸੈਟਸ ਇਨ ਕਾਈਂਡ ਦਿਤੇ ਜਾਣ ਪੈਸਾ ਨਾ ਦਿਤਾ ਜਾਵੇ । ਅਗਰ ਟਿਊਬ ਵੈਲ ਲਗਾਉਣ ਲਈ, ਬੋਰਿੰਗ ਕਰਾਉਣ ਲਈ ਪੈਸੇ ਦੀ ਕਿਸਾਨ ਨੂੰ ਲੋੜ ਹੈ ਤਾਂ ਉਸ ਨੂੰ ਉਹ ਪੈਸਾ ਪੂਰਾ ਮਿਲੇ ਅਤੇ ਉਸਨੂੰ ਕਿਸੇ ਹੋਰ ਪਾਸੋਂ ਲੋਨ ਲੈਣ ਦੀ ਜ਼ਰੂਰਤ ਨਾ ਪਵੇ ਅਤੇ ਉਸ ਨੂੰ ਤਕਲੀਫ ਨਾ ਹੋਵੇ । ਇਸ ਤਰ੍ਹਾਂ ਦਾ ਬੰਦੋਬਸਤ ਅਸੀਂ ਕਰ ਰਹੇ ਹਾਂ ।

ਸਾਇਲ ਕੰਜ਼ਰਵੇਸ਼ਨ ਬਾਰੇ ਇਕ ਦੋ ਆਨਰੇਬਲ ਮੈਂਬਰਾਂ ਵਲੋਂ ਸਵਾਲ ਉਠਾਏ ਗਏ ਸਨ। ਇਸ ਕੰਮ ਵਾਸਤੇ ਅਸੀਂ 75 ਲੱਖ ਰੁਪਿਆ ਐਤਕਾਂ ਖਰਚ ਕਰ ਰਹੇ ਹਾਂ । ਤੇ ਅਗੇ ਨਾਲੋਂ ਜ਼ਿਆਦਾ 42 ਹਜ਼ਾਰ ਏਕੜ ਰਕਬਾ ਇਸ ਕੰਮ ਵਿਚ ਲਿਆਂਦਾ ਜਾਵੇਗਾ, ਪਿਛਲੇ ਸਾਲ ਇਹ 31 ਹਜ਼ਾਰ ਏਕੜ ਸੀ । ਇਸ ਵਿਚ ਪਹਿਲਾਂ ਵੀ ਕੁਝ ਸਕੀਮਾਂ ਸਨ ਕੁਝ ਨਵੀਆਂ ਸਕੀਮਾਂ ਪਾ ਕੇ ਉਨ੍ਹਾਂ ਸਕੀਮਾਂ ਨੂੰ ਅਗੇ ਨਾਲੋਂ ਵਧਾ ਦਿਤਾ ਗਿਆ ਹੈ । ਅਤੇ ਮੈਂ ਆਸ ਕਰਦਾ ਹਾਂ

[ਮਾਲ ਮੰਤਰੀ]

ਕਿ ਜਿਨਾਂ ਰੁਪਿਆ ਅਸੀਂ ਖਰਚ ਕਰ ਰਹੇ ਹਾਂ ਉਸ ਨੂੰ ਦੋਹਾਂ ਹਾਊਸਾਂ ਵਿਚ ਵੈਲਕਮ ਕੀਤਾ ਜਾਵੇਗਾ । 25% ਸਬਸਿਡੀ ਵੀ ਦਿਤੀ ਜਾਵੇਗੀ ।

ਜਿਥੇ ਤਕ ਸੀਡ ਦਾ ਤਅੱਲਕ ਹੈ ਇਸ ਤੇ ਬਾਤ ਚੀਤ ਹੋਈ ਹੈ । ਸੀਡ ਦੀ ਇਹ ਗਲ ਹੈ ਕਿ ਐਤਕਾਂ ਅਸੀਂ ਇਹ ਬੰਦੋਬਸਤ ਕੀਤਾ ਹੈ ਕਿ 7.60 ਲੱਖ ਟਨ ਸੀਡ ਤੇ ਫਰਟੇਲਾਇਜ਼ਰ ਦਿਤਾ ਜਾਵੇ । ਪਹਿਲਾਂ ਮੈਂ ਫਰਟੇਲਾਇਜ਼ਰ ਲੈਂਦਾ ਹਾਂ ਫਿਰ ਸੀਡ ਦੀ ਗਲ ਕਰਾਂਗਾ । ਪਿਛਲੇ ਸਾਲ ਕਰੀਬਨ ਦੋ ਲਖ ਟਨ ਦੇ ਲਗਭਗ ਬੰਦੋਬਸਤ ਹੋਇਆ ਸੀ ਫਰਟੇਲਾਇਜ਼ਰ ਦਾ, ਪਰ ਅਸੀਂ ਪਲਾਨ ਇਹ ਕੀਤਾ ਹੈ ਕਿ 7.60 ਲੱਖ ਟਨ ਦਾ ਪ੍ਰਬੰਧ ਕੀਤਾ ਜਾਵੇ (ਪ੍ਰਸ਼ੰਸਾ) ਅਤੇ ਇਹ ਪ੍ਰਬੰਧ ਹੋ ਗਿਆ ਹੈ । ਫਿਰ ਇਸ ਦੇ ਨਾਲ ਹੀ ਫਰਟੇਲਾਇਜ਼ਰ ਦੀ ਵੰਡ ਦਾ ਵੀ ਪ੍ਰਬੰਧ ਕੀਤਾ ਹੈ ਕਿ ਜੋ ਫਰਟੇਲਾਇਜ਼ਰ ਹੈ ਉਹ on credit in kind ਦਿਤਾ ਜਾਵੇ । ਕਿਸਾਨ ਪਸੇ ਲੈ ਕੇ ਨਾ ਤੁਰਿਆ ਫਿਰੇ । ਵੰਡ ਹੋਵੇਗੀ in kind ਬੋਰੀ ਦੇ ਦਿਤੀ ਤੇ ਪੈਸੇ ਉਸ ਨੂੰ ਕਰੈਡਿਟ ਤੇ ਦਿਤੇ ਜਾਣਗੇ ਤਾਕਿ ਰੁਪਏ ਲੈਣ ਦੇਣ ਦਾ ਝਗੜਾ ਨਾ ਰਹੇ । ਅਤੇ ਖਾਦ ਉਸ ਨੂੰ ਪਿੰਡ ਵਿਚ ਹੀ ਮਿਲੇਗੀ । ਇਸ ਗੱਲ ਤੇ ਗੌਰ ਕਰ ਰਹੇ ਹਾਂ ਕਿ ਡਿਸਟ੍ਰੀਬਿਊਸ਼ਨ ਕਲੀਨ ਤਰੀਕੇ ਨਾਲ ਹੋਵੇ । ਇਸ ਨੂੰ ਦੋ ਲਖ ਟਨ ਤੋਂ 7.60 ਲੱਖ ਟਨ ਕਰ ਦਿਤਾ ਹੈ । ਕੋਈ ਚਾਰ ਗੁਣਾ ਵਧ (ਪ੍ਰਸ਼ੰਸਾ) ਅਤੇ ਵੰਡ ਦਾ ਸਹੀ ਬੰਦੋਬਸਤ ਕੀਤਾ ਗਿਆ ਹੈ । (ਵਿਘਨ) ਗੌਰ ਪੂਰਾ ਹੋ ਰਿਹਾ ਹੈ । ਮੋਟਾ ਕਿਆਸ ਤੁਹਾਨੂੰ ਦਸਿਆ ਹੈ । ਡਿਟੇਲਜ਼ ਇਸ ਵੇਲੇ ਨਾ ਪੁਛੋ ।

ਸਾਇਲ ਸਰਵੇ ਕਰਾਣ ਬਾਰੇ ਸਵਾਲ ਉਠਾਇਆ ਗਿਆ ਸੀ, ਉਸ ਬਾਰੇ ਅਸੀਂ ਪੂਰਾ ਬੰਦੋਬਸਤ ਕਰ ਰਹੇ ਹਾਂ । ਹੋਰ ਵੀ ਦਸਾਂਗਾ ਕਿ ਕੀ ਕੀਤਾ ਜਾ ਰਿਹਾ ਹੈ ।

ਸੀਡ ਖੇਤੀ ਲਈ ਬਹੁਤ ਜ਼ਰੂਰੀ ਹਿੱਸਾ ਹੈ । ਇਸ ਬਾਰੇ ਕੁਝ ਕਿਹਾ ਗਿਆ ਹੈ । ਮੈਂ ਵੀ ਦੋ ਚਾਰ ਲਫਜ਼ ਕਹਿ ਦਿਆਂ ਕਿ ਸੀਡ ਨੂੰ ਗਰੇਡਿਡ ਕਰ ਕੇ ਦਿਤਾ ਜਾ ਰਿਹਾ ਹੈ । ਇਸ ਨਾਲ ਅਸੀਂ ਇਹ ਕਰ ਰਹੇ ਹਾਂ ਕਿ ਕਣਕ 1 ਲੱਖ 50 ਹਜ਼ਾਰ, ਕਵਿੰਟਲ ਹਾਇਬਰਡ ਮੇਜ਼ 5,200, ਬਾਜਰਾ 1,700, ਅਮਰੀਕਨ ਕਾਟਨ 31 ਹਜਾਰ ਪੈਡੀ 5000 ਕਵਿੰਟਲ ਬੀਜ ਤਿਆਰ ਕਰਕੇ ਦੇ ਰਹੇ ਹਾਂ ਇਹ ਸਭ ਹਾਈ ਯੀਲਡ ਵੈਰਾਇਟੀਜ਼ ਹਨ । ਇਸ ਹਿਸਾਬ ਨਾਲ ਪਿਛਲੇ ਸਾਲ ਜਿਥੇ 1 ਲਖ ਏਕੜ ਜ਼ਮੀਨ ਬੋਈ ਸੀ ਇਸ ਸਾਲ 10 ਲਖ ਏਕੜ ਬੋਈ ਜਾਵੇਗੀ ਇਸੇ ਤਰ੍ਹਾਂ ਮੇਜ਼ ਹੇਠ 11 ਹਜ਼ਾਰ ਦੀ ਥਾਂ 75 ਹਜ਼ਾਰ ਏਕੜ, ਬਾਜਰਾ 14,000 ਦੀ ਥਾਂ 1 ਲਖ 25 ਹਜ਼ਾਰ, ਰਾਈਸ T.N.I. 11 ਹਜ਼ਾਰ, ਦੀ ਥਾਂ 50 ਹਜ਼ਾਰ ਏਕੜ ਵਿਚ ਬੋਈ ਜਾਵੇਗੀ । ਇਸ ਤਰ੍ਹਾਂ ਪ੍ਰੋਡਕਸ਼ਨ ਵਿਚ ਵਾਧਾ ਕਰਨ ਦੇ ਬੰਦਬਸਤ ਕੀਤੇ ਹਨ । ਪੈਕੇਜ ਕਾਟਨ ਪ੍ਰੋਡਕਸ਼ਨ ਇਨਕਰੀਜ਼ ਕੀਤੀ ਹੈ, ਇਕ ਲਖ ਬੇਲਜ਼ ਤਕ ਵਧ ਹੋਵੇਗੀ । 31 ਹਜ਼ਾਰ ਕਵਿੰਟਲ ਪਿਉਰ ਸੀਡ ਦਾ ਬੰਦੋਬਸਤ ਕੀਤਾ ਗਿਆ ਹੈ ।

ਪਲਾਂਟ ਪ੍ਰੋਟੈਕਸ਼ਨ ਤੇ ਪੈਸਟੀਸਾਈਡ ਲਈ ਇਕ ਕਰੋੜ ਰਖਿਆ ਹੈ ਹਾਲਾਂਕਿ ਪਿਛਲੇ ਸਾਲ 22 ਲੱਖ ਸੀ । (ਵਿਘਨ)

**Mr. Speaker** : Wind up please.

**ਮਾਲ ਮੰਤਰੀ** : ਅਸੀਂ ਟ੍ਰੈਕਟਰਾਂ ਵਾਸਤੇ ਤੇ ਹੋਰ ਸਭ ਕੰਮਾਂ ਲਈ ਪ੍ਰਬਧ ਕਰ ਰਹੇ ਹਾਂ ਇਸ ਸਬੰਧੀ ਸੈਂਟਰਲ ਗੌਰਮੈਂਟ ਨਾਲ ਗਲ ਬਾਤ ਕਰ ਰਹੇ ਹਾਂ ਕਿ ਸਾਨੂੰ ਮਦਦ ਦਿਉ ਤਾਕਿ ਪੰਜਾਬ ਸਾਰੇ ਹਿੰਦੁਸਤਾਨ ਦਾ ਜੋ ਅਨਾਜ ਦਾ ਘਾਟਾ ਹੈ 8 ਜਾਂ 10% ਉਸਨੂੰ ਅਸੀਂ ਪੂਰਾ ਕਰ

ਸਕੀਏ । ਅਸੀਂ ਹਿੰਮਤ ਕਰੀਏ ਤਾਂ ਘਾਟਾ ਪੂਰਾ ਹੋ ਸਕਦਾ ਹੈ । ਮੇਰੀ ਡਾ: ਜਗਜੀਵਨ ਰਾਮ ਨਾਲ ਇਕ ਦੋ ਘੰਟੇ ਬਹਿਸ ਹੁੰਦੀ ਰਹੀ ਤੇ ਮੈਂ ਇਸੇ ਗਲ ਤੇ ਜ਼ੋਰ ਦਿਤਾ ਕਿ ਠੀਕ ਤਰੀਕੇ ਨਾਲ ਸਾਨੂੰ ਰੁਪਿਆ ਦਿਉ । ਫ਼ੈਸਿਲਿਟੀਜ਼ ਦਿਉ ਤਾਂ ਜੋ ਅਸੀਂ ਅਨਾਜ ਦੀ ਪ੍ਰੋਡਕਸ਼ਨ ਵਧਾ ਸਕੀਏ । ਆਸ ਹੈ ਉਹ ਜ਼ਰੂਰ ਮਦਦ ਕਰਨਗੇ ।

ਟ੍ਰੈਕਟਰਾਂ ਬਾਰੇ ਵੀ ਸਲਾਹ ਕੀਤੀ ਹੈ ਅਤੇ ਮੈਂ ਦਸਿਆ ਕਿ ਬਲੈਕ ਵਿਚ ਸਾਡੇ ਕਿਸਾਨ ਨੂੰ ਲੈਣਾ ਪੈਂਦਾ ਹੈ । ਫਿਰ ਮੇਨਟੇਨੈਂਸ ਲਈ ਕੋਈ ਇੰਤਜ਼ਾਮ ਨਹੀਂ ਤੇ ਜੇਕਰ ਸੈਂਟਰ ਮਦਦ ਕਰੇ ਤਾਂ ਅਸੀਂ ਆਪ ਲੈ ਕੇ ਕਿਸਾਨ ਨੂੰ ਕਿਰਾਏ ਤੇ ਦੇ ਦੇਈਏ । ਅਤੇ ਟ੍ਰੈਕਟਰ ਸਰਵਿਸ ਸੈਂਟਰ ਖੋਲ੍ਹ ਦੇਈਏ ਤਾ ਕਿ ਉਹ ਫਾਇਦਾ ਉਠਾ ਸਕਣ । ਸਰਕਾਰ ਇਹ ਵੀ ਪਲਾਨ ਕਰ ਰਹੀ ਹੈ ਕਿ ਪ੍ਰਮਾਤਮਾ ਸਾਥ ਦੇਵੇ ਤਾਂ ਸਾਰੀਆਂ ਸਹੂਲਤਾਂ ਕਿਸਾਨ ਨੂੰ ਦੇ ਸਕੀਏ ।

ਵੇਸਟ ਲੈਂਡ ਵਲ ਵੀ ਗੌਰ ਕੀਤਾ ਜਾ ਰਿਹਾ ਹੈ । ਅਤੇ ਸਾਡੀ ਇਹ ਕੋਸ਼ਿਸ਼ ਰਹੀ ਹੈ ਅਤੇ ਜਾਰੀ ਹੈ ਕਿ ਸੈਂਟਰ ਦੀ ਸਰਕਾਰ ਤੇ ਜ਼ੋਰ ਦੇ ਕੇ ਹਾਈ ਈਲਡ ਵੈਰਾਇਟੀ ਲਗਾਈਏ ਤੇ ਹਰ ਤਰ੍ਹਾਂ ਦੀ ਸਹੂਲਤ ਕਿਸਾਨ ਨੂੰ ਦੇਈਏ ਤਾਂ ਕਿ ਉਪਜ ਵਿਚ ਵਾਧਾ ਕੀਤਾ ਜਾ ਸਕੇ ਅਤੇ ਗੱਡੀ ਸਿਧੀ ਚਲੇ । (ਹਾਸਾ)

ਇਸ ਲਈ ਮੈਂ ਆਸ ਕਰਦਾ ਹਾਂ ਕਿ ਹਾਊਸ ਇਸ ਡੀਮਾਂਡ ਨੂੰ ਸਵੀਕਾਰ ਕਰੇਗਾ । ਇਨਾਂ ਕਹਿਕੇ ਮੈਂ ਆਪ ਪਾਸੋਂ ਖਿਮਾ ਮੰਗਦਾ ਹਾਂ । (ਵਿਘਨ)

**ਪੰਡਿਤ ਮੋਹਨ ਲਾਲ** : ਗਡੀ ਚਲਦੀ ਰਹੇ ਪਰ ਸਵਾਰੀਆਂ ਚੰਗੀਆਂ ਬਿਠਾਣਾ ।

(ਹਾਸਾ)

**ਸ੍ਰੀ ਸਪੀਕਰ** : ਪੰਡਿਤ ਜੀ, ਤੁਸੀਂ ਨਾ ਬੈਠਣਾ ਇਸ ਗਡੀ ਵਿਚ । (But the hon. Member, Pandit Mohan Lal, should not board this train.) (ਹਾਸਾ) (ਵਿਘਨ)

**ਲੋਕ ਕਾਰਜ ਅਤੇ ਵਿਦਿਆ ਮੰਤਰੀ** (ਸਰਦਾਰ ਲਛਮਨ ਸਿੰਘ ਗਿਲ) : ਸਪੀਕਰ ਸਾਹਿਬ, ਅਜ ਇਰੀਗੇਸ਼ਨ ਤੇ ਡਰੇਨੇਜ ਦੀ ਮਦ ਤੇ ਬਹਿਸ ਹੋ ਰਹੀ ਹੈ । ਕੁਝ ਗਲਾਂ ਆਨਰੇਬਲ ਮੈਂਬ ਸਹਿਬਾਨ ਵਲੋਂ ਕਹੀਆਂ ਗਈਆਂ ਨੇ ਉਨ੍ਹਾਂ ਦੇ ਸਬੰਧ ਵਿਚ ਮੈਂ ਬੇਨਤੀਆਂ ਕਰਨਾ ਚਾਹੁੰਦਾ ਹਾਂ ਸਾਰੇ ਪੰਜਾਬ ਵਿਚ ਇਸ ਵੇਲੇ ਡ੍ਰੇਨੇਜ ਦਾ ਸਿਸਟਮ ਵਾਰ ਲੈਵਲ ਤੇ ਹੋਣਾ ਚਾਹੀਦਾ ਸੀ । ਪਲਾਨ ਸੈਟ ਕਰਨੇ ਚਾਹੀਦੇ ਸੀ ਪੰਜਾਬ ਦੇ ਹੋਰ ਸਾਰੇ ਮਸਲਿਆਂ ਨੂੰ ਹਲ ਕਰਨ ਵਾਸਤੇ । ਪਰ ਅਤਸੋਸ ਨਾਲ ਕਹਿਣਾ ਪੈਂਦਾ ਹੈ ਕਿ ਇਸ ਸਾਰੇ ਕੰਮ ਲਈ ਰੁਪਏ ਦਰਕਾਰ ਹਨ । ਅਤੇ ਇਹ ਵੇਖਣ ਦੀ ਲੋੜ ਹੈ ਕਿ ਕਿਹੜੀਆਂ ਡਰੇਨਜ਼ ਨੇ, ਕਿਹੜੇ ਐਮਬੈਂਕਮੈਂਟਸ ਨੇ ਤੇ ਛੋਟੀ ਆਂ ਡਰੇਨਾਂ ਨੇ, ਜਿਨ੍ਹਾਂ ਤੇ ਫੌਰੀ ਤੌਰ ਤੇ ਕੰਮ ਕਰਨ ਦੀ ਲੋੜ ਹੈ ਤਾਕਿ ਸਹੀ ਤਰੀਕੇ ਨਾਲ ਪੰਜਾਬ ਨੂੰ ਬਾਰਸ਼ਾਂ ਨਾਲ ਜੋ ਨੁਕਸਾਨ ਹੁੰਦਾ ਹੈ ਉਸ ਤੋਂ ਬਚਾਇਆ ਜਾ ਸਕੇ । ਜਿਥੇ ਤਕ ਇਸ ਡਿਪਾਰਟਮੈਂਟ ਦੇ ਇੰਜੀਨੀਅਰਜ਼ ਦਾ ਤਆਲੁਕ ਹੈ ਉਨ੍ਹਾਂ ਨੇ ਬਹੁਤ ਪੇਨਜ (pains) ਲਈਆਂ ਹਨ ਅਤੇ ਸਾਰਾ ਢਾਂਚਾ ਬਣਾ ਕੇ ਦਿਤਾ ਹੈ । ਮੈਂ ਦਸੂੰਗਾ ਕਿ ਡਿਮਾਂਡ ਇਸ ਸਾਰੇ ਕੰਮ ਲਈ ਕਿੰਨੀ ਸੀ ਤੇ ਪਲਾਨ ਨੂੰ ਕਿਸ ਤਰ੍ਹਾਂ ਪੂਰਾ ਕੀਤਾ ਗਿਆ । ਕਿੰਨਾ ਖਰਚ ਕੀਤਾ ਗਿਆ । ਅਫ਼ਸੋਸ ਹੁੰਦਾ ਹੈ ਇਹ ਦੇਖ ਕੇ ਕਿ ਪਲਾਨਿੰਗ ਸਿਸਟਮ ਤੇ ਨਹੀਂ ਚਲਿਆ ਗਿਆ । ਲਗ ਲਪੇਟ ਵਿਚ ਆ ਕੇ ਪੋਲੀਟੀਕਲ ਢੰਗ ਨਾਲ ਇਸ ਮਸਲੇ ਨੂੰ ਹਲ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ । ਪੰਜ ਸਾਲ ਅਸੀਂ ਅਪੋਜੀਸ਼ਨ ਵਿਚ ਬੈਠੇ ਰਹੇ ਤੇ ਸਰਕਾਰ ਨੂੰ ਕਹਿੰਦੇ ਰਹੇ ਕਿ

ਡਰੇਨਜ਼ ਤੇ ਸਹੀ ਤਰੀਕੇ ਨਾਲ ਕੰਮ ਕੀਤਾ ਜਾਵੇ ਅਤੇ ਜੋ ਵੀ ਡਰੇਨਜ਼ ਬਣਾਈਆਂ ਜਾਣ ਸਿਰੇ ਤੋਂ ਸਿਰੇ ਤਕ ਕੰਪਲੀਟ ਕੀਤੀਆਂ ਜਾਣ। ਪੁਲ ਬਣਾਏ ਜਾਣ ਲੋਕਾਂ ਦੇ ਆਣ ਜਾਣ, ਦੇ ਸਾਧਨ ਪੂਰੇ ਕੀਤੇ ਜਾਣ ਤਾਕਿ ਖੇਤੀ ਦੇ ਕਾਰੋਬਾਰ ਵਿਚ ਕੋਈ ਕਿਸੇ ਕਿਸਮ ਦੀ ਰੁਕਾਵਟ ਨਾ ਰਹੇ। ਰਸਤੇ ਸਹੀ ਹੋਣ। ਜਿਹੜੀਆ ਡਰੇਨਜ਼ ਬਣਨ ਹਰ ਪਖ ਤੋਂ ਕੰਪਲੀਟ ਹੋਣ ਤਾਕਿ ਬਾਰਸ਼ਾਂ ਨਾਲ ਜੋ ਨੁਕਸਾਨ ਹੁੰਦਾ ਹੈ ਉਸ ਤੋਂ ਕਿਸਾਨ ਨੂੰ ਛੁਟਕਾਰਾ ਮਿਲੇ। ਇਤਰਾਜ਼ ਕੀਤਾ ਗਿਆ ਕਿ ਉਸ ਵੇਲੇ ਦੀ ਸਰਕਾਰ ਕਾਂਸਟੀਚੂਐਂਸੀ ਵਾਈਜ਼ ਰੁਪਏ ਦੀ ਵੰਡ ਕਰਦੀ ਰਹੀ ਹੈ। ਹੈਰਾਨੀ ਦੀ ਗਲ ਹੈ ਕਿ ਡਰੇਨਜ਼ ਬਣਾਂਦੇ ਸਮੇਂ ਪੋਲੀਟੀਕਲ ਗੱਲਾਂ ਦਾ ਖਿਆਲ ਰਖਿਆ ਗਿਆ।

ਅੱਜ ਜਗ੍ਹਾ ਜਗ੍ਹਾ ਤੋਂ ਲੋਕਾਂ ਦੇ ਖੇਤਾਂ ਵਿਚੋਂ ਦੀ ਡਰੇਨਜ਼ ਜਾ ਰਹੀਆਂ ਹਨ। ਭਾਵੇਂ ਉਸ ਦਾ ਕਿਸੇ ਪਾਰਟੀ ਦੇ ਨਾਲ ਸੰਪਰਕ ਹੈ ਜਾਂ ਨਹੀਂ, ਮੈਂ ਇਸ ਗਲ ਦੇ ਵਿਚ ਜਾਣਾ ਨਹੀਂ ਚਾਹੁੰਦਾ ਪਰ ਉਸ ਨੂੰ ਬਚਾਣ ਦੀ ਖਾਤਰ ਡਰੇਨਜ਼ ਦਾ ਕੰਮ ਪਿਛੇ ਪਾਇਆ ਗਿਆ ਭਾਵੇਂ ਇਸ ਦੇ ਮੁਤਾਲਿਕ ਇੰਜਨੀਅਰਜ਼ ਨੇ ਇਤਰਾਜ਼ ਵੀ ਕੀਤੇ ਹਨ, ਬਹੁਤ ਸਾਰੀਆਂ ਰਿਪਰੈਜ਼ੇਂਟੇਸ਼ਨਜ਼ ਵੀ ਆਇਆਂ ਪਰ ਕਿਸੇ ਦੀ ਨਹੀਂ ਸੁਣੀ। ਉਸ ਚੈਨਲ ਨੂੰ ਡਾਈਵਰਟ ਕਰਕੇ ਦਮ ਲਿਆ। ਇਹ ਮੈਂ ਸਮਝਦਾ ਹਾਂ ਕਿ ਇਕ ਐਸਾ ਲੈਕੂਨਾ ਹੈ ਜਿਸ ਨੂੰ ਦੂਰ ਕਰਨ ਦਾ ਸਰਕਾਰ ਦਾ ਫ਼ਰਜ਼ ਬਣਦਾ ਹੈ। ਪਰ ਜੇ ਗਵਰਨਮੈਂਟ ਲੈਵਲ ਤੇ ਹੀ ਸਾਰਾ ਕੁਝ ਕਰਨਾ ਹੋਵੇ ਤਾਂ ਪੰਜਾਬ ਦੇ ਲਈ ਅੱਜ 80 ਕਰੋੜ ਰੁਪਿਆ ਚਾਹੀਦਾ ਹੈ ਜਿਸ ਦੇ ਨਾਲ 375 ਮੀਲ ਲੰਬੀ ਡਰੇਨਜ਼ ਨਕਸਟਰਕਟ ਕੀਤੀਆਂ ਜਾ ਸਕਦੀਆਂ ਹਨ ਅਤੇ ਪੰਜਾਬ ਨੂੰ ਫਲਡਜ਼ ਤੋਂ ਬਚਾਇਆ ਜਾ ਸਕਦਾ ਹੈ। ਜੇ ਇਹ ਵੇਖਿਆ ਜਾਵੇ ਕਿ ਕਿਸੇ ਦੀ ਜ਼ਮੀਨ ਨੂੰ ਕੋਈ ਨੁਕਸਾਨ ਨਾ ਪਹੁੰਚੇ ਤਾਂ ਇਸ ਦੇ ਲਈ 6700 ਮੀਲ ਲੰਬੀ ਡਰੇਨਜ਼ ਕਨਸਟਰਕਟ ਹੋਣੀਆਂ ਚਾਹੀਦੀਆਂ ਹਨ ਜਿਸ ਦੇ ਖਰਚ ਦਾ ਤੁਸੀਂ ਖੁਦ ਅੰਦਾਜ਼ਾ ਲਗਾ ਸਕਦੇ ਹੋ। ਪਰ ਇਸਦੇ ਮੁਕਾਬਲੇ ਵਿਚ ਜੋ ਸਾਨੂੰ ਰੁਪਿਆ ਮਿਲਿਆ ਹੈ ਉਹ ਸਾਰਾ ਹੀ 27 ਕਰੋੜ ਹੈ। ਇਸ ਤੋਂ ਇਲਾਵਾ 255 ਮੀਲ ਲੰਬੀ ਡਰੇਨਜ਼ ਹਨ ਜਹਿੜੀਆਂ ਕਿ ਰੂਰਲ ਏਰੀਆ ਦੇ ਵਿਚ ਹਨ ਅਤੇ 175 ਮੀਲ ਸਤਲੁਜ ਦਰਿਆ ਦੇ ਨਾਲ ਨਾਲ ਅੰਡਰ ਰੀਕਲੇਮੇਸ਼ਨ ਹੈ ਅਤੇ 630 ਮੀਲ ਐਸੀਆਂ ਨਾਲੀਆਂ ਹਨ ਜਿਹੜੀਆਂ ਥਰਡ ਫ਼ਾਈਵ ਈਅਰ ਪਲੈਨ ਰਾਹੀਂ ਤਿਆਰ ਹੋਈਆਂ। ਮੈਂ ਇਹ ਗੱਲ ਵੀ ਮੰਨਦਾ ਹਾਂ ਕਿ ਇਨ੍ਹਾਂ ਨਾਲੀਆਂ ਦੀ ਸਫ਼ਾਈ ਹੋਣੀ ਚਾਹੀਦੀ ਹੈ। ਜੇ ਇਹ ਸਾਫ਼ ਨਾ ਹੋਈਆਂ ਤਾਂ ਇਹ 27 ਕਰੋੜ ਰੁਪਿਆ ਜੋ ਅਗੇ ਨੂੰ ਖਰਚ ਹੋਣਾ ਹੈ ਉਹ ਵੀ ਯੂਜ਼ਲੈਸ ਹੀ ਜਾਣਾ ਹੈ। ਮੇਨਟੇਨੈਂਸ ਵਾਸਤੇ 1963–64 ਵਿਚ 21·15 ਲੱਖ ਰੁਪਏ ਦੀ ਮੰਗ ਕੀਤੀ ਗਈ ਸੀ ਅਤੇ ਇਸ ਲਈ 13·85 ਮਿਲਿਆ ਸੀ। ਇਸੇ ਤਰ੍ਹਾਂ 1964–65 ਵਿਚ 40 ਲੱਖ ਰੁਪਏ ਦੀ ਡੀਮਾਂਡ ਕੀਤੀ ਸੀ ਪਰ 15·8 ਲੱਖ ਮਿਲਿਆ ਸੀ। 1965–66 ਵਿਚ 55·8 ਲੱਖ ਦੀ ਡੀਮਾਂਡ ਕੀਤੀ ਸੀ ਪਰ 16 8 ਲੱਖ ਲੱਖ ਰੁਪਿਆ ਦਿਤਾ ਗਿਆ। ਇਸ ਦਫ਼ਾ 1966–67 ਦੇ ਲਈ 59.9 ਲੱਖ ਦੀ ਡੀਮਾਂਡ ਕੀਤੀ ਸੀ ਪਰ ਉਸ ਦੇ ਮੁਕਾਬਲੇ 2 .77 ਲੱਖ ਰੁਪਿਆ ਦਿੱਤਾ ਗਿਆ ਹੈ। ਮੈਂ ਆਪਣੇ ਪਰਸਨਲ ਤਜਰਬੇ ਦੀ ਬਿਨਾ ਤੇ ਕਹਿੰਦਾ ਹਾਂ ਕਿ 77 ਲੱਖ ਰੁਪਿਆ ਜਿਹੜਾ ਫਾਈਨੈਂਸ ਡੀਪਾਰਟਮੈਂਟ ਨੇ ਦਿੱਤਾ ਹੈ ਜੇ ਪਹਿਲੀਆਂ ਨਾਲੀਆਂ ਸਾਫ ਨਾ ਕਰਵਾਈਆਂ ਗਈਆਂ ਤਾਂ ਇਹ ਜ਼ਾਹਿਆ ਹੀ ਜਾਣਾ ਹੈ। ਅਤੇ ਇਸ ਤਰ੍ਹਾਂ ਮੈਂ ਇਸ ਸਰਕਾਰ ਦਾ ਮੁਜਰਮ ਬਣਦਾ ਹਾਂ। ਮੇਰੇ ਸਾਹਮਣੇ ਬੈਠੇ

ਮੈਂਬਰ ਹੁਣ ਤੱਕ ਲੋਕਾਂ ਨਾਲ ਵੋਟਾਂ ਲੈਣ ਦੇ ਮਾਰੇ ਇਹੋ ਵਾਇਦੇ ਕਰਦੇ ਆਏ ਹਨ ਕਿ ਅਸੀਂ ਤੁਹਾਡੇ ਲਈ ਪੁਲ ਬਣਾ ਦੇਵਾਂਗੇ, ਇਹ ਕਰ ਦੇਵਾਂਗੇ, ਉਹ ਕਰ ਦੇਵਾਂਗੇ ਵੋਟਰਜ਼ । ਸਮਝਦਾਰ ਹਨ, ਉਨ੍ਹਾਂ ਨੇ ਕੁਝ ਚਿਰ ਇਨ੍ਹਾਂ ਵਲ ਵੇਖਿਆ ਅਜ ਉਸ ਪਾਲੀਸੀ ਦਾ ਹੀ ਨਤੀਜਾ ਹੈ ਕਿ ਇਹ ਲੋਕ ਅੱਜ ਉਧਰ ਬੈਠੇ ਹਨ । ਮੈਂ ਕਹਿੰਦਾ ਹਾਂ ਜਿਹੜਾ ਮੇਹਨਤ ਕਰਨ ਵਾਲਾ ਆਦਮੀ ਹੈ ਉਸ ਦੀ ਇਨ੍ਹਾਂ ਨੂੰ ਕਦਰ ਕਰਨੀ ਚਾਹੀਦੀ ਹੈ । ਭਾਵੇਂ ਸਾਡਾ ਬਜਟ ਡੈਫਿਸਿਟ ਵਿਚ ਹੈ ਪਰ ਮੈਂ ਸਰਕਾਰ ਨੂੰ ਇਹੋ ਅਪੀਲ ਕਰਾਂਗਾ ਕਿ ਫਾਈਨੈਂਸ ਡੀਪਾਰਟਮੈਂਟ ਤੋਂ ਜ਼ਿਆਦਾ ਤੋਂ ਜ਼ਿਆਦਾ ਪੈਸਾ ਲੈ ਕੇ ਸਾਨੂੰ ਉਨ੍ਹਾਂ ਲੋਕਾਂ ਦੀ ਇਮਦਾਦ ਕਰਨੀ ਚਾਹੀਦੀ ਹੈ । ਇਸ ਤੋਂ ਇਲਾਵਾ ਸਾਡੇ ਚੀਫ ਮਨਿਸਟਰ ਸਾਹਿਬ ਵਰਲਡ ਬੈਂਕ ਦੇ ਨੁਮਾਇੰਦਿਆਂ ਨਾਲ ਮਿਲ ਰਹੇ ਹਨ, ਇਨ੍ਹਾਂ ਨਾਲ ਕੈਬਨਿਟ ਦੇ ਮੈਂਬਰਜ਼ ਵੀ ਹੋਣਗੇ, ਇਰੀਗੇਸ਼ਨ ਮਨਿਸਟਰ ਹੋਣ ਦੇ ਨਾਤੇ ਮੈ ਜਿਤਨੀ ਵੀ ਵਧ ਤੋਂ ਵਧ ਮਦਦ ਕਰ ਸਕਿਆ ਜ਼ਰੂਰ ਕਰਾਂਗਾ ।

ਇਕ ਗੱਲ ਹੋਰ ਜਿਹੜੀ ਮੈਂ ਕਹਿਣੀ ਹੈ ਉਹ ਇਹ ਹੈ ਕਿ ਜਦੋਂ ਵੀ ਕੁਰਬਾਨੀ ਦੇਣ ਦਾ ਮੌਕਾ ਹੁੰਦਾ ਹੈ ਤਾਂ ਪੰਜਾਬ ਨੂੰ ਸਭ ਤੋਂ ਅਗੇ ਲਗਣਾ ਪੈਂਦਾ ਹੈ । ਪਰ ਜਦੋਂ ਇਸ ਨੂੰ ਬਿਲਡ ਕਰਨ ਦਾ ਸਵਾਲ ਹੋਵੇ ਤਾਂ ਸੈਂਟਰ ਵੀ ਇਸ ਸੂਬੇ ਵਲ ਧਿਆਨ ਘਟ ਹੀ ਦਿੰਦਾ ਹੈ । ਅੱਜ ਅਸੀਂ ਪੰਜਾਬ ਨੂੰ ਬਣਾਉਣ ਵਾਸਤੇ ਜਾਂ ਮੇਨਟੇਨ ਕਰਨ ਵਾਸਤੇ ਜਦੋਂ ਪਲੈਨਿੰਗ ਕਮਿਸ਼ਨ ਤੋਂ ਕੋਈ ਇਮਦਾਦ ਮੰਗਦੇ ਹਾਂ ਤਾਂ ਸਾਡੇ ਨਾਲ ਦੂਸਰੇ ਸੂਬਿਆਂ ਦੀ ਨਿਸਬਤ ਸੌਤੀਲੀ ਮਾਂ ਵਾਲਾ ਸਲੂਕ ਕੀਤਾ ਜਾਂਦਾ ਹੈ । 20 ਸਾਲ ਲਗਾਤਾਰ ਇਹ ਲੋਕ ਹਕੂਮਤ ਦੀਆਂ ਕੁਰਸੀਆਂ ਤੇ ਬੈਠੇ ਰਹੇ ਅਤੇ ਪੁਲੀਟੀਕਲ ਗੱਲਾਂ ਤੇ ਆਪਸ ਵਿਚ ਲੜਦੇ ਝਗੜਦੇ ਰਹੇ । ਮੈਂ ਸਾਰੀ ਪਲੈਨਿੰਗ ਨੂੰ ਸਟਡੀ ਕੀਤਾ ਹੈ, ਸਾਰੀਆਂ ਗੱਲਾਂ ਵੇਖਣ ਤੋਂ ਮੈਂ ਇਹੋ ਭਾਪ ਸਕਿਆ ਹਾਂ ਕਿ ਉਹ ਕਿਤਨੇ ਨੀਵੇਂ ਚਲੇ ਗਏ ਹਨ । ਇਕ ਕਾਂਗਰਸੀ ਦੂਸਰੇ ਕਾਂਗਰਸੀ ਦੇ ਕੰਮ ਵਿਚ ਪਰਸਨਲ ਗੱਲਾਂ ਨੂੰ ਮੂਹਰੇ ਰਖ ਕੇ ਰੋੜੇ ਅਟਕਾਂਦਾ ਹੈ, ਇਕ ਦੂਸਰੇ ਦਾ ਕੰਮ ਵਧਾਉਂਦਾ ਹੈ ਪਬਲਿਕ ਦਾ ਕੋਈ ਖਿਆਲ ਹੀ ਨਹੀਂ ਇਨ੍ਹਾਂ ਨੂੰ ਗੱਲਾਂ ਕਰਦੇ ਹਨ ਪੰਜਾਬ ਦੀ ਖੁਸ਼ਹਾਲੀ ਦੀਆਂ, ਪਰ ਖੁਸ਼ਹਾਲੀ ਹੋਵੇ ਤਾਂ ਜੇ ਖੁਸ਼ਹਾਲੀ ਵਾਲੇ ਕੰਮ ਕਰਦੇ ! ਸਿਵਾਏ ਆਪਣੇ ਪੁਲੀਟੀਕਲ ਏਮ ਦੇ ਇਨ੍ਹਾਂ ਨੇ ਜਨਤਾ ਦਾ ਕੋਈ ਖਿਆਲ ਹੀ ਨਹੀਂ ਕੀਤਾ । ਪੰਜਾਬ ਦੀ ਜਨਤਾ ਦੀ ਹਾਲਤ ਅੱਜ ਤਰਸ ਯੋਗ ਹੈ । ਜਿਥੇ ਕਿਤੇ ਵੀ ਕੋਈ ਪਲੈਨਿੰਗ ਹੋਈ ਹੈ ਉਹ ਮਹਿਜ਼ ਪੁਲੀਟੀਕਲ ਬਿਨਾ ਤੇ ਹੋਈ ਪਰ ਅਗੋਂ ਲਈ ਅਸੀਂ ਇਨ੍ਹਾਂ ਗੱਲਾਂ ਤੋਂ ਉਪਰ ਉਠ ਕੇ ਜਨਤਾ ਦਾ ਕੰਮ ਕਰਕੇ ਵਿਖਾਵਾਂਗੇ ਅਤੇ ਹਰ ਕਿਸੇ ਦੇ ਆਪੋ ਆਪਣੇ ਰਾਈਟ ਦੇ ਮੁਤਾਬਿਕ ਉਸ ਦਾ ਹਕ ਦਵਾਉਣ ਵਲ ਤਵਜੋ ਦੇਵਾਂਗੇ ।

ਮੇਰੇ ਦੋਸਤ ਸਰਦਾਰ ਅਮਰ ਸਿੰਘ ਦੋਸਾਂਝ ਨੇ ਨਹਿਰ ਦੇ ਪਾਣੀ ਦੇ ਮੁਤਾਲਿਕ ਆਪਣੀ ਤਕਰੀਰ ਦੇ ਵਿਚ ਕੁਝ ਕਿਹਾ । ਮੈਂ ਮੰਨਦਾ ਹਾਂ ਕਿ ਉਨ੍ਹਾਂ ਦਾ ਇਤਰਾਜ਼ ਜੋ ਹੈ ਬੜਾ ਜਾਇਜ਼ ਹੈ । ਪਿਛਲੇ ਦਿਨਾਂ ਦੇ ਵਿਚ ਮੋਗਾ, ਮੁਕਤਸਰ ਅਤੇ ਫੀਰੋਜ਼ਪੁਰ ਵਿਚ ਪਾਣੀ ਦੇ ਮੁਤਾਲਿਕ ਸ਼ਿਕਾਇਤਾਂ ਮਿਲਿਆਂ ਹਨ । (ਇਕ ਮਾਨ ਯੋਗ ਮੈਂਬਰ : ਕੀ ਕਿਸੇ ਪੁਰਾਣੇ ਵਜ਼ੀਰ ਦੇ ਖਿਲਾਫ ਵੀ ਸੀ ?) ਬਹਰਹਾਲ ਉਹ ਕਿਸੇ ਵਜ਼ੀਰ ਦੇ ਮੁਤਾਲਿਕ ਹੀ ਸੀ ਜਿਸ ਨੂੰ ਕਿ ਪਾਣੀ ਦੀ ਤਕਸੀਮ ਪੁਲੀਟੀਕਲ ਬੇਸਿਜ਼ ਤੇ ਕਿਸੇ ਗਾਰਡਨ ਦਾ ਸਹਾਰਾ ਦੇ ਕੇ ਕੀਤੀ ਗਈ ਸੀ । ਇਸ ਦੀ ਮੈਂ ਅਜੇ ਇਨਵੈਸਟੀਗੇਸ਼ਨ ਕਰਾਂਗਾ ਕਿ ਚੰਦ ਮੁੱਠੀ ਭਰ ਲੋਕਾਂ

ਨੂੰ ਖੁਸ਼ ਕਰਨ ਵਾਸਤੇ ਇਸ ਤਰ੍ਹਾਂ ਕੀਤਾ ਗਿਆ । ਜਿਹੜਾ ਜ਼ਿਮੀਦਾਰ ਟੇਲ ਤੇ ਪਾਣੀ ਮੰਗਦਾ ਹੈ ਤੁਸੀਂ ਅੰਦਾਜ਼ਾ ਲਗਾਉ ਉਸ ਦੀ ਕੀ ਹਾਲਤ ਹੋਵੇਗੀ ਜੇ ਰਸਤੇ ਵਿਚ ਹੀ ਪਾਣੀ ਖੁਰਦ ਬੁਰਦ ਹੋ ਜਾਵੇ । ਇਹ ਇਕ ਲੈਕੂਨਾ ਹੈ ਜਿਹੜਾ ਮੇਰੇ ਨੋਟਿਸ ਵਿਚ ਕੁਝ ਦਿਨ ਹੋਏ ਆਇਆ । ਮੈਂ ਇਸ ਦੀ ਇਨਕੁਆਇਰੀ ਕਰਕੇ ਅਗਲੇ ਸੈਸ਼ਨ ਵਿਚ ਦਸਾਂਗਾ । ਸਾਰੀ ਗੱਲ ਦੀ ਛਾਣ ਬੀਣ ਤੋਂ ਬਆਦ ਹੀ ਅਰਜ਼ ਕਰਾਂਗਾ ਕਿ ਕਿਤਨੀ ਗੈਰਜ਼ੁੰਮੇਵਾਰੀ ਦੇ ਨਾਲ ਕੰਮ ਕੀਤਾ ਗਿਆ ਹੈ । ਇਹ ਸਰਕਾਰ ਚੰਦ ਮੁਠੀ ਭਰ ਲੋਕਾਂ ਦੀ ਸਰਕਾਰ ਨਹੀਂ ਕਿ ਉਨ੍ਹਾਂ ਨੂੰ ਹੀ ਇਸ ਨੇ ਖੁਸ਼ ਕਰਨਾ ਹੈ, ਇਹ ਸਰਕਾਰ ਆਮ ਲੋਕਾਂ ਦੀ ਸਰਕਾਰ ਹੈ ਜਿਸ ਨੇ ਸਭ ਦਾ ਖਿਆਲ ਕਰਨਾ ਹੈ । ਇਹ ਸਰਕਾਰ ਉਨ੍ਹਾਂ ਲੋਕਾਂ ਦੀ ਨਹੀਂ ਜੋ ਹੁਣ ਤਕ ਸਰਮਾਏਦਾਰ ਦੀ ਹੈਸੀਅਤ ਵਿਚ ਖੂਨ ਚੂਸਦੇ ਰਹੇ ਸਨ, ਉਨ੍ਹਾਂ ਲੋਕਾਂ ਦੀ ਨਹੀਂ ਕਿ ਲੋਕਾਂ ਨੂੰ ਲਤਾੜਦੇ ਚਲੇ ਗਏ । ਇਹ ਪੰਜਾਬ ਦੀ ਸਰਕਾਰ ਪੰਜਾਬੀਆਂ ਦੀ ਸਰਕਾਰ ਹੈ, ਪੰਜਾਬ ਦੇ ਹਰ ਆਦਮੀ ਨੂੰ ਮੈਂ ਯਕੀਨ ਦਵਾਉਂਦਾ ਹਾਂ ਕਿ ਇਹ ਹਰ ਆਦਮੀ ਦੀ ਤਰਜਮਾਨੀ ਕਰਦੀ ਹੈ । ਉਨ੍ਹਾਂ ਦੀਆਂ ਇਨ੍ਹਾਂ ਗੱਲਾਂ ਨੂੰ ਐਗਜ਼ਾਮਿਨ ਕੀਤਾ ਜਾਵੇਗਾ ਔਰ ਜਿਥੇ ਜਿਥੇ ਜ਼ਿਆਦਤੀਆਂ ਔਰ ਲੇਕੂਨਾ ਹੋਵੇਗਾ ਉਸ ਨੂੰ ਬੰਦ ਕੀਤਾ ਜਾਵੇਗਾ (ਤਾੜੀਆਂ) ਤਾਕਿ ਪਾਣੀ ਮੁਨਾਸਿਬ ਢੰਗ ਨਾਲ ਉਨ੍ਹਾਂ ਨੂੰ ਦਿਤਾ ਜਾ ਸਕੇ ।

ਦੂਸਰਾ ਹਿੱਸਾ ਜੋ ਮੇਰੇ ਦੋਸਤ ਸਰਦਾਰ ਸੁਰਜੀਤ ਸਿੰਘ ਜੀ ਨੇ ਕਿਹਾ, ਡਾਕਟਰ ਗੁਰਚਰਨ ਸਿੰਘ ਜੀ ਨੇ ਜਥੇਦਾਰ ਜੰਗੀਰ ਸਿੰਘ ਫਗੂਵਾਲੀਆ ਨੇ ਕਿਹਾ ਉਹ ਵੀ ਇਕ ਕਾਮਨ ਫੈਕਟਰ ਹੈ ਉਸ ਨੂੰ ਸਾਂਝੇ ਹਿੱਸੇ ਦੇ ਤੌਰ ਤੇ ਕਿਹਾ । ਜਦ ਅਸੀਂ ਪਾਣੀ ਦੀਆਂ ਦਿਕਤਾਂ ਨੂੰ ਵੇਖਦੇ ਹਾਂ ਤਾਂ ਮਨਣਾ ਪਵੇਗਾ ਕਿ ਸੰਗਰੂਰ, ਬਠਿੰਡਾ ਔਰ ਹੋਸ਼ਿਆਰਪੁਰ ਬੜੀ ਬੁਰੀ ਤਰ੍ਹਾਂ ਨਾਲ ਨੀਗਲੈਕਟ ਕੀਤੇ ਗਏ । ਮੈਂ ਹੈਰਾਨ ਹਾਂ ਕਿ ਜਿਹੜਾ ਹਥੌੜਾ ਲੁਧਿਆਣੇ ਵਿਚ ਵਰਤਿਆ ਜਾਂਦਾ ਹੈ, ਜਿਹੜਾ ਹਥੌੜਾ ਫ਼ਿਰੋਜ਼ਪੁਰ ਵਿਚ ਵਰਤਿਆ ਜਾਂਦਾ ਹੈ ਬਾਕੀ ਜ਼ਿਲਿਆਂ ਵਿਚ ਵਰਤਿਆ ਜਾਂਦਾ ਹੈ ਉਹੀ ਉਨ੍ਹਾਂ ਜ਼ਿਲਿਆਂ ਵਿਚ ਕਿਉਂ ਨਹੀਂ ਵਰਤਿਆ ਗਿਆ । ਪੁਰਾਣੇ ਜ਼ਮਾਨੇ ਵਿਚ ਨੌਕਰਸ਼ਾਹੀ ਦਾ ਜ਼ਮਾਨਾ ਕਹਿ ਲਉ—ਇਹ ਕਿਹਾ ਗਿਆ ਕਿ ਹੋਸ਼ਿਆਰਪੁਰ ਦਾ ਇਲਾਕਾ ਹਿੱਲੀ ਏਰੀਆ ਹੈ ਨਹਿਰ ਦਾ ਪਾਣੀ ਉਸ ਇਲਾਕੇ ਵਿਚ ਨਹੀਂ ਜਾ ਸਕਦਾ । ਇਸ ਲਈ ਐਸੇ ਅਰੇਂਜਮੈਂਟ ਸਰਕਾਰ ਕਰੇਗੀ ਕਿ ਪੰਪਿੰਗ ਸੈਟ ਲਗਾ ਕੇ ਇਨ੍ਹਾਂ ਨੂੰ ਨਹਿਰ ਵਿਚੋਂ ਪਾਣੀ ਕਢਣ ਦਾ ਮੌਕਾ ਸ਼ਹੱਈਆ ਕਰੀਏ ਤਾਕਿ ਹੁਸ਼ਿਆਰਪੁਰ ਦੇ ਲੋਕ ਆਪਣਾ ਕਾਸ਼ਤ ਵਿਚ ਮੁਨਾਸਿਬ ਹਿਸਾ ਲੈ ਸਕਣ ਉਹ ਵੀ ਉੱਪਰ ਉਠ ਸਕਣ ਔਰ ਉਨ੍ਹਾ ਦੇ ਬਾਲ ਬਚਿਆਂ ਨੂੰ ਖਾਣ ਪੀਣ ਦੇ ਜ਼ਰਾਏ ਮੁਹੱਯਾ ਕੀਤੇ ਜਾਣ । ਇਹ ਇਸ ਸਰਕਾਰ ਦਾ ਪਹਿਲਾ ਫ਼ਰਜ਼ ਹੈ । ਬਠਿੰਡੇ ਜ਼ਿਲੇ ਵਿਚ ਔਰ ਸੰਗਰੂਰ ਦੇ ਜ਼ਿਲੇ ਵਿਚ ਵੀ ਪਾਣੀ ਦੇ ਮੁਤਅੱਲਕ ਬਹੁਤ ਸਾਰੇ ਲੈਕੂਨੇ ਹਨ । ਮੈਂ ਅਪਣੇ ਦੋਸਤਾਂ ਨੂੰ ਯਕੀਨ ਦਿਲਾਉਂਦਾ ਹਾਂ ਕਿ ਇਨ੍ਹਾਂ ਨੂੰ ਜ਼ਰੂਰ ਐਗਜ਼ਾਮਿਨ ਕਰਾਵਾਂਗੇ ।

ਇਕ ਗੱਲ ਮੈਂ ਸਰਕਾਰੀ ਬੈਂਚਾਂ ਤੇ ਬੈਠਣ ਵਾਲੇ ਦੋਸਤਾਂ ਨੂੰ ਔਰ ਆਪੋਜ਼ੀਸ਼ਨ ਵਿਚ ਬੈਠਣ ਵਾਲਿਆ ਨੂੰ ਵੀ ਕਹਿਣਾ ਚਾਹੁੰਦਾ ਹਾਂ ਕਿ ਸਭ ਤੋਂ ਜ਼ਿਆਦਾ ਨੈਸ਼ਨਲ ਲਾਸ ਜਿਹੜਾ ਹੁੰਦਾ ਹੈ ਉਹ ਨਹਿਰਾਂ ਦੇ ਕਟ ਦਾ ਹੈ । ਅਗਰ ਨਹਿਰ ਅਪਣੇ ਆਪ ਟੁੱਟੇ, ਨਹਿਰ ਵਿਚ ਕੋਈ ਬਰੀਚ ਆਵੇ ਤਾਂ ਮੈਂ ਸਮਝਦਾ ਹਾਂ ਕਿ ਮੈਂ ਉਸ ਦਾ ਜ਼ੁੰਮੇਦਾਰ ਹਾਂ ਔਰ ਮੇਰੇ ਅਫ਼ਸਰ ਜ਼ੁੰਮੇਦਾਰ ਹਨ । ਪਰ ਦੇਖਿਆ ਗਿਆ ਹੈ ਕਿ ਬਰੀਚ ਦੇ ਬਹੁਤ ਘਟ ਚਾਂਸਿਜ਼ ਹੁੰਦੇ ਹਨ ਲੇਕਿਨ

ਕਟਸ ਦੇ ਮੁਤਅਲਕ ਬਹੁਤ ਸ਼ਿਕਾਇਤਾਂ ਹਨ । ਨਹਿਰ ਦੇ ਅਫਸਰ ਨੂੰ ਪਹਿਲਾਂ ਅਥਾਰਿਟੀ ਸੀ ਕਿ ਜਿਸ ਦੇ ਨਾਲ ਉਹ ਮੁਨਾਸਿਬ ਸਜਾ ਦੇ ਸਕਦਾ ਸੀ । ਡੈਮਾਕਰੇਸੀ ਦੇ ਲਿਹਾਜ਼ ਨਾਲ ਉਹ ਪਾਵਰਜ਼ ਉਨ੍ਹਾਂ ਕੋਲੋਂ ਲੈ ਲਈਆਂ ਗਈਆਂ ਅੌਰ ਡਿਸਟ ਰਿਕਟ ਮੇਜਿਸਟਰੇਟ ਅੌਰ ਐਗਜ਼ੈਕਟਿਵ ਸਾਈਡ ਦੀਆਂ ਅਦਾਲਤਾਂ ਨੂੰ ਦਿਤੀਆਂ ਗਈਆ । ਲੇਕਿਨ ਇਸ ਦੀ ਬਹੁਤ ਨਾਜਾਇਜ਼ ਵਰਤੋਂ ਹੋਈ ਹੈ ਅੌਰ ਕੇਸਿਜ਼ ਬਹੁਤ ਦੇਰ ਦੇਰ ਤਕ ਹੁੰਦੇ ਰਹੇ ਹਨ । ਮੈਂ ਅਪਣੇ ਦੋਸਤਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਲੋਕਾਂ ਦੀ ਭਾਰੀ ਨੁਮਾਇੰਦਗੀ ਕਰਦੇ ਹੋ ਅਪਣੇ ਅਪਣੇ ਇਲਾਕੇ ਵਿਚ ਜਾਕੇ ਲੋਕਾਂ ਨੂੰ ਐਜੂਕੇਟ ਕਰੋ ਕਿ ਇਹ ਅਪਣੀ ਸਰਕਾਰ ਹੈ । ਤੁਸੀਂ ਉਨ੍ਹਾਂ ਦੇ ਵਕੀਲ ਹੋ ਤਾਕਿ ਜੋ ਨਹਿਰਾਂ ਦੇ ਕਟ ਹੁੰਦੇ ਹਨ ਜਿਹੜਾ ਕਿ ਇਕ ਨੇਸ਼ਨਲ ਲਾਸ ਹੈ ਤੇ ਇਸ ਨੂੰ ਬਚਾਉਣ । ਅਗਰ ਹਾਲਤ ਇਹੀ ਰਹੀ, ਮਜਬੂਰੀ ਹੋਵੇਗੀ, ਗੌਰਮੈਂਟ ਕੋਲ ਹੋਰ ਕੋਈ ਚਾਰਾ ਨਹੀਂ ਰਹੇਗਾ ਸਿਵਾਏ ਇਸ ਦੇ ਕਿ ਇਹ ਜਿਹੜੀ ਅਥਾਰਿਟੀ ਅੌਰ ਰਾਈਟ ਡਿਸਟਰਿਕਟ ਮੇਜਿਸਟਰੇਟਸ ਨੂੰ ਦਿਤੇ ਹੋਏ ਹਨ ਮੁੜ ਸਰਕਾਰੀ ਅਫਸਰਾਂ ਨੂੰ ਦਿਤੇ ਜਾਣ ਜੋ ਕੈਨਾਲ ਨਾਲ ਸੰਬੰਧ ਰਖਦੇ ਹਨ ਤਾਕਿ ਉਹ ਇਨ੍ਹਾਂ ਨੂੰ ਮੁਨਾਸਿਬ ਢੰਗ ਨਾਲ ਕਰ ਸਕਣ ।

**ਇਕ ਆਵਾਜ਼ :** ਕਰ ਲਉ, ਚੰਗੀ ਗੱਲ ਹੈ ।

**ਲੋਕ ਕਾਰਜ ਅਤੇ ਵਿਦਿਆ ਮੰਤਰੀ :** ਤੁਸੀ 20 ਸਾਲ ਡਾਕੇ ਲਗਾਂਦੇ ਰਹੇ ਹੋ ? ਤੁਸੀਂ ਤਾਂ ਕੋਈ ਚੰਗੀ ਗੱਲ ਕਰਨੀ ਨਹੀਂ ਸੀ । ਜਿਥੋਂ ਤਕ ਕੈਨਾਲਜ਼ ਦਾ ਮਸਲਾ ਹੈ ਇਹ ਕਿਹਾ ਗਿਆ ਹੈ ਕਿ ਸਾਰੇ ਸੂਏ ਅੌਰ ਸਾਰਿਆਂ ਕੱਸੀਆਂ 12 ਮਹੀਨੇ ਹੋ ਜਾਣ । ਬਹੁਤ ਸਾਰੇ ਦੋਸਤਾਂ ਦੇ ਰੀਪਰੀਜੈਨਟੇਸੰਜ਼ ਆਉਂਦੇ ਰਹਿੰਦੇ ਹਨ । ਠੀਕ ਹੈ । ਮੈਂ ਡਿਪਾਰਟਮੈਂਟ ਨੂੰ ਲਿਖਿਆ ਹੈ ਕਿ ਐਗਜ਼ਾਮਿਨ ਕਰੋ ਕਿ ਅਗਰ ਸਾਰੇ ਸੂਏ ਅੌਰ ਸਾਰੀਆਂ ਕੱਸੀਆਂ 12 ਮਹੀਨੇ ਕਰ ਦਿਤੀਆਂ ਜਾਣ ਤਾਂ ਉਸ ਦਾ ਕੀ ਈਫੈਕਟ ਪੈਂਦਾ ਹੈ । ਇਹ ਚੀਜ਼ ਬਿਹਤਰ ਤਰੀਕੇ ਨਾਲ ਤਦ ਹੋ ਸਕਦੀ ਹੈ ਜੇ ਪਾਕਿਸਤਾਨ ਨਾਲ ਜਿਹੜਾ ਵਾਦਾ ਹੋਇਆ ਹੋਇਆ ਹੈ ਉਹ ਖਤਮ ਹੋ ਜਾਵੇ ਤਾਕਿ ਜਿਹੜਾ ਪਾਣੀ ਉਥੇ ਦਿੰਦੇ ਹਾਂ ਉਹ ਇਧਰ ਦਿਤਾ ਜਾਵੇ । ਇਹ ਵੀ ਕਿਹਾ ਗਿਆ ਕਿ ਅਗਰ ਇਕ ਪਾਸੇ ਪਾਣੀ ਘਟਾ ਦਿਤਾ ਜਾਵੇ ਤਾਂ ਬਾਕੀਆਂ ਨੂੰ ਰਿਲੀਫ਼ ਮਿਲ ਸਕਦੀ ਹੈ । ਇਹ ਵੀ ਅੰਡਰ ਕੰਸਿਡਰੇਸ਼ਨ ਹੈ । ਗੌਰਮੈਂਟ ਇਸ ਨੂੰ ਵੀ ਐਗਜ਼ਾਮਿਨ ਕਰੇਗੀ ਕਿ ਇਸ ਦੇ ਨਾਲ ਕੀ ਪੋਜ਼ੀਸ਼ਨ ਹੋਵੇਗੀ ।

ਇਹ ਗੱਲ ਮੰਨਣੀ ਪਵੇਗੀ ਕਿ ਲੋਕਾਂ ਦੀ ਆਵਾਜ਼ ਸਹੀ ਆਵਾਜ਼ ਹੈ ਅੌਰ ਪਾਣੀ ਖੇਤਾਂ ਵਾਲਿਆਂ ਨੂੰ ਪੂਰਾ ਨਹੀਂ ਮਿਲਦਾ । ਸੱਚੀ ਗੱਲ ਮੰਨਣੀ ਕੋਈ ਅੌਖ ਨਹੀਂ, ਉਨ੍ਹਾਂ ਨੂੰ ਪਾਣੀ ਭਾਵੇਂ ਇਕੋ ਮਿਲੇ ਮਾਲੀਆ ਪੂਰਾ ਦੇਣਾ ਪੈਂਦਾ ਹੈ ਸਪੀਕਰ ਸਾਹਿਬ, ਇਲੈਕਸ਼ਨਾਂ ਦੇ ਦਿਨਾਂ ਵਿਚ ਇਨ੍ਹਾਂ ਦੀਆਂ ਗੱਲਾਂ ਸੁਣੋਂ ਤਾਂ ਹੈਰਾਨ ਹੋਵੋਗੇ ਕਿ ਜਿਹੜੇ ਸੂਇਆਂ ਵਿਚ ਪਾਣੀ ਕਦੇ ਨਹੀਂ ਸੀ ਆਇਆ ਉਨਾਂ ਉਥੇ ਅੱਠ ਅੱਠ ਦੱਸ ਦੱਸ ਦਿਨਾਂ ਵਾਸਤੇ ਪਾਣੀ ਛਡਿਆ ਅੌਰ ਕਿਹਾ ਕਿ ਸਰਕਾਰ ਕਿਤਨੀ ਚੰਗੀ ਹੈ ਤੁਹਾਨੂੰ ਇਸ ਮੌਸਮ ਵਿਚ ਵੀ ਪਾਣੀ ਦੇ ਦਰਸ਼ਨ ਕਰਾ ਦਿਤੇ ਜਿਹੜਾ ਕਿ ਇਸ ਮਹੀਨੇ ਵਿਚ ਕਦੇ ਨਹੀਂ ਸੀ ਹੋਇਆ । ਹੁਣ ਜਦੋਂ ਉਨ੍ਹਾਂ ਵਚਾਰਿਆਂ ਨੂੰ ਮਾਮਲਾ ਦੇਣਾ ਪਿਆ ਤਾਂ ਉਸ ਦਾ ਵਧੇਰੇ ਲੋਕਾਂ ਨੂੰ ਇਵਜ਼ਾਨਾ ਭੁਗਤਣਾ ਪਿਆ । ਉਸ ਜਗ੍ਹਾ ਇਕ ਪਾਣੀ ਲਗਿਆ, ਕੋਈ ਫਸਲ ਨਹੀਂ, ਹੋਈ ਪਰ ਮਾਮਲਾ ਦੇਣਾ ਪਿਆ । ਇਸ ਕਿਸਮ ਦੀਆਂ ਗਲਤ ਗੱਲਾਂ ਹੁੰਦੀਆਂ ਰਹੀਆਂ ਹਨ । ਬਜਾਇ ਇਸ ਗੱਲ ਦੇ ਕਿ ਪੁਲੀਟੀਕਲ ਪਰੈਸ਼ਰ ਪਾਇਆ ਜਾਵੇ, ਜਜ਼ਬਾਤ ਨੂੰ ਉਭਾਰਿਆਂ ਜਾਵੇ,

ਮਿਸਯੂਜ਼ ਕੀਤਾ ਜਾਵੇ ਅਸੀਂ ਸਮਝਦੇ ਹਾਂ ਕਿ ਲੋਕ ਪਸੰਦ ਕਰਦੇ ਹਨ ਕਿ ਜਿਹੜੀਆਂ ਉਨ੍ਹਾਂ ਦੀਆਂ ਕੱਸੀਆਂ ਔਰ ਸੂਏ ਹਨ ਉਨ੍ਹਾਂ ਵਿਚ ਪਾਣੀ ਸਦਾ ਚਲਦਾ ਰਹੇ । ਮੈਂ ਅਪਣੇ ਦੋਸਤਾਂ ਨੂੰ ਯਕੀਨ ਦਵਾਂਦਾ ਹਾਂ ਕਿ ਇਸ ਪਾਸੇ ਸਾਡੀ ਤਵਜੁਹ ਹੈ, ਇਹ ਅੰਡਰ ਐਗਜ਼ਾਮੀਨੇਸ਼ਨ ਹੈ ਔਰ ਅਗਰ ਇਸ ਪਾਸੇ ਐਡਜਸਟਮੈਂਟ ਹੋ ਸਕਦੀ ਹੋਈ ਤਾਂ ਕਰਾਂਗੇ । ਮੈਂ ਸਮਝਦਾ ਹਾਂ ਕਿ ਇਸ ਦਾ ਖੁਸ਼ਨੁਮਾ ਜਵਾਬ ਹੋਵੇਗਾ ।

ਮੇਰੇ ਦੋਸਤਾਂ ਨੇ ਕਟ ਮੋਸ਼ਨਾਂ ਰਖੀਆਂ ਹਨ । ਜਿਸ ਤਰ੍ਹਾਂ ਕੇ ਮੈਂ ਕਿਹਾ ਹੈ ਮੁਸ਼ਕਿਲ ਇਹ ਹੈ ਕਿ ਜਿਥੇ 80 ਕਰੋੜ ਰੁਪਏ ਦੀ ਜ਼ਰੂਰਤ ਸੀ ਉਸ ਦੇ ਮੁਕਾਬਲੇ ਵਿਚ 27 ਕਰੋੜ ਮਿਲਿਆ ਹੈ ਔਰ ਇਸ ਬਜਟ ਵਿਚ ਕੇਵਲ $1\frac{1}{4}$ ਕਰੋੜ ਦੀ ਮਦ ਨਾਲਿਆਂ ਦੀ ਦਰੁਸਤੀ ਵਾਸਤੇ ਰਖੀ ਹੈ । ਤੁਸੀਂ ਆਪ ਹੀ ਅੰਦਾਜ਼ਾ ਲਗਾ ਸਕਦੇ ਹੋ ਕਿ ਇਸ ਦੇ ਨਾਲ ਕਿਤਨੀ ਡਵੈਲਪਮੈਂਟ ਹੋ ਸਕਦੀ ਹੈ, ਕਿਤਨੇ ਬ੍ਰਿਜਿਜ਼ ਬਣ ਸਕਦੇ ਹਨ ਔਰ ਕਿਸ ਢੰਗ ਦੇ ਨਾਲ ਖਰਚ ਕੀਤਾ ਜਾ ਸਕਦਾ ਹੈ । ਸਾਡਾ ਤਰੀਕਾ ਇਹ ਨਹੀਂ ਕਿ ਇਕ ਪੁਲ ਸ਼ੁਰੂ ਕਰ ਦਈਏ ਔਰ ਦੂਸਰੇ ਨੂੰ ਬੰਦ ਕਰ ਦਈਏ । ਪਹਿਲੇ ਜਿਹੜੀ ਵੀ ਨਾਲੀ ਹੋਵੇ ਉਸ ਨੂੰ ਮੁਕੱਮਲ ਕੀਤਾ ਜਾਵੇਗਾ । ਮੈਂ ਅਪਣੇ ਦੋਸਤਾਂ ਨੂੰ ਕਹਾਂਗਾ ਕਿ ਇਸ ਨੂੰ ਪਾਸ ਕਰਨਾ ਚਾਹੀਦਾ ਹੈ ਔਰ ਅਪਣੀਆਂ ਕਟ ਮੋਸ਼ੰਜ਼ ਵਾਪਿਸ ਲੈ ਲੈਣੀਆਂ ਚਾਹੀਦੀਆਂ ਹਨ । ਇਨ੍ਹਾਂ ਲਫਜ਼ਾਂ ਨਾਲ ਤੁਹਾਡਾ ਸ਼ੁਕਰੀਆ ਅਦਾ ਕਰਦਾ ਹਾਂ ।

**Mr. Speaker** : Now I will put cut-motion of the hon. Member Comrade Satpal Kapur to demand No. 19 to the vote of the House.

**Comrade Satpal Kapur** : Sir, I beg to withdraw my cut-motion.

**Mr. Speaker** : Is it the pleasure of the House that the hon. Member be allowed to withdraw his cut-motion ?

**Voices** : Yes.

*The cut-motion was, by leave, withdrawn.*

**Mr. Speaker** : Question is—

That a sum not exceeding Rs. 5, 09, 49, 800/-be granted to the Governor to defray the charges that will come in the course of payment for the year 1967-68 (excluding theamount of Rs. 1,69,83,200/-already voted on account) in respect of charges under head "31-Agriculture."

*The motion was carried*

**Mr. Speaker** : Question is—

That a sum not exceeding Rs. 61,40,000/-be granted to the Governor to defray the charges that will come in course of payment for the year 1967-68 (excluding the amount of Rs. 20,46,660/-already voted on account) in respect of charges under head "95—Capital Outlay of Schemes of Agricultural Improvement and Research"

*The motion was carried*

**Mr. Speaker** : Question is—

That a sum not exceeding Rs. 2,25,20,290/-be granted to the Governor to defray the charges that will come in the course of payment for the year 1967-68 (excluding Rs. 75,06,760/-already voted on account) in respect of charges under head "42-Multipurpose River Schemes".

*The motion was carried*

**Mr. Speaker** : There is a cut Motion by Comrade Sat Pal Kapur to Demand No. 27. I put it to the vote of the House.

**Mr. Speaker** : Question is—

That the demand be reduced by Re. 1/—

*The motion was lost*

**Mr. Speaker** : Question is—

That a sum not exceeding Rs. 3,94,61,510/-be granted to the Governor to defray the charges that will come in the course of payment for the year 1967-68 (excluding the amount of Rs. 1,31,53,830/-already voted on account) in respect of charges under head "43-Irrigation, Navigation, Embankment and Drainage works (Commercial), "44 Irrigation, Navigation, Embankment and Drainage Works (Non-Commercial)"

*The Motion was carried*

**Mr. Speaker** : Question is—

That a sum not exceeding Rs. 1,78,10,700/-be granted to the Governor t0 defray the charges that will came in course of payment for the year 1967-68 (excluding the amount of Rs. 59,36,910/-already voted on account) in respect of charges under head "Charges on Irrigation Establishment".

*The Motion was carried*

**Mr. Speaker** : Question is—

That a sum not exceeding Rs. 6,70,14,260/-be granted to the Governor to defray the changes that will come in the course of payment for the year 1967-68 (excluding the amount of Rs. 2,23,38,090/-already voted on account) in respect of charges under head "98—Capital Outlay on Multipurpose River Schemes"

*The Motion was carried*

**Mr. Speaker** : Question is—

That a sum not exceeding Rs. 1,88,07,500/-be granted to the Governor to defray the charges that will come in the course of payment for the year 1967-68 (excluding the amount of Rs. 62,69,160/-already voted on account in respect of charges under head "99—Capital Outlay on Irrigation, Navigation, Embankment and drainage Works (Commercial)"

*The Motion was carried*

**Mr. Speaker** : The House stands adjourned till 9.00 a. m. tomorrow.

1.12 p. m. | *The Sabha then adjourned till 9.00 a. m. on Thursday, the 18th May, 1967.*

# APPENDIX

to

*Punjab Vidhan Sobha Debate Vol. I No. 22 dated the 17th May, 1967.*

---

(Part reply to Starred Question No. 260 in the name of Shri A. Vishwanathan, M.L.A.).

The following Deputy Commissioners purchased pumping sets for pumping out flood water in their Districts during the year mentioned against each :—

1. Ferozepur — Six pumping Sets in 1965
2. Bhatinda — Five pumping sets in 1964.
3. Sangrur — Fifteen pumping sets in 1964-65
4. Amritsar — Seven pumping sets in 1964.

---

*Note* :—Starred Question No. 260 and reply there to appear at page No. 50 of this Debate.

274/31-10-67—305—Punjab Govt. Press Patiala.

# PUNJAB VIDHAN SABHA
## DEBATES

*18th May, 1967*

Vol. I—No. 23

## OFFICIAL REPORT

CONTENTS

PAGE

*Thursday, the 18th May, 1967*



**Punjab Vidhan Sabha Secretariat, Chandigarh.**

**Price : Rs.** 5.20

# *ERRATA*

to

## P. V. S. Debates, Vol. I—No. 23, dated the 18th May, 1967

| *Read* | *For* | *Page* | *Line* |
|---|---|---|---|
| ਮੁਖ ਮੰਤਰੀ | ਮੁਖ ਮੰਤਰ | (23) 3 | 6th from below |
| Chief Minister | Chief Minis | (23) 3 | last line |
| does not | tere snot | (23) 3 | last line |
| Punjab | Puniab | (23) 4 | 25 |
| ਹਾਲਾਤ | ਹਾਲਤ | (23) 6 | 11 |
| Add the word "ਹੈ" before the word "ਕਿ" | | (23) 6 | 8th from below |
| ਚੁਕਿਆ | ਚਕਿਆ | (23) 6 | 2nd from below |
| ਕੋਈ | ਕਈ | (23) 8 | 10th from below |
| ਕਾਮਰੇਡ | ਕਾਮਰਡ | (23) 8 | 4th from below |
| Delete the word "be" after the word "Minister" | | (23) 9 | 2 |
| ਕੋਈ | ਕਈ | (23) 11 | 16 |
| Shri A. Vishwa-nathan | Shri Vishwa-nathan | (23) 11 | 20 |
| Delete word "ਉਨ੍ਹਾਂ" after the word "ਇਨ੍ਹਾਂ" | | (23) 12 | 15th from below |
| दूंगा | दगा | (23) 14 | 14th from below |
| तो | ो | (23) 15 | 14th from below |
| Minister | Mininister | (23) 18 | 1 |
| Sanctioning | Sanctiong | (23) 18 | 18 |
| ਸਕਦਾ | ਸਕਦੀ | (23) 25 | 5 |
| ਦੂਜਾ | ਦਜਾ | (23) 26 | 4th from below |
| ਸੂਬੇ | ਸਬੇ | (23) 28 | 18 |
| ਹੈ | ਹ | (23) 28 | 22 |
| ਮੁਖ਼ਾਲਫ਼ਤ | ਮੁਾਲਫਤ | (23) 28 | 2nd from below |

| | | | |
|---|---|---|---|
| ਕੀਤੀ | ਕੀਤੇ | (23)29 | 21 |
| ਰੂਪ | ਰਪ | (23)30 | 21 |
| ਸਪੁਰਦ | ਸਪਰਦ | (23)31 | 23 |
| ਅਚਾਰੀਆ | ਚਾਰੀਆ | (23)32 | 15 |
| ਆਪ | ਅਪ | (23)32 | 3rd from below |
| ਵੀ | ਦੀ | (23)35 | 14 |
| ਸੂਬਾ | ਸਬਾ | (23)35 | Last line |
| ਲਾਇੰਤਹਾ | ਲਾਇੰਤਾ | (23)36 | 19 |
| ਕਰਦੇ | ਕਰੇਦੀ | (23)37 | 15 |
| ਪੰਜਾਬ | ਪੰਜਾਬੀ | (23)37 | 9th from below |
| ਦਿੰਦੇ | ਦਿੰਦੀ | (23)39 | 7 |
| अध्यक्ष | अःक्षय | (23)42 | 17 |
| शामिल | श मिल | (23)43 | 15 |
| इलाकों | इल कों | (23)43 | 25 |
| अली खां | भली खां | (23)44 | 1 |
| ਬਣਦਾ | ਣਦਾ | (23)44 | 13 |
| ਸਿੰਘ | ਸਿੰ | (23)45 | 19 |
| ਕਿ | ਿ | (23)46 | 10 |
| ਸਮਝਦਾ | ਸਸ ਦਾ | (23)47 | 7 |
| ਉਸ | ਉਜ | (23)63 | 24 |
| ਡਾਕਟਰ | ਡਕਟਰ | (23)64 | Left hand corner heading |
| ਜੋ ਆਪਣੇ | ਜ ਆਪਣੇ | (23)65 | 3rd from below |
| ਇਲਾਕੇ | ਕਿਲਾਕੇ | (23)66 | 22 |
| ਫ਼ੈਸਲਾ | ਫ਼ੈਸਹਾ | (23)67 | 22 |
| ਮਨਿਸਟਰ | ਮਨਿਸਕਰ | (23)68 | 23 |
| ਤੌਖਲਾ | ਹੌਖਲਾ | (23)68 | 3rd from below |
| ਰਹਿੰਦੀ | ਰਹੌਂਦੀ | (23)68 | Last but one |
| ਮੁਖ ਮੰਤਰੀ | ਮੁਖ ਮਤਰੀ | (23)79 | 15 |

# PUNJAB VIDHAN SABHA

*Thursday, the 18th May, 1967*

*The Vidhan Sabha met in the Hall of the Vidhan Bhavan, Chandigarh, at 9.00 a.m. of the Clock. Mr. Speaker (Lieut. Col. Joginder Singh Mann) in the Chair.*

## STARRED QUESTIONS AND ANSWERS

### RULES RESTRICTING SIZE AND STRENGTH OF SELECT LIST OF I.A.S. CADRE IN THE STATE

***264. Shri A. Vishwanathan :** Will the Chief Minister be pleased to state—

(a) whether until 1964-65 there was any provision in the I.A.S. Cadre rules restricting the size and strength of the select list ; if not, the date when the rule limiting the size of the select list to 10% of the I.A.S. cadre was introduced in the State ;

(b) whether it is a fact that before rule restricting the select list of 10% came into force there was a select list of over 72 P.C.S. Officers which could be continued upto 31 st December, 1968 with the approval of the Union Government even after the enforcement of the new rule ;

(c) whether it is also a fact that the Government of the State before re-organisation or even after re-organisation have not asked the Union Government for the continuance of the select list upto 31st December, 1968 ; if so, the reasons therefor ;

(d) whether he is aware of the fact that some other States which applied for such continuance were permitted by the Union Government to continue the sizes of their lists ;

(e) whether he is also aware of the fact that this delay by the Government has given rise to antagonism between the direct recruits to the I.A.S. and the P.C.S. promoted I.A.S. Officers ;

(f) whether the select list of the State of Punjab before re-organisation was divided amongst the three units of Haryana, Punjab and Himachal Pradesh ;

(g) whether he is aware of the fact that the said three units are not recognizing their portions of the select list ; if so, the reasons therefor and the steps being contemplated by the Government to safeguard and protect the pay, status and seniority of the select list officers who have been allocated to the State of Punjab ?

**Sardar Gurnam Singh :** (a) No. The relevant amendment was made *vide* Government of India's Notification dated 6th November, 1965.

(b) Yes, it is a fact that the Select List last drawn during the year 1963 in the pre-reorganised Punjab consisted of 75 P.C.S. Officers. The Government of India have intimated that with the re-organisation of the former Punjab, this Select List has become invalid and cannot be drawn upon by either of the new States. The question of drawing a fresh Select List is under the consideration of the State Government in consultation with the Government of India.

(c) The State Government have taken up with the Government of India the question regarding the size of the Select List to be drawn in the next meeting of the Selection Committee, but the decision of the Government of India is still awaited.

(d) No, there is no official information with us.

(e) No, there should be no question of any such antagonisms because different Services have their specific rules and regulations for officers belonging to them.

(f) The Government of India have intimated that there is no provision for continuing any existing Select List prepared earlier or for allocating the personnel in that list as between two or three States.

(g) *First Part*: Does not arise, in so far as the State of Punjab is concerned, in view of reply to part (f) above.

*Second Part*: The whole matter is under the consideration of the Government, in consultation with the Government of India.

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਸ੍ਰੀ ਵਿਸ਼ਵਾਨਾਥਨ ਦੀ ਗਿਆਤ ਲਈ ਇਹ ਦੱਸਣਾ ਚਾਹੁੰਦਾ ਹਾਂ ਕਿ ਮੈਂ ਆਪ ਇਸ ਕੰਮ ਵਿਚ ਜ਼ਾਤੀ ਤੌਰ ਤੇ ਦਿਲਚਸਪੀ ਲਈ ਹੈ ਅਤੇ ਇਨ੍ਹਾਂ ਨੇ ਹੋਮ ਮਨਿਸਟਰੀ ਨੂੰ ਚਿਠੀ ਵੀ ਲਿਖੀ ਹੈ। ਝਗੜਾ ਇਹ ਸੀ ਕਿ ਸਾਨੂੰ ਜਿਹੜੀ ਲਿਸਟ ਸਪਲਾਈ ਕੀਤੀ ਗਈ ਹੈ ਉਸ ਵਿਚ 75 ਆਦਮੀ ਉਸ ਕੇਡਰ ਵਿਚ ਸਨ। ਜਦ ਰੀਆਰਗੇਨਾਈਜ਼ੇਸ਼ਨ ਪੰਜਾਬ ਦੀ ਹੋਈ ਤਾਂ 37 ਸਾਡੇ ਪਾਸ ਰਹਿ ਗਏ। ਇਸ ਲਈ ਅਸੀਂ ਗੌਰਮਿੰਟ ਆਫ਼ ਇੰਡੀਆ ਨੂੰ ਕਿਹਾ ਹੈ ਕਿ ਸਾਨੂੰ ਇੰਨੀ ਹੀ ਲਿਸਟ ਬਣਾਣ ਦਿਓ ਤਾਂ ਕਿ ਅਸੀਂ 37 ਦੀ ਲਿਸਟ ਹੀ ਰਖੀਏ। ਗੌਰਮਿੰਟ ਆਫ਼ ਇੰਡੀਆ ਨੇ ਕਿਹਾ ਹੈ ਕਿ ਤੁਸੀਂ 14 ਦੀ ਲਿਸਟ ਬਣਾ ਸਕਦੇ ਹੋ। ਬਹੁਤ ਸਾਰੇ ਅਫ਼ਸਰ ਐਸੇ ਹਨ ਜਿਹੜੇ ਕਈ ਸਾਲਾਂ ਤੋਂ ਇਥੇ ਚਲੇ ਆ ਰਹੇ ਹਨ। ਜਿਹੜਾ ਵੀ ਜਵਾਬ ਉਨ੍ਹਾਂ ਦਾ ਆਵੇਗਾ ਉਹ ਤੁਹਾਨੂੰ ਦੱਸ ਦਿਆਂਗਾ। ਅਸੀਂ ਇਸ ਸਬੰਧ ਵਿਚ ਇਕ ਰੀਮਾਈਂਡਰ ਵੀ ਦਿਤਾ ਹੋਇਆ ਹੈ।

**Shri A. Vishwanathan**: Is the list still operative ?

**Chief Minister**: Evidently it is not.

**Shri A. Vishwanathan**: Will the hon'ble Chief Minister kindly inform the House whether in a Writ Petition in the High Court, the Punjab Government has taken a stand that the List is operative ?

**Chief Minister**: I am not aware of it. If the hon'ble Member wants to know, I will find out for him.

**Chaudhri Darshan Singh**: May I know whether it is not a fact that some P.C.S. officers are still posted against the selected posts and are drawing higher salaries than those allowed for their original posts ?

**ਮੁੱਖ ਮੰਤਰੀ**: ਇਨ੍ਹਾਂ ਦੀ ਤਨਖਾਹ ਏ. ਜੀ; ਪੰਜਾਬ ਨੇ ਬੰਦ ਕਰ ਦਿਤੀ ਸੀ। ਅਸੀਂ ਕਿਹਾ ਕਿ ਹੁਣ ਤਾਂ ਇਨ੍ਹਾਂ ਨੂੰ ਤਨਖਾਹ ਦਿਉ ਜਦ ਗੌਰਮੈਂਟ ਆਫ਼ ਇੰਡੀਆ ਨਾਲ ਕੋਈ ਫੈਸਲਾ ਹੋਵੇਗਾ ਤਾਂ ਵੇਖਾਂਗੇ ਕਿ ਕੀ ਕਰਨਾ ਹੈ।

**ਸ੍ਰੀ ਏ. ਵਿਸ਼ਵਾਨਾਥਨ**: ਈ. ਪਾਰਟ ਦੇ ਜਵਾਬ ਵਿਚ ਇਨ੍ਹਾਂ ਨੇ ਦੱਸਿਆ ਹੈ ਕਿ ਜਿਹੜੇ ਪੀ. ਸੀ. ਐਸ. ਡਾਇਰੈਕਟਲੀ ਰੈਕਰੂਟ ਕੀਤੇ ਗਏ ਅਤੇ ਜਿਹੜੇ ਪ੍ਰੋਮੋਸ਼ਨ ਨਾਲ ਅਪਗ੍ਰੇਡ ਕੀਤੇ ਗਏ ਉਨ੍ਹਾਂ ਵਿਚ ਕੋਈ ਮਨ ਮੁਟਾਵ ਨਹੀਂ ਕਿਉਂਕਿ ਦੋਹਾਂ ਦੇ ਸਰਵਿਸ ਰੂਲਜ਼ ਵਖਰੇ ਵਖਰੇ ਹਨ। ਇਸ ਲਈ ਕੀ ਇਸ ਗੱਲ ਤੇ ਵਿਚਾਰ ਕੀਤਾ ਜਾ ਰਿਹਾ ਹੈ ਕਿ ਜਿਹੜੇ ਸਰਵਿਸ ਰੂਲਜ਼ ਹੋਣ ਉਹ ਦੋਹਾਂ ਲਈ ਇਕੋ ਜਿਹੇ ਹੋਣ।

**ਮੁੱਖ ਮੰਤਰੀ**: ਹਰ ਸਰਵਿਸ ਦੇ ਆਪਣੇ ਆਪਣੇ ਸਰਵਿਸ ਰੂਲਜ਼ ਹੁੰਦੇ ਹਨ।

**ਚੌਧਰੀ ਸੁੰਦਰ ਸਿੰਘ**: ਕੀ ਮੈਂ ਮੁੱਖ ਮੰਤਰੀ ਸਾਹਿਬ ਤੋਂ ਪੁਛ ਸਕਦਾ ਹਾਂ ਕਿ ਇਸ ਆਈ. ਏ. ਐਸ. ਅਤੇ ਪੀ. ਸੀ. ਐਸ. ਲਿਸਟ ਵਿਚ ਕਿੰਨੇ ਹਰੀਜਨ ਹਨ? ਇਸ ਲਿਸਟ ਵਿਚ ਹਰੀਜਨ ਕਿਉਂ ਇਗਨੋਰ ਕੀਤੇ ਗਏ ਹਨ ?

**ਸ੍ਰੀ ਸਪੀਕਰ**: ਚੌਧਰੀ ਸਾਹਿਬ, ਪਹਿਲਾਂ ਸਵਾਲ ਤਾਂ ਚੰਗੀ ਤਰ੍ਹਾਂ ਪੜ੍ਹ ਲਉ ਫਿਰ ਪੁਛਿਆ ਕਰੋ। (ਹਾਸਾ) (The hon. Member, Chaudhri Sunder Singh should first read the question carefully and then put supplementaries.)(*Laughter*)

**ਸ੍ਰੀ ਏ. ਵਿਸ਼ਵਾਨਾਥਨ**: ਕੀ ਮੁੱਖ ਮੰਤਰੀ ਦਸਣਗੇ ਕਿ ਪਿਛਲੇ ਦੋ ਤਿੰਨ ਸਾਲ ਦਾ ਪੀ. ਸੀ. ਐਸ. ਦੇ ਕੰਪੀਟੀਟਿਵ ਇਮਤਿਹਾਨ ਦਾ ਰੀਜ਼ਲਟ ਅਜ ਤੱਕ ਨਹੀਂ ਨਿਕਲਿਆ ਅਤੇ ਕਿੰਨੇ ਬੰਦੇ ਵੇਟਿੰਗ ਲਿਸਟ ਤੇ ਹਨ ਜਿਨ੍ਹਾਂ ਨੂੰ ਅਜ ਤਕ ਐਪੁਆਇੰਟਮੈਂਟ ਨਹੀਂ ਮਿਲੀ ?

**ਮੁੱਖ ਮੰਤਰ.**: ਇਹ ਸਵਾਲ ਪੈਦਾ ਨਹੀਂ ਹੁੰਦਾ। ਜੇਕਰ ਵਖਰਾ ਸਵਾਲ ਕਰ ਲਉ ਤਾਂ ਪਤਾ ਕਰਕੇ ਦਸ ਦਿਆਂਗਾ।

**Chaudhri Darshan Singh**: May I know whether consequent upon the reorganisation of the State near about 70 P.C.S. officers are surplus in our State ?

**Chief Minis** : It tere snot arise out of this question.

## PROTECTION OF PAY AND STATUS OF SELECT LIST OF I. A. S. OFFICERS IN THE STATE

***265. Shri A. Vishwanathan** : Will the Chief Minister be pleased to state—

(a) whether it is a fact that the Government before reorganisation has not conducted any triennial review of its I.A.S. Cadre position since 1960 ; if so, the reasons therefor;

(b) whether the case for permanent obsorption of some of the select list officers in the I.A.S. was taken up during 1966 before the reorganisation of the State ;

(c) whether it is a fact that the Government of India had advised the Government of Punjab before reorganisation to take up the question of the said obsorption immediately after reorganisation of the State; if so, the reasons for which no steps have so far been taken in this respect ?

**Sardar Gurnam Singh** : (a) No, the then State Government made its proposal to the Centre in October, 1963. However the Government of India returned the proposals made by the State Government for considering them further. Then the matter remained under the consideration of the late State Establishment Board till July, 1965. A full and detailed examination was made further in the State Government and the final proposals made to the Government of India in April, 1966, who advised the State Government in May, 1966, that it would be inappropriate to take decisions about the size of the Cadre on the basis of conditions as they had existed in the united Puniab, when the division of the State and its Cadre was imminent.

(b) No.

(c) *First Part*—No.

*Second Part*—Does not arise.

**ਚੌਧਰੀ ਬਲਬੀਰ ਸਿੰਘ** : ਸਪੀਕਰ ਸਾਹਿਬ, ਪਹਿਲਾਂ ਵੀ ਕਈ ਵੇਰ ਕਿਹਾ ਜਾ ਚੁਕਿਆ ਹੈ ਕਿ ਇਥੇ ਸਵਾਲ ਜਵਾਬ ਪੰਜਾਬੀ ਵਿਚ ਹੋਇਆ ਕਰਨ ਤੁਸੀਂ ਅਪਣੇ ਪਿਛੇ ਵੇਖੋ ਜ਼ਥੇਦਾਰਾਂ ਦੀ ਫੌਜ ਬੈਠੀ ਹੈ। ਇਨ੍ਹਾਂ ਵਿਚਾਰਿਆਂ ਨੂੰ ਕੁਝ ਸਮਝ ਨਹੀਂ ਪੈਂਦਾ। (ਹਾਸਾ)

**ਮੁੱਖ ਮੰਤਰੀ** : ਚੌਧਰੀ ਸਾਹਿਬ ਤੁਹਾਡੀ ਗੱਲ ਤਾਂ ਅਸੀਂ ਜ਼ਰੂਰ ਮੰਨਾਂਗੇ ।

---

## RESIGNATIONS BY PROSECUTING SUB-INSPECTORS OF POLICE IN THE STATE

***227. Comrade Jangir Singh Joga** : Will the Chief Minister be pleased to state—

(a) the total number of Prosecuting Sub-Inspectors of Police, in the State, if any, who resigned their posts during the last 5 years, year-wise ;

(b) the years of service put in by each of the said officers and the reasons for their resignation in each case ;

(c) whether the Government has looked into the reasons and circumstances that led to those resignations ; if so, the details thereof ;

[ਅਚਾਰੀਆ ਪ੍ਰਿਥਵੀ ਸਿੰਘ ਅਜ਼ਾਦ]

ਹੈ । ਲੋਕਾਂ ਦੇ ਵਿਚ ਜਾਗਰਤੀ ਆ ਗਈ ਹੈ । ਜਦੋਂ ਮੁਲਕ ਦੀ ਪਾਰਟੀਸ਼ਨ ਹੋਈ ਹੈ, ਉਸ ਵਕਤ ਤਹਿਸੀਲ ਖਰੜ ਅਤੇ ਤਹਿਸੀਲ ਰੋਪੜ ਦੇ ਵਿਚ ਗਰੈਜੂਏਟਸ ਦੀ ਤਾਦਾਦ ਕੁਲ 70 ਸੀ । ਨੇੜੇ ਤੇੜੇ ਕੋਈ ਕਾਲਜ ਨਹੀਂ ਸੀ ਜਿਥੇ ਜਾਕੇ ਉਚੇ ਪੱਧਰ ਦੀ ਤਾਲੀਮ ਹਾਸਲ ਕੀਤੀ ਜਾ ਸਕਦੀ । ਮੈਂ ਜਦੋਂ ਪਟਿਆਲੇ ਦਾਖਲ ਹੋਣ ਦੇ ਵਾਸਤੇ ਗਿਆ ਤਾਂ ਮੈਨੂੰ ਇਸ ਲਈ ਦਾਖਲ ਨਹੀਂ ਕੀਤਾ ਗਿਆ ਕਿਉਂਕਿ ਮੇਰੇ ਵਿਚਾਰ ਇਨਕਲਾਬੀ ਸਨ । ਇਸ ਇਲਾਕੇ ਦੇ ਵਿਚ ਹੁਣ ਤੱਕ 1,500 ਲੜਕੇ ਗਰੈਜੂਏਟ ਹੋ ਚੁਕੇ ਹਨ । 3,000 ਦੇ ਕਰੀਬ ਲੜਕੇ ਮੁਖਤਲਿਫ਼ ਕਾਲਜਾਂ ਦੇ ਵਿਚ ਪੜ੍ਹਦੇ ਹਨ । ਅਸੀਂ ਇਹ ਕੁਰਬਾਨੀ ਇਸ ਲਈ ਦਿੱਤੀ ਸੀ, ਇਸ ਲਈ ਇਸ ਇਲਾਕੇ ਅਤੇ ਇਸ ਦੇ ਆਲੇ ਦੁਆਲੇ ਦੇ ਲੋਕਾਂ ਨੂੰ ਉਜਾੜਿਆ ਸੀ ਕਿ ਏਥੇ ਐਜੂਕੇਸ਼ਨਲ ਇੰਸਟੀਚੂਸ਼ੰਜ਼ ਰਾਜਧਾਨੀ ਹੋਣ ਕਰਕੇ ਬਣਨਗੇ ਅਤੇ ਜਿਨ੍ਹਾਂ ਕਰਕੇ ਇਸ ਇਲਾਕੇ ਦੇ ਵਿਚ ਜ਼ਾਗਰਤੀ ਆਵੇਗੀ। ਸਾਡੀ ਬਦਕਿਸਮਤੀ ਕਿ ਕਿਸੇ ਨੇ ਪੰਜਾਬੀ ਸੂਬੇ ਦਾ ਨਾਹਰਾ ਲਾਇਆ ਅਤੇ ਕਿਸੇ ਨੇ ਹਿੰਦੀ ਦਾ ਕਿ ਇਸ ਇਲਾਕੇ ਨੂੰ ਹੀ ਪੰਜਾਬੀ ਸੂਬੇ ਤੋਂ ਅਲਗ ਕਰ ਕੇ ਰਖ ਦਿੱਤਾ । ਸਪੀਕਰ ਸਾਹਿਬ, ਏਥੇ ਬੜੇ ਬੜੇ ਲੋਕ ਜਿਹੜੇ ਦਾਵੇ ਕਰ ਰਹੇ ਸੀ ਉਹ ਆਪਣੇ ਕੇਸ ਨੂੰ ਚੰਗੀ ਤਰ੍ਹਾਂ ਸਮਝ ਨਹੀਂ ਸਕੇ। ਬਦਕਿਸਮਤੀ ਇਹ ਵੀ ਸੀ ਕਿ ਅਕਾਲੀ ਦਲ ਨੇ ਅਤੇ ਜਨ ਸੰਘ ਵਾਲਿਆਂ ਨੇ ਸਮਝਿਆ ਹੀ ਨਹੀਂ ਕਿ ਇਹ ਕੇਸ ਕੀ ਹੈ ਜੇ ਅਸੀਂ ਇਸ ਤਰ੍ਹਾਂ ਦੀਆਂ ਗੱਲਾਂ ਕਰਾਂਗੇ ਤਾਂ ਇਸ ਦੇ ਕੀ ਸਿੱਟੇ ਨਿਕਲ ਸਕਦੇ ਹਨ । ਇਕ ਪਾਰਟੀ ਵਾਲਿਆਂ ਨੇ ਤਾਂ ਆਪਣਾ ਇਕ ਐਡਵਾਈਜ਼ਰ ਵੀ ਅੰਗਰੇਜ਼ੀ ਵਿਚ ਕੇਸ ਪੁਟ ਕਰਨ ਵਾਸਤੇ ਰੱਖਿਆ ਪਰ ਉਹ ਉਸ ਐਡਵਾਈਜ਼ਰ ਨੂੰ ਵੀ ਬਦਲਦੇ ਰਹੇ । ਕਿਸੇ ਨੇ ਸਾਊਂਡ ਫੁਟਿੰਗ ਤੇ ਕੋਈ ਕੇਸ ਪੁਟ ਹੀ ਨਾ ਕੀਤਾ । ਪਾਰਟੀਸ਼ਨ ਵੇਲੇ ਵੀ ਰਾਸ਼ਟਰੀਯਾ ਸਵਿਅਮ ਸੇਵਕ ਸੰਘ ਨੇ ਇਸ ਕਿਸਮ ਦਾ ਨਾਹਰਾ ਲਾਇਆ ਸੀ ਜਿਹੜਾ ਕਿ ਜਨ ਸੰਘ ਦਾ ਦੂਸਰਾ ਰੂਪ ਸੀ । ਜਿਵੇਂ ਰਾਮ ਚੰਦ ਅੰਮ੍ਰਿਤ ਛਕ ਕੇ ਰਾਮ ਸਿੰਘ ਹੋ ਜਾਂਦਾ ਹੈ ਇਸੇ ਤਰ੍ਹਾਂ ਕੀ ਹੋਇਆ ਜੇ ਉਨ੍ਹਾਂ ਦਾ ਰਪ ਬਦਲ ਗਿਆ ਹੈ ਉਨ੍ਹਾਂ ਦੀ ਜ਼ਹਿਨੀਅਤ ਤਾਂ ਨਹੀਂ ਬਦਲੀ । ਅਸੀਂ ਚਾਹੁੰਦੇ ਹਾਂ ਕਿ ਪੰਜਾਬ ਵਿਚ ਪੰਜਾਬੀ ਨੂੰ ਪੂਰੀ ਤਾਕਤ ਮਿਲੇ, ਪੰਜਾਬ ਦੀ ਰਾਜ ਭਾਸ਼ਾ ਪੰਜਾਬੀ ਹੋਵੇ, ਇਸ ਦੇ ਨਾਲ ਹੀ ਹਿੰਦੀ ਨੂੰ ਵੀ ਪੂਰਾ ਅਸਥਾਨ ਮਿਲਣਾ ਚਾਹੀਦਾ ਹੈ । ਇਹੋ ਵਿਚਾਰ ਧਾਰਾ ਸਾਡੀ ਪਹਿਲਾਂ ਸੀ ਅਤੇ ਇਹੋ ਹੁਣ ਹੈ । ਇਹ ਠੀਕ ਹੈ ਕਈਆਂ ਦੇ ਆਪੋ ਆਪਣੇ ਸੀਕਰਟਸ ਹੁੰਦੇ ਹਨ, ਗਿਆਨੀ ਕਰਤਾਰ ਸਿੰਘ ਜੀ ਭਾਵੇਂ ਕਾਂਗਰਸ ਵਿਚ ਆਕੇ ਆਪਣਾ ਜਾਮਾ ਬਦਲ ਸਕਦੇ ਹਨ, ਪਰ ਉਹ ਕਿਵੇਂ ਵੀ ਅਪਣੀ ਵਿਚਾਰ ਧਾਰਾ ਬਦਲ ਨਹੀਂ ਸਕਦੇ ।

ਜਦ ਉਹ ਕਾਂਗਰਸ ਵਿਚ ਸਨ ਤਾਂ ਉਨ੍ਹਾਂ ਦੀ ਕੋਸ਼ਿਸ਼ ਸੀ ਕਿ ਪੰਜਾਬੀ ਦਾ ਸਕ੍ਰਿਪਟ ਕੇਵਲ ਗੁਰਮੁਖੀ ਲਿਪੀ ਹੋਣਾ ਚਾਹੀਦਾ ਹੈ । ਹਿੰਦੀ ਸਕ੍ਰਿਪਟ ਨਹੀਂ ਹੋਣਾਂ ਚਾਹੀਦਾ । ਜਦ ਆਪ ਪੜ੍ਹਦੇ ਸਨ ਤਾਂ ਉਸ ਯੂਨਵਰਸਿਟੀ ਵਿਚ ਪੰਜਾਬੀ ਦੀਆਂ ਤਿੰਨ ਲਿਪੀਆਂ ਚਲਦੀਆਂ ਸਨ । (1) ਗੁਰਮੁਖੀ, (2) ਹਿੰਦੀ, (3) ਉਰਦੂ । ਮੈਂ ਗਿਆਨੀ ਕਲਾਸ ਨੂੰ ਪੜ੍ਹਾਉਂਦਾ ਰਿਹਾ ਹਾਂ । ਮੇਰੇ ਪਾਸ ਉਹ ਵਿਦਿਆਰਥੀ ਸਨ ਜਿਨ੍ਹਾ ਨੇ ਗੁਰਮੁਖੀ ਸਕ੍ਰਿਪਟ ਵਿਚ ਗਿਆਨੀ ਕੀਤੀ, ਜਿਨ੍ਹਾਂ ਨੇ ਉਰਦੂ ਸਕ੍ਰਿਪਟ ਵਿਚ ਗਿਆਨੀ ਕੀਤੀ ਅਤੇ ਜਿਨ੍ਹਾਂ ਨੇ ਹਿੰਦੀ ਸਕ੍ਰਿਪਟ ਵਿਚ ਗਿਆਨੀ ਕੀਤੀ। ਅੱਜ ਤਕ ਕਦੀ ਕਿਸੇ ਨੇ ਇਤਰਾਜ਼ ਨਹੀਂ ਸੀ ਕੀਤਾ । ਅਗਰ ਪੰਜਾਬ ਵਿਚ ਜਨਸੰਘੀ ਦੋਸਤ ਹਿੰਦੀ ਦਾ ਸਕ੍ਰਿਪਟ ਗੁਰਮੁਖੀ ਮੰਨ ਲੈਂਦੇ ਅਤੇ ਅਕਾਲੀ ਭਾਈ ਪੰਜਾਬੀ ਦਾ ਸਕ੍ਰਿਪਟ ਦੇਵਨਾਗਰੀ ਵੀ ਮੰਨ ਲੈਂਦੇ ਤਾਂ ਮੈਂ ਦਾਹਵੇ ਨਾਲ ਕਹਿੰਦਾ ਹਾਂ ਕਿ ਹੁਣ ਜੋ ਅੱਗ ਲਗੀ ਸੀ, ਜਿਸ ਦੀ

ਜ਼ਿੰਮੇਵਾਰੀ ਕਾਂਗਰਸ ਦੇ ਸਿਰ ਥੋਪੀ ਜਾ ਰਹੀ ਹੈ, ਇਹ ਨਾਂ ਲਗਦੀ । ਪੰਜਾਬੀ ਔਰ ਹਿੰਦੀ ਦੀ ਸਮਸਿਆ ਖੜੀ ਨਹੀਂ ਸੀ ਹੋ ਸਕਦੀ । ਅਜ ਵੀ ਜੋ ਝਗੜਾ ਹੈ, ਇਨ੍ਹਾਂ ਦੋਸਤਾਂ ਨੇ ਖੜਾ ਕੀਤਾ ਹੈ । ਇਸ ਵਾਸਤੇ ਮੈਂ ਸਮਝਦਾ ਹਾਂ ਕਿ ਇਨ੍ਹਾਂ ਦੋਸਤਾਂ ਦੇ ਪਰਤਾਪ ਆਪਣਾ ਪੰਜਾਬ ਜੋ ਵਡਾ ਪੰਜਾਬ ਸੀ ਅਸੀਂ ਗੁਆ ਲਿਆ ਹੈ ਤੇ ਇਨ੍ਹਾਂ ਦੋਸਤਾਂ ਦੇ ਪਰਤਾਪ ਅਸੀਂ ਪੰਜਾਬ ਵਿਚ, ਭਾਵੇਂ ਇਹ ਯੂਨਾਇਟਿਡ ਫਰੰਟ ਵਾਲੇ ਦੋਸਤ ਹਾਲੇ ਵੀ ਕਹਿੰਦੇ ਹਨ ਕਿ ਭਾਸ਼ਾ ਦੀ ਸਮਸਿਆ ਹਲ ਹੋ ਗਈ ਹੈ, ਆਪ ਬਾਹਰ ਜਾਉਗੇ ਤਾਂ ਪਤਾ ਲਗੇਗਾ ਕਿ ਭਾਸ਼ਾ ਦੀ ਸਮਸਿਆ ਹਲ ਨਹੀਂ ਹੋਈ। ਬਲਕਿ ਜਿਹੜੀ ਅੱਗ ਸੁਲਗਦੀ ਸੀ, ਹੁਣ ਤੇਜ਼ ਹੁੰਦੀ ਜਾ ਰਹੀ ਹੈ । ਅਜ ਅਸੀਂ ਚੰਡੀਗੜ੍ਹ ਦੀ ਸਮਸਿਆ ਲੈ ਕੇ ਖੜੇ ਹੋਏ ਹਾਂ । ਉਹ ਸਮਾਂ ਦੂਰ ਨਹੀਂ ਹੈ ਕਿ ਇਨ੍ਹਾਂ ਦੀ ਗਲਤ ਪਾਲੀਸੀ ਦੇ ਅਧਾਰ ਤੇ ਪੰਜਾਬ ਵਿਚ ਭਾਸ਼ਾ ਦੀ ਸਮਸਿਆ ਖੜੀ ਹੋਵੇਗੀ । ਇਸ ਲਈ ਮੈਂ ਆਪ ਦੇ ਜ਼ਰੀਏ ਯੂਨਾਇਟਿਡ ਫਰੰਟ ਦੀ ਮਨਿਸਟਰੀ ਨੂੰ ਕਹਿੰਦਾ ਹਾਂ ਕਿ ਚੰਡੀਗੜ੍ਹ ਦਾ ਸਵਾਲ ਹਲ ਕਰੋ। ਉਸ ਦੇ ਨਾਲ ਪੰਜਾਬ ਦੀਆਂ ਦੂਸਰੀਆਂ ਬਰਨਿੰਗ ਸਮਸਿਆਵਾਂ ਨੂੰ ਵੀ ਹਲ ਕਰੋ । ਫਿਰ ਅਸੀਂ ਆਪਣੇ ਪੰਜਾਬ ਦੀ ਤਰਕੀ ਕਰ ਸਕਦੇ ਹਾਂ ।

ਸਪੀਕਰ ਸਾਹਿਬ, ਚੰਡੀਗੜ੍ਹ ਵਸ ਗਿਆ । ਚੰਡੀਗੜ੍ਹ ਇਕ ਅਲ੍ਹੜ ਪੰਜਾਬੀ ਦੋਸ਼ੀਜ਼ਾ ਹੈ ਜਿਹੜੀ ਆਪਣਾ ਰਪ, ਰੰਗ, ਜੋਬਨ, ਫਰਾਂਸ, ਅਮਰੀਕਾ ਅਤੇ ਯੋਰਪ ਦੇ ਢਾਂਚੇ ਦੇ ਬਣਾਓ ਸ਼ਿੰਗਾਰ ਨਾਲ ਨਿਖਾਰ ਚੁਕੀ ਹੈ । ਅਜ ਉਹ ਲੋਕ ਵੀ ਇਸ ਦੇ ਵਲ ਲਲਚਾਈਆਂ ਹੋਈਆਂ ਅਖਾਂ ਨਾਲ ਵੇਖਦੇ ਹਨ ਜਿਨ੍ਹਾਂ ਨੇ ਚੰਡੀਗੜ੍ਹ ਨੂੰ ਬਣਾਨ ਵਿਚ ਕੋਈ ਹਿੱਸਾ ਨਹੀਂ ਪਾਇਆ ! ਜਿਨ੍ਹਾਂ ਨੇ ਚੰਡੀਗੜ੍ਹ ਬਣਾਨ ਵਿਚ ਰਤੀ ਭਰ ਮਦਦ ਨਹੀਂ ਕੀਤੀ ਸਗੋਂ ਜ਼ਮੀਨ ਔਰ ਅਸਮਾਨ ਦੇ ਰੋੜੇ ਅਟਕਾਉਣ ਵਿਚ ਕੋਈ ਕਸਰ ਨਹੀਂ ਉਠਾ ਰਖੀ । ਚੰਡੀਗੜ੍ਹ ਦਾ ਫੈਸਲਾ ਹੋ ਸਕਦਾ ਸੀ ਜੇ ਉਸ ਵਕਤ ਸੰਤ ਫਤਿਹ ਸਿੰਘ ਤੇ ਅਕਾਲੀ ਦਲ ਇਕ ਤਕੜਾ ਸਟੈਂਡ ਲੈਂਦੇ । ਓਹ ਕਹਿੰਦੇ ਜਾਂ ਸਾਡੀ ਉਸ ਵਕਤ ਦੀ ਸਰਕਾਰ ਕਹਿੰਦੀ ਕਿ ਘਰਾਂ ਦੇ ਫੈਸਲੇ ਸਾਲਸਾਂ ਦੇ ਸਪੁਰਦ ਨਹੀਂ ਹੋਇਆ ਕਰਦੇ । ਮੈਂ ਸਮਝਦਾ ਹਾਂ ਕਿ ਮੈਂ ਵੀ ਗੁਨਾਹਗਾਰ ਹਾਂ । ਮੇਰੀ ਕਾਂਗਰਸ ਸਰਕਾਰ ਨੇ ਇਹ ਸਟੈਂਡ ਨਹੀਂ ਲਿਆ । ਪਤਾ ਨਹੀਂ ਉਨ੍ਹਾਂ ਇਹ ਕਿਹੜੇ ਜਜ਼ਬਾਤ ਵਿਚ ਬਹਿ ਕੇ ਕਹਿ ਦਿਤਾ ਕਿ ਇਹ ਫ਼ੈਸਲਾ ਸਾਲਸ ਦੇ ਸਪਰਦ ਕਰਨਾ ਹੈ । ਅਜ ਆਪ ਨੇ ਦੇਖਿਆ ਹੈ ਕਿ ਦੋਂਹਾਂ ਸਰਕਾਰਾਂ ਨੇ ਕਿਹਾ ਸੀ ਕਿ ਚੰਡੀਗੜ੍ਹ ਬਾਰੇ ਸਾਲਸ ਦਾ ਫੈਸਲਾ ਸਾਨੂੰ ਸਵੀਕਾਰ ਹੈ । ਇਕ ਤਾਂ ਉਕਾ ਹੀ ਨਸ ਗਏ । ਚਾਹੀਦਾ ਸੀ ਕਿ ਫ਼ੈਸਲੇ ਤੇ ਕਾਇਮ ਰਹਿੰਦੇ ਜਾਂ ਆਪਣਾ ਜਾਮਾ ਨਾ ਬਦਲਦੇ । ਉਨ੍ਹਾਂ ਨੇ ਚੀਫ਼ ਮਨਿਸਟਰ ਦੀ ਕੁਰਸੀ ਖਾਤਰ ਆਪਣਾ ਜਾਮਾ ਬਦਲ ਲਿਆ । ਜਾਮੇ ਦੇ ਨਾਲ ਨਾਲ ਆਪਣੇ ਵਿਚਾਰ ਬਦਲ ਲਏ ਵਿਚਾਰਾਂ ਦੇ ਨਾਲ ਨਾਲ ਜਿਹੜੇ ਉਸ ਸਰਕਾਰ ਦੇ ਕੀਤੇ ਹੋਏ ਵਾਇਦੇ ਸਨ, ਉਨ੍ਹਾਂ ਤੋਂ ਵੀ ਮੁੱਕਰ ਗਏ । ਅਜ ਮੇਰੇ ਮਾਨਯੋਗ ਸਰਦਾਰ ਗੁਰਨਾਮ ਸਿੰਘ ਚੀਫ਼ ਮਨਿਸਟਰ ਹਨ । ਅਗਰ ਇਹ ਚੀਫ਼ ਮਨਿਸਟਰ ਨਾਂ ਹੁੰਦੇ ਤਾ ਮੈਂ ਇਸੇ ਹਾਊਸ ਵਿਚ ਦਸ ਦਿੰਦਾ ਕਿ ਉਹ ਕੀ ਰੋਲ ਪਲੇ ਕਰਦੇ । ਉਹ ਵੀ ਉਹੀ ਬੰਸਰੀ ਬਜਾਉਂਦੇ ਜਿਹੜੀ ਬੰਸਰੀ ਉਧਰ ਦੇ ਚੀਫ਼ ਮਨਿਸਟਰ ਵਜਾ ਰਹੇ ਹਨ । ਅਜ ਉਨ੍ਹਾਂ ਨੇ ਆਪਣਾ ਸਟੈਂਡ ਬਦਲ ਲਿਆ ਹੈ । ਇਹ ਖੁਸ਼ੀ ਦੀ ਗਲ ਹੈ ਇਤਫ਼ਾਕ ਦੀ ਗੱਲ ਹੈ ਕਿ ਉਹ ਚੀਫ਼ ਮਨਿਸਟਰ ਦੀ ਕੁਰਸੀ ਤੇ ਬੈਠੇ ਹਨ । (ਵਿਘਨ) ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਚੰਡੀਗੜ੍ਹ ਦਾ ਫੈਸਲਾ ਆਬਾਦੀ ਜਾਂ ਬੋਲੀ ਦੇ ਅਧਾਰ ਤੇ ਨਹੀਂ ਹੋਣਾ ਚਾਹੀਦਾ ।

**Mr. Speaker :** The hon. Member should please refer to his own State and not to the other State.

**Acharya Prithvi Singh Azad :** The Chief Minister of the other State is raising a bogey on the issue of Chandigarh. I am, therefore, within my right to discuss the other State as also this State.

**Mr. Speaker :** You can discuss both the States because both are residing here.

**Acharya Prithvi Singh Azad :** They are not the residents of Chandigarh but they are the tenants.

**Pandit Mohan Lal :** Sir, with your permission, I have to make a point. One of the fundamental things to be discussed here is—

ਕਿ ਚੰਡੀਗੜ੍ਹ ਦਾ ਮਾਮਲਾ ਆਰਬੀਟ੍ਰੇਸ਼ਨ ਵਿਚ ਪਿਆ ਹੋਇਆ ਹੈ । ਹਰਿਆਣਾ ਸਰਕਾਰ ਔਰ ਪੰਜਾਬ ਸਰਕਾਰ ਦੋਨੋਂ ਆਰਬੀਟ੍ਰੇਸ਼ਨ ਦੀਆਂ ਪਾਰਟੀਆਂ ਹਨ । ਅਜ ਇਕ ਪਾਰਟੀ ਮੁਕਰ ਗਈ ਹੈ । ਜਿਥੋਂ ਤਕ ਆਰਬੀਟ੍ਰੇਸ਼ਨ ਦਾ ਸਬੰਧ ਹੈ ਅਸੀਂ ਉਸ ਦਾ ਕਾਂਡਕਟ ਡਿਸਕਸ ਕਰ ਸਕਦੇ ਹਾਂ ।

**Mr. Speaker :** All right.

**ਚਾਰੀਆ ਪ੍ਰਿਥਵੀ ਸਿੰਘ ਅਜ਼ਾਦ :** ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਚੰਡੀਗੜ੍ਹ ਦਾ ਫ਼ੈਸਲਾ ਭਾਸ਼ਾ ਦੇ ਅਧਾਰ ਤੇ ਨਹੀਂ ਹੋਣਾ ਚਾਹੀਦਾ । ਇਹ ਗਲਤ ਸਟੈਂਡ ਲਿਆ ਹੈ ਸਾਡੀ ਗੌਰਮਿੰਟ ਆਫ਼ ਇੰਡੀਆ ਨੇ ਅਤੇ ਬਾਊਂਡਰੀ ਕਮਿਸ਼ਨ ਨੇ । ਜਿਹੜੇ ਲੋਕ ਬਾਊਂਡਰੀ ਕਮਿਸ਼ਨ ਦੇ ਸਾਹਮਣੇ ਪੇਸ਼ ਹੋਏ ਉਨ੍ਹਾਂ ਲੋਕਾਂ ਨੇ ਡਟ ਕੇ ਵਿਰੋਧ ਨਹੀਂ ਕੀਤਾ । ਜੇਕਰ ਚੰਡੀਗੜ੍ਹ ਦਾ ਫੈਸਲਾ ਕਰਨਾ ਹੈ ਤਾਂ ਜਾਇਦਾਦ ਦੇ ਹਿਸਾਬ ਨਾਲ ਕਰੋ । ਪਿੰਡਾਂ ਵਿਚ ਜਦ ਅਸੀਂ ਕੋਈ ਬਟਵਾਰਾ ਕਰਦੇ ਹਾਂ ਤਾਂ ਜਾਇਦਾਦ ਦੇ ਹਿਸਾਬ ਨਾਲ ਕਰਦੇ ਹਾਂ । ਸਪੀਕਰ ਸਾਹਿਬ, ਮੈਂ ਔਰ ਆਪ ਦੋਨੋ ਭਾਈ ਹੋਈਏ, ਬਟਵਾਰਾ ਕਰਾਂਗੇ ਤਾਂ ਜਾਇਦਾਦ ਦੇ ਹਕ ਦੇ ਆਧਾਰ ਤੇ ਬਟਵਾਰਾ ਹੋਵੇਂਗਾ ਨਾ ਕਿ ਕਿਸੇ ਹੋਰ ਆਧਾਰ ਤੇ ਚੰਡੀਗੜ੍ਹ ਵਿਚ ਪੰਜਾਬੀ ਰਿਜਨ ਵਾਲਿਆਂ ਦੇ 2,142 ਮਕਾਨ ਹਨ । ਹਿੰਦੀ ਰਿਜਨ ਵਾਲਿਆਂ ਦੇ 1,202 ਮਕਾਨ ਹਨ । ਜਿਹੜੇ ਚੰਡੀਗੜ੍ਹ ਨੂੰ ਰਜ਼ੀਡੈਂਸ ਸ਼ੋ ਕਰਦੇ ਹਨ, ਜਿਨ੍ਹਾਂ ਨੂੰ ਚੰਡੀਗੜ੍ਹ ਦੇ ਰੈਜ਼ੀਡੈਂਟ ਦਿਖਾਇਆ ਗਿਆ ਹੈ ਉਹ 4,524 ਮਕਾਨ ਰਖਦੇ ਹਨ । ਜਿਹੜੇ ਇੱਧਰ ਦੇ ਹੈਨ ਤੇ ਰਹਿੰਦੇ ਬਾਹਰ ਹਨ, ਬਿਲਡਿੰਗਾਂ ਬਣਾ ਕੇ ਚਲੇ ਗਏ ਉਨ੍ਹਾਂ ਦੇ ਮਕਾਨ ਨੇ 1,712 । 69 ਪਲਾਟਸ ਲਾਈਫ਼ ਇਨਸ਼ੋਰੈਂਸ ਕਾਰਪੋਰੇਸ਼ਨ ਦੇ ਹਨ । ਟੋਟਲ ਬਣਦਾ ਹੈ 9,649 । ਅਗੇ ਇਸੇ ਤਰ੍ਹਾਂ ਕਮਰਸ਼ਲ ਪਲਾਟ ਹਨ । ਪੰਜਾਬੀ ਰਿਜਨ ਵਾਲਿਆਂ ਦੇ 332, ਹਿੰਦੀ ਰਿਜਨ ਵਾਲਿਆਂ ਦੇ 242, ਜਿਨ੍ਹਾਂ ਦੀ ਚੰਡੀਗੜ੍ਹ ਰੈਜ਼ੀਡੈਂਸ ਹੈ ਉਹ ਹਨ 1,012 ਜਿਹੜੇ ਬਾਹਰ ਰਹਿੰਦੇ ਹਨ ਪਰ ਉਨ੍ਹਾਂ ਨੇ ਪਲਾਟਸ ਇਥੇ ਬਣਾਏ ਹਨ ਉਹ ਹਨ 128 । ਕੁਲ ਬਣਦੇ ਹਨ 1,714 । ਇਸੇ ਤਰ੍ਹਾਂ ਇੰਡਸਟਰੀਅਲ ਪਲਾਟਸ ਹਨ । ਪੰਜਾਬੀ ਵਾਲਿਆਂ ਦੇ 15 ਹਿੰਦੀ ਵਾਲਿਆਂ ਦੇ 13, ਜੋ ਇਥੇ ਰੈਜ਼ੀਡੈਂਸ ਰਖਦੇ ਹਨ ਉਹ 142 ਅਤੇ ਜਿਹੜੇ ਬਾਹਰ ਰਹਿੰਦੇ ਹਨ ਉਹ 22 ਕੁਲ ਹੋਏ 192 । ਸਾਰੇ ਪਲਾਟਸ ਜੋ ਲੋਕਾਂ ਨੇ ਬਣਾਏ ਹਨ ਉਹ ਹਨ 11,555 । ਜੇਕਰ ਲਾਈਫ਼ ਇਨਸ਼ੋਰੈਂਸ ਕਾਰਪੋਰੇਸ਼ਨ ਦੇ 69 ਪਲਾਟ ਵਿਚੋਂ ਕਢ ਦਈਏ ਤਾਂ ਬਾਕੀ ਰਹਿੰਦੇ ਹਨ 11,486 । ਸਪੀਕਰ ਸਾਹਿਬ, ਆਪ ਤਾਂ ਬਹੁਤ ਵਿਦਵਾਨ ਹੋ । ਹਿਸਾਬ ਆਪ ਨੇ ਪੜ੍ਹਿਆ ਹੈ, ਮੈਂ ਅਨਪੜ੍ਹ ਜਿਹਾ ਬੰਦਾ ਹਾਂ ਆਪ ਹਿਸਾਬ ਲਗਾਓ ਕਿ ਕੁਲ 11,486 ਪਲਾਟਸ ਹਨ ਇਨ੍ਹਾਂ ਵਿਚੋਂ ਹਰਿਆਣੇ ਦੇ ਬਣਦੇ ਜੇ 12.69 ਫੀ ਸਦੀ । ਬਾਕੀ ਜੋ [illegible] ਜਾਂਦੇ ਨੇ ਉਹ 87.31 ਫੀ ਸਦੀ । ਇਕ ਬਾਤ ਸਪਸ਼ਟ ਹੈ

ਕਿ ਜੋ 2,479 ਪਲਾਟਸ ਹਨ, ਉਹ ਤੇ ਸਿਧੇ ਪੰਜਾਬੀਆਂ ਦੇ ਹਨ । ਜੋ ਚੰਡੀਗੜ੍ਹ ਦਾਂ ਹਿਸਾ ਹੈ ਇਸ ਵਿਚੋਂ 5,678 ਜਿਹੜੇ ਪਲਾਟਸ ਹਨ ਇਹ ਉਨ੍ਹਾਂ ਲੋਕਾਂ ਨੇ ਖਰੀਦੇ ਨੇ ਜਿਹੜੇ ਵੈਸਟ ਪਾਕਿਸਤਾਨ ਵਿਚੋਂ ਆਏ, ਜਿਨ੍ਹਾਂ ਨੂੰ ਹੋਰ ਕੋਈ ਥਾਂ ਨਾ ਮਿਲੀ, ਉਨ੍ਹਾਂ ਨੇ ਇਥੇ ਆਕੇ ਮਕਾਨ ਬਣਾ ਲਏ । ਮੈਂ ਵੀ ਉਨ੍ਹਾਂ ਵਿਚੋਂ ਹਾਂ, ਜਨਾਬ । ਮੇਰੇ ਰਿਸ਼ਤੇਦਾਰਾਂ ਨੇ ਵੀ ਪਲਾਟ ਲਏ । ਸਾਨੂੰ ਪਤਾ ਹੈ ਕਿ ਸਾਰੇ ਪਾਕਿਸਤਾਨ ਵਿਚੋਂ ਆਏ । ਤਾਂ ਇਨ੍ਹਾਂ ਵਿਚੋਂ 90 ਫ਼ੀਸਦੀ ਰੀਫ਼ਿਊਜੀਆਂ ਦੇ ਮਕਾਨ ਹਨ । ਇਹ ਆਂਕੜੇ ਮੈਂ ਇਸ ਲਈ ਦੇ ਰਿਹਾ ਹਾਂ ਕਿ ਮੇਰਾ ਕੈਪੀਟਲ ਪ੍ਰੋਜੈਕਟ ਨਾਲ ਬੜੀ ਦੇਰ ਤਕ ਸਬੰਧ ਰਿਹਾ ਹੈ ਬਤੌਰ ਮਨਿਸਟਰ ਦੇ ਵੀ ਔਰ ਪੀ. ਏ. ਸੀ. ਦਾ ਮੈਂਬਰ ਹੋਣ ਦੇ ਨਾਤੇ ਵੀ ਤੇ ਵੈਸੇ ਵੀ ਮੈਂ ਪਬਲਿਕ ਦਾ ਸੇਵਾਦਾਰ ਰਿਹਾ ਹਾਂ ਫਿਗਰਜ਼ ਇਕਠੇ ਕਰਦਾ ਰਹਿੰਦਾ ਹਾਂ । ਮੈਂ ਅਰਜ਼ ਕਰ ਰਿਹਾ ਸੀ ਕਿ ਪ੍ਰਾਪਰਟੀ ਦੇ ਆਧਾਰ ਤੇ ਇਸ ਮਤਲਬ ਵਾਸਤੇ ਕੁਝ ਆਂਕੜੇ ਇਕਠੇ ਕਰਨ ਵਾਸਤੇ ਗੌਰਮਿੰਟ ਆਫ਼ ਇੰਡੀਆ ਨੇ ਕੁਝ ਸਟਾਫ਼ ਮੁਕੱਰਰ ਕੀਤਾ ਹੈ ।

ਮੈਂ ਇਕ ਅਰਜ਼ ਕਰ ਦੇਣਾ ਚਾਹੁੰਦਾ ਹਾਂ, ਆਪ ਦੇ ਦੁਆਰਾ, ਪੰਜਾਬ ਸਰਕਾਰ ਨੂੰ ਕਿ ਜਿਹੜੇ ਬੰਦਿਆਂ ਨੂੰ ਇਹ ਅੰਕੜੇ ਇਕੱਠੇ ਕਰਨ ਲਈ ਲਗਾਇਆ ਉਹ ਥਾਂ ਥਾਂ ਜਾਕੇ ਪਤਾ ਨਹੀਂ ਕਰਦੇ ਉਹ ਲੋਨ ਫ਼ਾਈਲਜ਼ ਨੂੰ ਕਢ ਕੇ ਫ਼ੈਸਲਾ ਕਰ ਲੈਂਦੇ ਹਨ । ਲੋਨ ਫ਼ਾਈਲਜ਼, ਮਿਸਾਲ ਦੇ ਤੌਰ ਤੇ, ਕੋਈ 900 ਐਸੀਆਂ ਹਨ ਜੋ ਮਿਲਟਰੀ ਵਾਲਿਆਂ ਦੀਆਂ ਹਨ । ਉਨ੍ਹਾਂ ਵਿਚ ਐਡਰੈਸ ਠੀਕ ਨਹੀਂ ਇਸ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਦਫ਼ਤਰ ਦੀਆਂ ਫ਼ਾਈਲਜ਼ ਨੂੰ ਹੀ ਦੇਖ ਕੇ ਫ਼ੈਕਟਸ ਇਕੱਠੇ ਨਾ ਕਰੋ ਬਲਕਿ ਡੋਰ ਟੂ ਡੋਰ ਜਾਕੇ ਪਤਾ ਕੀਤਾ ਜਾਵੇ ਕਿ ਇਹ ਪੰਜਾਬੀ ਦਾ ਮਕਾਨ ਹੈ ਜਾਂ ਕਿਸ ਦਾ । ਜੈਸਾ ਕਿ ਮੈਂ ਅਰਜ਼ ਕੀਤੀ ਹੈ, ਕੁਝ ਪੰਜਾਬੀ ਐਸੇ ਹਨ ਜੋ ਬਾਹਰ ਰਹਿੰਦੇ ਹਨ । ਉਹ ਕੌਣ ਹਨ ? ਉਹ ਸਾਰੇ ਜਾਲੰਧਰ ਦੇ, ਲੁਧਿਆਣੇ ਦੇ, ਹੁਸ਼ਿਆਰਪੁਰ, ਮਾਝੇ ਤੇ ਮਾਲਵੇ ਦੇ ਲੋਕ ਹਨ ਜੋ ਅਮਰੀਕਾ, ਇਗਲੈਂਡ ਔਰ ਦੂਸਰੇ ਵਿਦੇਸ਼ੀ ਮੁਲਕਾਂ ਵਿਚ ਗਏ । ਉਨ੍ਹਾਂ ਦੇ ਪਾਸ ਧਨ ਕਾਫ਼ੀ ਸੀ— ਆਏ ਇਥੇ ਪਲਾਟ ਖਰੀਦੇ ਲੱਖ ਦੋ ਦੋ ਲੱਖ ਦੀ ਬਿਲਡਿੰਗ ਬਣਾਈ ਔਰ ਚਲੇ ਗਏ । ਹਨ ਉਹ ਪੰਜਾਬੀ । ਇਸ ਲਈ ਫ਼ੈਸਲਾ ਇਸ ਆਧਾਰ ਤੇ ਹੋਣਾ ਚਾਹੀਦਾ ਹੈ ਕਿ ਪ੍ਰਾਪਰਟੀ ਪੰਜਾਬੀ ਦੀ ਹੈ ਜਾਂ ਗੈਰ ਪੰਜਾਬੀ ਦੀ ।

ਮਰਦਮ ਸ਼ੁਮਾਰੀ ਦੇ ਅੰਕੜੇ ਤੁਸੀਂ ਲਓ । 1961 ਦੀ ਮਰਦਮ ਸ਼ੁਮਾਰੀ ਦੇ ਅਨੁਸਾਰ ਤਹਿਸੀਲ ਖਰੜ ਦੀ ਆਬਾਦੀ 3,32,361 ਬਣਦੀ ਹੈ । ਹਿੰਦੀ ਸਪੀਕਿੰਗ ਬਣਦੀ ਹੈ 1,83,453 ਅਰਥਾਤ ਕੋਈ 52% ਦੇ ਲਗਭਗ ਔਰ ਪਜਾਬੀ ਸਪੀਕਿੰਗ ਆਬਾਦੀ ਹੈ 1,48,908 ਜਿਹੜੀ ਕਿ ਬਣਦੀ ਹੈ 43 ਜਾਂ 44 ਫ਼ੀਸਦੀ ਦੇ ਲਗਭਗ । ਮੈਂ ਇਹ ਨਹੀਂ ਕਹਿਣਾ ਚਾਹੁੰਦਾ ਕਿ 1961 ਦੀ ਮਰਦਮ ਸ਼ੁਮਾਰੀ ਦੇ ਅੰਕੜੇ ਗ਼ਲਤ ਹਨ ਜਿਵੇਂ ਕਿ ਅਕਾਲੀ ਔਰ ਜਨਸੰਘੀ ਦੋਸਤਾਂ ਨੇ ਕਿਹਾ ਹੈ । ਮੈਂ ਇਹ ਤਸਲੀਮ ਕਰਦਾ ਹਾਂ ਕਿ ਆਰਗੂਮੈਂਟ ਦੇ ਲਈ 1961 ਦੀ ਮਰਦਮਸ਼ੁਮਾਰੀ ਦੇ ਜੋ ਅੰਕੜੇ ਹਨ ਉਹ ਸੈਂਟ ਪਰ ਸੈਂਟ ਠੀਕ ਹਨ ਮਗਰ ਜਤੋਂ ਉਨ੍ਹਾਂ ਨੂੰ ਐਪਲਾਈ ਕੀਤਾ ਗਿਆ ਤਾਂ ਗ਼ਲਤ ਕੀਤਾ ਗਿਆ ਹੈ । ਮਿਸਾਲ ਦੇ ਤੌਰ ਤੇ 1961 ਦੀ ਮਰਦਮਸ਼ੁਮਾਰੀ ਵਿਚ ਚੰਡੀਗੜ੍ਹ ਦੀ ਆਬਾਦੀ 89,321 ਸੀ । ਇਸ ਵਿਚ ਵਰਕਰਜ਼ ਯਾਨੀ ਕੰਮ ਕਰਨ ਵਾਲੇ ਵੀ ਸ਼ਾਮਲ ਹਨ—ਉਹ ਹਨ 35,000 ਔਰ ਜੋ ਨਾਨ ਵਰਕਰਜ਼ ਹਨ–ਅਤੇ ਹੋਰ ਹਨ ਉਨ੍ਹਾਂ ਦੀ ਗਿਣਤੀ 54,000 ਔਰ ਕੁਝ ਹੈ । ਜਿਹੜੇ ਵਰਕਰਜ਼ ਹਨ ਉਨ੍ਹਾਂ ਵਿਚੋਂ 10,000 ਉਹ ਹਨ ਜੋ ਮਕਾਨਾਂ ਦੀ ਤਾਮੀਰ ਵਿਚ ਲਗੇ ਹੋਏ ਹਨ ਔਰ ਉਹ ਸੌ ਫ਼ੀ ਸਦੀ ਰਾਜਸਥਾਨੀ ਲੇਬਰ ਹੈ ।

**Mr. Speaker**: Yes.

**ਅਚਾਰੀਆ ਪ੍ਰਿਥਵੀ ਸਿੰਘ ਆਜ਼ਾਦ**: ਉਨ੍ਹਾਂ ਵਿਚ ਇਕ ਵੀ ਪੰਜਾਬੀ ਨਹੀਂ ਹੈ। ਪੰਦਰਾਂ ਸੌ ਵਰਕਰ ਟਰਾਂਸਪੋਰਟ ਦੇ ਕਿੱਤੇ ਵਿਚ ਲਗਿਆ ਹੋਇਆ ਹੈ। ਕੋਈ ਇਥੋਂ ਦਾ ਮੁਸਤਕਿਲ ਬਾਸ਼ਿੰਦਾ ਨਹੀਂ। ਕੋਈ ਜਾਲੰਧਰ ਦਾ ਹੈ, ਕੋਈ ਅੰਮ੍ਰਿਤਸਰ ਦਾ, ਕੋਈ ਲੁਧਿਆਣੇ ਦਾ ਤੇ ਕੋਈ ਰੋਹਤਕ ਦਾ। ਜਿਹੜਾ ਚੀਫ਼ ਮਿਨਿਸਟਰ ਜਾਂ ਟਰਾਂਸਪੋਰਟ ਮਨਿਸਟਰ ਆਇਆ ਉਸ ਨੇ ਕੋਈ ਉਧਰ ਦੇ ਭਰਤੀ ਕਰ ਲਏ ਕੋਈ ਇਧਰ ਦੇ ਭਰਤੀ ਕਰ ਲਏ। ਚੰਡੀਗੜ੍ਹ ਦਾ ਬਾਸ਼ਿੰਦਾ ਕੋਈ ਨਹੀਂ। ਜਿਹੜਾ ਬਾਕੀ 17,000 ਵਰਕਰ ਹੈ ਜੋ ਦੂਸਰੀਆਂ ਨੌਕਰੀਆਂ ਵਿਚ ਹਨ—ਉਨ੍ਹਾਂ ਵਿਚ ਪੰਜਾਬ ਗਵਰਨਮੈਂਟ ਦੇ ਐਂਪਲਾਈਜ਼ ਵੀ ਹੋ ਸਕਦੇ ਹਨ ਹਰਿਆਣਾ ਗਵਰਨਮੈਂਟ ਦੇ ਵੀ ਹੋ ਸਕਦੇ ਹਨ। ਇਸ ਲਈ ਇਹ ਕਹਿਣਾ ਕਿ ਇਨ੍ਹਾਂ ਲੋਕਾਂ ਵਿਚ ਹਿੰਦੀ ਬੋਲਣ ਵਾਲਿਆਂ ਦੀ ਆਬਾਦੀ ਜ਼ਿਆਦਾ ਹੈ, ਗ਼ਲਤ ਬਾਤ ਹੈ। ਸੋ ਇਸ 35,000 ਦੀ ਤਾਦਾਦ ਨੂੰ ਇਕ ਪਾਸੇ ਕਢ ਦਿਉ ਜਿਹੜੀ ਹਿੰਦੀ ਬੋਲਣ ਵਾਲਿਆਂ ਦੀ ਗਿਣਤੀ ਵਿਚ ਸ਼ਾਮਿਲ ਨਹੀਂ। ਇਸ ਤੋਂ ਇਲਾਵਾ ਉਹ ਵੀ ਸ਼ਾਮਿਲ ਹਨ—ਜਿਹੜੇ ਬਜਵਾੜੇ ਵਾਲੇ ਪਾਸੇ ਜਾਓ-ਅੰਬਾਲੇ ਵਾਲੇ ਪਾਸੇ ਜਿਹੜੇ ਝੌਂਪੜੀਆਂ ਵਿਚ ਬੈਠੇ ਹਨ, ਉਨ੍ਹਾਂ ਦੀ ਤਾਦਾਦ ਕੋਈ 19,000 ਦੇ ਕਰੀਬ ਹੈ। ਇਸ ਕਰਕੇ ਜੇ ਚੰਡੀਗੜ੍ਹ ਦੀ ਕਿਸਮਤ ਦਾ ਫੈਸਲਾ ਕਰਨ ਵਾਸਤੇ ਇਹੀ ਢੰਗ ਅਪਣਾਉਣਾ ਹੈ ਕਿ ਹਿੰਦੀ ਬੋਲਣ ਵਾਲੇ ਵਧ ਹਨ ਤਾਂ ਇਹ ਸਾਰੇ ਦਾ ਸਾਰਾ ਗਲਤ ਔਰ ਬੇ ਬੁਨਿਆਦ ਤਰੀਕਾ ਹੈ।

ਦੂਸਰੀ ਗੱਲ, ਸਪੀਕਰ ਸਾਹਿਬ, ਸਵਾਲ ਕੀਤਾ ਗਿਆ, ਖਰੜ ਤਹਿਸੀਲ ਦਾ। ਖਰੜ ਤਹਿਸੀਲ ਵਿਚ, ਅੰਕੜਿਆਂ ਦੇ ਹਿਸਾਬ ਨਾਲ ਜਿਵੇਂ ਮੈਂ ਪਹਿਲਾਂ ਅਰਜ਼ ਕੀਤੀ ਹੈ, ਹਿੰਦੀ ਬੋਲਣ ਵਾਲਿਆਂ ਦੀ ਗਿਣਤੀ ਜ਼ਿਆਦਾ ਨਿਕਲੀ। ਬਜਵਾੜੇ ਤੋਂ ਪਰੇ ਬੇਦਵਾਨੇ ਦਾ ਇਲਾਕਾ ਜਿਹੜਾ ਕਹਿਲਾਂਦਾ ਹੈ—ਉਸ ਵਿਚ ਬੁੜੈਲ, ਸੁਹਾਨਾ, ਮਨੌਲੀ ਵਗੈਰਾ ਕਿਤਨੇ ਪਿੰਡ ਹਨ। ਉਨ੍ਹਾਂ ਪਿੰਡਾਂ ਦੇ ਬੰਦੇ ਹਿੰਦੀ ਬੋਲਦੇ ਹਨ ਜਾਂ ਪੰਜਾਬੀ ਇਸ ਗੱਲ ਦਾ ਫੈਸਲਾ ਤੁਸੀਂ ਆਪ ਕਰ ਲਓ। ਉਨ੍ਹਾਂ ਦੀ ਭਾਸ਼ਾ ਬਿਲਕੁਲ ਕਾਂਗੜੀ ਬੋਲੀ ਹੈ। ਸਪੀਕਰ ਸਾਹਿਬ, ਉਨ੍ਹਾਂ ਦੀ ਬੋਲੀ ਕਿਸ ਤਰ੍ਹਾਂ ਦੀ ਹੈ? "ਐ ਕਹਾਂ ਜਾਵੇਂ?" 'ਐ ਬਾਈ। ਤੂੰ ਕੈ ਕਰੇਂ?" ਤੁਸੀਂ ਆਪ ਅੰਦਾਜ਼ਾ ਲਗਾਓ ਉਹ ਪੰਜਾਬੀ ਹੈ ਨਾ ਹਿੰਦੀ। ਫੇਰ ਹਿੰਦੀ ਭਾਸ਼ੀ ਕਿਵੇਂ ਹੋ ਗਏ। ਇਸੇ ਤਰ੍ਹਾਂ ਮੇਰੀ ਖਰੜ ਤਹਿਸੀਲ ਦੀ ਬੋਲੀ ਵਧ ਕਰਕੇ ਹਿੰਦੀ ਵਖਾਈ ਗਈ ਹੈ।

**ਸ੍ਰੀ ਸਪੀਕਰ**: ਉਨ੍ਹਾਂ ਦਾ ਵਖਰਾ ਸੂਬਾ ਬਣਾ ਦਿਉ।(ਹਾਸਾ) (Let there be a separate state for them (Laughter).

**ਅਚਾਰੀਆ ਪ੍ਰਿਥਵੀ ਸਿੰਘ ਆਜ਼ਾਦ**: ਫੇਰ ਸਪੀਕਰ ਸਾਹਿਬ, ਤੁਸੀਂ ਵੀ ਇਸੇ ਸੂਬੇ ਵਿਚ ਆਉਗੇ, ਫੈਸਲਾ ਕਰ ਲਓ। ਤੁਹਾਡਾ ਇਲਾਕਾ ਵੀ ਮੇਰੇ ਨਾਲ ਲਗਦਾ ਹੈ ਇਸ ਲਈ ਫ਼ੈਸਲਾ ਕਰ ਲਓ, ਤੁਸੀਂ ਲੀਡਰ ਹੋ ਜਾਓ, ਮੈਂ ਤੁਹਾਡੇ ਨਾਲ ਹੋ ਜਾਵਾਂਗਾ ਤੇ ਨਾਅਰਾ ਲਗਾ ਦੇਵਾਂਗੇ।

ਸੋ ਮੈਂ ਖਰੜ ਬਾਰੇ ਅਰਜ਼ ਕਰ ਰਿਹਾ ਸੀ। ਖਰੜ ਵਿਚ ਅਠ ਮੁਹੱਲੇ ਹਨ। ਅੱਠਾਂ ਮੁਹੱਲਿਆਂ ਵਿਚੋਂ ਇਕ ਮੁਹੱਲੇ ਦੀ ਬੋਲੀ ਦੂਜੇ ਮੁਹੱਲੇ ਵਾਲਿਆਂ ਦੀ ਬੋਲੀ ਨਾਲੋਂ ਵਖਰੀ ਹੈ। ਇਸ ਦਾ ਮਤਲਬ ਹੋਇਆ ਕਿ ਉਸ ਨੂੰ ਅੱਠਾਂ ਸੂਬਿਆਂ ਵਿਚ ਵੰਡ ਲਓ।

**ਸ਼੍ਰੀ ਸਪੀਕਰ :** ਇਸੇ ਵਾਸਤੇ ਤਾਂ ਤੁਹਾਡੇ ਵੱਲ ਨਾ ਕੋਈ ਕੁੜੀ ਦਿੰਦਾ ਸੀ ਤੇ ਨਾ ਲੈਂਦਾ ਸੀ (ਵਿਘਨ) ਵਿਆਹ ਸ਼ਾਦੀਆਂ ਨਹੀਂ ਸੀ ਕਰਦੇ । (That is why neither the girls were given to nor taken in marriages from the area of the honourable Member (*Interruption*)

**ਅਚਾਰੀਆ ਪ੍ਰਿਥਵੀ ਸਿੰਘ ਆਜ਼ਾਦ:** ਸਪੀਕਰ ਸਾਹਿਬ, ਮੇਰਾ ਪਿੰਡ ਹੈ ਨਵਾਂ ਸ਼ਹਿਰ । ਮੈਂ ਸਭੱਰਵਾਲ ਜੀ ਦੇ ਇਲਾਕੇ ਵਿਚ ਦਾ ਨਹੀਂ। ਮੇਰੇ ਅਪਣੇ ਪਿੰਡ ਦਾ ਨਾਂ ਹੈ ਨਵਾਂ ਸ਼ਹਿਰ । ਤਾਂ ਉਨ੍ਹਾਂ 8 ਮੁਹਲਿਆਂ ਵਿਚੋਂ ਇਕ ਮੁੱਹਲੇ ਵਿਚ ਰੋਹਤਕੀ, ਦੂਜੇ ਮੁਹੱਲੇ ਵਿਚ ਖਾਲਸ ਉਰਦੂ ਇਕ ਮੁਹਲੇ ਵਿਚ ਪੰਜਾਬੀ, ਦੂਜੇ ਮੁਹੱਲੇ ਵਿਚ ਪੰਜਾਬੀ ਲੁਧਿਆਣੇ ਵਾਲੀ, ਇਕ ਮੁਹੱਲੇ ਵਿਚ ਉਹ ਪੰਜਾਬੀ ਜਿਹੜੇ ਨਵੇਂ ਆਏ ਰਿਫੀਊਜੀ ਬੋਲਦੇ ਹਨ । ਇਸ ਲਈ ਜਦ ਸਾਡੀ ਕਿਸਮਤ ਦਾ ਫੈਸਲਾ ਕਰਨਾ ਸੀ ਉਸ ਵਕਤ ਲੋਕਾਂ ਦੇ ਜਜ਼ਬਾਤ ਵੀ ਰੌ ਵਿਚ ਬਹਿ ਗਏ । ਜੇ ਉਹ ਫ਼ੈਕਟਸ ਵਿਚ ਜਾਂਦੇ ਤਾਂ ਫ਼ੈਸਲਾ ਹੋਰ ਹੀ ਹੋਣਾ ਸੀ । ਇਸ ਵਿਚ ਜਿਹੜਾ ਯੂਨਟ ਹੈ ਉਹ ਤਹਿਸੀਲ ਰਖਿਆ । ਅਗਰ ਤਹਿਸੀਲ ਨੂੰ ਹੀ ਯੂਨਟ ਰਖਿਆ ਹੈ ਤਾਂ ਕਾਲਕਾ ਪੰਜਾਬ ਦਾ ਹਿੱਸਾ, ਚੰਡੀਗੜ੍ਹ, ਤਹਿਸੀਲ ਖਰੜ ਮਨੀਮਾਜਰਾ ਸਭ ਪੰਜਾਬ ਦਾ ਹਿੱਸਾ ਹੈ । ਸਪੀਕਰ ਸਾਹਿਬ, ਉਧਰ ਇੰਜੀਨਿਅਰਿੰਗ ਕਾਲਜ ਹੈ । ਪਰਲੇ ਪਾਸੇ ਮੁਲਾਂਪੁਰ ਦੀ ਤਹਿਸੀਲ ਖਰੜ ਦਾ ਹਿੱਸਾ ਹੈ ਉਹ ਤਾਂ ਪੰਜਾਬੀ ਸੂਬੇ ਵਿਚ ਹੈ, ਮੇਰੀ ਕਾਂਸਟੀਚੂਐਂਸੀ ਚੰਡੀਗੜ੍ਹ ਦੇ ਆਸ ਪਾਸ ਪੰਜਾਬੀ ਸੂਬਾ ਹੈ ਔਰ ਬਜਵਾੜੇ ਤੋਂ ਨਿਕਲੋਂ ਤਾਂ ਸੱਜੇ ਪਾਸੇ ਸ਼ਾਹਪੁਰ, ਮਲੋਵਾ ਵਗੈਰਾ ਸੈਂਟਰਲ ਟੈਰੀਟਰੀ ਹੈ । ਇਸ ਲਈ ਅਰਜ਼ ਕਰਦਾ ਹਾਂ ਕਿ ਇਹ ਤਕਸੀਮ ਅਕਲਮੰਦੀ ਦੀ ਤਕਸੀਮ ਨਹੀਂ ਹੋਈ । ਤਕਸੀਮ ਹੋਈ– ਬੜੇ ਖੁਸ਼ ਹੋ ਗਏ ਕਿ ਖਾਲਸਾ ਜੀ ਨੂੰ ਪੰਜਾਬੀ ਸੂਬਾ ਮਿਲ ਗਿਆ । ਬਾਕੀ ਸਾਰੀ ਦੁਨੀਆਂ ਭਾਵੇਂ ਜਾਏ ਭਾੜ ਵਿਚ । ਜੇ ਉਨ੍ਹਾਂ ਨੂੰ ਹੋਸ਼ ਹੁੰਦੀ, ਸਪੀਕਰ ਸਾਹਿਬ, ਤਾਂ ਮੈਂ ਆਪ ਦੀ ਰਾਹੀਂ ਉਸ ਪਾਰਟੀ ਦੇ ਨੁਮਾਇੰਦਿਆਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਜਿਵੇਂ ਰਾਉ ਬੀਰੇਂਦਰ ਸਿੰਘ ਨੇ ਕਿਹਾ ਹੈ, ਇਨ੍ਹਾਂ ਨੂੰ ਵੀ ਮਰਦਾਂ ਵਰਗਾ ਸਟੈਂਡ ਲੈਣਾ ਚਾਹੀਦਾ ਹੈ । ਇਨ੍ਹਾਂ ਨੂੰ ਕਹਿਣਾ ਚਾਹੀਦਾ ਹੈ ਕਿ ਚੰਡੀਗੜ੍ਹ ਸਾਡਾ ਹੈ । ਇਸ ਉਤੇ ਸਾਡਾ ਪੈਦਾਇਸ਼ੀ ਹੱਕ ਹੈ । ਪੰਜਾਬ ਵਿਚੋਂ ਉਜੜ ਕੇ ਆਏ ਤਾਂ ਇਥੇ ਪੰਜਾਬੀਆਂ ਨੇ ਅਪਣੀ ਰਾਜਧਾਨੀ ਬਣਾਈ । ਹਰਿਆਣੇ ਨੇ ਨਹੀਂ ਬਣਾਈ । ਹਰਿਆਣਾ ਤਾਂ ਵਜੂਦ ਵਿਚ ਹੀ ਹੁਣ ਆਇਆ ਹੈ । ਇਸ ਦੀ ਰਾਜਧਾਨੀ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ । ਇਹ ਅਪਣੀ ਰਾਜਧਾਨੀ ਜਿਥੇ ਚਾਹੁਣ ਬਣਾ ਲੈਣ । ਅਸੀਂ ਲਾਹੌਰ ਤੋਂ ਉਜੜ ਕੇ ਆਏ । ਇਥੇ ਰਾਜਧਾਨੀ ਬਣਾਈ । ਸਪੀਕਰ ਸਾਹਿਬ, ਰੈਡਕਲਿਫ ਕਮਿਸ਼ਨ ਤੇ ਅਸਾਂ ਬੜਾ ਜ਼ੋਰ ਪਾਇਆ, ਅਰਜ਼ੀ ਪਰਚੇ ਦਿੱਤੇ । ਤੁਹਾਡਾ ਸ਼ੇਖੂਪੁਰੇ ਦਾ ਇਲਾਕਾ ਵੀ ਪੰਜਾਬ ਵਿਚ ਲਿਆਉਣ ਦੀ ਮੰਗ ਕੀਤੀ ਪਰ ਉਸ ਨੇ ਫ਼ੈਸਲਾ ਇਹ ਦਿੱਤਾ ਕਿ ਵਾਹਗੇ ਤੋਂ ਤੁਹਾਡਾ ਪੰਜਾਬ ਬਣੇਗਾ । ਸੋ ਲਾਹੌਰ ਤੋਂ ਉਜੜ ਕੇ ਅਸੀਂ ਇਥੇ ਆਏ ।

ਅਸੀਂ ਚਲੇ ਤਾਂ ਆਏ । ਹੁਣ ਅਗਰ ਤੁਸੀਂ ਕਹੋ ਕਿ ਇਸ ਵਿਚ ਹਰਿਆਣਾ ਸ਼ਾਮਿਲ ਸੀ, ਹਿਮਾਚਲ ਇਸ ਵਿਚ ਸ਼ਾਮਲ ਸੀ, ਤਾਂ ਤਹਿਸੀਲ ਨਾਲਾਗੜ੍ਹ ਵੀ ਇਸ ਵਿਚ ਸ਼ਾਮਿਲ ਸੀ, ਕਾਂਗੜਾ ਵੀ ਇਸੇ ਰਾਜਧਾਨੀ ਦੇ ਹੇਠਾਂ ਸੀ । ਸੋ ਮੰਗ ਤਾਂ ਫਿਰ ਇਹ ਹੋਣੀ ਚਾਹੀਦੀ ਸੀ ਕਿ ਕੁਝ ਹਿੱਸਾ ਹਿਮਾਚਲ ਦਾ, ਕੁਝ ਹਰਿਆਣੇ ਦਾ ਇਲਾਕਾ ਦਿਉ । ਇਹ ਜੋ ਰਾਜਧਾਨੀ ਬਣੀ, ਸੀ ਇਹ ਹਿਮਾਚਲ ਲਈ ਨਹੀਂ ਸੀ ਬਣੀ ਅਤੇ ਨਾ ਹੀ ਹਰਿਆਣੇ ਲਈ ਬਣੀ ਸੀ, ਇਹ ਤਾਂ ਪੰਜਾਬ ਲਈ ਰਾਜਧਾਨੀ ਬਣੀ ਸੀ । ਪੰਜਾਬੀ ਸੂਬਾ ਸਹੀ ਬਣਿਆ ਜਾਂ ਗਲਤ ਇਹ ਫ਼ੈਸਲਾ

[ਅਚਾਰੀਆ ਪ੍ਰਿਥਵੀ ਸਿੰਘ ਆਜ਼ਾਦ]

ਆਉਣ ਵਾਲੀਆਂ ਨਸਲਾਂ ਕਰਨਗੀਆਂ । ਮੇਰਾ ਜੋ ਗੁਰੂ ਸੀ, ਜਿਸ ਨੇ ਕਦੇ ਗ਼ਲਤੀ ਨਹੀਂ ਕੀਤੀ, ਜਦੋਂ ਸਟੇਟ ਰੀਆਰਗੇਨਾਈਜ਼ੇਸ਼ਨ ਹੋ ਰਹੀ ਸੀ . . (ਵਿਘਨ) You were not born then. ਸਰਦਾਰ ਪਟੇਲ ਦੇ ਸਾਹਮਣੇ ਇਹ ਸਵਾਲ ਜਦੋਂ ਆਇਆ ਸੀ ਤਾਂ ਉਨ੍ਹਾਂ ਦਾ ਇਹ ਖਿਆਲ ਸੀ ਕਿ ਛੋਟੀਆਂ ਛੋਟੀਆਂ ਰਿਆਸਤਾਂ ਬਨਾਉਣ ਨਾਲ ਕਮ ਠੀਕ ਤਰੀਕੇ ਨਾਲ ਚਲ ਨਹੀਂ ਸਕਦਾ । ਅਗਰ ਉਨ੍ਹਾਂ ਦਾ ਇਹ ਖਿਆਲ ਹੁੰਦਾ ਕਿ ਛੋਟੀਆਂ ਛੋਟੀਆਂ ਰਿਆਸਤਾਂ ਚੰਗੀਆਂ ਰਹਿਣਗੀਆਂ ਤਾਂ ਉਹ ਪਟਿਆਲਾ ਸਟੇਟਸ ਯੂਨੀਅਨ ਵਿਚ ਸੰਗਰੂਰ, ਨਾਭਾ, ਫਰੀਦਕੋਟ, ਮਲੇਰਕੋਟਲਾ ਆਦਿ ਰਿਆਸਤਾਂ ਨੂੰ ਸ਼ਾਮਿਲ ਕਰਨ ਦੀ ਲੋੜ ਨਾ ਸਮਝਦੇ । ਸਪੀਕਰ ਸਾਹਿਬ, ਹਾਲਾਤ ਬਦਲਦੇ ਦੇਰ ਨਹੀਂ ਲਗਦੀ । ਫਿਰ ਤਹਿਰੀਕ ਚਲੇਗੀ ਕਿ ਵਡੀ ਸਟੇਟ ਬਣਨੀ ਚਾਹੀਦੀ ਹੈ । ਜਦੋਂ ਉਹ ਵਡਾ ਪੰਜਾਬ ਬਣੇਗਾ ਤਾਂ ਇਸ ਰਾਜਧਾਨੀ ਦੀ ਉਸ ਲਈ ਵੀ ਲੋੜ ਹੋਵੇਗੀ । ਇਸ ਲਈ ਜੋ ਗਲਤੀ ਹੋ ਗਈ ਉਹ ਰੀਪੀਟ ਨਹੀਂ ਕਰਨੀ ਚਾਹੀਦੀ । ਪੰਜਾਬ ਜੋ ਅਸੀਂ ਬਣਾਇਆ ਹੈ ਉਹ ਛੋਟਾ ਪੰਜਾਬ ਹੈ, ਕਲ੍ਹ ਨੂੰ ਵਡਾ ਹੋਵੇਗਾ ਅਤੇ ਉਹ ਦੋਸਤ ਜੋ ਬੇਮੁਲਕੇ ਨਵਾਬ ਤੋਂ ਅਜ ਨਵਾਬ ਹੋ ਗਏ ਹਨ, ਜਿਨ੍ਹਾਂ ਦੇ ਖਜ਼ਾਨੇ ਵਿਚ ਕਰੋੜਾਂ ਦਾ ਡੈਫਿਸਿਟ ਹੈ ਅਤੇ ਜੋ ਬਗਾਨੀ ਛਾਹ ਤੇ ਮੁੱਛਾਂ ਮੁਨਾ ਰਹੇ ਹਨ, ਉਹ ਬਹੁਤੀ ਦੇਰ ਇਸ ਰਸਤੇ ਤੇ ਨਹੀਂ ਚਲ ਸਕਦੇ । ਇਹ ਸੈਂਟਰ ਦੇ ਫ਼ਾਈਨੈਂਸਿਜ਼ ਨੂੰ ਵੀ ਉਸੇ ਰਸਤੇ ਤੇ ਪਾਉਣਾ ਚਾਹੁੰਦੇ ਹਨ ਜਿਸ ਰਸਤੇ ਤੇ ਇਨ੍ਹਾਂ ਨੇ ਆਪਣਾ ਬਜਟ ਬਣਾਇਆ ਸੀ । ਅਜ ਫਰੰਟ ਵਾਲੇ ਉਸ ਨੂੰ ਕਹਿੰਦੇ ਹਨ ਸਾਨੂੰ 9 ਕਰੋੜ ਰੁਪਿਆ ਦਿਉ, 18 ਕਰੋੜ ਰੁਪਿਆ ਦਿਉ । ਸਪੀਕਰ ਸਾਹਿਬ, ਸੈਂਟਰ ਵੀ ਤਦ, ਤਕ ਹੀ ਦੇਵੇਗਾ, ਜਦ ਤਕ ਉਸ ਦੀ ਕਪੈਸਿਟੀ ਹੈ । ਇਨ੍ਹਾਂ ਨਵੇਂ ਨਵੇਂ ਆਏ ਰਾਜਪ੍ਰਬੰਧਾ ਵਾਲਿਆਂ ਨੇ ਤਾਂ ਦਿਨੇ ਦੀਵੇ ਬਾਲ ਕੇ ਬਜਟ ਲੁਟਾ ਦੇਣਾ ਹੈ । ਸੈਂਟਰ ਕੋਈ ਲਾਇੰਤਹ ਰੁਪਿਆ ਨਹੀਂ ਲਈ ਬੈਠਾ । ਉਹ 5 ਸਾਲ ਬਾਅਦ ਮਜਬੂਰ ਹੋ ਜਾਵੇਗਾ ਅਤੇ ਕਹੇਗਾ ਕਿ ਹੋਰ ਰਸਤੇ ਪਉ । ਹੋਰ ਰਸਤਾ ਬਣਾਉ । ਤਦ ਸਾਨੂੰ ਇਕ ਸੁੰਦਰ ਤੇ ਵਡਾ ਪੰਜਾਬ ਬਨਾਉਣਾ ਪਵੇਗਾ, ਉਸ ਲਈ ਇਸ ਸੁੰਦਰ ਰਾਜਧਾਨੀ ਦੀ ਲੋੜ ਹੋਵੇਗੀ ਜੋ ਆਪਣੀ ਮਿਸਾਲ ਆਪ ਹੈ ਅਤੇ ਜਿਸ ਦੀ ਸਾਰੀ ਦੁਨੀਆਂ ਵਿਚ ਚਰਚਾ ਹੈ । ਐਸੀ ਰਾਜਧਾਨੀ ਪੰਜਾਬ ਨੂੰ ਨਹੀਂ ਛਡਣੀ ਚਾਹੀਦੀ । ਇਨ੍ਹਾਂ ਸ਼ਬਦਾਂ ਨਾਲ ਸਪੀਕਰ ਸਾਹਿਬ, ਮੈਂ ਆਪ ਦਾ ਧੰਨਵਾਦ ਕਰਦਾ ਹਾਂ ਅਤੇ ਆਸ ਹੈ ਕਿ ਜਨਸੰਘ ਵਾਲੇ ਦੋਸਤ ਜਿਹੜੇ ਇਸ ਹਾਊਸ ਵਿਚ ਹੋਰ ਬੋਲੀ ਬੋਲਦੇ ਹਨ ਅਤੇ ਬਾਹਰ ਕੁਝ ਹੋਰ ਬੋਲੀ ਬੋਲਦੇ ਹਨ ਉਹ ਵੀ ਸਾਡੀ ਜ਼ਬਾਨ ਵਿਚ ਜ਼ਬਾਨ ਮਿਲਾਕੇ ਅਗੇ ਵਧਣਗੇ ਤਾਂ ਜੋ ਸੁੰਦਰ ਪੰਜਾਬ ਦੀ ਸੁੰਦਰ ਰਾਜਧਾਨੀ ਬਣੇ । (ਤਾੜੀਆਂ)

**Mr. Speaker** : Motion Moved.

In view of the fact that Chandigarh and such of its surrounding areas as form part of the Union Territory at present, are Punjabi Speaking areas, this House recommends to the Government to take effective steps for the merger of Chandigarh and the surrounding areas in Punjab.

Now I call upon Comrade Bhan Singh Bhaura to move his amendment.

**Comrade Bhan Singh Bhaura** (Bhadaur-S.C.) : Sir, I beg to move that the following be added :

(i) In line 1, between the words "that" and "Chandigarh" the words "entire erstwhile Kharar Tehsil including" be inserted"

(ii) In lines 1 to 3, the words "and......present" be omitted.

(iii) In lines 5—6, for the words "the..areas", the words "their inclusion" be substituted.

ਸਪੀਕਰ ਸਾਹਿਬ, ਅਜ ਸਾਡੇ ਸਾਹਮਣੇ ਮਤਾ ਆਇਆ ਹੈ ਕਿ ਚੰਡੀਗੜ੍ਹ ਪੰਜਾਬ ਨੂੰ ਦੇ ਦਿਤਾ ਜਾਵੇ । ਚੰਡੀਗੜ੍ਹ ਹੀ ਨਹੀਂ ਇਸਦੇ ਨਾਲ ਲਗਦਾ ਇਲਾਕਾ ਵੀ ਜਿਵੇਂ ਕਿ ਖਰੜ ਤਸੀਲ ਹੈ, ਉਹ ਵੀ ਕਿਉਂਕਿ ਪੰਜਾਬੀ ਬੋਲੀ ਦਾ ਹੀ ਇਲਾਕਾ ਹੈ, ਇਸ ਲਈ ਉਸ ਦੀ ਵੀ ਸਾਨੂੰ ਮੰਗ ਕਰਨੀ ਚਾਹੀਦੀ ਹੈ । ਇਸ ਤੇ ਅਸੀਂ ਤਕਰੀਰਾਂ ਸੁਣੀਆਂ ਹਨ । ਆਜ਼ਾਦ ਜੀ ਨੇ ਬੜੇ ਜੋਸ਼ ਵਿਚ ਆਕੇ ਗੱਲਾਂ ਕਹੀਆਂ ਜਿਵੇਂ ਕਿ ਉਹ ਬਹੁਤ ਸੈਂਟੀਮੈਂਟਲ ਹੋ ਗਏ ਹੋਣ । ਮਗਰ ਇਨ੍ਹਾਂ ਦਾ ਜੋ ਆਪਣਾ ਸਟੈਂਡ ਪਿਛੇ ਰਿਹਾ ਹੈ ਉਹੀ ਦੇਖ ਲਿਆ ਜਾਵੇ ਕਿ ਕੀ ਰਿਹਾ ਹੈ । (ਵਿਘਨ) ਇਸ ਵੇਲੇ ਕੀ ਤਰੀਕਾਕਾਰ ਇਸਤੇਮਾਲ ਕੀਤਾ ਹੈ. . . .(ਵਿਘਨ)

**ਸ਼੍ਰੀ ਸਪੀਕਰ** : Order please, ਉਨ੍ਹਾਂ ਨੇ ਹੁਣ ਆਪਣੇ ਤਰੀਕੇ ਨਾਲ ਸਪੀਚ ਕੀਤੀ ਹੈ, ਪਹਿਲੀਆਂ ਗੱਲਾਂ ਨੂੰ ਯਾਦ ਕਰਨਾ ਠੀਕ ਨਹੀਂ । now he has made a very good case. ਤੁਸੀਂ ਆਪਣੀ ਲਾਈਨ ਦੇ ਮੁਤਾਬਕ ਜੋ ਕੁਝ ਕਹਿਣਾ ਹੈ ਕਹੋ । Order please, the hon. Member has made a speech in his own way. To bring in past trends is not proper. Now he has made out a very good case. You may say whatever you like according to your own line of thinking.

**ਕਾਮਰੇਡ ਭਾਨ ਸਿੰਘ ਭੌਰਾ**: ਉਨ੍ਹਾਂ ਨੇ ਜੋ ਤਕਰੀਰ ਕੀਤੀ ਹੈ ਅਸੀਂ ਉਸ ਨੂੰ ਵੈਲਕਮ ਕਰਦੇ ਹਾਂ । ਕਿਉਂਕਿ ਦਿਨ ਦਾ ਭੁਲਿਆ ਜੇ ਰਾਤ ਨੂੰ ਘਰ ਆ ਜਾਵੇ ਤਾਂ ਉਸ ਨੂੰ ਭੁਲਿਆ ਨਹੀਂ ਕਹਿੰਦੇ । ਫਿਰ ਵੀ ਜੋ ਸਚਾਈ ਹੈ ਉਸ ਨੂੰ ਅਖੋਂ ਉਹਲੇ ਨਹੀਂ ਕੀਤਾ ਜਾ ਸਕਦਾ ।

**Acharya Prithvi Singh Azad :** Sir, I never demanded that Chandigarh be given to Haryana.

**ਕਾਮਰੇਡ ਭਾਨ ਸਿੰਘ ਭੌਰਾ** : ਉਨ੍ਹਾਂ ਨੇ ਕਿਹਾ ਕਿ ਫਲਾਂ ਆਦਮੀ ਕੀ ਕਰਦਾ ਸੀ, ਫਲਾਂ ਪਾਰਟੀ ਕੀ ਕਰਦੀ ਸੀ, ਉਨ੍ਹਾਂ ਇਹ ਕੀਤਾ ਉਹ ਕੀਤਾ । ਐਸੀਆਂ ਗੱਲਾਂ ਦਾ ਜਵਾਬ ਸਾਨੂੰ ਦੇਣਾ ਪਵੇਗਾ । ਇਨ੍ਹਾਂ ਦੀ ਆਪਣੀ ਪਾਰਟੀ ਕਾਂਗਰਸ ਨੇ 1930 ਵਿਚ ਕਰਾਚੀ ਰੈਜ਼ੋਲਿਊਸ਼ਨ ਰਾਹੀਂ ਇਹ ਮੰਗ ਕੀਤੀ ਸੀ ਕਿ ਬੋਲੀ ਦੇ ਆਧਾਰ ਤੇ ਸੂਬੇ ਬਣਨ । 1946 ਦੀਆਂ ਇਲੈਕਸ਼ਨਾਂ ਵਿਚ ਇਨ੍ਹਾਂ ਦਾ ਮੈਨੀਫੈਸਟੋ ਸੀ ਕਿ ਬੋਲੀ ਦੇ ਆਧਾਰ ਤੇ ਸੂਬੇ ਬਣਨਗੇ । ਹੋਰ ਸੂਬੇ ਤਾਂ ਬਣੇ ਮਗਰ ਪੰਜਾਬੀ ਦਾ ਸੂਬਾ ਬੋਲੀ ਦੇ ਆਧਾਰ ਤੇ ਨਹੀਂ ਬਣਿਆ । ਇਸ ਦੀ ਜ਼ਿੰਮੇਦਾਰੀ ਉਨ੍ਹਾਂ ਲੋਕਾਂ ਤੇ ਹੈ ਜੋ ਉਸ ਵਕਤ ਸਰਕਾਰ ਵਿਚ ਸਨ ਜਾਂ ਉਸ ਪਾਰਟੀ ਤੇ ਹੈ ਜੋ ਹਿੰਦੋਸਤਾਨ ਦੀ ਪੱਧਰ ਤੇ ਰਾਜ ਕਰਦੀ ਆਈ ਹੈ । ਇਸ ਗੱਲ ਨੂੰ ਅਗਰ ਦੇਖੀਏ ਤਾਂ 1961 ਦੀ ਮਰਦਮਸ਼ੁਮਾਰੀ ਤੇ ਗਲਤ ਰਾਹ ਤੇ ਪਾਉਣ ਵਾਲੀ ਸੀ । ਉਨ੍ਹਾਂ ਵਿਚ ਜਿਥੇ ਹੋਰ ਲੋਕ ਵੀ ਸਨ ਉਥੇ ਆਜ਼ਾਦ ਜੀ ਵੀ ਉਨ੍ਹਾਂ ਵਿਚ ਹੀ ਸਨ । ਇਨ੍ਹਾਂ ਲੋਕਾਂ ਨੇ ਪੰਜਾਬ ਦੇ ਹਰੀਜਨਾਂ ਨੂੰ ਨਾਰਾ ਦਿਤਾ ਕਿ ਆਪਣੀ ਬੋਲੀ ਹਿੰਦੀ ਲਿਖਾਉ ਨਹੀਂ ਤਾਂ ਪਤਾ ਨਹੀਂ ਸਿਖ ਤੁਹਾਨੂੰ ਕੀ ਕਰ ਦੇਣਗੇ । ਇਨ੍ਹਾਂ ਨੇ ਇਕ ਮਿਸ਼ਨ ਬਣਾਇਆ, ਪੰਜਾਬ ਦਾ ਟੂਰ ਕੀਤਾ ਅਤੇ ਕਿਹਾ ਕਿ ਹਰੀਜਨਾਂ ਨੂੰ ਆਪਣੀ ਬੋਲੀ ਹਿੰਦੀ ਲਿਖਾਣੀ ਚਾਹੀਦੀ ਹੈ । ਮੈਂ ਅਜ ਪੁਛਦਾ ਹਾਂ ਕਿ ਇਹ ਕੀ ਬੋਲੀ ਬੋਲਦੇ ਹਨ । ਉਸ ਵੇਲੇ ਹਰੀਜਨਾਂ ਦੀ ਹਿੰਦੀ ਬੋਲੀ ਦਿਖਾਈ ਗਈ ਅਤੇ ਇਨ੍ਹਾਂ ਨੇ ਤਕਰੀਰਾਂ ਕੀਤੀਆਂ, ਕਾਨਫਰੰਸਾਂ

[ਕਾਮਰੇਡ ਭਾਨ ਸਿੰਘ ਭੌਰਾ]

ਕੀਤੀਆਂ । ਇਸ ਗੱਲ ਦਾ ਧਿਆਨ ਰਖਣਾ ਚਾਹੀਦਾ ਹੈ। (ਵਿਘਨ) ਇਨ੍ਹਾਂ ਨੇ ਜੋ ਮੈਮੋਰੰਡਮ ਕਮਿਸ਼ਨ ਨੂੰ ਦਿੱਤਾ ਉਹ ਦੇਖ ਲਉ ਕਿ ਇਨ੍ਹਾਂ ਨੇ ਜੋ ਤਕਰੀਰ ਕੀਤੀ ਹੈ ਉਸ ਦਾ ਉਸ ਲਿਖਤੀ ਮੈਮੋਰੰਡਮ ਨਾਲ ਕੀ ਸਬੰਧ ਹੈ। ਇਸ ਗੱਲ ਨੂੰ ਅਸੀਂ ਦੇਖਦੇ ਹਾਂ....

**ਸ੍ਰੀ ਸਤਪਾਲ ਕਪੂਰ :** On a point of order Sir, ਭੌਰਾ ਸਾਹਿਬ ਨੂੰ ਆਪ ਨੇ ਕਿਸ ਗੱਲ ਤੋਂ ਰੋਕਿਆ ਸੀ ਇਹ ਫਿਕਰੇ ਬਦਲ ਕੇ ਉਹੀ ਸਾਰੀ ਗੱਲ ਕਹਿ ਰਹੇ ਹਨ । (ਵਿਘਨ) ਸਪੀਕਰ ਸਾਹਿਬ ਜਿਨ੍ਹਾਂ ਹਾਲਾਤ ਵਿਚ ਇਹ ਰੈਜ਼ੋਲਿਊਸ਼ਨ ਪੇਸ਼ ਹੋਇਆ ਹੈ ਅਗਰ ਇਸੇ ਫ਼ਿਜ਼ਾ ਵਿਚ ਇਹ ਪਾਸ ਹੋਵੇ ਤਾਂ ਇਸਦਾ ਹੈਲਦੀ ਇਫੈਕਟ ਹੋਵੇਗਾ । ਪਰ ਜੇਕਰ ਇਸੇ ਤਰ੍ਹਾਂ ਦੀਆਂ ਇਹ ਗੱਲਾਂ ਕਰਦੇ ਰਹੇ ਤਾਂ ਇਹ ਰੈਜ਼ੋਲਿਊਸ਼ਨ ਤਾਂ ਪਾਸ ਹੋ ਜਾਵੇਗਾ ਪਰ ਇਸ ਦਾ ਇਫੈਕਟ ਬਹੁਤ ਚੰਗਾ ਨਹੀਂ ਹੋਵੇਗਾ । ਇਸ ਲਈ ਭੌਰਾ ਸਾਹਿਬ ਨੂੰ ਠੀਕ ਗਲਾਂ ਵਲ ਲਿਆਉਣ ਦੀ ਕੋਸ਼ਿਸ਼ ਕੀਤੀ ਜਾਵੇ ।

**ਕਾਮਰੇਡ ਭਾਨ ਸਿੰਘ ਭੌਰਾ :** ਜਦੋਂ ਪੰਜਾਬੀ ਸੂਬੇ ਦੀ ਮੰਗ ਜ਼ਬਾਨ ਦੇ ਆਧਾਰ ਤੇ ਹੋ ਰਹੀ ਸੀ....(ਵਿਘਨ)

**ਪੰਡਤ ਮੋਹਨ ਲਾਲ :** ਇਹ ਰਨਿੰਗ ਕਮੈਨਟਰੀ ਬੰਦ ਕਰਾਉ । ਸਾਡਾ ਮੈਂਬਰ ਤਾਂ ਉਸ ਦਿਨ ਤੁਸੀਂ ਬਾਹਰ ਕਢ ਦਿਤਾ ਸੀ, ਇਨ੍ਹਾਂ ਨੂੰ ਬੰਦ ਕਰਾਉ । (ਵਿਘਨ)

**ਕਾਮਰੇਡ ਭਾਨ ਸਿੰਘ ਭੌਰਾ :** ਜਦ ਅਸੀਂ ਕਿਸੇ ਗੱਲ ਤੇ ਬਹਿਸ ਕਰਦੇ ਹੋਈਏ..(ਵਿਘਨ) ਉਸ ਵਿਚ ਉਨ੍ਹਾਂ ਨੇ ਬਹੁਤ ਕੁਝ ਕਿਹਾ, ਮੈਂ ਤਾਂ ਕੋਈ ਜ਼ਿਆਦਾ ਨਹੀਂ ਕਿਹਾ । ਅਸੀਂ ਪੰਜਾਬੀ ਬੋਲੀ ਦੇ ਆਧਾਰ ਤੇ ਸੂਬੇ ਦੀ ਮੰਗ ਕਰਦੇ ਰਹੇ ਹਾਂ । ਇਹ ਗੱਲ ਵਿਧਾਨ ਸਭਾ ਵਿਚ ਵੀ ਕਈ ਬਾਰ ਹੁੰਦੀ ਰਹੀ ਹੈ । ਉਸ ਵਿਚ ਕਈ ਗੱਲਾਂ ਹੋਈਆਂ । ਅਗਰ ਪੰਜਾਬੀ ਸੂਬਾ ਛੋਟਾ ਬਣਿਆ ਹੈ, ਅਗਰ ਪੰਜਾਬੀ ਬੋਲੀ ਵਾਲੇ ਇਲਾਕੇ ਇਸ ਤੋਂ ਬਾਹਰ ਰਹਿ ਗਏ ਹਨ ਤਾਂ ਇਹ ਗਲ ਦੇਖ ਲੈਣੀ ਚਾਹੀਦੀ ਹੈ ਕਿ ਇਸ ਗੱਲ ਦੀ ਜ਼ਿੰਮੇਦਾਰੀ ਕਿਸ ਤੇ ਹੈ । ਅਸੀਂ ਕਹਿੰਦੇ ਸੀ ਕਿ ਭਾਈ ਆਉ ਇਕਠੇ ਬੈਠ ਕੇ ਪੰਜਾਬ ਨੂੰ ਇਕ ਸੁਹਣਾ ਸੂਬਾ ਬਣਾ ਲਈਏ ਜਿਸ ਵਿਚ ਹਿੰਦੂ ਅਤੇ ਸਿੱਖ ਇਕੱਠੇ ਮਿਲ ਕੇ ਰਹਿਣ ਅਤੇ ਜਿਹੜੇ ਲੋਕ ਪੰਜਾਬੀ ਬੋਲਦੇ ਨੇ ਉਨ੍ਹਾਂ ਦਾ ਇਕ ਸੂਬਾ ਬਣ ਜਾਵੇ ਪਰ ਜੋ ਕੁਝ ਇਨ੍ਹਾਂ ਨੇ ਕੀਤਾ, ਸਪੀਕਰ ਸਾਹਿਬ, ਤੁਹਾਡੇ ਸਾਹਮਣੇ ਹੈ । ਪੜਦੇ ਕੁਝ ਹੋਰ ਹਨ ਬੋਲੀ ਕੁਝ ਹੋਰ ਲਿਖਾਈ ਅਤੇ ਬੋਲਦੇ ਕੁਝ ਹੋਰ ਰਹੇ ਅਤੇ ਇਸ ਤਰ੍ਹਾਂ ਦਾ ਪਰਚਾਰ ਬਣਾ ਲਿਆ ਕਿ ਅਜ ਕੀ ਹਾਲਤ ਹੋਈ ਸਾਰੀ ਤੁਹਾਡੇ ਸਾਹਮਣੇ ਹੈ । ਇਹ ਇਥੇ ਤਕ ਗਏ ਕਿ ਪੰਜਾਬੀ ਸੂਬਾ ਸਾਡੀਆਂ ਲਾਸ਼ਾਂ ਤੇ ਬਣੇਗਾ । ਸੂਬਾ ਤਾਂ ਬਣ ਗਿਆ ਪਰ ਇਨ੍ਹਾਂ ਦੀਆਂ ਲਾਸ਼ਾਂ ਅਜੇ ਵੀ ਤੁਰੀਆਂ ਫਿਰਦੀਆਂ ਹਨ (ਹਾਸਾ) ਫਿਰ ਇਨ੍ਹਾਂ ਵਲੋਂ ਇਹ ਕਿਹਾ ਗਿਆ ਕਿ ਜੇਕਰ ਪੰਜਾਬੀ ਸੂਬਾ ਬਣ ਗਿਆ ਤਾਂ ਅਸੀਂ ਕਾਂਗਰਸ ਛਡ ਦਿਆਂਗੇ ਜਾਂ ਸਰਕਾਰ ਛਡ ਦਿਆਂਗੇ ਪਰ ਇਨ੍ਹਾਂ ਵਿਚੋਂ ਇਨ੍ਹਾਂ ਨੇ ਕੋਈ ਚੀਜ਼ ਵੀ ਨਾ ਛੱਡੀ । ਨਾ ਸਰਕਾਰ ਛੱਡੀ ਤੇ ਨਾ ਕਾਂਗਰਸ ਛੱਡੀ । (ਵਿਘਨ) ਅਸੀਂ ਜਦੋਂ ਪੰਜਾਬੀ ਸੂਬੇ ਬਾਰੇ ਕਿਹਾ ਤੇ ਕਾਂਗਰਸ ਨੇ ਵੀ ਮਤਾ ਪਾਸ ਕਰ ਦਿਤਾ ਅਤੇ ਅਸੀਂ ਕਿਹਾ ਕਿ ਹੁਣ ਤਾਂ ਇਸ ਨੂੰ ਸਪੋਰਟ ਕਰੋ ਕਿਉਂਕਿ ਤੁਹਾਡੀ ਆਪਣੀ ਪਾਰਟੀ ਨੇ ਮਤਾ ਪਾਸ ਕਰ ਦਿਤਾ ਹੈ ਤਾਂ ਵੀ ਨਾ ਮੰਨੇ ਅਤੇ ਆਪਣੇ ਹੀ ਝਗੜਿਆਂ ਵਿਚ ਪੈ ਗਏ ਕਿ ਇਸ ਨਵੇਂ ਸੂਬੇ ਦਾ ਪ੍ਰਧਾਨ ਕੌਣ ਬਣੇ । ਆਪਸ ਵਿਚ ਅਪਣੀ ਹੀ ਲੜਾਈ ਲੜਦੇ ਰਹੇ ।

ਪੰਡਤ ਮੋਹਨ ਲਾਲ ਅਤੇ ਸਰਦਾਰ ਦਰਬਾਰਾ ਸਿੰਘ ਕਾਂਗਰਸ ਦੇ ਪ੍ਰਧਾਨ ਪਿਛੇ ਤੁਰੇ ਫਿਰਦੇ ਰਹੇ ਕਿ ਪ੍ਰਧਾਨ ਕੌਣ ਬਣੇ। ਅਸੀਂ ਕਿਹਾ ਕਿ ਸਟੇਟ ਵੈਲਫੇਅਰ ਲਈ ਸੋਚੋ ਪਰ ਅਜ ਤਕ ਇਨ੍ਹਾਂ ਨੇ ਨਹੀਂ ਸੋਚਿਆ। ਅਸੀਂ ਕਿਹਾ ਕਿ ਕਨਵੈਨਸ਼ਨਾਂ ਕਰੋ ਅਤੇ ਬੈਠ ਕੇ ਕੇਸ ਤਿਆਰ ਕਰੋ ਪਰ ਇਨ੍ਹਾਂ ਸਾਥ ਨਾ ਦਿਤਾ। ਇਥੇ ਬਉਂਡਰੀ ਕਮਿਸ਼ਨ ਆਇਆ, ਤਾਂ ਇਥੇ ਕਾਂਗਰਸ ਪਾਰਟੀ ਦੀ ਆਪਣੀ ਸਰਕਾਰ ਕਾਬਜ਼ ਸੀ। ਉਨ੍ਹਾਂ ਨੂੰ ਚਾਹੀਦਾ ਸੀ ਕਿ ਬਾਊਂਡਰੀ ਕਮਿਸ਼ਨ ਦੇ ਸਾਹਮਣੇ ਇਸ ਤਰ੍ਹਾਂ ਕੇਸ ਨੂੰ ਪੁਟ ਕਰਦੇ ਕਿ ਉਹ ਇਨ੍ਹਾਂ ਦੇ ਹੱਕ ਵਿਚ ਫੈਸਲਾ ਦਿੰਦੇ। ਇਹ ਆਪ ਐਕਸਪਰਟਾਂ ਦੀ ਕਮੇਟੀ ਬਣਾ ਦਿੰਦੀ ਜਿਹੜੀ ਇਨ੍ਹਾਂ ਪਾਸੋਂ ਸਾਰਾ ਮੈਟੀਰੀਅਲ ਇਕੱਠਾ ਕਰਦੀ ਅਤੇ ਉਸ ਕਮਿਸ਼ਨ ਦੇ ਸਾਹਮਣੇ ਇਹ ਕੇਸ ਪੁਟ ਕਰਦੇ ਪਰ ਇਹ ਨਾ ਕਰ ਸਕੇ। ਇਨ੍ਹਾਂ ਦੇ ਆਪਸੀ ਝਗੜੇ ਹੀ ਖਤਮ ਨਹੀਂ ਸਨ ਹੁੰਦੇ। ਜਿਸ ਦਾ ਸਿਟਾ ਇਹ ਨਿਕਲਿਆ ਕਿ ਅਜ ਜਿਨਾਂ ਸੂਬਾ ਬਣਿਆ ਤੁਹਾਡੇ ਸਾਹਮਣੇ ਹੈ ਅਤੇ ਇਹ ਮਤਾ ਲਿਆਉਣ ਦੀ ਲੋੜ ਇਨ੍ਹਾਂ ਨੂੰ ਪਈ। ਇਨ੍ਹਾਂ ਦਾ ਸ਼ੁਰੂ ਤੋਂ ਹੀ ਮੁੱਦਾ ਇਹ ਸੀ ਕਿ ਅਜੇਹਾ ਪੰਜਾਬੀ ਸੂਬਾ ਇਨ੍ਹਾਂ ਨੂੰ ਦਿਤਾ ਜਾਵੇ ਕਿ ਜਿਸ ਨਾਲ ਪੰਜਾਬ ਵਿਚ ਰਹਿਣ ਵਾਲੇ ਪਿਛੋਂ ਪਛਤਾਣ ਅਤੇ ਅਸੀਂ ਕਹੀਏ ਕਿ ਅਸਾਂ ਤਾਂ ਕਿਹਾ ਸੀ ਕਿ ਪੰਜਾਬੀ ਸੂਬਾ ਨਾ ਬਣਾਇਆ ਜਾਵੇ ਪਰ ਲੋਕੀ ਮੰਨਦੇ ਨਹੀਂ ਸਨ। ਇਹ ਤਾਂ ਆਪਣੀਆਂ ਗੱਲਾਂ ਨੂੰ ਹੀ ਸਿਧ ਕਰ ਰਹੇ ਸਨ। ਪਰ ਅਜ ਬਾਵਜੂਦ ਇਨ੍ਹਾਂ ਦੀਆਂ ਕੋਸ਼ਸ਼ਾਂ ਦੇ ਪੰਜਾਬੀ ਸੂਬਾ ਬਣ ਗਿਆ। ਇਨ੍ਹਾਂ ਨੇ ਬਉਂਡਰੀ ਕਮਿਸ਼ਨ ਸਾਹਮਣੇ ਚੰਗੀਆਂ ਦਲੀਲਾਂ ਪੇਸ਼ ਨਹੀਂ ਕੀਤੀਆਂ। ਫਿਰ ਜਦ ਇਸ ਤਰ੍ਹਾਂ ਦਾ ਐਕਟ ਬਣਾਇਆ ਗਿਆ ਤਾਂ ਕੇਂਦਰ ਵਿਚ ਵੀ ਇਨ੍ਹਾਂ ਦੀ ਹੀ ਸਰਕਾਰ ਸੀ। ਉਥੇ ਵੀ ਲੋਕ ਇਨ੍ਹਾਂ ਦੇ ਬੈਠੇ ਸਨ। ਅਸੀਂ ਤਾਂ ਉਥੇ ਨਹੀਂ ਸੀ। ਇਨ੍ਹਾਂ ਨੂੰ ਚਾਹੀਦਾ ਸੀ ਕਿ ਮੰਗ ਇਸ ਗੱਲ ਦੀ ਕਰਦੇ ਕਿ ਚੰਡੀਗੜ੍ਹ ਕਟ ਕੇ ਯੂਨੀਅਨ ਟੈਰੇਟਰੀ ਨਾ ਬਣਾਇਆ ਜਾਵੇ। ਬੋਲੀ ਦੇ ਅਧਾਰ ਤੇ ਡੀਮਾਰਕੇਸ਼ਨ ਕੀਤੀ ਜਾਣੀ ਚਾਹੀਦੀ ਹੈ। ਅਤੇ ਚੰਡੀਗੜ੍ਹ ਪੰਜਾਬੀ ਸੂਬੇ ਵਿਚ ਰਹਿਣਾ ਚਾਹੀਦਾ ਹੈ। ਪੰਜਾਬ ਨੂੰ ਚੰਗਾ ਸੂਬਾ ਬਣਾ ਦਿਤਾ ਜਾਂਦਾ। ਉਦੋਂ ਤਾਂ ਇਨ੍ਹਾਂ ਨੇ ਗੱਲ ਨਾ ਕੀਤੀ। (ਵਿਘਨ)

**ਪੰਡਤ ਮੋਹਨ ਲਾਲ :** ਤੁਸੀਂ ਕਮਿਊਨਿਸਟ ਪਾਰਟੀ ਆਫ਼ ਇੰਡੀਆ ਦਾ ਮੈਮੋਰੰਡਮ ਤਾਂ ਪਹਿਲਾਂ ਪੜ੍ਹ ਲਉ। ਤੁਸੀਂ ਸ਼ਾਇਦ ਮੈਮੋਰੰਡਮ ਨਹੀਂ ਪੜ੍ਹਿਆ।

**ਕਾਮਰੇਡ ਭਾਨ ਸਿੰਘ ਭੌਰਾ :** ਜਦ ਪਾਰਲੀਮੈਂਟ ਵਿਚ ਐਕਟ ਬਣ ਰਿਹਾ ਸੀ ਤਦ ਇਨਾਂ ਨੂੰ ਉਥੇ ਜਾਣਾ ਚਾਹੀਦਾ ਸੀ। ਹਕੂਮਤ ਇਨ੍ਹਾਂ ਦੇ ਹੱਥ ਵਿਚ ਸੀ ਅਤੇ ਇਸ ਗੱਲ ਤੇ ਜ਼ੋਰ ਦੇ ਸਕਦੇ ਸੀ ਕਿ ਚੰਡੀਗੜ੍ਹ ਨੂੰ ਯੂਨੀਅਨ ਟੈਰੇਟਰੀ ਨਾ ਰਹਿਣ ਦਿਤਾ ਜਾਵੇ। (ਵਿਘਨ)

**ਚੌਧਰੀ ਦਰਸ਼ਨ ਸਿੰਘ :** ਮੈਂ ਇਨ੍ਹਾਂ ਤੋਂ ਪੁਛਣਾ ਚਾਹੁੰਦਾ ਹਾਂ ਕਿ ਕੀ ਚੰਡੀਗੜ੍ਹ ਨੂੰ ਯੂਨੀਅਨ ਟੈਰੇਟਰੀ ਰਖਣ ਵਾਸਤੇ ਕਮਿਊਨਿਸਟ ਪਾਰਟੀ ਆਫ਼ ਇੰਡੀਆ ਦੇ ਰਾਇਟਿਸਟ ਵਿੰਗ ਨੇ ਵੋਟ ਨਹੀਂ ਸੀ ਕੀਤਾ ? ਕੀ ਉਨ੍ਹਾਂ ਨਹੀਂ ਸੀ ਕਿਹਾ ਕਿ ਚੰਡੀਗੜ੍ਹ ਨੂੰ ਯੂਨੀਅਨ ਟੈਰੇਟਰੀ ਰਖਿਆ ਜਾਵੇ ?

**ਕਾਮਰੇਡ ਭਾਨ ਸਿੰਘ ਭੌਰਾ :** ਮੈਨੂੰ ਇਸ ਗੱਲ ਦਾ ਜਵਾਬ ਤਾਂ ਆਉਂਦਾ ਹੈ ਪਰ ਮੈਂ ਇਥੇ ਜਵਾਬ ਦੇਣਾ ਠੀਕ ਨਹੀਂ ਸਮਝਦਾ। ਸਪੀਕਰ ਸਾਹਿਬ, ਜਿਸ ਬੰਦੇ ਨੇ ਇਸ ਦੌਰਾਨ ਅਖਬਾਰ ਪੜ੍ਹੇ ਹੋਣ ਉਹ ਆਪ ਵਕੀਲ ਵੀ ਹੋਵੇ ਤੇ ਉਹ ਇਸ ਤਰ੍ਹਾਂ ਦੇ ਸਵਾਲ ਪੁਛੇ ਤਾਂ ਚੰਗਾ ਨਹੀਂ ਲਗਦਾ। ਹਾਊਸ ਵਿਚ ਇਸ ਤਰ੍ਹਾਂ ਦੀ ਇਜਾਜ਼ਤ ਨਹੀਂ ਦਿੱਤੀ ਜਾਣੀ ਚਾਹੀਦੀ। ਬਾਹਰ ਪੁਛੇ ਤਾਂ ਜਵਾਬ ਦੇ ਦਿਆਂਗਾ। ਇਹ ਸਵਾਲ ਇਥੇ ਪੁਛਣਾ ਚੰਗਾ ਨਹੀਂ ਲਗਦਾ।

**ਸਰਦਾਰ ਜਗੀਰ ਸਿੰਘ ਦਰਦ:** ਆਨ ਏ ਪੁਆਇੰਟ ਆਫ਼ ਆਰਡਰ ਸਰ। ਮੈਂ ਇਨ੍ਹਾਂ ਤੋਂ ਪੁਛਣਾ ਚਾਹੁੰਦਾ ਹਾਂ ਕਿ ਜਦ ਪਾਕਿਸਤਾਨ ਬਣਿਆ ਸੀ ਤਾਂ ਕਮਿਊਨਿਸਟ ਪਾਰਟੀ ਨੇ ਕੀ ਕਿਹਾ ਸੀ।

**Mr. Speaker**: This is no point of order.

**ਕਾਮਰੇਡ ਭਾਨ ਸਿੰਘ ਭੌਰਾ:** ਸਪੀਕਰ ਸਾਹਿਬ, ਮੇਰੇ ਪਾਸ ਇਸ ਗੱਲ ਦਾ ਜਵਾਬ ਹੈ ਪਰ ਮੈਂ ਇਸ ਵੇਲੇ ਦੇਣਾ ਨਹੀਂ ਚਾਹੁੰਦਾ।

ਸਪੀਕਰ ਸਾਹਿਬ, ਜਦੋਂ ਐਕਟ ਪਾਰਲੀਮੈਂਟ ਵਿਚ ਬਣਿਆ ਤਾਂ ਇਹ ਕਿੱਥੇ ਸਨ। ਪਰ ਉਸ ਵਕਤ ਇਨ੍ਹਾਂ ਨੂੰ ਵਿਹਲ ਨਹੀਂ ਸੀ ਤੇ ਹਰਿਆਣੇ ਲਈ ਪਾਰਲੀਮੈਂਟ ਦੀ ਇਕ ਸੀਟ ਲੈਣ ਲਈ ਕੇਂਦਰ ਦੀ ਸਰਕਾਰ ਨਾਲ ਸੌਦਾ ਕਰ ਲਿਆ। ਕਿਉਂ ਨਾ ਇਨ੍ਹਾਂ ਮੰਗ ਕੀਤੀ ਕਿ ਜੋ ਸਹੂਲਤਾਂ ਦੂਜੇ ਸੂਬਿਆਂ ਨੂੰ ਦਿਤੀਆਂ ਗਈਆਂ ਹਨ ਉਹ ਸਾਨੂੰ ਦਿਤੀਆਂ ਜਾਣ। ਪਾਰਲੀਮੈਂਟ ਦੀ ਸੀਟ ਦਾ ਸੌਦਾ ਕਰਕੇ ਚੰਡੀਗੜ੍ਹ ਬਾਰੇ ਗਲਤ ਫ਼ੈਸਲਾ ਕਰਵਾ ਲਿਆ। ਇਸ ਲਈ ਹੁਣ ਇਹ ਇਸ ਗੱਲ ਤੋਂ ਮੁਨਕਰ ਨਹੀਂ ਹੋ ਸਕਦੇ ਕਿ ਚੰਡੀਗੜ੍ਹ ਨੂੰ ਯੂਨੀਅਨ ਟੈਰੇਟਰੀ ਵਿਚ ਇਨ੍ਹਾਂ ਹੀ ਰਖਣਾ ਪ੍ਰਵਾਨ ਕੀਤਾ ਸੀ। ਆਪਣੇ ਲੀਡਰਾਂ ਨੂੰ ਨਹੀਂ ਕਿਹਾ ਜੋ ਉਥੇ ਮੌਜੂਦ ਸਨ ਸਗੋਂ ਇਥੇ ਆਕੇ ਕਹਿੰਦੇ ਹਨ। ਪੰਜਾਬੀ ਸੂਬਾ ਬਣ ਗਿਆ ਤੇ ਅਜ ਇਹ ਗੱਲ ਮੰਗਦੇ ਹਨ ਕਿ ਚੰਡੀਗੜ੍ਹ ਦਾ ਇਲਾਕਾ ਆਵੇ ਤੇ ਪੰਜਾਬ ਵਿਚ ਵਧ ਤੋਂ ਵਧ ਇਲਾਕਾ ਆਵੇ। ਪਰ ਇਨ੍ਹਾਂ ਨੇ ਸ਼ੁਰੂ ਵਿਚ ਕੋਈ ਸਹਾਇਤਾ ਇਸ ਪੱਖ ਵਿਚ ਨਹੀਂ ਕੀਤੀ। ਫਿਰ ਇਧਰੋਂ ਕੁਝ ਮੂਵਮੈਂਟਸ ਚਲੀਆਂ ਤੇ ਸਰਕਾਰ ਨੂੰ ਸ਼੍ਰੀਮਤੀ ਇੰਦਰਾਗਾਂਧੀ ਜੀ ਨੂੰ ਸਾਲਸ ਮੁਕੱਰਰ ਕਰਨ ਲਈ ਮਜਬੂਰ ਹੋਣਾ ਪਿਆ। ਸਾਲਸ ਮੁਕੱਰਰ ਕਰ ਦਿਤਾ ਗਿਆ। ਇਹ ਓਦੋਂ ਕਿਥੇ ਖੜੇ ਸੀ ਜਿਹੜੇ ਹੁਣ ਕਹਿੰਦੇ ਹਨ ਕਿ ਚੰਡੀਗੜ੍ਹ ਤੇ ਦੂਸਰੇ ਪੰਜਾਬੀ ਬੋਲਦੇ ਇਲਾਕੇ ਪੰਜਾਬ ਵਿਚ ਆਣੇ ਚਾਹੀਦੇ ਹਨ। ਇਹ ਚੰਗੀ ਗੱਲ ਹੈ ਕਿ ਪੰਜਾਬੀ ਬੋਲਦੇ ਇਲਾਕੇ ਪੰਜਾਬ ਵਿਚ ਆਉਣੇ ਚਾਹੀਦੇ ਹਨ ਮੈਂ ਮੰਨਦਾ ਹਾਂ ਅਤੇ ਇਨ੍ਹਾਂ ਇਲਾਕਿਆਂ ਤੋਂ ਬਿਨਾ ਪੰਜਾਬ ਅਧੂਰਾ ਹੈ। ਮੈਂ ਇਹ ਸਮਝਦਾ ਹਾਂ ਕਿ ਜੇਕਰ ਕੋਈ ਲੈਂਗੂਏਜ ਐਕਸਪਰਟ ਉਸ ਵਕਤ ਕਮਿਸ਼ਨ ਤੇ ਹੁੰਦਾ ਤੇ ਅਜਿਹੇ ਸੱਜਨ ਹੁੰਦੇ ਜੋ ਲੈਂਗੂਏਜ ਐਕਸਪਰਟ ਹੁੰਦੇ ਤੇ ਸਭ ਕੁਝ ਸਮਝ ਸਕਦੇ ਤਾਂ ਅਜ ਫ਼ੈਸਲਾ ਹੋਰ ਹੀ ਹੁੰਦਾ। ਉਨ੍ਹਾਂ ਨੂੰ ਪਤਾ ਹੁੰਦਾ ਕਿ ਪੰਜਾਬੀ ਜ਼ਬਾਨ ਕੀ ਹੈ, ਪੰਜਾਬੀ ਕਲਚਰ ਕੀ ਹੈ ਅਤੇ ਕਿਹੜੇ ਇਲਾਕੇ ਵਿਚ ਬੋਲੀ ਜਾਂਦੀ ਹੈ। ਉਹ ਵੇਖ ਸਕਦੇ ਤੇ ਉਹ ਫੈਸਲਾ ਕਰਦੇ ਤਾਂ ਜ਼ਰੂਰ ਹੀ ਵਡਾ ਤੇ ਚੰਗਾ ਪੰਜਾਬੀ ਸੂਬਾ ਬਣਨਾ ਸੀ। ਜੋ ਕਮਿਸ਼ਨ ਨਿਯੁਕਤ ਕੀਤਾ ਗਿਆ ਉਹ ਅਸੀਂ ਨਹੀਂ ਸੀ ਬਣਵਾਇਆ। ਤੁਹਾਡੀ ਪਾਰਟੀ ਦੀ ਸਰਕਾਰ ਨੇ ਬਣਾਇਆ ਸੀ। (ਘੰਟੀ)

ਸਪੀਕਰ ਸਾਹਿਬ, ਮੈਂ ਇਸ ਮਤੇ ਤੇ ਸੰਸ਼ੋਧਨ ਦਿਤੀ ਹੈ ਕਿ ਇਹ ਲਫਜ਼ ਐਡ ਕੀਤੇ ਜਾਣ ਤੇ ਜਿਥੇ ਮੈਂ ਇਸ ਮਤੇ ਨੂੰ ਜੀ ਆਇਆਂ ਕਰਦਾ ਹਾਂ ਉਥੇ ਆਸ ਕਰਦਾ ਹਾਂ ਕਿ ਮੇਰ ਸੰਸ਼ੋਧਨ ਨਾਲ ਇਹ ਮਤਾ ਪਾਸ ਕਰ ਦਿੱਤਾ ਜਾਵੇਗਾ!

**Mr. Speaker**: Motion moved—

That the following be added

(i) In line 1, between the words "that" and "Chandigarh" the words "entire erstwhile Kharar Tehsil including" be inserted.

(ii) In lines 1 to 3, the words "and.. : ..present" be omitted.

(iii) In lines 5—6, for the words "the....areas", the words "their inclusion" be substituted.

**His Highness Nawab Mohammad Iftikhar Ali Khan Bahadur** (Malerkotla) : Sir, before this, I have been dwelling on this Question. I have brought before this House the Chandigarh issue because for all practical purposes it should form part of Punjab and that it should be the capital of Punjab. I have always felt......

**ਸ੍ਰੀ ਸਪੀਕਰ** : ਅਪਣੀ ਜ਼ਬਾਨ ਵਿਚ ਬੋਲੋ, ਨਵਾਬ ਸਾਹਿਬ, ਤਾਕਿ ਸਭ ਨੂੰ ਸਮਝ ਆ ਜਾਵੇ (The hon. Member may speak in his own language so that everybody may understand it).

**हिज़ हाईनैस नवाब मुहम्मद इफ्तखार अली खां बहादुर** : स्पीकर साहिब, मुझे एक मुश्किल है कि मैं पंजाबी या हिन्दी में अच्छी तरह से नहीं पढ़ सकता ।

**ਸ੍ਰੀ ਸਪੀਕਰ** : ਪੰਜਾਬੀ ਨਹੀਂ, ਤੁਸੀਂ ਉਰਦੂ ਬੋਲੋ (The hon. Member may speak in Urdu instead of in Punjabi.)

**हिज़ हाईनैस नवाब मुहम्मद इफ्तखार अली खां बहादुर** : उर्दू बोलूं तो यह रिपोर्टर लिख नहीं सकते, और गलत लिखते हैं और वे भेज देते हैं जो पढ़ी नहीं जाती । फिर सैक्रेट्री साहिब को उजर होता है कि उर्दू में आप लिख कर भेज नहीं सकते । (विघ्न)

**ਸ੍ਰੀ ਸਪੀਕਰ** : ਇਹ ਕਰ ਲੈਣਗੇ, ਤੁਸੀਂ ਉਰਦੂ ਵਿਚ ਬੋਲੋ । ਕੋਈ ਮੁਸ਼ਕਲ ਨਹੀਂ (The hon. Member may speak in Urdu; the Reporters will be able to note it There is no difficulty.) (*Interruptions*)

**हिज़ हाईनैस नवाब मुहम्मद इफ्तखार अली खां बहादुर** : स्पीकर साहिब, यहां पर आज चण्डीगढ़ के बारे में रैज़ोल्यूशन ज़ेरे बहस है । इसके बारे में मैं अर्ज़ करना चाहता हूं और मैं यह महसूस करता हूं कि चण्डीगढ़ पंजाब का एक अटूट हिस्सा है । यह पंजाबी सूबा जब से कायम हुआ है इसका मतालबा हुआ तो शुरू से आखर तक मेरे भाई जानते हैं कि मैंने किस तरीका से इस मामला को परसू किया था, किस तरह से गवर्नमैंट आफ इण्डिया को इस मामला पर ज़ोर दिया कि चण्डीगढ़ के बारे में यह बड़ा अनडिगनीफाइड लगता है कि हरियाणा और पंजाब की दोनों गवर्नमैंट एक टैनैंट की हैसियत से यहां पर मौजूद हों, इस का फैसला होना ज़रूरी है । (विघ्न)

**Shri A. Vishwanathan** : On a point of order Sir. Rule 77 of the Rules of Procedure and Conduct of Business in the Punjab Legislative Assembly provides :

> "Subject to the provisions of Article 210 of the Constitution, the proceedings in the Assembly shall be conducted in Hindi or in Punjabi or in English language".

इस में साफ लिखा है कि पंजाब असेम्बली में अंग्रेज़ी, हिन्दी और पंजाबी में कारवाई हो सकती है और कोई चौथी भाषा नहीं हो सकती । या तो रूल्ज़ को अमैंड किया जाए या नवाब साहिब को कहा जाए कि इन्हीं तीन भाषाओं में से एक में बोलें । आप ने उर्दू लफज़ कहा है ।

**श्री अध्यक्ष** : जो नवाब साहिब बोल रहे हैं यह हिन्दी ही तो है और कोई भाषा नहीं है। (Whatever Nawab Sahib is speaking is no other language but Hindi).

**श्री अ. विश्वानाथन** : स्पीकर साहिब, मैं तो हाउस का ध्यान rules की तरफ दिलाना चाहता था। रूल्ज़ की स्पोर्ट करता हूं। यहां पर कोई चौथी भाषा नहीं आ सकती .. (विघ्न) स्पीकर साहिब, यह मैं इस हाउस के रूल्ज आफ बिज़नेस से कोट कर रहा हूँ। मैं पूछना चाहता हूं कि आया इस हाउस मे कोई आनरेबल मैम्बर, पंजाबी, हिन्दी और अंग्रेजी के सिवाए कोई और भाषा भी बोल सकता है ?

**हिज हाईनैस नवाब मुहम्मद इफ्तखार अली खां बहादुर** : आप भी कोई जरमन बोलते हैं।

**श्री अ० विश्वानाथन** : अगर आप को मेरी भाषा जरमन लगती है तो आप मेरा खयाल है, बिदेशी हैं अगर आप को हिन्दी, पंजाबी और अंग्रेजी नहीं आती तो आप को स्कूल चले जाना चाहिये, यहां क्या करते हैं ?

**हिज हाईनैस नवाब मुहम्मद इफ्तखार अली खां बहादुर** : इसी तंग दिली ने तो हमें बरबाद किया है।

**श्री अध्यक्ष** : आप बोलिये जी, नवाब साहिब जी आप बोल रहे हैं यह उर्दू नुमा हिन्दी ही है। आप बोलिये। (The hon. Member should continue with his speech. Whatever he is speaking is persianised Hindi.)

**श्री अ. विश्वानाथन** : एक अनपढ़ को मैं कैसे पढ़ा लिखा कह दूं ——

**Mr. Speaker** : Please Let him continue.

**हिज़ हाईनैस नवाब मुहम्मद इफ्तखार अली खां बहादुर** : तो मैं अर्ज़ कर रहा था कि यह एक बड़ी अजीब सी चीज़ है कि चण्डीगढ़ में पंजाब और हरियाणा की गवर्नमैंट बतौर एक टैनैंट के रह रही हैं। मैं चाहता हूं कि इस बात का कतई तौर पर फैसला होना चाहिए कि चण्डीगढ़ महज़ पंजाब को दिया जाए हरियाणा वाले चाहे फरीदाबाद या रोहतक या और किसी जगह चले जाय। पंजाबी सूबा बनाए जाने का उस वक्त फैसला हुआ था जब संत बाबा फतेह सिंह जी ने सैलफ़ इम्मोलेशन का व्रत रखा और यह इरादा ज़ाहिर किया कि जब तक चण्डीगढ़ और दीगर पंजाब के इलाकाजात हम को न दिये जाएंगे तो मैं अपने आप को ज़िन्दा जला दूंगा। इस बात को खत्म कराने के लिये यह सब कुछ किया गया कि हमारे प्राईम मनिस्टर को आर्बिट्रेटर मुकर्रर किया गया। अगर अब यह शहर हरियाणा को दे दिया जाता है then it would be an unprecedented tragedy. इस लिये यह जो फैसला

किया गया है कि प्राईम मनिस्टर आर्बिट्रेशन करे, मैं इस के मुताल्लिक कहूंगा कि arbitration should continue मगर इस अर्बिट्रेशन से हरियाणा वाले पसोपेश कर रहे हैं । मेरे ख्याल में यह रवैया उनका दरूस्त नहीं है । जब भी कभी मेरे फारन फरैंड्ज़ चण्डीगढ़ देखने को आए हैं तो यह बात मुझे कहते हैं कि नवाब साहिब, Chandigarh does not look like a bit of Haryana. Obviously it is not. जिस वक्त बाऊंडरी कमिशन मुकर्रर हुआ था उस वक्त मैंने यह सुजेस्ट किया था कि जस्टिस शाह के साथ कोई लिंगुइस्टिक ऐक्सपर्ट लगाया जाये, वह पंजाब का टूर इस बात के लिये करें कि कौन सा इलाका पंजाबी बोलता है और कौन सा इलाका हिन्दी बोलता है । मगर बाऊँडरी कमिशन की टर्म्ज़ आफ रैफरैंस कुछ ऐसी थीं कि उन्हें 1961 की सैंसस के मुताबिक फैसला देना पड़ा ।

अब मेरा सुजैशन यह है कि सरस्वती यानी मार्कंडा दरया को एक तरफ पंजाब का बार्डर रहने दिया जाये बाकी जो इलाकाजात रह गये हैं, जैसे जगाधरी, नारायनगढ़ और कालका उधर से गुम्थला और सरसा वगैरा के इलाके भी पंजाब के साथ शामिल किये जायें ।

यह सब इलाकाजात उसी वक्त ही इस पंजाब में शामिल किये जाने चाहियें थे । मगर बाऊँडरी कमिशन की टर्म्ज़ आफ रैफरैंस कुछ ऐसी सख्त थीं कि उन पर उनको कायम रहना पड़ा । इसी वजह से चण्डीगढ़ को यूनियन टैरीटरी बनाया गया क्योंकि इस इलाका का झगड़ा था । मैं हरियाणा के हिमायती लोगों की खिदमत में यही अर्ज करूंगा कि arbitration should continue इस में किसी किस्म की भी रूकावट पड़नी नहीं चाहिये । जो इलाकाजात 1961 की सैंनसस की वजह से इधर उधर निकल गये हैं इसका वाहद इलाज अब यही है कि कोई भी लिंगुइस्टिक ऐक्सपर्ट की यह ड्यूटी लगा दी जाए जो यह समझाये कि कौन सा इलाका पंजाब में आना चाहिये और कौन सा हरियाणा को जाना चाहिये । यह फैसला वह इन झगड़े वाले इलाकों में फिर कर करे । इस के इलावा मैं उम्मीद करता हूं कि आरबिट्रेशन चण्डीगढ़ और भाखड़ा नंगल के इलाका को ज़रूर ही पंजाब को देगा । यह हर हालत में इनको पंजाब को देना पड़ेगा । किसी दूसरी स्टेट को यह दिया नहीं जा सकता ।

पंजाबी जबान के मुताल्लिक मैं कहूंगा कि पंजाबी ज़बान का फैसला पंजाब के लिये यूनीलिंगुअल बेसिज़ पर होना चाहिये । पंजाबी ज़बान और पंजाबी कलचर को तरक्की देने के लिये हमारा फर्ज है कि पंजाब में भी जैसे और स्टेट्स में रीआरगेनाईजेशन के वक्त कलचरल और लिंगुइस्टिक बेसिज़ पर स्टेट्स बनाई गई इसी तरह पंजाब में भी एक स्टेट बनाई जाये । मुझे यह भी अफसोस है, जिस कम्यूनिटी को इतनी अहमियत नहीं दी गई जितनी और जगह इनको दी जाती

(हिज़ हाईनैस नवाब मुहमद इफ़्तख़ार अली खां बहादुर)

है वरना इस तरीका पर पंजाब न बनाया जाता, जैसे अब बनाया जा रहा है। मुझे उम्मीद है कि आरबिट्रेशन इस इम्पार्टेंट मसला को सामने रखते हुए, चण्डीगढ़ जिस कम्यूनिटी का है इस को देने का एवार्ड देगी। इतना ही मैं अर्ज़ करना चाहता था। आप का शुक्रिया।

**ਸਰਦਾਰ ਜੰਗੀਰ ਸਿੰਘ ਫਗੂਵਾਲੀਆ (ਸੰਗਰੂਰ)** : ਸਪੀਕਰ ਸਾਹਿਬ, ਮੈਂ ਆਪ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਮੇਰੇ ਦੋਸਤ ਸ੍ਰੀ ਪ੍ਰਿਥਵੀ ਸਿੰਘ ਜੀ ਆਜ਼ਾਦ ਨੇ ਬੜੀਆਂ ਬੜ੍ਹ ਚੜ੍ਹ ਕੇ ਫੜ੍ਹਾਂ ਮਾਰੀਆਂ ਹਨ, ਪਰ ਜਦੋਂ ਮੌਕਾ ਪਿਆ ਸੀ ਤਾਂ ਇਹ ਮੇਰੇ ਦੋਸਤ "ਅੱਗ ਲਗੀ ਡਬੂ ਕੰਧ ਤੇ ਸੀ"।.. (ਹਾਸਾ) ਹਿੰਦੁਸਤਾਨ ਆਜ਼ਾਦ ਹੋਇਆ ਅਤੇ ਇਸ ਦਾ ਵਿਧਾਨ ਬਣਾਇਆ ਗਿਆ ਵਿਧਾਨ ਦੇ ਵਿਚ 14 ਬੋਲੀਆਂ ਨੂੰ ਮੰਨਿਆ ਗਿਆ......(ਵਿਘਨ)

**ਸਰਦਾਰ ਗੁਰਧਾਰਾ ਸਿੰਘ:** ਮੈਂ, ਸਪੀਕਰ ਸਾਹਿਬ, ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਦੀ ਡਬੂ ਤੋਂ ਕੀ ਮੁਰਾਦ ਹੈ। ਕੀ ਇਹ ਲਫਜ਼ ਗੈਰ ਪਾਰਲੀਮੈਂਟਰੀ ਤਾਂ ਨਹੀਂ। (ਹਾਸਾ)

**ਸਰਦਾਰ ਜੰਗੀਰ ਸਿੰਘ ਫਗੂਵਾਲੀਆ:** ਘਬਰਾਉ ਨਾ, ਠਹਿਰ ਜਾਓ ਦਸਦਾ ਹਾਂ ਤੁਹਾਨੂੰ। ਜਦੋਂ 14 ਬੋਲੀਆਂ ਮੰਨੀਆਂ ਗਈਆਂ ਤਾਂ ਇਨ੍ਹਾਂ ਦੇ ਵਿਚੋਂ 13 ਬੋਲੀਆਂ ਦਾ ਤਾਂ ਸੂਬਾ ਬਣ ਗਿਆ, ਪਰ ਪੰਜਾਬੀ ਬੋਲੀ ਦਾ ਸੂਬਾ ਜਿਹੜਾ ਕਿ 14ਵਾਂ ਬਣਦਾ ਸੀ ਉਹ ਬਣਾਇਆ ਨਾ ਗਿਆ ਖਾਸ ਕਰਕੇ ਇਸ ਲਈ ਨਹੀਂ ਬਣਾਇਆ ਕਿਉਂਕਿ ਇਸ ਸੂਬੇ ਦੇ ਵਿਚ ਸਿੱਖਾਂ ਦੀ ਮੈਜਾਰਿਟੀ ਸੀ। ਪੰਜਾਬੀਆਂ ਨੇ ਪੰਜਾਬੀ ਬੋਲੀ ਦਾ ਸੂਬਾ ਬਣਾਉਣ ਲਈ ਤਨੋਂ ਮਨੋਂ ਜੱਦੋਜਹਿਦ ਸ਼ੁਰੂ ਕਰ ਦਿੱਤੀ, ਸੈਂਟਰ ਦੀ ਸਰਕਾਰ ਨਾਲ ਵੀ ਲਿਖਾ ਪੜ੍ਹੀ ਸ਼ੁਰੂ ਕੀਤੀ ਗਈ, ਪਰ ਮਾਈਨਾਰਿਟੀ ਕਮਿਊਨਟੀ ਨੂੰ ਤਰੱਕੀ ਦੇਣ ਵਾਸਤੇ ਇਨ੍ਹਾਂ ਨੇ ਹੁਣ ਤਾਂਈਂ ਕੁਝ ਵੀ ਨਾ ਕੀਤਾ, ਹਰ ਮੰਗ ਨੂੰ ਰੌਲੇ ਰੱਪੇ ਦੇ ਵਿਚ ਪਾਈ ਰੱਖਿਆ। ਸ਼ਰੋਮਣੀ ਅਕਾਲੀ ਦਲ ਨੇ ਸਿਰ ਧੜ੍ਹ ਦੀ ਬਾਜ਼ੀ ਲਗਾ ਦਿੱਤੀ ਅਤੇ 1955 ਵਿਚ 14,000 ਸਿੰਘਾਂ ਨੇ ਜੱਥਿਆਂ ਦੀ ਸ਼ਕਲ ਵਿਚ ਜਾ ਕੇ ਜੇਲਾਂ ਭਰ ਦਿੱਤੀਆਂ। ਇਨ੍ਹਾਂ ਨੂੰ ਉਥੇ ਤਰ੍ਹਾਂ ਤਰ੍ਹਾਂ ਦੇ ਤਸੀਹੇ ਦਿੱਤੇ ਗਏ, ਸ਼ਿਕੰਜੇ ਵਿਚ ਲਾਇਆ ਗਿਆ, ਕੋਹਲੂ ਗਿੜਵਾਏ ਅਤੇ ਬੁਰੇ ਤੋਂ ਬੁਰਾ ਸਲੂਕ ਇਨ੍ਹਾਂ ਕਾਂਗਰਸੀਆਂ ਦੀ ਸਰਕਾਰ ਨੇ ਜਬਰੋ ਤਸ਼ਦੱਦ ਦਾ ਉਨ੍ਹਾਂ ਲੋਕਾਂ ਤੇ ਕੀਤਾ। ਇਹ ਓਦੋਂ ਦੀ ਗੱਲ ਹੈ ਜਦੋਂ ਸੱਚਰ ਸਾਹਿਬ ਦੀ ਏਥੇ ਵਜ਼ਾਰਤ ਸੀ। ਕੈਰੋਂ ਸਾਹਿਬ ਦੀ ਵਜ਼ਾਰਤ ਵਿਚ ਜਦੋਂ ਕਿ 1960 ਵਿਚ ਮੇਰੇ ਸਾਹਮਣੇ ਬੈਠੇ ਪੰਡਤ ਮੋਹਣ ਲਾਲ ਹੋਮ ਮਨਿਸਟਰ ਸਨ, ਪੰਜਾਬੀ ਸੂਬੇ ਪਿਛੇ 57,000 ਸਿੰਘ ਜੇਲਾਂ ਵਿਚ ਗਏ। ਇਨ੍ਹਾਂ ਨੂੰ ਸ਼ਰਮ ਨਾ ਆਈ ਉਨ੍ਹਾਂ ਤੇ ਜ਼ੁਲਮ ਕਰਦਿਆਂ। ਬਠਿੰਡੇ ਦੀ ਜੇਲ੍ਹ ਵਿਚ ਗੋਲੀ ਚਲੀ। ਫੇਰ ਗੁਰਦਵਾਰਾ ਸੀਸ ਗੰਜ ਦੇ ਵਿਚ ਚਾਂਦਨੀ ਚੌਕ ਵਿਖੇ ਗੋਲੀ ਚਲਾਈ, ਲੋਕਾਂ ਨੂੰ ਗੋਲੀਆਂ ਅਤੇ ਡਾਂਗਾਂ ਦੇ ਨਾਲ ਭੁੰਨਿਆ ਗਿਆ, ਪਟਿਆਲੇ ਜਲੂਸ ਤੇ ਲਾਠੀ ਚਾਰਜ ਕੀਤਾ, ਆਪਣੀ ਹਕੂਮਤ ਵੇਲੇ ਕਿਸੇ ਗੱਲ ਦੀ ਕਸਰ ਨਹੀਂ ਛੱਡੀ ਅਤੇ ਅਜ ਇਹ ਬੜ੍ਹਕਾਂ ਮਾਰਦੇ ਹਨ, ਓਦੋਂ ਇਹ ਕਿਹਾ ਕਰਦੇ ਸੀ ਕਿ ਪੰਜਾਬੀ ਸੂਬਾ ਸਾਡੀ ਲਾਸ਼ ਤੇ ਬਣੇਗਾ। ਇਨ੍ਹਾਂ ਨੇ 18 ਸਾਲ ਦੀ ਆਪਣੀ ਹਕੂਮਤ ਵਿਚ ਪੰਜਾਬੀ ਸੂਬੇ ਦੇ ਕਾਗਜ਼ਾਂ ਨੂੰ ਹਵਾ ਤਕ ਨਹੀਂ ਲੱਗਣ ਦਿੱਤੀ।

**ਸ੍ਰੀ ਸਾਧੂ ਰਾਮ:** ਆਨ ਏ ਪੁਆਇੰਟ ਆਫ਼ ਆਰਡਰ ਸਰ। ਮੇਰਾ ਪੁਆਇੰਟ ਆਫ਼ ਆਰਡਰ ਹੈ ਕਿ ਜੱਥੇਦਾਰ ਜੀ ਬੋਲ ਰਹੇ ਹਨ ਸ੍ਰੀ ਮਨਮੋਹਨ ਕਾਲੀਆ ਚੇਅਰ ਅਤੇ ਜੱਥੇਦਾਰ ਜੀ ਦੇ ਦਰਮਿਆਨ ਵਿਚ ਦੀ ਕਰਾਸ ਕਰ ਰਿਹਾ ਹੈ। ਕੀ ਉਹ ਇਸ ਤਰ੍ਹਾਂ ਕਰ ਸਕਦਾ ਹੈ?

**Mr. Speaker**: No he should not.

**ਸਰਦਾਰ ਜੰਗੀਰ ਸਿੰਘ ਫਗੂਵਾਲੀਆ**: ਜਦੋਂ ਪੰਜਾਬੀ ਸੂਬੇ ਦੀ ਪ੍ਰਾਪਤੀ ਲਈ ਸੈਂਟਰ ਦੀ ਸਰਕਾਰ ਨਾਲ ਗੱਲ ਬਾਤ ਚਲੀ ਤਾਂ ਸੰਤ ਫਤਿਹ ਸਿੰਘ ਜੀ ਨੇ ਸੈਂਟਰ ਦੀ ਸਰਕਾਰ ਤੇ ਇਤਬਾਰ ਕੀਤਾ । ਉਨ੍ਹਾਂ ਨੇ ਇਹ ਵਾਇਦਾ ਕੀਤਾ ਸੀ ਕਿ ਪੰਜਾਬੀ ਸੂਬੇ ਦੇ ਜੋ ਵੀ ਇਲਾਕੇ ਹਨ ਇਹ ਇਸ ਦੇ ਵਿਚ ਸ਼ਾਮਲ ਕੀਤੇ ਜਾਣਗੇ । (* * * * * * * * * * * * * * * * *) ਅਤੇ ਇਸ ਵਿਚੋਂ ਪੰਜਾਬੀ ਬੋਲਦਾ ਇਲਾਕਾ ਕੱਢ ਦਿੱਤਾ । ਇਸ ਵਿਚੋਂ ਚੰਡੀਗੜ੍ਹ, ਭਾਖੜਾ ਅਤੇ ਨੰਗਲ ਦੇ ਇਲਾਕੇ ਅਤੇ ਹੋਰ ਬਹੁਤ ਸਾਰੇ ਖਾਲਸ ਪੰਜਾਬੀ ਬੋਲਦੇ ਇਲਾਕੇ ਕਢ ਦਿੱਤੇ (ਵਿਘਨ) ( * * * * * * * * * ) . . .

**ਕਾਮਰੇਡ ਸਤਪਾਲ ਕਪੂਰ**: (* * * * * * *)

**ਸ਼੍ਰੀ ਸਪੀਕਰ**: ਠੀਕ ਹੈ, ਅਨਪਾਰਲੀਮੈਂਟਰੀ ਸ਼ਬਦ ਐਕਸਪੰਜ ਕੱਰ ਦਿੱਤੇ ਜਾਣ । (Yes please, unparliamentary words should be expunged from the record).

**ਸਰਦਾਰ ਜੰਗੀਰ ਸਿੰਘ ਫਗੂਵਾਲੀਆ**: ਸ਼੍ਰੋਮਣੀ ਅਕਾਲੀ ਦਲ ਦੀ ਇਕ ਮੀਟਿੰਗ ਹੋਈ ਜਿਸ ਵਿਚ ਵਰਕਿੰਗ ਕਮੇਟੀ ਨੇ ਇਹ ਫੈਸਲਾ ਕੀਤਾ ਕਿ ਪੰਜਾਬੀ ਸੂਬੇ ਦੀ ਐਜੀਟੇਸ਼ਨ ਬਾਰੇ ਪੂਰੇ ਅਧਿਕਾਰ ਸੰਤ ਬਾਬਾ ਫ਼ਤਿਹ ਸਿੰਘ ਜੀ ਨੂੰ ਦਿੱਤੇ ਜਾਣ । ਇਸ ਦੀ ਕਾਇਮੀ ਵਾਸਤੇ ਉਨ੍ਹਾਂ ਨੂੰ ਸਾਰਿਆਂ ਨੇ ਯਕੀਨ ਦਵਾਇਆ ਕਿ ਪੰਜਾਬ ਦਾ ਬੱਚਾ ਬਚਾ ਕੁਰਬਾਨੀ ਦੇਣ ਲਈ ਤਿਆਰ ਹੈ । ਪਰ ਬਹੁਤ ਸਾਰੇ ਮੇਰੇ ਹਿੰਦੂ ਭਰਾਵਾਂ ਨੇ ਇਸ ਗੱਲ ਨੂੰ ਸਪੋਰਟ ਨਾ ਦਿੱਤੀ ਅੰਤ ਵਿਚ ਤੰਗ ਆਕੇ ਸੰਤ ਫਤਿਹ ਸਿੰਘ ਜੀ ਨੇ ਆਪਣੇ ਆਪ ਨੂੰ ਅਗਨ ਕੁੰਡ ਦੇ ਵਿਚ ਭੇਟ ਕਰਨ ਦਾ ਫੈਸਲਾ ਕੀਤਾ, ਇਨ੍ਹਾਂ ਦੇ ਨਾਲ 8 ਜ਼ਿੰਦਾ ਸ਼ਹੀਦ ਅਗਨ ਕੁੰਡ ਵਿਚ ਸੜ ਮਰਨ ਨੂੰ ਤਿਆਰ ਹੋ ਗਏ । ਸਾਰੇ ਮੁਲਕ ਦੇ ਵਿਚ ਹਾਹਾਕਾਰ ਮਚ ਗਿਆ ਅਤੇ ਸੈਂਟਰ ਦੀ ਸਰਕਾਰ ਨੂੰ ਇਸ ਅਕਾਲੀ ਪਾਰਟੀ ਦੀ ਸ਼ੁਰੂ ਕੀਤੀ ਐਜੀਟੇਸ਼ਨ ਅਗੇ ਝੁਕਣਾ ਪਿਆ । ਪ੍ਰਬੋਧ ਚੰਦਰ, ਦਰਬਾਰਾ ਸਿੰਘ ਅਤੇ ਮੋਹਣ ਲਾਲ ਜੀ ਓਦੋਂ ਵਜ਼ੀਰ ਹੁੰਦੇ ਸਨ ਅਤੇ ਬਿਆਨ ਦਿਆ ਕਰਦੇ ਸਨ ਕਿ ਪੰਜਾਬੀ ਸੂਬਾ ਸਾਡੀ ਲਾਸ਼ ਤੇ ਬਣੇਗਾ । ਮੈਂ ਉਨ੍ਹਾਂ ਨੂੰ ਕਹਿੰਦਾ ਹਾਂ ਕਿ ਭਾਵੇਂ ਪੰਜਾਬੀ ਸੂਬਾ ਅਜ ਬਣ ਗਿਆ ਹੈ ਪਰ ਲਾਸ਼ਾਂ ਉਹ ਬੈਠੀਆਂ ਹਨ———(ਵਿਘਨ) ਸਬਰ ਕਰੋ, ਸਬਰ ਕਰੋ । (ਇਕ ਮਾਨ ਯੋਗ ਮੈਂਬਰ: ਤੁਸੀਂ ਕਦੋਂ ਅਗਨੀ ਭੇਟ ਹੋਣਾ ਹੈ, ਜੱਥੇਦਾਰ ਜੀ) । ਮੈਂ ਕਹਿ ਰਿਹਾ ਸੀ ਕਿ ਲਾਸ਼ਾਂ ਤੇ ਬਣ ਗਿਆ ਇਹ ਪੰਜਾਬੀ ਸੂਬਾ, ਪੰਡਿਤ ਜੀ ਦੀ ਲਾਸ਼ ਤੇ ਬਣ ਗਿਆ, ਪ੍ਰਬੋਧ ਚੰਦਰ ਦੀ ਲਾਸ਼ ਤੇ ਬਣ ਗਿਆ, ਦਰਬਾਰਾ ਸਿੰਘ ਦੀ ਲਾਸ਼ ਤੇ ਬਣ ਗਿਆ (ਵਿਘਨ) ਜਦੋਂ ਪੰਜਾਬੀ ਸੂਬਾ ਬਣਿਆ ਇਨ੍ਹਾਂ ਦੀਆਂ ਕਲਮਾਂ ਟੁਟ ਗਈਆਂ । ਇਨ੍ਹਾਂ ਦੀ ਜ਼ਬਾਨ ਬੰਦ ਹੋ ਗਈ । ਉਹ ਕਿਹੜੇ ਮੂੰਹ ਨਾਲ ਪੰਜਾਬੀ ਸੂਬੇ ਦੇ ਹੱਕ ਦੇ ਵਿਚ ਬਿਆਨ ਦੇਣ, ਅਖਬਾਰਾਂ ਨੂੰ ਕੀ ਕਹਿਣ । ਉਹ ਤਾਂ ਗੱਲਾਂ ਇਸ ਤਰ੍ਹਾਂ ਦੀਆਂ ਕਰਦੇ ਆਏ ਹਨ । ਭਾਵੇਂ ਬਾਊਂਡਰੀ ਕਮਿਸ਼ਨ ਬਣ ਗਿਆ ਪਰ ਇਹ ਕਾਂਗਰਸ ਦੀ ਹਕੂਮਤ ਨੇ ਦਿੱਲੀ ਜਾਣਾ ਪਸੰਦ ਨਾ ਕੀਤਾ । ਇਹ ਆਪਣੀਆਂ ਕੁਰਸੀਆਂ ਤੇ ਡਟੇ ਰਹੇ, ਆਪਣੀਆਂ ਚੌਧਰਾਂ ਚਲਾਉਂਦੇ ਰਹੇ ਪਰ ਇਨ੍ਹਾਂ ਨੂੰ ਪੰਜਾਬੀ ਸੂਬਾ ਬਣ ਜਾਣ ਦਾ ਖਿਆਲ ਹੀ ਨਹੀਂ ਸੀ । ਇਸ ਲਈ, ਸਪੀਕਰ ਸਾਹਿਬ ਮੈਂ

---

***Expunged as ordered by the Chair.**

[ਸਰਦਾਰ ਜੰਗੀਰ ਸਿੰਘ ਫਗੂਵਾਲੀਆ]

ਇਹ ਇਲਜ਼ਾਮ ਇਨ੍ਹਾਂ ਤੇ ਲਾਉਂਦਾ ਹਾਂ ਕਿ ਇਨ੍ਹਾਂ 1961 ਵਿਚ ਮਰਦਮ ਸ਼ੁਮਾਰੀ ਕਰਾਈ, ਹਿੰਦੂ ਅਤੇ ਸਿੱਖਾਂ ਵਿਚ ਨਫਰਤ ਦਾ ਬੀਜ ਬੀਜਿਆ ਅਤੇ ਬਾਹਾਂ ਉਲਾਰ ਉਲਾਰ ਇਹ ਝੂਠੇ ਪ੍ਰਚਾਰ ਕਰਦੇ ਰਹੇ, ਸਿਰਫ ਆਪਣੀਆਂ ਗੱਦੀਆ ਕਾਇਮ ਕਰਨ ਦੀ ਖਾਤਰ, ਇਹ ਚਾਹੁੰਦੇ ਸੀ ਕਿ ਜੇ ਹਿੰਦੂ ਅਤੇ ਸਿਖ ਲੜਦੇ ਰਹਿਣਗੇ ਤਾਂ ਹੀ ਕਾਂਗਰਸ ਦਾ ਰਾਜ ਰਹਿ ਸਕਦਾ ਹੈ। ਇਨ੍ਹਾਂ ਦੇ ਵਕਤ ਦੀ ਕਰਾਈ ਹੋਈ 1961 ਦੀ ਮਰਦਮ ਸ਼ੁਮਾਰੀ ਦੇ ਮੁਤਾਲਿਕ ਸਾਡੇ ਦੇਸ਼ ਦੇ ਪ੍ਰਧਾਨ ਮੰਤ੍ਰੀ ਨੇ ਕਿਹਾ ਸੀ ਕਿ ਇਹ ਬਿਲਕੁਲ ਝੂਠੀ ਹੈ। (ਵਿਘਨ) ਇਨ੍ਹਾਂ ਦੀਆਂ ਕਲਮਾਂ ਟੁਟ ਗਈਆਂ। ਇਨ੍ਹਾਂ ਦੇ ਮੂੰਹੋਂ ਬੋਲ ਨਹੀਂ ਨਿਕਲਿਆ। ਸਾਰੇ ਪੰਜਾਬ ਵਿਚ ਸੰਨਾਟਾ ਛਾ ਗਿਆ। ਦਿੱਲੀ ਵਿਚ ਪਾਰਟੀ ਲੀਡਰ ਚੁਣਨ ਵਾਸਤੇ ਕੁਰਸੀਆ ਨੂੰ ਜਫੇ ਪਾਉਣ ਲਈ ਯਤਨ ਕਰਦੇ ਫਿਰਦੇ ਸਨ। (ਵਿਘਨ) ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਨੇ ਇਹ ਮਤਾ ਲਿਆਂਦਾ ਹੈ ਔਰ ਉਸ ਵਿਚ ਭੌਰਾ ਜੀ ਨੇ ਜਿਹੜੀ ਤਰਮੀਮ ਕੀਤੀ ਹੈ ਮੈਂ ਉਨ੍ਹਾਂ ਨਾਲ ਸਹਿਮਤ ਹਾਂ। ਪੰਜਾਬੀ ਸੂਬਾ ਪੰਜਾਬ ਦਾ ਹੈ, ਭਾਖੜਾ ਪੰਜਾਬ ਦਾ ਹੈ, ਚੰਡੀਗੜ੍ਹ ਪੰਜਾਬ ਦਾ ਹੈ, ਅਸੀਂ ਲੈ ਕੇ ਰਹਾਂਗੇ, ਦੁਨੀਆਂ ਦੀ ਕੋਈ ਤਾਕਤ ਸਾਨੂੰ ਰੋਕ ਨਹੀਂ ਸਕਦੀ।

11-00 A.M.

**ਸਰਦਾਰ ਅਮਰ ਸਿੰਘ ਦੁਸਾਂਝ (ਫਲੌਰ)** : ਜਨਾਬਆਲੀ, ਚੰਡੀਗੜ੍ਹ ਦਾ ਮਸਲਾ ਇਕ ਐਸਾ ਮਸਲਾ ਹੈ ਜਿਸ ਤੇ ਦੋ ਰਾਇਆਂ ਪ੍ਰਤੀਤ ਨਹੀਂ ਹੁੰਦੀਆਂ। ਲੇਕਿਨ ਦੋ ਰਾਏ ਬਣਾਈਆਂ ਜਾ ਰਹੀਆਂ ਹਨ। ਇਹ ਇਕ ਐਸਾ ਮਸਲਾ ਹੈ ਕਿ ਇਸ ਦੇ ਉਤੇ ਹਾਉਸ ਇਤਫਾਕ ਕੀਤੇ ਬਿਨਾਂ ਨਹੀਂ ਰਹਿ ਸਕਦਾ। ਮੈਂ ਆਪ ਦੇ ਜ਼ਰੀਏ ਇਹ ਅਰਜ਼ ਕਰਨਾ ਚਾਹੁੰਦਾ ਹਾਂ ਕਿ ਯੂਨਾਇਟਿਡ ਪੰਜਾਬ ਦਾ, ਮੁਤਹਿਦਾ ਪੰਜਾਬ ਦਾ ਦਾਰੁਲਖ਼ਿਲਾਫ਼ਾ ਲਾਹੌਰ ਸੀ। ਲਾਹੌਰ ਇਕ ਦਾਰੁਲਖ਼ਿਲਾਫ਼ਾ ਹੀ ਨਹੀਂ ਸੀ ਬਲਕਿ ਪੰਜਾਬ ਦਾ ਸਭਿਆਚਾਰਕ ਕੇਂਦਰ, ਵਿਦਿਅਕ ਕੇਂਦਰ, ਰਾਜਸੀ ਸਰਗਰਮੀਆਂ ਦਾ ਕੇਂਦਰ ਲਾਹੌਰ ਇਕ ਐਸਾ ਮਰਕਜ਼ ਸੀ ਜਿਸ ਤਰ੍ਹਾਂ ਪਰਕਾਰ ਦੀ ਸੂਈ ਪਰਕਾਰ ਦੇ ਨੁਕਤੇ ਦੇ ਦਵਾਲੇ ਘੁੰਮਦੀ ਹੈ ਇਸੇ ਤਰ੍ਹਾਂ ਸਾਰਾ ਪੰਜਾਬ ਔਰ ਸਾਰੀ ਪੰਜਾਬੀਅਤ ਲਾਹੌਰ ਦੇ ਦੁਆਲੇ ਘੁੰਮਦੀ ਸੀ। ਲਾਹੌਰ ਛਿਨ ਗਿਆ। ਉਸ ਦੇ ਬਾਅਦ ਜਾਲੰਧਰ ਦਾਰੁਲਖ਼ਿਲਾਫ਼ਾ ਬਣਿਆ। ਜਾਲੰਧਰ ਦੇ ਬਾਅਦ ਸ਼ਿਮਲਾ ਅਤੇ ਸ਼ਿਮਲੇ ਦੇ ਬਾਅਦ ਇਸ ਚੰਡੀਗੜ੍ਹ ਦੇ ਵਿਚ ਡੇਰੇ ਲਗਾਏ ਗਏ। ਪੰਜਾਹ ਲਖ ਲੋਗ ਹਿੰਦੂ ਔਰ ਸਿਖ ਬੇਜ਼ਰ, ਬੇਦਰ, ਬੇਘਰ, ਹੋਕੇ ਪਾਕਿਸਤਾਨ ਤੋਂ ਲੁਟੇ ਪੁਟੇ ਔਰ ਕਟੇ ਹੋਏ, ਕੁਚਲੇ ਔਰ ਮਿਧੇ ਹੋਏ, ਤਕਸੀਮ ਦੇ ਨਤੀਜੇ ਦੇ ਤੌਰ ਤੇ ਇਥੇ ਆਏ। ਔਰ ਉਨ੍ਹਾਂ ਦੀਆਂ ਆਰਜ਼ੂਆਂ ਦੀ ਮੰਜ਼ਿਲ, ਮੈਂ ਸਮਝਦਾ ਹਾਂ, ਇਹ ਸੀ ਕਿ ਅਗਰ ਅਸੀਂ ਲਾਹੌਰ ਛਡ ਆਏ ਹਾਂ ਤਾਂ ਨਵਾਂ ਦਾਰੁਲਖ਼ਿਲਾਫ਼ਾ ਤਾਮੀਰ ਕਰਾਂਗੇ। ਔਰ ਉਹ ਸਾਡਾ ਮਰਕਜ਼ ਹੋਵੇਗਾ। ਲੇਕਿਨ ਮੈਂ ਸਮਝਦਾ ਹਾਂ ਕਿ ਉਨ੍ਹਾਂ ਦੀਆਂ ਆਰਜ਼ੂਆਂ ਨਾਲ ਅਜੇ ਤਕ ਇਨਸਾਫ਼ ਨਹੀਂ ਹੋ ਰਿਹਾ। ਪੰਜਾਬ ਦੀ ਜਿਸ ਤਰ੍ਹਾਂ ਬਰਬਾਦੀ ਹੋਈ ਹੈ, ਆਜ਼ਾਦੀਏ-ਵਤਨ ਦੀ ਜਿਹੜੀ ਕੀਮਤ ਪੰਜਾਬ ਨੇ ਅਦਾ ਕੀਤੀ ਹੈ, ਉਸ ਦੇ ਮੁਤਲੱਕ ਮੈਨੂੰ ਇਕ ਸ਼ਾਇਰ ਦੇ ਚੰਦ ਅਲਫਾਜ਼ ਯਾਦ ਹਨ :—

"ਹਮ ਨੇ ਉਨ ਕੇ ਸਾਹਮਣੇ ਪਹਿਲੇ ਤੋ ਖੰਜਰ ਰਖ ਦੀਆ,

ਫਿਰ ਕਲੇਜਾ ਰਖ ਦੀਆ, ਦਿਲ ਰਖ ਦੀਆ, ਸਰ ਰਖ ਦੀਆ।

ਕਤਰਾ-ਏ-ਖ਼ੂਨੇ ਜਿਗਰ ਸੇ ਕੀ ਤਵੱਜੁਹ ਯਾਰ ਕੀ,

ਸਾਹਮਣੇ ਮਹਿਮਾਂ ਕੇ ਜੋ ਕੁਛ ਥਾ ਮੁਯੱਸਰ ਰਖ ਦੀਆ।"

ਪੰਜਾਬ ਦੇ ਹਿੰਦੂ ਔਰ ਸਿਖਾਂ ਨੇ ਜ਼ਿਮੀਦਾਰਾਂ ਨੇ ਅਤੇ ਗੈਰ ਜ਼ਿਮੀਦਾਰਾਂ ਨੇ, ਹਰ ਇਕ ਨੇ ਆਜ਼ਾਦੀਏ ਵਤਨ ਲਈ ਜੋ ਕੁਰਬਾਨੀ ਕੀਤੀ ਹੈ, ਉਹ ਇਤਿਹਾਸ ਦੇ ਪੰਨਿਆਂ ਵਿਚ ਹਮੇਸ਼ਾ ਲਈ ਰੌਸ਼ਨੀ ਰਹੇਗੀ। ਹਮੇਸ਼ਾ ਲਈ ਅਮਰ ਰਹੇਗੀ। ਲੇਕਿਨ ਅਜ ਹਾਲਤ ਕੀ ਹੈ, ਮੈਂ ਸਮਝਦਾ ਹਾਂ ਕਿ ਜਿਸ ਪਾਰਟੀ ਨੂੰ ਸਾਲਸ ਮੰਨਿਆ ਗਿਆ ਹੈ ਉਹ ਸਾਲਸੀ ਪਾਰਟੀ ਚੰਡੀਗੜ੍ਹ ਤੇ ਕਬਜ਼ਾ ਕਰਕੇ ਬੈਠੀ ਹੈ। ਮੇਰਾ ਗਿਲਾ ਸਿਰਫ ਹਰਿਆਣੇ ਤੇ ਨਹੀਂ ਬਲਕਿ ਜੋ ਸਾਲਸ ਹੈ ਉਹ ਭੀ ਕਾਬਜ਼ ਹੋਇਆ ਬੈਠਾ ਹੈ। ਚੰਡੀਗੜ੍ਹ ਪੰਜਾਬ ਦਾ ਹੈ ਦੁਨੀਆਂ ਦੀ ਤਾਕਤ ਨਹੀਂ ਜੋ ਚੰਡੀਗੜ੍ਹ ਨੂੰ ਪੰਜਾਬ ਕੋਲੋਂ ਖੋਹ ਸਕੇ। (ਤਾਲੀਆਂ) ਮੈਂ ਸਮਝਦਾ ਹਾਂ ਜਿਸ ਤਰ੍ਹਾਂ ਲੰਡਨ ਨੂੰ ਇੰਗਲੈਂਡ ਤੋਂ ਜੁਦਾ ਕਰ ਦਿਤਾ ਜਾਵੇ, ਪੈਰਸ ਨੂੰ ਫਰਾਂਸ ਤੋਂ ਜੁਦਾ ਕਰ ਦਈਏ, ਬੰਬਈ ਨੂੰ ਮਹਾਰਾਸ਼ਟਰ ਤੋਂ ਖੋਹ ਲਿਆ ਜਾਵੇ, ਜਾਂ ਕਲਕਤੇ ਨੂੰ ਬੰਗਾਲ ਤੋਂ ਖੋਹ ਲਿਆ ਜਾਵੇ ਤਾਂ ਜਿਸ ਤਰ੍ਹਾਂ ਉਹ ਮਾਹੀਏ-ਬੇ-ਆਬ ਦੀ ਤਰ੍ਹਾਂ ਤੜਫਣਗੇ ਬਿਲਕੁਲ ਸਾਡੇ ਜਜ਼ਬਾਤ ਇਸੇ ਤਰ੍ਹਾਂ ਦੇ ਹਨ। ਅਗਰ ਚੰਡੀਗੜ੍ਹ ਸਾਨੂੰ ਨਾ ਦਿਤਾ ਜਾਵੇ ਤਾਂ ਸਾਡੇ ਨਾਲ ਧਰੋਹ ਹੈ, ਜ਼ਿਆਦਤੀ ਹੈ, ਬੇਇਨਸਾਫ਼ੀ ਹੈ ਔਰ ਇਸ ਦੇ ਨਾਲੋਂ ਵਡੀ, ਬੇਇਨਸਾਫ਼ੀ ਕੋਈ ਹੋਰ ਨਹੀਂ ਹੋ ਸਕਦੀ। ਚੰਡੀਗੜ੍ਹ ਦੇ ਅੰਦਰ ਬੜੀਆਂ ਸ਼ਾਨਦਾਰ ਸੰਸਥਾਵਾਂ ਹਨ ਇੰਸਟੀਚੂਸ਼ਨਜ਼ ਹਨ। ਇਥੋਂ ਦਾ ਜਿਹੜਾ ਮੈਡੀਕਲ ਇੰਸਟੀਚੂਟ ਹੈ ਇਸ ਦੀ ਤੁਲਨਾ ਦਾ ਇੰਸਟੀਚੂਟ ਸਾਰੇ ਏਸ਼ੀਆ ਵਿਚ ਕੋਈ ਨਹੀਂ। ਸਾਡੀ ਯੂਨੀਵਰਸਿਟੀ ਦੀ ਮੌਡਰਨ ਕਿਸਮ ਦੀ ਯੂਨੀਵਰਸਿਟੀ ਔਰ ਇਸ ਦਾ ਜੋ ਕੈਂਪਸ ਹੈ, ਇਹੋ ਜਿਹਾ ਸਾਰੇ ਜਗਤ ਦੇ ਵਿਚ ਨਹੀਂ ਹੈ। ਮੈਨੂੰ ਲੰਡਨ ਜਾਣ ਦਾ ਇਤਫ਼ਾਕ ਹੋਇਆ। ਇਹ ਅਤਿਕਥਨੀ ਨਹੀਂ ਹੈ ਬਲਿਕ ਮੈਂ ਦਾਵੇ ਨਾਲ ਕਹਿੰਦਾ ਹਾਂ ਕਿ ਚੰਡੀਗੜ੍ਹ ਲੰਡਨ ਨਾਲੋਂ ਬਦਰਜਹਾ ਜ਼ਿਆਦਾ ਖ਼ੂਬਸੂਰਤ ਸ਼ਹਿਰ ਹੈ। ਇਸ ਦੀ ਜੋ ਲੇਕ ਹੈ, ਝੀਲ ਹੈ, ਉਹ ਕਿਸ ਤਰ੍ਹਾਂ ਸਪ ਦੀ ਤਰ੍ਹਾਂ ਬਲ ਖਾਦੀ ਹੋਈ ਝੀਲ ਹੈ। ਉਥੇ ਸਮੁੰਦਰ ਜ਼ਰੂਰ ਹੈ ਤੇ ਸ਼ਹਿਰ ਸਮੁੰਦਰ ਨਾਲ ਘਿਰਿਆ ਹੋਇਆ ਹੈ ਲੇਕਿਨ ਇਹ ਸ਼ਿਵਾਲਿਕ ਦੀਆਂ ਪਹਾੜੀਆਂ ਤੇ ਇਸ ਦੇ ਦੂਸਰੇ ਨਜ਼ਾਰੇ ਔਰ ਖੁਲੀਆਂ ਖੁਲੀਆਂ ਸੜਕਾਂ ਕਿੰਨੀਆਂ ਸੁਹਾਉਣੀਆਂ ਹਨ। ਲੰਡਨ ਸ਼ਹਿਰ ਧੂਏਂ ਨਾਲ ਕਾਲਾ ਹੋਇਆ ਹੋਇਆ ਹੈ। ਮੈ ਅਰਜ਼ ਕਰਨਾ ਚਾਹੁੰਦਾ ਹਾਂ ਕਿ ਇਹ ਬੜ੍ਹਾ ਸੁੰਦਰ ਸ਼ਹਿਰ ਹੈ। ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਹਰਿਆਣੇ ਦੇ ਦੋਸਤ ਇਸ ਸਵਾਲ ਨੂੰ ਮਾਰਜ਼ੇ ਇਲਤਵਾ ਵਿਚ ਪਾਉਣਾ ਚਾਹੁੰਦੇ ਹਨ। ਮੈਂ ਆਪਣੇ ਜੰਨਸੰਘੀ ਭਾਈਆਂ ਨੂੰ ਮੁਬਾਰਕ ਦਿੰਦਾ ਹਾਂ। ਮੈਨੂੰ ਖੁਸ਼ੀ ਹੈ ਕਿ ਇਨ੍ਹਾਂ ਨੇ ਆਪਣਾ ਸਟੈਂਡ ਬਦਲ ਲਿਆ ਹੈ, ਇਨ੍ਹਾਂ ਦਾ ਪਹਿਲਾ ਸਟੈਂਡ ਚੰਡੀਗੜ੍ਹ ਦੇ ਖਿਲਾਫ਼ ਸੀ ਸਟੈਂਡ ਬਦਲਣ ਤੇ ਮੈਂ ਇਨਾਂ ਨੂੰ ਮੁਬਾਰਕਬਾਦ ਦਿੰਦਾ ਹਾਂ। ਮੈਂ ਆਪ ਦੇ ਜ਼ਰੀਏ ਅਰਜ਼ ਕਰਨਾ ਚਾਹੁੰਦਾ ਹਾਂ ਕਿ ਅਗਰ ਹਰਆਣੇ ਦੇ ਨੇਤਾ ਇਹ ਕਹਿਣ ਕਿ ਅਸੀਂ ਸਾਲਸੀ ਨਹੀਂ ਤਸਲੀਮ ਕਰਦੇ, ਮੈਂ ਕਾਨੂੰਨਦਾਨ ਤਾਂ ਨਹੀਂ ਲੇਕਿਨ ਕਾਨੂੰਨ ਤੋਂ ਵਾਕਫ਼ ਜ਼ਰੂਰ ਹਾਂ, ਅਗਰ ਕਿਸੇ ਅਦਾਲਤ ਨੂੰ ਸਾਲਸ ਮੰਨ ਲਿਆ ਜਾਵੇ, ਕੋਈ ਪਾਰਟੀ ਇਕ ਦਫ਼ਾ ਉਸ ਨੂੰ ਸਾਲਸ ਤਸਲੀਮ ਕਰ ਲਵੇ ਤਾਂ ਉਸ ਦੇ ਬਾਅਦ ਅਗਰ ਸਾਲਸੀ ਤੋਂ ਦਸਤਬਰਦਾਰ ਹੋਣਾ ਵੀ ਚਾਹੇ ਤਾ ਅਦਾਲਤ ਉਸ ਨੂੰ ਦਸਤਬਰਦਾਰ ਹੋਣ ਦੀ ਇਜ਼ਾਜਤ ਨਹੀਂ ਦਿੰਦੀ। ਇਹ ਕਾਨੂੰਨ ਦਾ ਤਕਾਜ਼ਾ ਹੈ।

ਔਰ ਇਸ ਲਈ ਵੀ ਕਿ ਗੌਰਮੈਂਟ ਜੋ ਹੈ ਇਟਇਜ਼ ਏ ਕਾਂਟੀਨਿਉਇੰਗ ਪ੍ਰਾਸੈਸ। ਗੌਰਮਿੰਟਸ ਨੇ ਜੋ ਕਮਿਟਮੈਂਟਸ ਦਿਤੀਆਂ ਹੋਈਆਂ ਹੁੰਦੀਆਂ ਹਨ ਗੌਰਮੈਂਟਸ ਦੇ ਹੈਡ ਬਦਲ ਜਾਣ ਨਾਲ ਉਨ੍ਹਾਂ ਵਿਚ ਤਬਦੀਲੀ ਨਹੀਂ ਆ ਜਾਂਦੀ। ਇਸ ਲਈ ਮੈਂ ਸਮਝਦਾ ਹਾਂ ਕਿ ਇਹ ਇਕ ਵਾਵੇਲਾ ਔਰ ਬਿਲਕੁਲ ਗਲਤ ਵਾਵੇਲਾ ਹੈ ਜੋ ਹਰਿਆਣੇ ਦੇ ਲੋਕ ਐਸੀ ਬਾਤ ਕਰ ਰਹੇ ਹਨ।

[ਸਰਦਾਰ ਅਮਰ ਸਿੰਘ ਦੁਸਾਂਝ]

ਉਹ ਸਾਡੇ ਭਾਈ ਹਨ ਲੇਕਿਨ ਉਥੋਂ ਦੀ ਜੋ ਇਸ ਵਕਤ ਦੀ ਲੀਡਰਸ਼ਿਪ ਹੈ, ਗੌਰਮੈਂਟ ਵਿਚ ਉਨ੍ਹਾਂ ਦੇ ਕੁਝ ਇਰਾਦੇ ਹਨ ਜਿਨ੍ਹਾਂ ਬਾਰੇ ਉਨ੍ਹਾਂ ਨੂੰ ਆਪ ਹੀ ਲੱਜਿਆ ਪ੍ਰਤੀਤ ਕਰਨੀ ਚਾਹੀਦੀ ਹੈ। ਮੈਂ ਸਮਝਦਾ ਹਾਂ ਕਿ ਇਸ ਸਵਾਲ ਨੂੰ ਬਹੁਤ ਅਰਸੇ ਤਕ ਖਟਾਈ ਵਿਚ ਨਹੀਂ ਪਾਇਆ ਜਾ ਸਕਦਾ।

ਇਸ ਤੋਂ ਅਲਾਵਾ ਇਥੋਂ ਦੀ ਜੋ ਪ੍ਰਾਪਰਟੀ ਹੈ, ਜਿਸ ਤਰ੍ਹਾਂ ਮੇਰੇ ਫ਼ਾਜ਼ਿਲ ਦੋਸਤ ਨੇ ਦਸਿਆ ਹੈ, ਉਸ ਵਿਚ 80 ਤੋਂ ਜ਼ਿਆਦਾ ਜੋ ਇਥੇ ਜਾਇਦਾਦ ਹੈ ਉਹ ਪੰਜਾਬੀਆਂ ਦੀ ਬਣਾਈ ਹੋਈ ਹੈ ਔਰ ਇਸ ਸ਼ਹਿਰ ਦੇ ਵੱਸਣ ਦੇ ਵਿਚ ਕੀ ਹਿਸਟਰੀ ਹੈ ? ਕਿਸ ਤਰ੍ਹਾਂ ਉਨ੍ਹਾਂ ਪੰਜਾਬੀਆਂ ਦੇ ਘਰਾਂ ਨੂੰ, ਝੌਂਪੜੀਆਂ ਨੂੰ ਬਰਬਾਦ ਕਰਕੇ ਬਣਾਇਆ ਗਿਆ ਹੈ, ਜਿਨ੍ਹਾਂ ਦੀ ਇਹ ਜਨਮ ਭੂਮੀ ਹੈ ? ਵੈਸੇ ਵੀ ਇਖਲਾਕ ਔਰ ਇਨਸਾਫ ਦਾ ਤਕਾਜ਼ਾ ਹੈ ਕਿ ਜੇ ਚੰਡੀਗੜ੍ਹ ਨੂੰ ਕਿਸੇ ਨੂੰ ਦੇਣਾ ਹੈ ਤਾਂ ਫਿਰ ਉਨ੍ਹਾਂ ਲੋਕਾਂ ਨੂੰ ਪੁਛਣਾ ਚਾਹੀਦਾ ਹੈ ਜਿਨ੍ਹਾਂ ਦੀ ਇਹ ਜਨਮ ਭੂਮੀ ਹੈ ਜਿਨ੍ਹਾਂ ਲੋਕਾਂ ਦੇ ਘਰ ਬਰਬਾਦ ਕਰਕੇ ਇਥੇ ਆਲੀਸ਼ਾਨਾ ਮਹਿਲ ਤਾਮੀਰ ਕੀਤੇ ਗਏ ਹਨ। ਜਿਹੜੇ ਲੋਕ ਰੋਹਤਕ ਵਿਚ ਬੈਠ ਕੇ, ਕਿਸੇ ਹੋਰ ਜਗਾਹ ਬੈਠ ਕੇ ਇਹ ਸਮਝਦੇ ਹਨ ਕਿ ਕੇਵਲ ਇਕ ਐਲਾਨ ਜਾਂ ਬਿਆਨ ਨਾਲ ਹੀ ਚੰਡੀਗੜ੍ਹ ਉਨ੍ਹਾਂ ਨੂੰ ਮਿਲ ਜਾਵੇਗਾ ਉਹ ਕਿਸੇ ਸਖਤ ਗਲਤਫਹਿਮੀ ਵਿਚ ਮੁਬਤਲਾ ਹਨ।

(ਇਸ ਸਮੇਂ ਪੰਡਿਤ ਮੋਹਨ ਲਾਲ ਨੇ ਜੋ ਕਿ ਪੈਨਲ ਆਫ ਚੇਅਰਮੈਨ ਦੇ ਮੈਂਬਰ ਹਨ ਕੁਰਸੀ ਸੰਭਾਲੀ)

ਜਨਾਬ ਚੇਅਰਮੈਨ ਸਾਹਿਬ, ਮੈਂ ਇਹ ਅਰਜ਼ ਕਰਨਾ ਚਾਹੁੰਦਾ ਹਾਂ ਕਿ ਇਸ ਵੇਲੇ ਚੰਡੀਗੜ੍ਹ ਦੀ ਇਹ ਹਾਲਤ ਹੈ ਕਿ ਇਸ ਵਿਚ ਤਿੰਨ ਸਰਕਾਰਾਂ ਬੈਠੀਆਂ ਹੋਈਆਂ ਹਨ। ਇਕ ਪੰਜਾਬ ਸਰਕਾਰ ਬੈਠੀ ਹੈ, ਇਕ ਹਰਿਆਣੇ ਦੀ ਸਰਕਾਰ ਬੈਠੀ ਹੈ ਔਰ ਇਕ ਹਿੰਦ ਸਰਕਾਰ ਬੈਠੀ ਹੈ। ਰੂਏ ਜ਼ਮੀਨ ਉਤੇ ਕੋਈ ਐਸੀ ਮਿਸਾਲ ਨਹੀਂ ਮਿਲ ਸਕਦੀ ਜਿਥੇ ਇਕ ਹੀ ਸ਼ਹਿਰ ਵਿਚ ਤਿੰਨ ਸਰਕਾਰਾਂ ਪਹਿਲੂ ਏ ਪਹਿਲੂ ਹੋ ਕੇ ਬੈਠੀਆਂ ਹੋਣ। ਇਹ ਸਾਰਾ ਮਾਮਲਾ ਗੜਬੜ ਕੀਤਾ ਹੋਇਆ ਹੈ। ਅੱਜ ਇਸ ਤੋਂ ਵਧ ਸਿਤਮ ਜ਼ਰੀਫ਼ੀ ਦੀ ਗੱਲ ਹੋਰ ਕੀ ਹੋ ਸਕਦੀ ਹੈ ਕਿ ਸਾਡੀ ਸਰਕਾਰ ਇਥੇ ਕਿਰਾਏ ਤੇ ਬੈਠੀ ਹੋਈ ਹੈ ? ਜੱਥੇਦਾਰ ਸਾਹਿਬ ਨੂੰ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਚੰਡੀਗੜ੍ਹ ਦੇ ਮਾਮਲੇ ਵਿਚ ਕੋਈ ਤਾਅਨੇ ਮਿਹਣੇ ਨਹੀਂ ਕਰਨੇ ਚਾਹੀਦੇ। ਆਖ਼ਿਰ ਇਹ ਪੰਜਾਬੀ ਸੂਬਾ ਦਿੱਤਾ ਕਿਸ ਨੇ ਹੈ ? ਪੰਜਾਬੀ ਸੂਬਾ ਕਾਂਗਰਸ ਨੇ ਦਿੱਤਾ ਹੈ (ਆਪੋਜ਼ੀਸ਼ਨ ਵੱਲੋਂ ਤਾੜੀਆਂ)

**ਕੁਝ ਆਵਾਜ਼ਾਂ:** ਕੁਰਬਾਨੀਆਂ ਨਾਲ ਲਿਆ ਹੈ।

**ਸਰਦਾਰ ਅਮਰ ਸਿੰਘ ਦੁਸਾਂਝ:** ਮੈਂ ਤੁਹਾਨੂੰ ਕਹਿਣਾ ਚਾਹੁੰਦਾ ਹਾਂ ਕਿ ਮੇਰੇ ਦਿਲ ਵਿਚ ਸੰਤ ਫਤਿਹ ਸਿੰਘ ਜੀ ਲਈ ਬੜਾ ਇਹਤਰਾਮ ਹੈ ਔਰ ਚੰਡੀਗੜ੍ਹ ਦੇ ਸਿਲਸਿਲੇ ਵਿਚ ਵੀ ਹਿੰਦੁਸਤਾਨ ਦੇ ਪ੍ਰਾਈਮ ਮਿਨਿਸਟਰ ਸ੍ਰੀਮਤੀ ਇੰਦਰਾ ਗਾਂਧੀ ਜੀ ਨੂੰ ਸਾਲਸ ਤਸਲੀਮ ਕੀਤਾ ਗਿਆ ਹੋਇਆ ਹੈ ਔਰ ਉਸ ਵਿਚ ਮੇਰੇ ਅਕਾਲੀ ਦੋਸਤ, ਮੈਂ ਸਮਝਦਾ ਹਾਂ, ਮੁਦੱਈ ਹਨ ਤਸਲੀਮ ਕਰਨ ਵਿਚ। ਇਸ ਲਈ ਜ਼ਰੂਰੀ ਹੈ ਕਿ ਤਾਅਨੇ ਮਿਹਨਿਆਂ ਵਾਲੀ ਫ਼ਿਜ਼ਾ ਪੈਦਾ ਨਹੀਂ ਕਰਨ ਚਾਹੀਦੀ। ਮੈਂ ਸਮਝਦਾ ਹਾਂ ਕਿ ਜਿਸ ਤਰ੍ਹਾਂ ਪਾਂਡੂ ਪੰਜ ਸਨ ਔਰ ਕੌਰਵ ਸੌ ਸਨ ਲੇਕਿਨ ਦੂਸਰਿਆਂ ਦੇ ਮੁਕਾਬਲੇ ਵਿਚ, ਦੂਸਰਿਆਂ ਨਾਲ ਮੁਕਾਬਲਾ ਕਰਨ ਲਈ ਉਹ ਇਕ ਸੌ ਪੰਜ ਸਨ

ਇਸੇ ਤਰ੍ਹਾਂ ਸਾਰੇ ਦੋਸਤ-ਚਾਹੇ ਉਹ ਸਰਕਾਰੀ ਬੈਂਚਾਂ ਤੇ ਬੈਠੇ ਹੋਏ ਹਨ ਜਾਂ ਆਪੋਜ਼ੀਸ਼ਨ ਦੇ ਬੈਂਚਾਂ ਤੇ ਚੰਡੀਗੜ੍ਹ ਦਾ ਮਾਮਲਾ ਐਸਾ ਹੈ ਜਿਥੇ ਅਸੀਂ ਔਰ ਉਹ ਦੋਨੋਂ ਯੂਨਾਈਟਿਡ ਹਾਂ, ਦੋਨੋਂ ਮੁਤਹਿਦ ਹਾਂ ਔਰ ਸਾਨੂੰ ਸਾਰਿਆਂ ਨੂੰ ਇਸ ਸਬੰਧ ਵਿਚ ਰਲ ਕੇ ਆਵਾਜ਼ ਉਠਾਣੀ ਚਾਹੀਦੀ ਹੈ (ਤਾੜੀਆਂ ਯੂਨਾਈਟਿਡ ਵੀ ਸਟੈਂਡ ਡਿਵਾਈਡਿਡ ਵੀ ਫਾਲ । ਇਸ ਲਈ ਜ਼ਿਆਦਾ ਨਾ ਕਹਿੰਦਾ ਹੋਇਆ ਮੈਂ ਅਰਜ਼ ਕਰਨਾ ਚਾਹੁੰਦਾ ਹਾਂ, ਚੇਅਰਮੈਨ ਸਾਹਿਬ, ਕਿ ਚੰਡੀਗੜ੍ਹ ਦੇ ਮਸਲੇ ਉਤੇ ਸਾਡੇ ਕੁਝ ਜਜ਼ਬਾਤ ਹਨ, ਸਾਡਾ ਕੁਝ ਕੇਸ ਹੈ ਸਾਡਾ ਇਖਲਾਕ ਹੈ ਔਰ ਮੈਂ ਸਮਝਦਾ ਹਾਂ ਕਿ ਦਲੀਲ ਔਰ ਲਾਜਿਕ ਸਾਡੇ ਹੱਕ ਵਿਚ ਹਨ । ਹਰਿਆਣੇ ਵਾਲੇ ਜੋ ਇਸ ਕਿਸਮ ਦੇ ਸ਼ੋਸ਼ੇ ਛੱਡਣ ਤ ਇਹ ਗਲਤ ਬਾਤ ਹੈ ਇਸ ਤਰ੍ਹਾਂ ਕਰਨ ਦੀ ਇਜਾਜ਼ਤ ਨਹੀਂ ਦਿੱਤੀ ਜਾ ਸਕਦੀ । ਪੰਜਾਬ ਮੁਤਹਿਦ ਹੈ ਔਰ ਇਕ ਕਰੋੜ ਤੋਂ ਜ਼ਿਆਦਾ ਲੋਕ ਚੰਡੀਗੜ੍ਹ ਲਈ ਵਡੀ ਤੋਂ ਵਡੀ ਕੁਰਬਾਨੀ ਕਰਨਾ ਅਪਣਾ ਫ਼ਖਰ ਸਮਝਦੇ ਹਨ । ਇਨ੍ਹਾਂ ਸ਼ਬਦਾਂ ਨਾਲ ਮੈਂ ਇਸ ਮਤੇ ਦੀ ਤਾਈਦ ਕਰਦਾ ਹਾਂ ।

**ਕਾਮਰੇਡ ਜੰਗੀਰ ਸਿੰਘ ਜੋਗਾ (ਮਾਨਸਾ)**: ਚੇਅਰਮੈਨ ਸਾਹਿਬ, ਅਜ ਜਿਹੜਾ ਮਤਾ ਸ੍ਰੀ ਪ੍ਰਿਥਵੀ ਸਿੰਘ ਆਜ਼ਾਦ ਜੀ ਨੇ ਹਾਊਸ ਦੇ ਸਾਹਮਣੇ ਰਖਿਆ ਹੈ ਇਹ ਬੜਾ ਅਹਿਮ ਮਤਾ ਹੈ । ਮੈਂ ਸਮਝਦਾ ਹਾਂ ਕਿ ਇਸ ਵਿਚ ਕੋਈ ਦੋ ਰਾਵਾਂ ਨਹੀਂ ਹੋ ਸਕਦੀਆਂ ਕਿ ਚੰਡੀਗੜ੍ਹ ਔਰ ਇਸ ਦੇ ਇਰਦਗਿਰਦ ਦਾ ਇਲਾਕਾ ਪੰਜਾਬ ਨੂੰ ਮਿਲਣਾ ਚਾਹੀਦਾ ਹੈ । ਮੈਂ ਸਮਝਦਾ ਹਾਂ ਕਿ ਭੁਲਾ ਉਹ ਨਾ ਜਾਣੀਏਂ ਜੋ ਮੁੜ ਘਰ ਆ ਜਾਏ । ਇਹ ਜਿਹੜਾ ਮਤਾ ਹੁਣ ਲਿਆਂਦਾ ਗਿਆ ਹੈ ਕਾਂਗਰਸ ਇਸ ਤੋਂ ਪਹਿਲਾਂ ਇਸ ਚੀਜ਼ ਤੋਂ ਮੁਨਕਰ ਰਹੀ ਹੈ । ਕਾਂਗਰਸ ਨੇ ਜਿਥੇ ਆਜ਼ਾਦੀ ਦੀ ਤਹਿਰੀਕ ਵਿਚ ਇਥੋਂ ਅੰਗਰੇਜ਼ਾਂ ਨੂੰ ਕਢਿਆ ਹੈ ਉਥੇ ਇਹ ਵੀ ਐਲਾਨ ਕਰਦੇ ਰਹੇ ਕਿ ਆਜ਼ਾਦ ਹਣ ਤੋਂ ਬਾਅਦ ਕਲਚਰ ਔਰ ਜ਼ਬਾਨ ਦੇ ਆਧਾਰ ਉਤੇ ਹਿੰਦੁਸਤਾਨ ਦੇ ਸੂਬੇ ਬਣਾਏ ਜਾਣਗੇ । ਇਕ ਨਹੀਂ ਬਲਕਿ ਕਾਂਗਰਸ ਨੇ ਸੈਂਕੜੇ ਮਤਿਆਂ ਵਿਚ ਇਸ ਗੱਲ ਦਾ ਐਲਾਨ ਕੀਤਾ । ਕਾਂਗਰਸ ਨੇ ਸੰਨ 1946 ਦੀ ਚੋਣ ਵੀ ਇਸੇ ਮਤੇ ਉਤੇ ਜਿੱਤੀ ਸੀ । ਮਗਰ ਅਫ਼ਸੋਸ ਹੈ ਕਿ ਜਦ ਕਾਂਗਰਸ ਦੇ ਹੱਥ ਵਿਚ ਹਕੂਮਤ ਦੀ ਬਾਗਡੋਰ ਆਈ ਤਾਂ ਖਾਸ ਤੌਰ ਤੇ ਪੰਜਾਬ ਦੀ ਕਾਂਗਰਸ ਨੇ ਅਪਣੀ ਇਸ ਪਾਲਿਸੀ ਨੂੰ ਅਮਲ ਵਿਚ ਲਿਆਉਣ ਵਿਚ ਭਾਰੀ ਕੋਤਾਹੀ ਕੀਤੀ । ਉਹ ਤਿੰਨ ਹਿਸਿਆਂ ਵਿਚ ਵੰਡੇ ਗਏ। ਕੋਈ ਪੰਜਾਬੀ ਸੂਬੇ ਦੇ ਹੱਕ ਵਿਚ, ਕੋਈ ਖਿਲਾਫ਼ ਤੇ ਕੋਈ ਕੁਝ ਕਹਿੰਦਾ ਰਿਹਾ ਔਰ ਇਸ ਤਰ੍ਹਾਂ ਇਨ੍ਹਾਂ ਨੇ ਪੰਜਾਬ ਦੀ ਜ਼ਬਾਨ ਪੰਜਾਬੀ ਨੂੰ ਕੁਚਲਨ ਔਰ ਪੰਜਾਬੀ ਇਖਲਾਕ ਨੂੰ ਪੰਜਾਬੀ ਕਲਚਰ ਨੂੰ ਤਬਾਹ ਕਰਨ ਦੇ ਪੂਰੇ ਯਤਨ ਕੀਤੇ । ਆਚਾਰੀਆ ਪ੍ਰਿਥਵੀ ਸਿੰਘ ਆਜ਼ਾਦ ਨੇ ਕਿਹਾ ਹੈ ਕਿ ਹਿੰਦੀ ਲਿਪੀ ਹੋਣੀ ਚਾਹੀਦੀ ਸੀ । ਚੇਅਰਮੈਨ ਸਾਹਿਬ, ਮੈਂ ਅਰਜ਼ ਕਰਾਂਗਾ ਕਿ ਇਸ ਦੇਸ਼ ਵਿਚ ਮੁਗਲ ਆਏ, ਕਈ ਹਕੂਮਤਾਂ ਬਣੀਆਂ ਪੰਜਾਬੀ ਨੂੰ ਸਰਕਾਰੀ ਜ਼ਬਾਨ ਦਾ ਦਰਜਾ ਨਾ ਮਿਲਿਆ ਮਗਰ ਫੇਰ ਵੀ ਦੋ ਹਜ਼ਾਰ ਸਾਲ ਤੋਂ ਇਸ ਜ਼ਬਾਨ ਨੇ ਅਪਣਾ ਰੂਪ ਰੰਗ ਕਾਇਮ ਰਖਿਆ । ਅਜ ਇਹ ਭਰਾ ਚਾਹੁੰਦੇ ਹਨ ਕਿ ਪੰਜਾਬੀ ਦਾ ਮਲੀਆਮੇਟ ਕੀਤਾ ਜਾਵੇ ਔਰ ਪੰਜਾਬੀ ਨੂੰ ਦੇਵਨਾਗਰੀ ਅੱਖਰਾਂ ਵਿਚ ਲਿਖਿਆ ਜਾਵੇ । ਇਹ ਤਾਂ ਕਹਿੰਦੇ ਹਨ ਕਿ ਗਿਆਨੀ ਦੇ ਵਿਦਿਆਰਥੀਆਂ ਨੂੰ ਪੜ੍ਹਾਉਂਦਾ ਹਾਂ ਮੈਂ ਸਮਝਦਾ ਹਾਂ ਕਿ ਇਕ ਅਨਾੜੀ ਵੀ ਇਹ ਗੱਲ ਨਹੀਂ ਕਹਿ ਸਕਦਾ ਕਿ ਪੰਜਾਬੀ ਨੂੰ ਹਿੰਦੀ ਅਖਰਾਂ ਵਿਚ ਲਿਖਿਆ ਜਾਵੇ । ਫੇਰ ਵੀ ਅੱਜ ਪੰਜਾਬੀ ਜ਼ਬਾਨ ਦੇ ਆਧਾਰ ਉਤੇ ਉਨ੍ਹਾਂ ਨੇ ਚੰਡੀਗੜ੍ਹ ਬਾਰੇ ਜੋ ਸਟੈਂਡ ਲਿਆ ਹੈ ਉਸ ਉਤੇ ਮੈਂ ਉਨ੍ਹਾਂ ਨੂੰ ਮੁਬਾਰਕਬਾਦ ਦਿੰਦਾ ਹਾਂ ਕਿ ਇਸ ਬਾਰੇ ਉਹ ਸਾਰਿਆਂ ਨਾਲ ਸਹਿਮਤ ਹੋਏ ਹਨ ਹਾਲਾਂ ਕਿ ਮੈਂ ਇਹ ਗੱਲ ਵੀ ਕਹਿ ਸਕਦਾ ਹਾਂ ਕਿ

[ਕਾਮਰੇਡ ਜੰਗੀਰ ਸਿੰਘ ਜੋਗਾ]

ਸ਼੍ਰੀ ਪ੍ਰਿਥਵੀ ਸਿੰਘ ਆਜ਼ਾਦ ਨੇ ਜਿਹੜਾ ਆਪਣਾ ਮੈਮੋਰੈਂਡਮ ਪੇਸ਼ ਕੀਤਾ, ਗਵਾਹੀ ਦੇ ਤੌਰ ਤੇ ਪੇਸ਼ ਹੋਏ ਉਸ ਵਕਤ ਉਨ੍ਹਾਂ ਨੇ ਕਿਹਾ ਸੀ ਕਿ ਖਰੜ ਹਿੰਦੀ ਬੋਲਦਾ ਇਲਾਕਾ ਹੈ ਔਰ ਚੰਡੀਗੜ੍ਹ ਨੂੰ ਵੀ ਉਨ੍ਹਾਂ ਨੇ ਹਿੰਦੀ ਬੋਲਦਾ ਇਲਾਕਾ ਕਿਹਾ। ਅੱਜ ਉਨ੍ਹਾਂ ਨੇ ਇਸ ਗੱਲ ਤੇ ਜ਼ੋਰ ਦਿੱਤਾ ਹੈ ਕਿ ਚੰਡੀਗੜ੍ਹ ਪੰਜਾਬੀ ਬੋਲਦਾ ਇਲਾਕਾ ਹੈ ਔਰ ਪੰਜਾਬ ਵਿਚ ਮਿਲਣਾ ਚਾਹੀਦਾ ਹੈ, ਇਸ ਕਰਕੇ ਮੈਂ ਉਨ੍ਹਾਂ ਨੂੰ ਮੁਬਾਰਕਬਾਦ ਦਿੰਦਾ ਹਾਂ ਕਿ ਇਸ ਸਟੈਂਡ ਤੇ ਆਏ ਹਨ।

ਚੇਅਰਮੈਨ ਸਾਹਿਬ, ਇਤਨਾ ਹੀ ਨਹੀਂ, ਕੋਈ ਵੀ ਕੌਮ ਉਨਤੀ ਨਹੀਂ ਕਰ ਸਕਦੀ ਜਦ ਤਕ ਉਸ ਦੀ ਕਲਚਰ ਨਾ ਹੋਵੇ ਔਰ ਜਦ ਤਕ ਉਸ ਦੀ ਤਹਿਜ਼ੀਬੋਤਮਦੱਨ ਨੂੰ ਤਰੱਕੀ ਨਾ ਮਿਲੇ। ਇਨ੍ਹਾਂ 20 ਸਾਲਾਂ ਦੇ ਅੰਦਰ ਪੰਜਾਬ ਵਿਚ ਸੱਚਰ ਫ਼ਾਰਮੂਲਾ ਬਣਿਆ। ਇਥੇ ਕਈ ਹੋਰ ਫ਼ਾਰਮੂਲੇ ਬਣੇ ਔਰ ਪੰਜਾਬੀ ਜ਼ਬਾਨ ਨੂੰ ਪਿੱਛੇ ਪਾਉਣ ਵਾਸਤੇ ਕੋਸ਼ਿਸ਼ ਹੁੰਦੀ ਰਹੀ। ਇਹ ਯਤਨ ਹੁੰਦੇ ਰਹੇ ਕਿ ਕਿਸ ਤਰ੍ਹਾਂ ਇਸ ਨੂੰ ਤਬਾਹ ਕੀਤਾ ਜਾਵੇ। ਕੀ ਉਨ੍ਹਾਂ ਨੂੰ ਇਹ ਖਿਆਲ ਹੈ ਕਿ ਪੰਜਾਬੀ ਸੂਬਾ ਕਾਂਗਰਸ ਨੇ ਦਿੱਤਾ ਹੈ ? ਕੀ ਕਾਂਗਰਸ ਨੇ ਹੀ ਹਿੰਦੁਸਤਾਨ ਨੂੰ ਆਜ਼ਾਦ ਕਰਾਇਆ ਹੈ ? ਨਹੀਂ- ਲੋਕਾਂ ਦੀ ਜੱਦੋਜਹਿਦ ਨੇ, ਲੋਕਾਂ ਦੀਆਂ ਕੁਰਬਾਨੀਆਂ ਨੇ, ਅੰਗਰੇਜ਼ਾਂ ਨੂੰ ਇਥੋਂ ਕੱਢਿਆ ਹੈ। ਇਸੇ ਤਰ੍ਹਾਂ ਪੰਜਾਬੀਆਂ ਦੀਆਂ ਕੁਰਬਾਨੀਆਂ ਨੇ, ਪੰਜਾਬੀਆਂ ਦੀ ਜੱਦੋਜਹਿਦ ਨੇ ਪੰਜਾਬੀ ਸੂਬਾ ਕਾਇਮ ਕਰਵਾਇਆ ਨਾ ਕਿ ਕਾਂਗਰਸ ਨੇ ਇਨ੍ਹਾਂ ਤੇ ਕੋਈ ਰਹਿਮ ਕੀਤਾ ਹੈ।

ਚੇਅਰਮੈਨ ਸਾਹਿਬ, ਮੈਂ ਸਮਝਦਾ ਹਾਂ ਕਿ ਸਾਡੇ ਸਾਰਿਆਂ ਕੋਲੋਂ ਇਸ ਵਿਚ ਪਿੱਛੇ ਬਹੁਤ ਸਾਰੀਆਂ ਗਲਤੀਆਂ ਹੋਈਆਂ ਹਨ ਉਨ੍ਹਾਂ ਗਲਤੀਆਂ ਨੂੰ ਸਾਰਿਆਂ ਨੂੰ ਭੁਲ ਜਾਣਾ ਚਾਹੀਦਾ ਹੈ। ਜਿਥੋਂ ਤਕ ਪੰਜਾਬੀ ਬੋਲਣ ਵਾਲੇ ਇਲਾਕਿਆਂ ਦਾ ਸਬੰਧ ਹੈ ਸਿਰਸਾ ਵਿਚ ਵੀ ਸਾਰੇ ਪੰਜਾਬੀ ਵਸਦੇ ਹਨ। ਇਸ ਤੋਂ ਅਲਾਵਾ ਪੰਜਾਬੀ ਔਰ ਖਾਸ ਕਰ ਸਿੱਖ ਵੱਸੋਂ ਦੇ ਜਿਹੜੇ ਇਲਾਕੇ ਰਹਿ ਗਏ ਹਨ ਉਹ ਫ਼ਤੇਹਾਬਾਦ, ਗੋਹਾਨਾ ਗੂਹਲਾ ਆਦਿ ਹਨ। ਉਹ ਅਜੇ ਤਕ ਪੰਜਾਬ ਤੋਂ ਬਾਹਰ ਰਖੇ ਗਏ ਹਨ। ਅੱਛਾ ਹੁੰਦਾ ਅਗਰ ਉਨ੍ਹਾਂ ਇਲਾਕਿਆਂ ਦੇ ਨਾਂ ਵੀ ਇਸ ਰੈਜ਼ੋਲਿਊਸ਼ਨ ਵਿਚ ਸ਼ਾਮਿਲ ਕਰ ਲਏ ਜਾਂਦੇ ਫੇਰ ਵੀ ਸਾਨੂੰ ਸਾਰਿਆਂ ਨੂੰ ਇਸ ਸਬੰਧ ਵਿਚ ਇਕਠੇ ਹੋ ਕੇ ਆਵਾਜ਼ ਉਠਾਣੀ ਚਾਹੀਦੀ ਹੈ। ਮੈਂ ਇਤਨਾ ਕਹਿਣਾ ਚਾਹੁੰਦਾ ਹਾਂ ਕਿ ਅਗਰ ਪੰਜਾਬੀ ਦੀ ਤਰੱਕੀ ਹੋਵੇਗੀ ਤਾਂ ਪੰਜਾਬੀ ਕੌਮ ਦੀ ਤਰੱਕੀ ਹੋਵੇਗੀ। ਔਰ ਇਹ ਇਕ ਨਰੋਈ ਕੌਮ ਹੈ, ਸਰਹੱਦ ਤੇ ਵਸਦੀ ਹੈ ਔਰ ਆਪ ਨੂੰ ਪਤਾ ਹੈ ਕਿ ਪਿਛਲੇ ਦਿਨੀਂ ਜਿਹੜੀ ਜੰਗ ਹੋਈ ਇਸ ਵਿਚ ਪੰਜਾਬੀਆਂ ਨੇ ਇਕ ਨਮੂਨਾ ਪੇਸ਼ ਕੀਤਾ।

ਤੁਸੀਂ ਵੇਖਿਆ ਕਿ ਪਾਕਿਸਤਾਨ ਦੇ ਹਮਲੇ ਨੂੰ ਪੰਜਾਬੀਆਂ ਨੇ ਕਿਵੇਂ ਪਛਾੜਿਆ ਸੀ। ਮੈਂ ਸਮਝਦਾ ਹਾਂ ਕਿ ਫੌਜ ਵਿਚ ਇਹ ਰਵਾਇਤ ਹੈ ਕਿ ਜਿਥੇ ਮੋਰਚਾ ਅੜਦਾ ਹੈ ਉਥੇ ਜਾਂ ਮਰਹਟਿਆਂ ਨੂੰ ਜਾਂ ਪੰਜਾਬੀਆਂ ਨੂੰ ਯਾਨੀ ਉਨ੍ਹਾਂ ਕੌਮਾਂ ਨੂੰ ਡਾਹਿਆ ਜਾਂਦਾ ਹੈ ਜੋ ਕਲਚਰਲ ਤੌਰ ਤੇ ਉਭਰੀਆਂ ਹੋਈਆਂ ਹਨ। ਚੇਅਰਮੈਨ ਸਾਹਿਬ, ਸਾਨੂੰ ਅਜ ਇਕਠੇ ਹੋਕੇ ਇਕ ਗੱਲ ਕਹਿਣ ਦਾ ਮੌਕਾ ਮਿਲਿਆ ਹੈ ਤਾਂ ਅਸੀਂ ਯੂਨਾਈਟ ਹੋਕੇ ਪਿਛਲੀਆਂ ਗਲਤੀਆਂ ਨੂੰ ਛਡਕੇ ਇਹ ਗੱਲ ਕਹੀਏ। ਇਹ ਕਿਹਾ ਗਿਆ ਕਿ ਅਕਾਲੀਆਂ ਨੇ ਬੀਬੀ ਇੰਦਰਾ ਜੀ ਨੂੰ ਜੋ ਸਾਡੇ ਪਰਾਈਮ ਮਿਨਿਸਟਰ ਹਨ, ਨੂੰ ਸਾਲਸ ਮਨ ਕੇ ਬੁਰਾ ਕੰਮ ਕੀਤਾ ਹੈ। ਮੈਂ ਸਮਝਦਾ ਹਾਂ ਇਹ ਕੋਈ ਬੁਰੀ ਗੱਲ ਨਹੀਂ, ਅਸੀਂ ਬੇਇਤਬਾਰੇ ਨਹੀਂ ਕਿ ਅਸੀਂ ਪ੍ਰਾਈਮ ਮਿਨਿਸਟਰ ਤੇ ਬੇਇਤਬਾਰੀ ਕਰੀਏ।

ਅਸੀਂ ਸਮਝਦੇ ਹਾਂ ਕਿ ਸਮਝ ਦੇ ਤੌਰ ਤੇ ਉਹ ਜੋ ਵੀ ਫੈਸਲਾ ਕਰਨਗੇ ਠੀਕ ਕਰਨਗੇ ਅਤੇ ਪੰਜਾਬੀ ਦੇ ਹੱਕ ਵਿਚ ਕਰਨਗੇ । ਇਸ ਲਈ ਮੈਂ ਇਸ ਮਤੇ ਨਾਲ ਸਹਿਮਤ ਹਾਂ ਅਤੇ ਜੋ ਤਰਮੀਮ ਆਈ ਹੈ ਇਹ ਇਸ ਵਿਚ ਸ਼ਾਮਿਲ ਕੀਤੀ ਜਾਵੇ । ਇਸ ਤਰ੍ਹਾਂ ਮੁਕੰਮਲ ਪੰਜਾਬ ਬਣੇ, ਉਸ ਦਾ ਆਤਣਾ ਘਰ ਬਾਰ ਬਣੇ । ਜੋ ਇਰਦ ਗਿਰਦ ਦਾ ਇਲਾਕਾ ਹੈ ਜੋ ਪਹਿਲਾਂ ਰਿਆਸਤ ਪਟਿਆਲਾ ਦਾ ਇਲਾਕਾ ਸੀ, ਉਥੇ ਇਥੇ ਘੇਰਾ ਪਾਇਆ ਹੋਇਆ ਹੈ ਅਤੇ ਸਿਵਾਏ ਪਹਾੜ ਦੇ, ਕਾਲਕਾ ਦੇ ਹਰਿਆਨੇ ਨੂੰ ਤਾਂ ਇਥੇ ਲਈ ਰਸਤਾ ਹੀ ਨਹੀਂ ਹੈ । ਇਹ ਹਰਿਆਨੇ ਨੂੰ ਦੇ ਕੇ ਕਮਿਸ਼ਨ ਨੇ ਇਕ ਗੁਨਾਹ ਕੀਤਾ ਹੈ ਜਿਸ ਨੇ ਇਹ ਫੈਸਲਾ ਕੀਤਾ । ਉਹ ਨਾ ਹਿੰਦੀ ਜਾਣਦਾ ਸੀ ਨਾ ਪੰਜਾਬੀ ਜਾਣਦਾ ਸੀ, ਸਿਵਾਏ ਅੰਗਰੇਜ਼ੀ ਦੇ ਉਨ੍ਹਾਂ ਨੂੰ ਦੂਜੀ ਕੋਈ ਜ਼ਬਾਨ ਨਹੀਂ ਸੀ ਆਉਂਦੀ । ਚੰਗਾ ਹੁੰਦਾ ਅਗਰ ਕਿਸੇ ਆਦਮੀ ਨੂੰ ਵਿਗਿਆਨਕ ਤੌਰ ਤੇ ਜੋ ਸਿਆਸਤਦਾਨ ਨਾ ਹੁੰਦਾ, ਫ਼ਲਾਸਫੀ ਅਤੇ ਜ਼ਬਾਨਾਂ ਦਾ ਮਾਹਰ ਹੁੰਦਾ ਉਸ ਨੂੰ ਇਸ ਕਮਿਸ਼ਨ ਦਾ ਮੈਂਬਰ ਬਣਾਇਆ ਜਾਂਦਾ । ਮੈਂ ਸਮਝਦਾ ਹਾਂ ਕਿ ਉਹ ਸਮਾਂ ਤਾਂ ਨਿਕਲ ਗਿਆ । ਪਰ ਹੁਣ ਇਸ ਕੇਸ ਨੂੰ ਸਾਨੂੰ ਮਜ਼ਬੂਤ ਹੋਕੇ ਸੈਂਟਰਲ ਗਵਰਨਮੈਂਟ ਪਾਸ ਪੇਸ਼ ਕਰਨਾ ਚਾਹੀਦਾ ਹੈ ਤਾਂ ਜੋ ਅਨਿਆਂ ਦੂਰ ਹੋਵੇ ।

ਮੈਂ ਅਰਜ਼ ਕਰਦਾ ਹਾਂ ਕਿ ਇਕ ਡਿਵਾਈਡ ਐਂਡ ਰੂਲ ਦੀ ਪਾਲਸੀ ਹੈ ਜੋ ਅਸੀਂ ਸਭ ਨੇ ਅੰਗਰੇਜ਼ਾਂ ਤੋਂ ਸਿਖੀ ਹੈ ਅਤੇ ਕਾਂਗਰਸ ਦੀ ਹਕੂਮਤ ਨੇ ਇਸ ਰੂਲ ਨੂੰ ਇਸਤੇਮਾਲ ਕੀਤਾ ਹੈ । ਜਦੋਂ ਨੰਦਾ ਸਾਹਿਬ, ਹੋਮ ਮਿਨਿਸਟਰ ਸਨ ਤਾਂ ਉਨ੍ਹਾਂ ਨੇ ਕਿਹਾ ਕਿ ਇਥੇ ਰਾਜ ਤਾਂ ਕਾਂਗਰਸ ਦਾ ਹੀ ਰਹੇਗਾ । 20 ਸਾਲ ਉਸ ਨੇ ਰਾਜ ਕੀਤਾ ਹੈ ਹੋਰ ਵੀ ਰਹੇਗਾ । ਉਨ੍ਹਾਂ ਦੀ ਡਿਵਾਈਡ ਐਂਡ ਰੂਲ ਦੀ ਪਾਲਸੀ ਦਾ ਜਨਾਜ਼ਾ ਹਰਿਆਣੇ ਦੇ ਲੋਕਾਂ ਨੇ ਕੱਢ ਦਿੱਤਾ । ਪੰਜਾਬ ਨਾਲ ਧੋਖਾ ਹੋਇਆ ਪੰਜਾਬੀਆਂ ਨਾਲ ਧਰੋ ਕੀਤਾ ਗਿਆ । ਇਹ ਮਤਾ ਇਸ ਅਮੈਂਡਮੈਂਟ ਦੇ ਨਾਲ ਪਾਸ ਕੀਤਾ ਜਾਵੇ ਤਾਂ ਜੋ ਸਾਡੀ ਆਵਾਜ਼ ਹਿੰਦ ਸਰਕਾਰ ਪਾਸ ਪਹੁੰਚੇ ।

(ਸ੍ਰੀ ਸਭਾਪਤੀ ਨੇ ਸਰਦਾਰ ਕਰਨੈਲ ਸਿੰਘ ਨੂੰ ਕਾਲ ਕੀਤਾ । ਸਰਦਾਰ ਸਰਦਾਰ ਸਿੰਘ ਕੋਹਲੀ ਨੇ ਵਕਤ ਮੰਗਿਆ । ਸਭਾਪਤੀ ਨੇ ਕਿਹਾ ਕਿ ਆਪ ਨੂੰ ਵੀ ਵਕਤ ਮਿਲੇਗਾ ਪਰ ਹੁਣ ਮੈਂ ਸਰਦਾਰ ਕਰਨੈਲ ਸਿੰਘ ਨੂੰ ਕਾਲ ਕਰ ਲਿਆ ਹੈ)

**ਚੌਧਰੀ ਦਰਸ਼ਨ ਸਿੰਘ** (ਆਦਮਪੁਰ) : ਆਨ ਏ ਪੁਆਇੰਟ ਆਫ ਆਰਡਰ ਸਰ, ਚੇਅਰਮੈਨ ਸਾਹਿਬ, ਤੁਸੀਂ ਸਾਰੀਆਂ ਪਾਰਟੀਆਂ ਦੇ ਖਿਆਲਾਤ ਸੁਣ ਰਹੇ ਹੋ । ਕਮਿਊਨਿਸਟ ਪਾਰਟੀ ਵਲੋਂ ਦੋ ਮੈਂਬਰ ਬੋਲ ਚੁਕੇ ਹਨ, ਅਕਾਲੀ ਦਲ ਸੰਤ ਗਰੁਪ ਵਲੋਂ ਵੀ ਇਕ ਮੈਂਬਰ ਬੋਲ ਚੁਕਾ ਹੈ । ਜਨਸੰਘ ਵਲੋਂ ਵੀ ਕਿਸੇ ਨੇ ਬੋਲਣਾ ਹੋਵੇਗਾ ਇਸ ਇਸ਼ੂ ਤੇ । ਹੁਣ ਸਰਦਾਰ ਸਰਦਾਰ ਸਿੰਘ ਕੋਹਲੀ ਨੂੰ ਵਕਤ ਦਿਤਾ ਜਾਵੇ ਤਾਕਿ ਉਹ ਵੀ ਆਪਣੀ ਗੱਲ ਕਹਿ ਸਕਣ । (ਵਿਘਨ)

**ਸਰਦਾਰ ਸਰਦਾਰ ਸਿੰਘ ਕੋਹਲੀ** : ਇਸ ਦਾ ਫਿਕਰ ਇਨ੍ਹਾਂ ਨੂੰ ਨਹੀਂ ਹੋਣਾ ਚਾਹੀਦਾ । ਅਸੀਂ ਇਕ ਹੀ ਹਾਂ ।

**ਸਰਦਾਰ ਕਰਨੈਲ ਸਿੰਘ** (ਵੇਰਕਾ, ਐਸ. ਸੀ.) : ਚੇਅਰਮੈਨ ਸਾਹਿਬ, ਮੈਂ ਬੇਨਤੀ ਕਰਨੀ ਹੈ ਕਿ ਜੋ ਚੰਡੀਗੜ੍ਹ ਅਤੇ ਰਹਿੰਦੇ ਇਲਾਕੇ ਪੰਜਾਬ ਵਿਚ ਨਹੀਂ ਮਿਲਾਏ ਗਏ ਅਜ ਇਸ ਗੱਲ

[ਸਰਦਾਰ ਕਰਨੈਲ ਸਿੰਘ]

ਤੇ ਵਿਚਾਰ ਹੋ ਰਿਹਾ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਸਜਨਾਂ ਨੇ ਇਹ ਮਤਾ ਪੇਸ਼ ਕੀਤਾ ਹੈ ਉਨ੍ਹਾਂ ਬੜੇ ਚੰਗੇ ਤਰੀਕੇ ਨਾਲ ਆਪਣੀ ਅਤੇ ਪੰਜਾਬ ਦੀ ਉਨਤੀ ਲਈ ਖੁਲ੍ਹ ਦਿਲੀ ਵਿਖਾਈ ਹੈ । ਮੇਰੀ ਬੇਨਤੀ ਹੈ ਕਿ ਇਨ੍ਹਾਂ ਨੇ ਇਹ ਵੀ ਕਿਹਾ ਸੀ ਕਿ ਸੰਤ ਬਾਬਾ ਫ਼ਤਿਹ ਸਿੰਘ ਹੋਰਾਂ ਨੇ ਜੋ ਇੰਦਰਾ ਜੀ ਨੂੰ ਸਾਲਸ ਮੰਨਿਆ ਹੈ ਉਹ ਨਹੀਂ ਸੀ ਮੰਨਣਾ ਚਾਹੀਦਾ। ਮੈਂ ਕਹਿੰਦਾਂ ਹਾਂ ਕਿ ਇੰਦਰਾ ਗਾਂਧੀ ਇਨ੍ਹਾਂ ਦੀ ਲੀਡਰ ਹੈ, ਇਨ੍ਹਾਂ ਨੂੰ ਇਹ ਗੱਲ ਨਹੀਂ ਸੀ ਕਹਿਣੀ ਚਾਹੀਦੀ । ਦੇਸ਼ ਦੀ ਰਾਖੀ ਲਈ ਉਨ੍ਹਾਂ ਨੂੰ ਇਕ ਜ਼ਿਮੇਦਾਰੀ ਦਿਤੀ ਹੋਈ ਹੈ । ਉਹ ਵੱਡੇ ਲੀਡਰ ਹਨ ਅਤੇ ਅਸੀਂ ਉਨ੍ਹਾਂ ਦੀ ਜ਼ਿਮੇਦਾਰੀ ਨੂੰ ਸਮਝਦੇ ਹੋਏ ਉਨ੍ਹਾਂ ਤੇ ਭਰੋਸਾ ਕੀਤਾ ਹੈ ਅਤੇ ਅਸੀਂ ਆਸ ਕਰਦੇ ਹਾਂ ਕਿ ਉਹ ਸਾਡੇ ਉਸ ਭਰੋਸੇ ਤੇ ਫੁਲ ਚੜ੍ਹਾਉਣਗੇ । ਮੈਂ ਆਜ਼ਾਦ ਹੋਰਾਂ ਨੂੰ ਬੇਨਤੀ ਕਰਾਂਗਾ ਕਿ ਸਨ 1960 ਦੇ ਉਹ 8 ਮਹੀਨੇ ਜਦੋਂ ਮੋਰਚਾ ਚਲਿਆ ਸੀ ਉਹ ਤਰੀਕਾਂ ਇਤਹਾਸ ਦਸਦੀਆਂ ਹਨ । ਮੈਂ ਪੁਛਦਾ ਹਾਂ ਉਦੋਂ ਕਾਂਗਰਸ ਦਾ ਰਾਜ ਸੀ । ਉਸ ਵੇਲੇ ਕਾਂਗਰਸੀ ਭਾਈਆਂ ਦਾ ਕੀ ਪ੍ਰੋਗਰਾਮ ਸੀ । ਇਨ੍ਹਾਂ ਨਾਲੋਂ ਤਾਂ ਇਨ੍ਹਾਂ ਦੀਆਂ ਬੀਬੀਆਂ ਹੀ ਚੰਗੀਆਂ ਹਨ ਜੋ ਰਜ਼ਾਈਆਂ, ਤੇਲ, ਸਾਬਨ ਆਦਿ ਨਾਲ ਜਥਿਆਂ ਦੀ ਸੇਵਾ ਕਰਦੀਆਂ ਸਨ । ਇਨ੍ਹਾਂ ਭਾਈਆਂ ਨੇ ਉਨ੍ਹਾਂ ਤੇ ਪਾਬੰਦੀ ਲਾ ਦਿਤੀ ਕਿ ਕੋਈ ਬੀਬੀ ਮੰਜੀ ਸਾਹਿਬ ਮੱਥਾ ਟੇਕਣ ਨਾ ਜਾਵੇ ਕਿਉਂਕਿ ਅਕਾਲੀ ਸੂਬਾ ਮੰਗਦੇ ਹਨ ਤੇ ਅਸੀਂ ਉਨ੍ਹਾਂ ਨੂੰ ਨਹੀਂ ਦੇਣਾ । ਫਿਰ ਸਿਖਾਂ ਦੇ ਕਛਿਆਂ ਦੀ ਪਰਖ ਕੀਤੀ ਜਾਂਦੀ ਸੀ । ਜਿਸ ਸਿਖ ਦਾ ਚੂੜੀਆਂ ਵਾਲਾ ਕੱਛਾ ਹੁੰਦਾ ਸੀ ਉਸ ਨੂੰ ਅੰਦਰ ਲੈ ਜਾਂਦੇ ਸਨ ਤੇ ਖੁਲ੍ਹੇ ਕਛੇ ਵਾਲੇ ਨੂੰ ਛਡ ਦਿੰਦੇ ਸਨ । ਇਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਇਨ੍ਹਾਂ ਦੇ ਕੀ ਕਾਰਨਾਮੇ ਹਨ ਉਸ ਵੇਲੇ ਦੇ । ਅਜ ਇਹ ਦੂਜੇ ਪਾਸੇ ਚਲੇ ਗਏ ਹਨ । ਕਿਉਂਕਿ ਇਨ੍ਹਾਂ ਨੇ ਪੰਜਾਬੀ ਸੂਬੇ ਦੀ ਵਿਰੋਧਤਾ ਕੀਤੀ ਜਨਤਾ ਨੇ ਇਨ੍ਹਾਂ ਨੂੰ ਆਪੋਜ਼ੀਸ਼ਨ ਬੈਂਚਾਂ ਤੇ ਬੈਠਾ ਦਿਤਾ । ਮੈਂ ਧੰਨਵਾਦ ਕਰਦਾ ਹਾਂ ਕਿ ਅਜ ਇਹ ਭੁਲੇ ਹੋਏ ਆਪਣੇ ਘਰ ਆ ਗਏ ਹਨ ਅਤੇ ਪੰਜਾਬ ਦੀ ਉਨਤੀ ਲਈ ਸਾਡੇ ਨਾਲ ਚਲ ਰਹੇ ਹਨ । ਮੈਂ ਬਾਬਾ ਸੰਤ ਫਤਿਹ ਸਿੰਘ ਜੀ ਨੂੰ ਮੁਬਾਰਕਬਾਦ ਦਿੰਦਾ ਹਾਂ ਜਿਨ੍ਹਾਂ ਨੇ ਪੰਜਾਬੀ ਇਨ੍ਹਾਂ ਦੇ ਮੂੰਹ ਵਿਚ ਪਾਈ ਹੈ । ਇਨ੍ਹਾਂ ਨੇ ਚੰਡੀਗੜ੍ਹ ਖਵਾਹਿਆ, ਰਹਿੰਦੇ ਇਲਾਕੇ ਖਵਾਹੇ । ਇਹ ਕਹਿੰਦੇ ਹੁੰਦੇ ਸੀ ਕਿ ਅਸੀਂ ਤਾਂ ਪੰਜਾਬੀ ਸੂਬਾ ਉਹ ਲੈਣਾ ਹੈ ਜੋ ਸਾਰੀ ਦੁਨੀਆ ਦਾ ਪੰਜਾਬੀ ਸੂਬਾ ਹੋਵੇ । ਛੋਟੇ ਸੂਬੇ ਵਿਚ ਅਸੀਂ ਨਹੀਂ ਆਵਾਂਗੇ । ਉਹੀ ਭਾਈ ਜੋ ਕਹਿੰਦੇ ਸਨ ਕਿ ਪੰਜਾਬੀ ਸੂਬਾ ਸਾਡੀਆਂ ਲਾਸ਼ਾਂ ਤੇ ਬਣੇਗਾ ਉਹੀ ਭਾਈ ਅਜ ਪੰਜਾਬ ਕੌਂਸਲ ਦੀਆਂ ਬੈਂਚਾਂ ਤੇ ਬੈਠੇ ਹਨ । ਇਹ ਕਹਿੰਦੇ ਸਨ ਅਸੀਂ ਛੋਟੇ ਪੰਜਾਬ ਵਿਚੋਂ ਚਲੇ ਜਾਵਾਂਗੇ, ਅਸੀਂ ਨਹੀਂ ਕਹਾਂਗੇ । ਇਨ੍ਹਾਂ ਨੇਤਾਵਾਂ ਨੇ ਬੜੀਆਂ ਗੱਲਾਂ ਕੀਤੀਆਂ ਸਨ ਜੋ ਅਕਾਲੀਆਂ ਦੇ ਘਰਾਂ ਤੋਂ ਪੁਟੇ ਜਿਨ੍ਹਾਂ ਮੰਜਿਆਂ ਦੇ ਪਾਵੇ ਹਾਲੇ ਵੀ ਥਾਣਿਆਂ ਵਿਚ ਪਏ ਹੋਣਗੇ ਕਿਉਂਕਿ ਇਨ੍ਹਾਂ ਨੇ ਸਾਡੀਆਂ ਕੁਰਕੀਆਂ ਕਰਾਈਆਂ, ਥਾਣਿਆਂ ਵਿਚ ਮਾਲ ਜਮ੍ਹਾਂ ਹੋਇਆ ਅਤੇ ਉਹ ਹਾਲੇ ਤਾਂ ਨਹੀਂ ਮੁੜਿਆ । ਅਜ ਕਹਿੰਦੇ ਹਨ ਅਕਾਲੀਆਂ ਨੇ ਕੋਈ ਚੰਗਾ ਕੰਮ ਨਹੀਂ ਕੀਤਾ । ਛੋਟਾ ਪੰਜਾਬ ਬਣਾ ਲਿਆ ਹੈ । ਛੋਟੇ ਸੂਬੇ ਦਾ ਸਵਾਲ ਨਹੀਂ । ਪੰਜਾਬੀ ਸੂਬਾ ਇਸੇ ਤਰ੍ਹਾਂ ਹੀ ਬਣਨਾ ਸੀ ਜਿਸ ਤਰ੍ਹਾਂ ਬਣਿਆ ਹੈ । ਅਗਰ ਕੋਈ ਗਲਤੀ ਹੋਈ ਹੋਵੇਗੀ ਤਾਂ ਉਹ ਤੁਹਾਡੇ ਵਲੋਂ ਹੋਈ ਹੋਵੇਗੀ ਕਿਉਂਕਿ ਅਸੀਂ ਸੂਬਾ ਬਣਾਉਂਦੇ ਸੀ ਤੁਸੀਂ ਕਹਿੰਦੇ ਸੀ ਨਹੀਂ ਬਣਨ ਦਿਆਂਗੇ । ਤੁਸੀਂ ਮਾਰਾਂ ਮਾਰਦੇ ਸੀ ਅਸੀਂ ਮਾਰਾਂ ਖਾਣ ਵਾਲੇ ਸੀ । ਸੋ ਅਗਰ ਕੋਈ ਕਮਜ਼ੋਰੀ ਰਹਿ ਗਈ ਹੈ ਤਾਂ ਉਸ ਦੀ ਜ਼ਿਮੇਂਦਾਰੀ ਤੁਹਾਡੇ ਉਪਰ ਹੈ । ਜੋ ਮਤਾ ਰਖਿਆ ਹੈ ਮੈਂ ਉਸ ਨਾਲ ਸਹਿਮਤ ਹਾਂ ਅਤੇ ਜੋ ਤਰਮੀਮ ਰਖੀ ਗਈ ਹੈ ਮੈਂ ਉਸ ਨਾਲ ਸਹਿਮਤ ਹਾਂ ਕਿ ਉਹ ਐਂਡ ਕਰ ਲਈ ਜਾਵੇ । ਇੰਨੀਆਂ ਬੇਨਤੀਆ ਕਰਕੇ ਮੈਂ ਖਿਮਾਂ ਮੰਗਦਾ ਹਾਂ ।

**ਸਰਦਾਰ ਸਰਦਾਰ ਸਿੰਘ ਕੋਹਲੀ** (ਪਟਿਆਲਾ) : ਚੇਅਰਮੈਨ ਸਾਹਿਬ, ਮੈਂ ਇਸ ਮਤੇ ਤੇ ਬਹੁਤ ਸਾਰੇ ਵੀਰਾਂ ਨੂੰ ਬੋਲਦੇ ਹੋਏ ਸੁਣਿਆ ਅਤੇ ਵੇਖਿਆ ਹੈ । ਮੈਂ ਇਹ ਜਾਣਦਾ ਹਾਂ ਕਿ ਪੰਜਾਬੀ ਸੂਬਾ ਬਣਨ ਤੋਂ ਪਹਿਲਾਂ ਸ੍ਰੀਮਾਨ ਮਾਸਟਰ ਤਾਰਾ ਸਿੰਘ ਜੀ ਦੀ ਪਰਧਾਨਗੀ ਵਿਚ ਸਨ 1955 ਵਿਚ ਇਹ ਨਾਅਰਾ ਲਗਿਆ ਤਾਂ ਉਸ ਵਕਤ ਦੀ ਸਰਕਾਰ ਨੇ ਉਸ ਨਾਅਰੇ ਤੇ ਪਾਬੰਦੀ ਲਗਾਈ । ਤਦ ਫਖਰੇ ਕੌਮ ਮਾਸਟਰ ਤਾਰਾ ਸਿੰਘ ਜੀ ਨੇ ਮੋਰਚਾ ਲਾਇਆ ਅਤੇ 12,600 ਆਦਮੀ ਕੈਦ ਕਰਾਏ । ਉਸ ਤੋਂ ਬਾਅਦ ਸਰਕਾਰ ਨੇ ਨਾਰਾ ਆਜ਼ਾਦ ਕੀਤਾ ਅਤੇ ਆਖਿਆ ਕਿ ਇਹ ਨਾਰਾ ਜਾਇਜ਼ ਹੈ, ਪੰਜਾਬੀ ਸੂਬਾ ਮੰਗਣ ਦਾ ਲੋਕਾਂ ਦਾ ਵਿਧਾਨਕ ਹੱਕ ਹੈ । ਉਸ ਤੋਂ ਬਾਅਦ ਬਹੁਤ ਸਾਰੀਆਂ ਗੱਲਾਂ ਚਲਦੀਆ ਰਹੀਆਂ, ਮੋਰਚੇ ਲਗਦੇ ਰਹੇ, ਮਜ਼ਾਹਰੇ ਹੁੰਦੇ ਰਹੇ ਇਨ੍ਹਾਂ ਸਭ ਅੰਦੋਲਨਾਂ ਦਾ ਸਿਹਰਾ ਫਖਰੇ ਕੌਮ ਮਾਸਟਰ ਤਾਰਾ ਸਿੰਘ ਨੂੰ ਨਸੀਬ ਹੁੰਦਾ ਹੈ ਜਿਨ੍ਹਾਂ ਨੇ ਸਾਰੀ ਉਮਰ ਕੁਰਬਾਨੀ ਕੀਤੀ ।

ਉਸ ਤੋਂ ਅਗੇ ਜਾਕੇ ਜਦ 1960 ਵਿਚ ਪੰਜਾਬੀ ਸੂਬੇ ਦਾ ਮੋਰਚਾ ਲਗਾ ਤਾਂ 57 ਹਜ਼ਾਰ ਆਦਮੀ ਕੈਦ ਹੋਏ । ਦਾਸ ਵੀ ਕੈਦ ਹੋਇਆ ਤੇ ਕਈ ਵੇਰ ਮੇਰਾ ਸਾਮਾਨ ਕੁਰਕ ਕਰ ਲਿਆ ਗਿਆ । ਬਚੇ ਤੇ ਮਾਂ ਬਾਪ ਵੀ ਜੇਲ੍ਹ ਵਿਚ ਗਏ । ਇਸ ਤਰ੍ਹਾਂ ਦਾ ਪ੍ਰੋਗਰਾਮ ਚਲਿਆ ਤੇ ਆਖਰ ਇਸ ਸਰਕਾਰ ਨੂੰ ਕੁਛ ਮੰਨਣਾ ਪਿਆ ।

ਇਸ ਤੋਂ ਅਗੇ ਇਕ ਹੋਰ ਵੀ ਅੰਦੋਲਨ ਚਲਿਆ । ਇਹ ਠੀਕ ਹੈ ਅਜ ਮੈਨੂੰ ਬੜੀ ਖੁਸ਼ੀ ਹੈ ਕਿ ਮਾਸਟਰ ਤਾਰਾ ਸਿੰਘ ਫਖਰੇ ਕੌਮ ਦਾ ਨੁਮਾਇੰਦਾ ਬਣ ਕੇ ਮੈਂ ਇਥੇ ਆਇਆ ਹਾਂ । ਮੈਨੂੰ ਤਿੰਨ ਚਾਰ ਦਿਨ ਤੋਂ ਟਾਈਮ ਨਹੀਂ ਸੀ ਦਿਤਾ ਜਾ ਰਿਹਾ ਤੇ ਮੈਨੂੰ ਗੁੱਸਾ ਸੀ ਮੈਂ ਉਠ ਕੇ ਚਲਾ ਜਾਂਦਾ ਸੀ ਤੇ ਅਜ ਵੀ ਚਲਾ ਜਾਣਾ ਸੀ ਜੇਕਰ ਤੁਸੀਂ ਟਾਈਮ ਨਾ ਦਿੰਦੇ । (ਵਿਘਨ) ਇਹ ਤਾਂ ਤੁਸੀਂ ਟਾਈਮ ਦੇ ਕੇ ਕ੍ਰਿਪਾ ਕੀਤੀ ਹੈ ਤਾਂ ਕਿ ਮੈਂ ਆਪਣੇ ਖਿਆਲ ਹਾਊਸ ਵਿਚ ਰਖ ਸਕਾਂ ।

ਮੈਂ ਅਰਜ਼ ਕਰ ਰਿਹਾ ਸਾਂ ਕਿ ਹੋਰ ਵੀ ਅੰਦੋਲਨ ਹੋਏ । ਹਿੰਦੀ ਭਾਸ਼ਾ ਦਾ ਅੰਦੋਲਨ ਚਲਿਆ । ਪਰ ਅਜ ਮੈਨੂੰ ਬਹੁਤ ਖੁਸ਼ੀ ਹੈ ਕਿ ਫਖਰੇ ਕੌਮ ਮਾਸਟਰ ਤਾਰਾ ਸਿੰਘ ਦੇ ਦਿਤੇ ਪ੍ਰੋਗਰਾਮ ਅਤੇ ਕਹੀਆਂ ਗੱਲਾਂ ਸਚੀਆਂ ਜਾਪਦੀਆਂ ਪਈਆਂ ਹਨ । ਮੈਂ ਇਨ੍ਹਾਂ ਵੀਰਾਂ ਨੂੰ ਪੁਛਦਾ ਹਾਂ ਕਿ ਕੀ ਅਜ ਤੋਂ 7 ਸਾਲ ਪਹਿਲਾਂ ਪੰਜਾਬੀ ਦਾ ਤੁਸੀਂ ਨਾਂ ਲੈਂਦੇ ਸੋ ਕਿ ਹਿੰਦੀ ਦਾ ਪਰਚਾਰ ਕਰਦੇ ਸੋ । ਉਦੋਂ ਕਿਥੇ ਸੀ ਤੁਹਾਡੀ ਪਾਰਟੀ ਤੇ ਤੁਹਾਡਾ ਪ੍ਰੋਗਰਾਮ । (ਪ੍ਰਸ਼ੰਸਾ)

ਇਸ ਤੋਂ ਅਗੇ ਚਲੋ । ਮੈਂ ਅਰਜ਼ ਕਰਦਾ ਹਾਂ ਕਿ ਸਾਰੇ ਆਦਮੀ ਕਦੇ ਤਾਕਤ ਵਿਚ ਨਹੀਂ ਰਹਿੰਦੇ । ਇਹ ਠੀਕ ਹੈ ਕਿ ਹਰ ਸਾਲ ਤਾਕਤ ਕਿਸੇ ਦੇ ਹੱਥ ਰਹੀ ਤੇ ਅੱਜ ਇਨ੍ਹਾਂ ਹਥਾਂ ਵਿਚ ਚਲੀ ਗਈ । ਕਾਂਗ੍ਰਸ ਦੀ ਥਾਂ ਅੱਜ ਕਿਸ ਲੈ ਲਈ ? ਇਹ ਠੀਕ ਹੈ ਸੰਤ ਬਾਬਾ ਫਤਿਹ ਸਿੰਘ ਲੀਡਰ ਹਨ ਪਰ ਜੋ ਲੀਡਰ ਹਾਰਨਾ ਨਹੀਂ ਜਾਣਦਾ ਉਹ ਜਿਤਣਾ ਵੀ ਨਹੀਂ ਜਾਣਦਾ । ਸਾਡਾ ਲੀਡਰ ਹਾਰ ਕੇ ਜਿਤਣਾ ਜਾਣਦਾ ਹੈ । ਜੋ ਨਾ ਹਾਰਨਾ ਜਾਣੇ ਨਾ ਜਿਤਣਾ ਜਾਣੇ ਉਹ ਲੀਡਰ ਕੀ ਹੈ । ਇਹ ਠੀਕ ਹੈ ਮੇਰਾ ਲੀਡਰ ਹਾਰ ਗਿਆ । ਪਰ ਮੇਰੇ ਲੀਡਰ ਨੇ ਉਹ ਜਿਤ ਪ੍ਰਾਪਤ ਕੀਤੀ ਜੋ ਕਦੇ ਹੋ ਨਹੀਂ ਸੀ ਸਕਦੀ । ਉਹ ਮੈਦਾਨ ਵਿਚ ਨਿਤਰਿਆ ਤੇ ਇਸ ਗੱਲ ਦਾ ਐਲਾਨ ਕੀਤਾ ਕਿ ਪੰਜਾਬੀ ਸੂਬੇ ਤੋਂ ਬਾਹਰ ਜਿੰਨੇ ਇਲਾਕੇ ਰਹਿ ਗਏ ਹਨ ਉਹ ਚੰਡੀਗੜ੍ਹ ਸਮੇਤ ਪੰਜਾਬੀ ਸੂਬੇ ਵਿਚ ਸ਼ਾਮਲ ਹੋਣੇ ਚਾਹੀਦੇ ਹਨ । ਤਸੀਲ ਅੰਬਾਲਾ, ਤਸੀਲ ਗੂਲ੍ਹਾ, ਸਰਸਾ ਆਦਿ ਪੰਜਾਬੀ ਸੂਬੇ ਨਾਲ ਮਿਲਾਏ ਜਾਣ । ਇਸ ਮਤੇ ਵਿਚ ਇਹ ਚੰਡੀਗੜ੍ਹ ਨੂੰ ਤੇ ਨਾਲ ਲਗਦੇ

[ਸਰਦਾਰ ਸਰਦਾਰ ਸਿੰਘ ਕੋਹਲੀ]

ਇਲਾਕੇ ਨੂੰ ਸ਼ਾਮਲ ਕਰਨਾ ਚਾਹੁੰਦੇ ਹਨ । ਇਹ ਮੁਬਾਰਕ ਹੋ । ਮੈਂ ਇਸ ਨੂੰ ਸਪੋਰਟ ਕਰਦਾ ਹਾਂ ਪਰ ਇਹ ਥੋੜ੍ਹਾ ਕਰਨਗੇ । ਸਾਰੇ ਦੀ ਮੰਗ ਕਰਨੀ ਚਾਹੀਦੀ ਸੀ । ਜੇਕਰ ਇਹ ਨਾ ਕਰ ਸਕੇ ਤਾਂ ਬਾਕੀ ਦੇ ਇਲਾਕੇ ਨੂੰ ਪੰਜਾਬੀ ਸੂਬੇ ਵਿਚ ਸ਼ਾਮਲ ਕਰਨ ਲਈ ਅਸੀਂ ਆਪ ਮੋਸ਼ਨ ਲਿਆਵਾਂਗੇ (ਪ੍ਰਸ਼ੰਸਾ) ।

ਚੇਅਰਮੈਨ ਸਾਹਿਬ, ਇਥੇ ਹਰ ਆਦਮੀ ਸਮਝਦਾ ਹੈ ਕਿ ਮੈਂ ਆਪਣੀ ਪਾਰਟੀ ਦੇ ਗੁਣ ਗਾਵਾਂ ਪਰ ਇਨ੍ਹਾਂ ਨੂੰ ਸ਼ਾਇਦ ਪਤਾ ਨਹੀਂ ਕਿ ਅਸਲ ਮੁਦਬੀ ਪੰਜਾਬੀ ਸੂਬਾ ਬਨਾਣ ਦਾ ਕੌਣ ਹੈ । ਜਿਸ ਵਕਤ ਪੰਜਾਬ ਵਿਚ ਅੰਮ੍ਰਿਤਸਰ, ਜਲੰਧਰ, ਲੁਧਿਆਣਾ, ਚੰਡੀਗੜ੍ਹ ਵਿਖੇ ਸਾਰੇ ਘਰਾਂ ਬਾਰਾਂ ਵਿਚ ਮਹਿਲ ਮਾੜੀਆਂ ਵਿਚ ਆਰਾਮ ਕਰ ਰਹੇ ਸਨ ਤਾਂ ਫ਼ਖਰੇ ਕੌਮ ਮਾਸਟਰ ਤਾਰਾ ਸਿੰਘ ਦੀ ਮਿਹਰਬਾਨੀ ਸੀ ਕਿ ਸੂਬੇ ਦੀ ਆਵਾਜ਼ ਦਿਤੀ । 1947 ਵਿਚ ਲਾਹੌਰ ਵਿਚ ਝੰਡੇ ਨੂੰ ਪਾੜਿਆ ਤੇ ਫਖਰੇ ਕੌਮ ਦੀ ਇਸ ਦਲੇਰੀ ਨੇ ਅਜ 1/2 ਪੰਜਾਬ ਤੇ 1/2 ਬੰਗਾਲ ਵੰਡਾ ਕੇ ਭਾਰਤ ਨੂੰ ਦਿਤਾ (ਪ੍ਰਸ਼ੰਸਾ) ਅਜ ਉਸ ਦੀ ਕ੍ਰਿਪਾ ਨਾਲ ਤੁਸੀਂ ਤੇ ਮੈਂ ਸਾਰੇ ਵਿਧਾਨ ਸਭਾ ਵਿਚ ਬੈਠੇ ਹਾਂ ਜੇਕਰ ਝੰਡਾ ਨਾ ਪਾੜਦੇ ਤਾਂ ਇਹ ਵਿਧਾਨ ਸਭਾਵਾਂ ਨਹੀਂ ਸਨ ਹੋਣੀਆਂ । ਤੁਸੀਂ ਉਸ ਸਮੇਂ ਦੇ ਮਿਲਾਪ, ਪ੍ਰਤਾਪ ਅਖਬਾਰਾਂ ਪੜ੍ਹੋ, ਮੇਰੇ ਘਰ 1947 ਦੀਆਂ ਸਭ ਅਖਬਾਰਾਂ ਮੌਜੂਦ ਹਨ । ਉਨ੍ਹਾਂ ਤੋਂ ਪਤਾ ਲਗਦਾ ਹੈ ਕਿ ਉਨ੍ਹਾਂ ਦੀ ਕੀ ਰਾਏ ਸੀ । ਮਾਸਟਰ ਤਾਰਾ ਸਿੰਘ ਜੀ ਸਿਖਾਂ ਦੇ ਲੀਡਰ ਹੀ ਨਹੀਂ ਸਾਰੇ ਹਿਂਦੁਸਤਾਨ ਦੇ ਲੀਡਰ ਹਨ । ਮੈਂ ਅਖਬਾਰਾਂ ਵਿਖਾ ਸਕਦਾ ਹਾਂ ਜੇਕਰ ਕਿਸੇ ਦੇਖਣੀਆਂ ਹੋਣ (ਪ੍ਰਸ਼ੰਸਾ) ਇਹ ਮੈਂ ਬੇਨਤੀ ਕਰਦਾ ਹਾਂ, ਚੇਅਰਮੈਨ ਸਾਹਿਬ, ਕਿ ਮੈਂ ਇਸ ਮਤੇ ਦੇ ਹਕ ਵਿਚ ਹਾਂ ਅਤੇ ਜਿਹੜੀ ਅਮੈਂਡਮੈਂਟ ਦਿਤੀ ਗਈ ਹੈ ਉਸ ਦੇ ਹਕ ਵਿਚ ਹਾਂ । ਮੈਂ ਕਹਾਂਗਾ ਕਿ ਪੰਜਾਬੀ ਭਰਾਵਾਂ ਨੂੰ ਅਜ ਸੋਚਣਾ ਚਾਹੀਦਾ ਹੈ ਅਤੇ ਮਾਸੂਸ ਕਰਨਾ ਚਾਹੀਦਾ ਹੈ ਕਿ ਚੰਡੀਗੜ ਸਾਡਾ ਹੈ ਅਤੇ ਇਸ ਨੂੰ ਕੋਈ ਵੀ ਸਾਥੋਂ ਖੋਹ ਨਹੀਂ ਸਕਦਾ (ਪ੍ਰਸ਼ੰਸਾ) ਹਰਿਆਣੇ ਵਿਚ ਅਜ ਕੀ ਕੀਤਾ ਜਾ ਰਿਹਾ ਹੈ ਪੰਜਾਬੀ ਬੋਲੀ ਨਾਲ ਮਜ਼ਾਕ ਕੀਤਾ ਜਾ ਰਿਹਾ ਹੈ। ਦੁੱਖ ਹੁੰਦਾਂ ਹੈ ਵੇਖ ਕੇ । ਹਰਿਆਣੇ ਵਿਚ 13 ਲਖ ਸਿਖਾਂ ਦੀ ਆਬਾਦੀ ਹੈ ਉਹ ਸਬਰ ਨਾਲ ਬੈਠੇ ਹਨ । ਉਨ੍ਹਾਂ ਦੇ ਚੀਫ਼ ਮਨਿਸਟਰ ਨੇ ਜੋ ਕਿਹਾ ਹੈ ਤੁਹਾਨੂੰ ਸਾਰਿਆਂ ਨੂੰ ਪਤਾ ਹੈ । ਪੰਜਾਬੀ ਛੇਵੀਂ ਤਕ ਦੀ ਥਾਂ ਹਿੰਦੀ ਕਰ ਦਿਤੀ ਗਈ ਹੈ । ਮੈਂ ਹਿੰਦੀ ਦੇ ਵਿਰੁਧ ਨਹੀਂ, ਹਿੰਦੀ ਜ਼ਰੂਰ ਪੜ੍ਹੋ ਅਤੇ ਸਾਨੂੰ ਸਾਰਿਆਂ ਨੂੰ ਪੜ੍ਹਨੀ ਚਾਹੀਦੀ ਹੈ । ਮੇਰਾ ਅਪਣਾ ਲੜਕਾ ਹਿੰਦੀ ਪੜ੍ਹਦਾ ਹੈ ਅਤੇ ਹਿੰਦੀ ਵਿਚ ਫਸਟ ਆਇਆ ਹੈ (ਪ੍ਰਸ਼ੰਸਾ) ਹਿੰਦੀ ਹਰ ਪੰਜਾਬੀ ਨੂੰ ਪੜ੍ਹਨੀ ਚਾਹੀਦੀ ਹੈ ਪਰ ਪੰਜਾਬੀ ਨਾਲ ਇਸ ਤਰ੍ਹਾਂ ਸਲੂਕ ਨਹੀਂ ਕਰਨਾ ਚਾਹੀਦਾ ਅਤੇ ਇਸ ਨੂੰ ਵੀ ਪੂਰਾ ਦਰਜਾ ਹਰਿਆਣੇ ਵਿਚ ਦੇਣਾ ਚਾਹੀਦਾ ਹੈ । ਪੰਜਾਬੀ ਨਾਲ ਅਛੀ ਤਰ੍ਹਾਂ ਸਲੂਕ ਕਰਨਾ ਚਾਹੀਦਾ ਹੈ । ਗਵਾਂਢੀ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ । ਇਹ ਜ਼ਰੂਰੀ ਹੈ ।

ਇਥੇ ਵੀ ਹਰ ਕੰਮ ਪੰਜਾਬੀ ਵਿਚ ਹੋਣਾ ਚਾਹੀਦਾ ਹੈ ਅਤੇ ਪੰਜਾਬ ਦੇ ਅੰਦਰ ਪੰਜਾਬੀ ਸਟੇਟ ਲੇਵਲ ਤੇ ਹੋਣੀ ਚਾਹੀਦੀ ਹੈ । ਮੈਂ ਇਸ ਸਬੰਧੀ ਟੀਕਾ ਟਿਪਣੀ ਨਹੀਂ ਕਰਨੀ ਚਾਹੁੰਦਾ ।

**ਸ਼੍ਰੀ ਚੇਅਰਮੈਨ** : ਤੁਸੀਂ ਅਜ ਹੀ ਆਪਣੇ ਉਲ੍ਹਾਮੇ ਕਢ ਲਉ । (ਹਾਸਾ) (The hon. Member may give vent to his pent up feelings today ).

**ਸਰਦਾਰ ਸਰਦਾਰ ਸਿੰਘ ਕੋਹਲੀ** : ਮੈਂ ਤੁਹਾਡਾ, ਚੇਅਰਮੈਨ ਸਾਹਿਬ, ਧੰਨਵਾਦ ਕਰਦਾ ਹਾਂ ਕਿ ਤੁਸੀਂ ਮੇਰੇ ਤੇ ਕ੍ਰਿਪਾ ਕੀਤੀ ਹੈ ਤੇ ਮੈਨੂੰ ਬੋਲਣ ਲਈ ਸਮਾਂ ਬਖਸ਼ਿਆ ਹੈ । ਜੇਕਰ ਤੁਸੀਂ ਟਾਈਮ ਨਾ ਦਿੰਦੇ ਤਾਂ ਮੈਂ ਅਜ ਵੀ ਇਸੇ ਤਰ੍ਹਾਂ ਚਲਿਆ ਜਾਂਦਾ । ਮੈਂ ਟੀਕਾ ਟਿਪਣੀ ਨਹੀਂ

ਕਰਦਾ । ਕਈ ਭੁਲੇਖੇ ਮੇਰੇ ਬਾਰੇ ਪਾਏ ਗਏ ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਭੁਲੇ ਭਰਾ ਜੋ ਉਧਰ ਰਲ ਗਏ ਹਨ ਉਹ ਉਥੇ ਵੀ ਸੰਤੁਸ਼ਟ ਨਹੀਂ । ਇਹ ਕਹਿਣਾ ਕਿ ਸੁਤੰਤਰ ਹੋ ਗਏ ਹਾਂ ਇਹ ਠੀਕ ਨਹੀਂ । ਮੈਂ ਤਾਂ ਇਨ੍ਹਾਂ ਨਾਲ ਹਾਂ ਤੇ ਇਧਰ ਹੀ ਬੈਠਾ ਹੋਇਆ ਹਾਂ । (ਤਾੜੀਆਂ) ਜਦ ਸਟੇਟ ਲੈਵਲ ਤੇ ਪੰਜਾਬੀ ਬੋਲੀ ਕਰਨ ਦੇ ਤਰਮੀਮ ਆਈ ਤਾਂ ਤੂਫਾਨ ਉਠਿਆ ਕਿ ਕਾਂਗਰਸ ਦੇ ਨਾਲ ਰਲ ਕੇ ਮੈਂ ਵੋਟ ਦਿਤਾ ਤੇ ਫ਼ਲੋਰ ਕਰਾਸ ਕਰ ਲਿਆ ਹੈ ਪਰ ਨਹੀਂ, ਮੈਂ ਕੋਈ ਫ਼ਲੋਰ ਕਰਾਸ ਨਹੀਂ ਕੀਤਾ । ਜਿਨ੍ਹਾਂ ਰਲਨਾ ਸੀ ਉਹ ਰਲ ਗਏ । ਸੰਤ ਫਤਹਿ ਸਿੰਘ ਹੋਰੀਂ ਕਲ ਬਿਆਨ ਦਿੰਦੇ ਹਨ ਕਿ ਸੈਕਟੇਰੀਏਟ ਲੈਵਲ ਤੇ ਪੰਜਾਬੀ ਹੋਵੇ ਤੇ ਅਜ ਮਤਾ ਆ ਜਾਂਦਾ ਹੈ ਤਾਂ ਮਨ ਵਿਚ ਖਿਆਲ ਸੀ ਕਿ ਇਹ ਠੀਕ ਹੈ ਤਰਮੀਮ । ਜੇਕਰ ਉਸ ਦਿਨ ਹਦਾਇਤ ਦਿਤੀ ਜਾਂਦੀ ਕਿ ਵੋਟ ਨਹੀਂ ਕਰਨਾ ਤਾਂ ਕੋਈ ਵੀ ਨਹੀਂ ਸੀ ਕਰਨ ਲਗਾ । ਅਜ ਕਿਹਾ ਜਾਂਦਾ ਹੈ । (ਘੰਟੀ) ਮੈਂ ਖਤਮ ਕਰਨ ਲਗਾ ਹਾਂ । ਪੰਜਾਬੀ ਨੂੰ ਸਟੇਟ ਲੈਵਲ ਤੇ ਲਾਗੂ ਕਰਨ ਬਾਰੇ ਸਰਬ ਸੰਮਤੀ ਨਾਲ ਪਾਸ ਕਰਨਾ ਚਾਹੀਦਾ ਹੈ । ਮੈਂ ਆਪ ਦਾ ਧੰਨਵਾਦੀ ਹਾਂ ਤੇ ਆਸ ਕਰਦਾ ਹਾਂ ਕਿ ਛੇਤੀ ਤੋਂ ਛੇਤੀ ਪੰਜਾਬ ਸਰਕਾਰ ਪੰਜਾਬੀ ਬੋਲਦੇ ਸਾਰੇ ਇਲਾਕੇ ਚੰਡੀਗੜ੍ਹ ਸਮੇਤ ਪੰਜਾਬੀ ਸੂਬੇ ਵਿਚ ਮਿਲਾਣ ਲਈ ਕਦਮ ਚੁਕੇਗੀ । ਆਪ ਦਾ ਧੰਨਵਾਦ । (ਤਾੜੀਆਂ)

**Mr. Chairman** : Chaudhri Darshan Singh.

**ਚੌਧਰੀ ਸੁੰਦਰ ਸਿੰਘ** : ਮੈਂ ਚਿਟ ਵੀ ਭੇਜੀ ਸੀ ਮੈਨੂੰ ਵਕਤ ਨਹੀਂ ਮਿਲਿਆ ।

**ਸ਼੍ਰੀ ਚੇਅਰਮੈਨ** : ਉਸ ਚਿਟ ਤੇ ਤਾਂ ਕੋਈ ਘਰ ਦਾ ਕੰਮ ਲਿਖਿਆ ਹੋਇਆ ਸੀ (ਹਾਸਾ) (That chit concerned some private affair) (Laughter)

**ਚੌਧਰੀ ਦਰਸ਼ਨ ਸਿੰਘ** (ਆਦਮ ਪੁਰ) : ਚੇਅਰਮੈਨ ਸਾਹਿਬ, ਅਜ ਇਸ ਹਾਊਸ ਵਿਚ ਚੰਡੀਗੜ੍ਹ ਨੂੰ ਪੰਜਾਬੀ ਸੂਬੇ ਵਿਚ ਮਰਜ ਕਰਨ ਬਾਰੇ ਮਤੇ ਤੇ ਬਹਿਸ ਹੋ ਰਹੀ ਹੈ । ਜਿਸ ਦੀ ਸੋਧਨਾ ਮੇਰੇ ਆਨਰੇਬਲ ਦੋਸਤ ਕਾਮਰੇਡ ਭੌਰਾ ਸਾਹਿਬ ਨੇ ਦਿਤੀ ਹੈ । ਇਨ੍ਹਾਂ ਨੇ ਕਿਹਾ ਹੈ ਕਿ ਖਰੜ ਤਸੀਲ ਨੂੰ ਵੀ ਪੰਜਾਬੀ ਸੂਬੇ ਵਿਚ ਸ਼ਾਮਲ ਕਰ ਲਿਆ ਜਾਵੇ । ਉਨ੍ਹਾਂ ਦੀ ਸੋਧਨਾ ਠੀਕ ਹੁੰਦੀ ਜੇਕਰ ਉਹ ਸੈਪੇਰੇਟ ਮੋਸ਼ਨ ਲਿਆਂਦੇ । ਇਸ ਵਿਚ ਪਹਿਲਾਂ ਇਹ ਸੀ ਕਿ ਸਰਾਊਂਡਿੰਗ ਏਰੀਆਜ਼, ਚੰਡੀਗੜ੍ਹ ਦੇ ਆਸ ਪਾਸ ਦੇ ਇਲਾਕੇ ਪੰਜਾਬੀ ਸੂਬੇ ਵਿਚ ਸ਼ਾਮਲ ਕੀਤੇ ਜਾਣ । ਤੇ ਹੁਣ ਹੈ ਇਨਕਲੂਡਿੰਗ ਖਰੜ ਤੇ ਨਾਲ ਹੀ ਪੰਜਾਬੀ ਸਪੀਕਿੰਗ ਇਲਾਕੇ ਸ਼ਾਮਲ ਕੀਤੇ ਜਾਣ । ਇਹ ਕੋਈ ਸਪਸ਼ਟ ਨਹੀਂ ਹੋਇਆ ।

ਦੂਜਾ ਕਾਮਰੇਡ ਭੌਰਾ ਸਾਹਿਬ ਨੇ ਗਿਲਾ ਕੀਤਾ ਹੈ ਅਤੇ ਉਲ੍ਹਾਮਾ ਦਿਤਾ ਹੈ ਕਿ ਕਾਂਗਰਸ ਵਾਲੇ ਪੰਜਾਬੀ ਸੂਬੇ ਦੇ ਖਿਲਾਫ ਸੀ । ਇਸ ਤਰ੍ਹਾਂ ਕਹਿਣਾ ਚੰਗਾ ਨਹੀਂ ਸੀ । ਪਰ ਇਨ੍ਹਾਂ ਨੂੰ ਪਤਾ ਨਹੀਂ ਕਿ ਸੂਬਾ ਬਣਿਆ ਕਿਥੇ ਸੀ । ਇਹ ਕਿਥੇ ਸੀ ਜਦ ਪੰਜਾਬ ਦੀ ਰੀਆਰਗੇਨਾਈਜ਼ੇਸ਼ਨ ਹੋਈ ਤੇ ਮੈਨੂੰ ਇਹ ਕਹਿੰਦਿਆਂ ਸਿਰ ਸ਼ਰਮ ਨਾਲ ਝੁਕ ਜਾਂਦਾ ਹੈ ਕਿ ਜਦ ਮਤਾ ਪਾਸ ਹੋਇਆ ਤਾਂ ਜਿਸ ਪਾਰਟੀ ਦੇ ਇਥੇ ਆਨਰੇਬਲ ਮੈਂਬਰ ਹਨ ਉਸੇ ਕਮੂਨਿਸਟ ਪਾਰਟੀ ਆਫ ਇੰਡੀਆ ਸੱਜਾ—ਵਿੰਗ—ਨੇ ਇਸ ਗੱਲ ਤੇ ਵੋਟ ਕੀਤਾ ਸੀ ਕਿ ਚੰਡੀਗੜ ਪੰਜਾਬ ਵਿਚ ਸ਼ਾਮਲ ਨਾ ਹੋਵੇ, ਹਰਿਆਣੇ ਵਿਚ ਵੀ ਸ਼ਾਮਲ ਨਾ ਹੋਵੇ ਪਰ ਯੂਨੀਅਨ ਟੈਰੇਟਰੀ ਰਹੇ । ਅਜ ਕਿਸ ਮੂੰਹ ਨਾਲ ਕਹਿੰਦੇ ਨੇ ਕਿ ਚੰਡੀਗੜ ਪੰਜਾਬੀ ਸੂਬੇ ਵਿਚ ਸ਼ਾਮਲ ਕੀਤਾ ਜਾਵੇ । ਕਾਂਗ੍ਰਸ ਵਾਲਿਆਂ ਨੇ ਤਾਂ ਇਸ ਮਤੇ ਦੇ ਖਿਲਾਫ਼ ਵੋਟ ਕੀਤਾ ਸੀ । ਤੁਸੀਂ ਕਾਹਨੂੰ ਇਨ੍ਹਾਂ ਗੱਲਾਂ ਨੂੰ ਛੇੜਦੇ ਹੋ । ਇਹ ਸਭ

ਤੋਂ ਪਹਿਲਾਂ ਤਾਂ ਤੁਸੀਂ ਆਪ ਹੀ ਛੇੜੀਆਂ ਸਨ । ਮੇਰੇ ਜਨ ਸੰਘ ਦੇ ਭਰਾਵਾਂ ਦੇ ਵਿਚਾਰ ਹੋਰ ਸਨ ਅਤੇ ਕਾਂਗ੍ਰਸ ਦੇ ਵੀ ਹੋਰ ਹੋ ਸਕਦੇ ਹਨ । ਆਗੂਆਂ ਦੇ ਖਿਆਲ ਕਿੰਨੇ ਹੀ ਵਖਰੇ ਕਿਉਂ ਨਾ ਹੋਣ ਪਰ ਉਹ ਹਵਾਈ ਕੁੱਰੇ ਦੀ ਗੱਲ ਨਹੀਂ ਸੀ ਕਰਦੇ । ਉਹ ਤਾਂ ਚਾਹੁੰਦੇ ਸਨ ਕਿ ਪੰਜਾਬੀ ਸੂਬਾ ਵੱਡਾ ਬਣੇ ਤੇ ਵਧ ਸਕੇ ਅਤੇ ਸਾਧਨ ਤਰਕੀ ਦੇ ਮਿਲ ਸਕਣ ਹੋ ਸਕਦਾ ਹੈ ਕਿਸੇ ਦੇ ਵਿਚਾਰ ਕੀ ਹੋਣ ਅਤੇ ਇਹ ਵੀ ਠੀਕ ਹੈ ਕਿ ਕਾਂਗ੍ਰਸ ਦੇਵਿਚਾਰ ਇਹਨਹੀਂ ਸੀ ਕਿ ਪੰਜਾਬੀ ਬੋਲੀ ਦੇ ਆਧਾਰ ਤੇ ਸੂਬਾ ਬਣੇ, ਪਰ ਕਾਂਗਰਸ ਹਾਈ ਕਮਾਂਡ ਨੇ ੯ ਤ੍ਰੀਕ ਨੂੰ ਜਦ ਫੈਸਲਾ ਦਿਤਾ । All-India Congress Working Committee ਨੇ ਜਦ ਇਸ ਨੂੰ ਕੰਸੀਡ ਕੀਤਾ, ਹਾਈ ਕਮਾਂਡ ਨੇ ਕੰਸੀਡ ਕੀਤਾ ਤਾਂ ਪੰਜਾਬ ਵਿਚ ਵਸਣ ਵਾਲੇ ਕਾਂਗਰਸੀਆਂ ਨੇ ਸਪੋਰਟ ਕੀਤਾ ਤਾਂ ਕੀ ਇਨ੍ਹਾਂ ਨੇ ਕਮਿਊਨਿਸਟਾਂ, ਅਕਾਲੀ ਤੇ ਜਨ ਸੰਘ ਦੇ ਭਰਾਵਾਂ ਨਾਲੋਂ ਘਟ ਜ਼ੋਰ ਲਾਇਆ ਇਸ ਨੂੰ ਵਡਾ ਕਰਨ ਵਾਸਤੇ ।

(ਪ੍ਰਸ਼ੰਸਾ, ਤਾੜੀਆਂ)

ਸਪੀਕਰ ਸਾਹਿਬ, ਜੇ ਇਸ ਮੁਆਮਲੇ ਤੇ ਕਨਸੀਡ ਨਾ ਕੀਤਾ ਜਾਂਦਾ ਫੇਰ ਤਾਂ ਗੁਨਾਹਗਾਰ ਹੋ ਸਕਦੇ ਸੀ । ਜਦੋਂ ਇਸ ਅਸੂਲ ਨੂੰ ਮੰਨ ਹੀ ਲਿਆ ਹੋਵੇ ਫੇਰ ਕਿਵੇਂ ਗੁਨਾਹਗਾਰ ਠਹਿਰਾਏ ਜਾ ਸਕਦੇ ਹਨ । ਜਿਸ ਵੇਲੇ ਪੰਜਾਬੀ ਸੂਬੇ ਦੇ ਅਸੂਲ ਨੂੰ ਕਨਸੀਡ ਕਰ ਲਿਆ ਗਿਆ ਤਾਂ ਫੇਰ ਸੈਂਟਰਲ ਗਵਰਨਮੈਂਟ ਨੇ ਇਕ ਬਾਉਂਡਰੀ ਕਮਿਸ਼ਨ ਕਾਇਮ ਕੀਤਾ। ਜੇਕਰ ਇਸ ਬਾਉਂਡਰੀ ਕਮਿਸ਼ਨ ਦੇ ਰਿਕਾਰਡ ਤੇ ਧਿਆਨ ਮਾਰਿਆ ਜਾਵੇ ਤਾਂ ਪਤਾ ਲਗੇਗਾ ਕਿ ਇਸ ਕਮਿਸ਼ਨ ਦੇ ਸਾਹਮਣੇ ਕੁਲ 128 ਮੈਮੋਰੈਂਡਮ ਪੇਸ਼ ਕੀਤੇ ਗਏ । ਸਭ ਤੋਂ ਜ਼ਿਆਦਾ ਮੈਮੋਰੰਡਮ ਕਾਂਗਰਸ ਵਾਲਿਆਂ ਵਲੋਂ ਪੇਸ਼ ਹੋਏ । ਮੈਂ ਪੁਛਦਾ ਹਾਂ ਉਸ ਵੇਲੇ ਸੰਤ ਬਾਬਾ ਫਤਹਿ ਸਿੰਘ ਅਤੇ ਉਨ੍ਹਾਂ ਦੀ ਅਕਾਲੀ ਪਾਰਟੀ ਕਿਥੇ ਸੀ ? ਮੇਰਾ ਮਤਲਬ ਹੈ ਕਿ ਜਦੋਂ ਵੇਲਾ ਸੀ ਬਾਉਂਡਰੀ ਕਮਿਸ਼ਨ ਕੋਲ ਜਾਣ ਦਾ ਉਦੋਂ ਇਹ ਬਿਲਕੁਲ ਵੀ ਨਾ ਗਏ....

**ਸਰਦਾਰ ਕਰਨੈਲ ਸਿੰਘ** (ਵੇਰਕਾ): ਆਨ ਏ ਪੁਆਇਟ ਆਫ ਆਰਡਰ ਸਰ । ਇਹ ਕਹਿੰਦੇ ਹਨ ਕਿ ਸਭ ਤੋਂ ਜ਼ਿਆਦਾ ਮੈਮੋਰੈਂਡਮ ਕਾਂਗਰਸੀਆਂ ਨੇ ਦਿਤੇ ਮੈਂ ਪੁਛਦਾ ਹਾਂ ਇਨ੍ਹਾਂ ਤੋਂ ਜਦੋਂ ਮੈਂ ਸ਼ਿਡੂਲਡ ਜਾਤੀਆਂ ਦਾ ਮੈਮੋਰੈਂਡਮ ਲੈ ਕੇ ਗਿਆ ਸੀ ਨਾਲ ਮੇਰੇ ਤਾਰਾ ਸਿੰਘ ਲਾਇਲਪੁਰੀ ਸੀ....

(ਵਿਘਨ)

**ਚੌਧਰੀ ਦਰਸ਼ਨ ਸਿੰਘ:** ਇਹ ਜਦੋਂ ਵੇਲਾ ਸੀ ਗੱਲ ਕਰਦੇ । ਇਸ ਤਰ੍ਹਾਂ I don't give way. ਮੈਂ ਅਰਜ਼ ਕਰ ਰਿਹਾ ਸੀ ਕਿ ਜਦੋਂ ਬਾਉਂਡਰੀ ਕਮਿਸ਼ਨ ਨਾਲ ਗਲ-ਬਾਤ ਕਰਕੇ ਕਿਸੇ ਉਲਝੇ ਮੁਆਮਲੇ ਨੂੰ ਸੁਲਝਾਉਣ ਦਾ ਸਵਾਲ ਸੀ ਉਸ ਵੇਲੇ ਸੰਤ ਫਤਹਿ ਸਿੰਘ ਅਤੇ ਉਨ੍ਹਾਂ ਦਾ ਅਕਾਲੀ ਦਲ ਸਾਹਮਣੇ ਹੀ ਨਾ ਆਇਆ । ਮੈਂ ਮਿਸਾਲ ਦੇ ਤੌਰ ਤੇ ਅਰਜ਼ ਕਰਾਂਗਾ ਕਿ ਜਿਸ ਵੇਲੇ ਜ਼ਿਮੀਦਾਰ ਦੀ ਮੁਰੱਬਾ ਬੰਦੀ ਹੁੰਦੀ ਹੈ, ਤੁਹਾਨੂੰ ਪਤਾ ਹੋਣਾ ਚਾਹੀਦਾ ਹੈ ਕਿ ਉਸ ਵੇਲੇ ਜ਼ਿਮੀਂਦਾਰ ਘਰੋਂ ਬਾਹਰ ਨਹੀਂ ਨਿਕਲਦਾ ਉਹ ਹਰ ਵੇਲੇ ਪਟਵਾਰੀ ਕੋਲ ਜਾਂ ਮਹਿਕਮੇਂ ਵਾਲਿਆਂ ਦੇ ਆਲੇ ਦੁਆਲੇ ਚਕਰ ਲਾਉਂਦਾ ਫਿਰਦਾ ਰਹਿੰਦਾ ਹੈ ਤਾਂ ਜੋ ਮਾੜੀ ਜਿਹੀ ਗਲਤ ਫਹਿਮੀ ਵਿਚ ਉਸ ਦਾ ਨੁਕਸਾਨ ਨਾ ਹੋ ਜਾਵੇ । ਪਰ ਅੱਜ ਜਿਹੜੇ ਪੰਜਾਬੀ ਸੂਬੇ ਦੇ ਦਾਵੇਦਾਰ ਬਣਦੇ ਹਨ ਉਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਉਨ੍ਹਾਂ ਦੇ ਸੂਬੇ ਦੀਆਂ ਜਦੋਂ ਹੱਦਾਂ ਮੁਕੱਰਰ ਹੋ ਰਹੀਆਂ ਸੀ ਉਸ ਵੇਲੇ ਇਨ੍ਹਾਂ ਦੇ ਨੇਤਾ ਸੰਤ ਬਾਬਾ ਫ਼ਤਹਿ ਸਿੰਘ ਜੀ

ਵਲਾਇਤ ਦੀਆਂ ਰੰਗੀਨੀਆਂ ਅਤੇ ਉਥੇ ਦੀਆਂ ਠੰਡੀਆਂ ਹਵਾਵਾਂ ਦੇ ਵਿਚ ਫਿਰਦੇ ਸਨ । ਕੀ ਉਨ੍ਹਾਂ ਨੂੰ ਉਸ ਵੇਲੇ ਖਿਆਲ ਨਾ ਆਇਆ ਕਿ ਇਨ੍ਹਾਂ ਦਿਨਾਂ ਵਿਚ ਮੈਂ ਇਥੇ ਰਹਾਂ, ਕਿਉਂਕਿ ਪੰਜਾਬ ਦੀਆਂ ਹੱਦਾਂ ਦਾ, ਪੰਜਾਬ ਦੀ ਕਿਸਮਤ ਦਾ ਫੈਸਲਾ ਬਾਉਂਡਰੀ ਕਮਿਸ਼ਨ ਕਰ ਰਿਹਾ ਹੈ। ਏਥੋਂ ਤਕ ਕਿ ਮਾਸਟਰ ਤਾਰਾ ਸਿੰਘ ਵਲੋਂ ਸਰਦਾਰ ਰਵੇਲ ਸਿੰਘ ਪੇਸ਼ ਹੋਏ, ਪਰ ਇਨ੍ਹਾਂ ਦੇ ਅਕਾਲੀ ਦਲ ਨੇ ਉਕਾ ਹੀ ਕੋਈ ਕੇਸ ਪੇਸ਼ ਹੀ ਨਾ ਕੀਤਾ । ਤੁਸੀਂ ਆਪਣੀ ਛਾਤੀ ਤੇ ਹੱਥ ਰੱਖ ਕੇ ਦੱਸੋ ਕਿ ਅੱਜ ਦੇ ਬਣੇ ਹੋਏ ਪੰਜਾਬ ਵਿਚ ਵਸਣ ਵਾਲੇ ਪੰਜਾਬੀ ਖੁਸ਼ ਹਨ ।

(ਵਿਘਨ)

ਬਾਬਾ ਜੀ । ਕੀ ਗੱਲ ਹੈ ? ਤੁਹਾਡਾ ਕੋਈ ਪੁਆਇੰਟ ਆਫ਼ ਆਰਡਰ ਹੈ । (ਹਾਸਾ) ਮੈਂ ਅਰਜ਼ ਕਰ ਰਿਹਾ ਸੀ ਕਿ ਜਦੋਂ ਤੁਸੀਂ ਕੇਸ ਪਲੀਡ ਕਰਨ ਵੇਲੇ ਤਾਂ ਗੈਰ ਹਾਜ਼ਰ ਹੋ ਗਏ ਅੱਜ ਕਹਿੰਦੇ ਹੋ ਇਹ ਹੋਣਾ ਚਾਹੀਦਾ ਸੀ, ਉਹ ਹੋਣਾ ਚਾਹੀਦਾ ਸੀ । ਇਸ ਦੇ ਵਿਚ ਕਸੂਰ ਕਿਸ ਦਾ ਹੈ ? ਫੇਰ ਉਹ ਕਹਿੰਦੇ ਹਨ ਕਾਂਗਰਸੀਆਂ ਨੇ ਕੋਈ ਕੇਸ ਨਹੀਂ ਬਣਾਇਆ । ਨਾ ਉਹ ਪੇਸ਼ ਹੋਏ । ਤੁਸੀਂ ਬਾਉਂਡਰੀ ਕਮਿਸ਼ਨ ਦੀ ਰੀਪੋਰਟ ਦਾ ਜ਼ਰਾ ਸੀਰੀਅਲ ਨੰਬਰ 44 ਵੇਖੋ ਜਿਸ ਵਿਚ ਪੰਜਾਬ ਕਾਂਗਰਸ ਪਾਰਟੀ ਦੇ ਲੈਜਿਸਲੇਚਰਜ਼ ਦਾ ਜ਼ਿਕਰ ਹੈ, ਕਿ ਸਰਦਾਰ ਦਰਬਾਰਾ ਸਿੰਘ, ਸਰਦਾਰ ਗਿਆਨ ਸਿੰਘ ਰਾੜੇਵਾਲਾ, ਚੇਅਰਮੈਨ ਸਾਹਿਬ ਤੁਸੀਂ ਵੀ ਸੀ ਅਤੇ ਉਦੋਂ ਸਰਦਾਰ ਗੁਰਨਾਮ ਸਿੰਘ ਵੀ ਸਨ ਜਦੋਂ ਇਨ੍ਹਾਂ ਨੇ ਆਖਿਆ ਕਿ ਪੰਜਾਬ ਦੀਆਂ ਹੱਦਾਂ ਛੋਟੀਆਂ ਨਹੀਂ ਹੋਣੀਆਂ ਚਾਹੀਦੀਆਂ । ਅਜ ਤੁਸੀਂ ਇਸ ਤਰ੍ਹਾਂ ਦੇ ਉਲਾਂਭੇ ਦਿੰਦੇ ਹੋ, ਪਰ ਇਹ ਉਲਾਂਭੇ ਕਿਸ ਨੂੰ ਹਨ ? ਕਿਸ ਨੇ ਤੁਹਾਨੂੰ ਕਿਹਾ ਸੀ ਕਿ ਕੇਸ ਹੀ ਨਾ ਪੇਸ਼ ਕਰੋ । ਤੁਹਾਡਾ ਬੇਸਜ਼ ਆਫ਼ ਐਕਸ਼ਨ, ਲਾਈਨ ਆਫ਼ ਐਕਸ਼ਨ ਜੇ ਉਕਾ ਹੀ ਗਲਤ ਹੋਵੇ ਤਾਂ ਇਸ ਦੇ ਵਿਚ ਕਿਸ ਦਾ ਕਸੂਰ ਹੈ । ਇਸ ਗੱਲ ਨੂੰ ਅਸੀਂ ਵੀ ਮੰਨਦੇ ਹਾਂ ਕਿ ਚੰਡੀਗੜ੍ਹ ਪੰਜਾਬ ਦਾ ਹਿਸਾ ਹੈ, ਇਹ ਪੰਜਾਬ ਨੂੰ ਹੀ ਮਿਲਣਾ ਚਾਹੀਦਾ ਹੈ, ਇਸ ਵਿਚ ਕਿਸੇ ਦੀਆਂ ਦੋ ਰਾਇਆਂ ਨਹੀਂ ਹੋ ਸਕਦੀਆਂ ਪਰ ਇਹ ਕੇਸ ਹੀ ਜਦੋਂ ਤੁਸੀਂ ਪਲੀਡ ਨਾ ਕੀਤਾ ਫ਼ਿਰ ਇਹ ਉਲਾਂਭੇ ਕਿਸ ਨੂੰ ਦਿੰਦੇ ਹੋ, ਇਹ ਤਾਂ ਤੁਹਾਡੀ ਆਪਣੀ ਗ਼ਲਤੀ ਸੀ । ਜਿਸ ਵੇਲੇ ਹਾਈ ਕਮਾਂਡ ਨੇ ਇਹ ਫ਼ੈਸਲਾ ਕੀਤਾ ਕਿ ਜ਼ਬਾਨ ਦੇ ਆਧਾਰ ਤੇ ਸੂਬਾ ਬਣਾਇਆ ਜਾਣਾ ਹੈ, ਤਾਂ ਇਹ ਗੱਲ ਬਿਲਕੁਲ ਕਲੀਅਰ ਸੀ ਕਿ ਉਸ ਵੇਲੇ ਦੇ ਪੰਜਾਬ ਵਿਚੋਂ ਹੀ ਕਾਰਵ ਆਊਟ ਕਰਕੇ ਪੰਜਾਬੀ ਸੂਬਾ ਬਣਾਇਆ ਜਾਣਾ ਸੀ, Punjabi speaking area out of the adjoining states ਵਿਚੋਂ ਨਹੀਂ— ਉਦੋਂ ਫੈਸਲਾ ਹੀ ਇਹੋ ਕੀਤਾ ਗਿਆ ਸੀ ਕਿ ਇਹ ਸੂਬਾ ਆਂਢ-ਗੁਆਂਢੀ ਦੀਆਂ ਰਿਆਸਤਾਂ ਵਿਚੋਂ ਹਿਸਾ ਲੈ ਕੇ ਨਹੀਂ ਬਣਾਇਆ ਜਾਣਾ ਬਲਕਿ ਮੌਜੂਦਾ ਪੰਜਾਬ ਵਿਚੋਂ ਕਾਰਵ ਆਊਟ ਕਰਕੇ ਪੰਜਾਬੀ ਸੂਬਾ ਬਣਾਇਆ ਜਾਣਾ ਹੈ । ਇਹਦੇ ਉਤੇ ਲੋਕਾਂ ਦੀਆਂ ਮੁਖਤਲਿਫ਼ ਰਾਇਆਂ ਸਨ । ਇਕ ਤਾਂ ਇਹ ਕਿ ਲਿੰਗੁਇਸਟਿਕ ਐਕਸਪਰਟਸ ਦਾ ਇਕ ਕਮਿਸ਼ਨ ਬਣਾਇਆ ਜਾਵੇ ਜਿਹੜਾ ਜ਼ਬਾਨ ਦੇ ਆਧਾਰ ਤੇ ਖੋਜ ਕਰਕੇ ਐਕਚਅਲ ਇਲਾਕੇ ਦੀ ਮਾਰਕਿੰਗ ਕਰਕੇ ਆਪਣੀ ਰਿਪੋਰਟ ਸੈਂਟਰਲ ਸਰਕਾਰ ਨੂੰ ਦੇਵੇ । ਇਹ ਪੰਜਾਬੀਆਂ ਦੀ ਆਪਣੀ ਮੰਗ ਸੀ ਇਸ ਦੇ ਮੁਤਾਬਿਕ ਸੈਂਟਰ ਦੇ ਹੋਮ ਮਨਿਸਟਰ ਨੇ ਵੀ ਇਕ ਬਿਆਨ ਦਿਤਾ ਸੀ, ਪਰ ਸੈਂਟਰਲ ਸਰਕਾਰ ਨੇ ਬਜਾਏ ਲਿੰਗੁਇਸਟਿਕ ਐਕਸਪਰਟਸ ਦੇ ਇਕ ਕਮਿਸ਼ਨ ਐਪੁਆਇੰਟ ਕੀਤਾ ਜਿਸ ਦਾ ਨਾਉਂ ਬਾਊਂਡਰੀ ਕਮਿਸ਼ਨ ਰਖਿਆ ਗਿਆ । ਚੇਅਰਮੈਨ ਸਾਹਿਬ ਇਹ ਪੰਜਾਬ ਪਹਿਲਾਂ ਹੀ 1947 ਦੇ ਬਾਉਂਡਰੀ ਕਮਿਸ਼ਨ ਦਾ ਸਤਾਇਆ ਹੋਇਆ ਪੰਜਾਬ ਸੀ । ਦੂਸਰੀ ਵੇਰ ਫੇਰ ਬਾਉਂਡਰੀ ਕਮਿਸ਼ਨ ਦੇ ਸਪੁਰਦ ਕਰ ਦਿਤਾ । ਉਨ੍ਹਾਂ ਨੇ ਇਸ ਤੇ ਉਸੇ ਤਰ੍ਹਾਂ ਦਾ ਆਰਾ ਚਲਾਇਆ ਜਿਹੜਾ

ਕਿਸੇ ਵੇਲੇ ਜਾਇੰਟ ਪੰਜਾਬ ਦੀ ਵੰਡ ਵੇਲੇ ਚਲਾਇਆ ਸੀ । ਉਸ ਵੇਲੇ ਲੋਕਾਂ ਨੂੰ ਉਜੜਨਾ ਪਿਆ ਘਰੋਂ ਬੇ-ਘਰ ਹੋਣਾ ਪਿਆ । ਦੁਬਾਰਾ ਫੇਰ ਉਨ੍ਹਾਂ ਨੂੰ ਮੁਸੀਬਤਾਂ ਦਾ ਸਾਹਮਣਾ ਕਰਨਾ ਪਿਆ ਜਿਹੜਾ ਕਿ ਕੁਝ ਸਾਲ ਪਹਿਲਾਂ ਕੀਤਾ ਸੀ । ਹਿੰਦੁਸਤਾਨ ਨੂੰ ਆਜ਼ਾਦੀ ਮਿਲੀ ਸਿਵਾਏ ਪੰਜਾਬ ਤੋਂ 12—14 ਸੂਬੇ ਹਿੰਦੁਸਤਾਨ ਦੇ ਆਜ਼ਾਦ ਕੀਤੇ ਗਏ, ਦੁਨੀਆਂ ਦੇ ਨਕਸ਼ੇ ਤੇ ਹਿੰਦੁਸਤਾਨ ਦੀ ਆਜ਼ਾਦੀ ਲਿਖੀ ਗਈ । 1966 ਵਿਚ ਪੂਰੇ 19 ਸਾਲ ਬਾਅਦ ਬਾਉਂਡਰੀ ਕਮਿਸ਼ਨ ਨੂੰ ਇਸ ਲਈ ਐਪੁਆਇੰਟ ਕੀਤਾ ਤਾਂ ਜੋ ਉਨ੍ਹਾਂ ਹਾਲਾਤ ਨੂੰ ਫਿਰ ਨਾ ਰੀਪੀਟ ਕੀਤਾ ਜਾ ਸਕੇ ਜੋ 1947 ਵਿਚ ਪਹਿਲਾਂ ਹੋਏ ਸੀ ।

ਜਿਥੋਂ ਤਕ ਚੰਡੀਗੜ੍ਹ ਦਾ ਸਵਾਲ ਹੈ, ਏਥੇ ਲੋਕਾਂ ਨੇ ਖਾਸਕਰ ਪੰਜਾਬੀਆਂ ਨੇ ਲੱਖਾਂ ਨਹੀਂ ਕਰੋੜਾਂ ਰੁਪਏ ਲਾਏ ਹੋਏ ਹਨ । ਪੰਜਾਬ ਸਰਕਾਰ ਨੇ ਬੇਇਨਤਹਾ ਪੈਸਾ ਫਰਾਂਸ ਦੇ ਆਰਕੀਟੈਕਟ ਲੀ ਕਾਰਬੂਜ਼ੀਆਰ ਰਾਹੀਂ ਨਵੀਆਂ ਨਵੀਆਂ ਇਮਾਰਤਾਂ ਅਤੇ ਡੀਜ਼ਾਈਨਦਾਰ ਬਿਲਡਿੰਗਾਂ ਤੇ ਖਰਚ ਕੀਤਾ । ਇਸ ਤਰ੍ਹਾਂ ਦੀ ਏਥੇ ਪਲੈਨਿੰਗ ਹੋਈ ਹੈ ਜਿਹੜੀ ਦੁਨੀਆਂ ਦੇ ਕਿਸੇ ਹਿਸੇ ਵਿਚ ਨਹੀਂ ਹੋਈ । ਇਸ ਤਰ੍ਹਾਂ ਦੀ ਮਿਸਾਲ ਕਿਤੇ ਹੋਰ ਨਹੀਂ ਮਿਲਦੀ ।

**ਗਿਆਨੀ ਬਖ਼ਤਾਵਰ ਸਿੰਘ ਰਾਏ:** ਇਹ ਗਲਤ ਹੈ । This is wrong.

**ਚੌਧਰੀ ਦਰਸ਼ਨ ਸਿੰਘ :** ਇਹ ਰਾਂਗ ਨਹੀਂ । ਇਸ ਤਰ੍ਹਾਂ ਦਾ ਸੁੰਦਰ ਸ਼ਹਿਰ ਇਹ ਬਣਿਆ ਹੈ ਏਸ਼ੀਆ ਵਿਚ ਇਸ ਤੋਂ ਵਧ ਸੁੰਦਰ ਸ਼ਹਿਰ ਸ਼ਾਇਦ ਹੀ ਹੋਵੇ, ਪਰ ਇਸ ਦੀ ਸੁੰਦਰਤਾ ਉਸ ਵੇਲੇ ਖਤਮ ਹੋ ਗਈ ਜਦੋਂ ਲਾ ਕਾਰਬੂਜ਼ੀਅਰ ਨੇ ਖ਼ੁਦਕਸ਼ੀ ਕਰ ਲਈ, ਸੁਈ-ਸਾਈਡ ਕਮਿਟ ਕਰ ਲਿਆ ਜਦੋਂ ਉਸ ਨੂੰ ਇਹ ਖਿਆਲ ਆਇਆ ਕਿ ਇਤਨੇ ਸੁੰਦਰ ਸ਼ਹਿਰ ਦੇ ਵਿਚ, ਜਿਥੇ ਮੈਂ ਮਹਿਲ ਬਣਾਏ ਸਨ, ਇਤਨਾ ਕੀਮਤੀ ਸਾਮਾਨ ਫਰਨੀਚਰ ਵਗੈਰਾ ਫਿਟ ਕਰਾਇਆ ਸੀ ਬੰਦਿਆਂ ਦੇ ਵਾਸਤੇ, ਉਥੇ ਅੱਜ ਡੰਗਰ ਬੰਨ੍ਹੇ ਹੋਏ ਨਜ਼ਰ ਆਉਂਦੇ ਹਨ । (ਹਾਸਾ) ਹੀ ਕਮਿਟਿਡ ਸੁਈਸਾਈਡ । ਮੈਂ ਅਰਜ਼ ਕਰਾਂਗਾ ਕਿ ਬਾਉਂਡਰੀ ਕਮਿਸ਼ਨ ਨੇ 314 ਮੈਮੋਰੰਡਮ ਇਨਡੀਵਿਜੁਅਲ ਕੈਪੇਸਟੀ ਦੇ ਵਿਚ ਐਗਜ਼ਾਮਿਨ ਕੀਤੇ, ਪਰ ਉਨ੍ਹਾਂ ਦੀਆਂ ਟਰਮਜ਼ ਆਫ਼ ਰੈਫ਼ਰੈਂਸ ਲਿਮਟਿਡ ਸੀ, ਉਨ੍ਹਾਂ ਨੂੰ ਉਸ ਦੇ ਵਿਚੋਂ ਹੀ ਸਾਰਾ ਕੁਝ ਕਾਰਵ ਆਊਟ ਕਰਨਾ ਸੀ । ਦੂਸਰੇ ਅੱਖਰਾਂ ਵਿਚ ਇਉਂ ਸਮਝ ਲਉ ਕਿ ਉਸ ਦੇ ਵਿਚੋਂ ਹੀ ਇਸ ਤਰ੍ਹਾਂ ਦੇ ਹਿਸੇ ਬਣਨ ਜਿਹੜੇ ਹਿਮਾਚਲ, ਹਰਿਆਣਾ, ਪੰਜਾਬੀ ਸੂਬਾ ਅਤੇ ਯੂਨੀਅਨ ਟੈਰੇਟਰੀ ਨੂੰ ਦਿਤੇ ਜਾਣ । ਇਸ ਲਈ ਇਸੇ ਤਰ੍ਹਾਂ ਹੋਇਆ ਕਿ ਉਸ ਵੇਲੇ ਦੇ ਪੰਜਾਬ ਦਾ ਕੁਝ ਹਿਸਾ ਪੰਜਾਬੀ ਸੂਬੇ ਨੂੰ, ਕੁਝ ਹਿਮਾਚਲ ਨੂੰ, ਕੁਝ ਹਰਿਆਣੇ ਨੂੰ ਅਤੇ ਕੁਝ ਯੂਨੀਅਨ ਟੈਰੇਟਰੀ ਬਣਾ ਦਿਤਾ ਗਿਆ ।

1956 ਦੇ ਵਿਚ ਇਕ ਰੀਜਨਲ ਕਮੇਟੀ ਆਰਡਰ ਜਾਰੀ ਹੋਇਆ ਸੀ, ਜਿਸ ਦੇ ਆਧਾਰ ਤੇ ਇਕ ਕਮੇਟੀ ਬਣਾਈ ਸੀ, ਇਸ ਵਿਚ ਇਹ ਛੇ ਮੈਂਬਰ ਲਏ ਗਏ ਸੀ । 1—ਸਰਦਾਰ ਪਰਤਾਪ ਸਿੰਘ, 2—ਗਿਆਨੀ ਕਰਤਾਰ ਸਿੰਘ, 3—ਚੌਧਰੀ ਦੇਵੀ ਲਾਲ, 4—ਪ੍ਰੋ: ਸ਼ੇਰ ਸਿੰਘ, 5—ਸ੍ਰੀ ਮੌਲੀ ਚਰਨ, 6—ਸ੍ਰੀ ਵਰਿੰਦਰ, ਪਰਤਾਪ ਅਖਬਾਰ ਵਾਲੇ । ਉਸ ਵੇਲੇ ਖਰੜ ਤਹਿਸੀਲ ਵਿਚੋਂ ਆਏ ਮੈਂਬਰ ਪੰਜਾਬੀ ਰੀਜਨਲ ਕਮੇਟੀ ਵਿਚ ਜਿਸ ਤਾਰੀਖ ਤੋਂ ਰੀਜਨਲ ਕਮੇਟੀ ਆਰਡਰ ਜਾਰੀ ਹੋਇਆ ਸੀ ਬੈਠਦੇ ਰਹੇ ਹਨ, ਅਤੇ ਹੁਣ ਤਕ ਬੈਠਦੇ

ਰਹੇ ਹਨ । ਇਸੇ ਤਰ੍ਹਾਂ ਜ਼ਿਲਾ ਸੰਗਰੂਰ ਵਿਚੋਂ ਨਰਵਾਣਾ ਅਤੇ ਜੀਂਦ ਦਾ ਇਲਾਕਾ ਪੰਜਾਬੀ ਰੀਜਨ ਵਿਚੋਂ ਹਿੰਦੀ ਰੀਜਨ ਵਿਚ ਚਲਾ ਗਿਆ ਸੀ । ਅੰਬਾਲਾ ਜ਼ਿਲੇ ਵਿਚੋਂ ਤਹਿਸੀਲ ਖਰੜ ਦਾ ਇਲਾਕਾ ਪੰਜਾਬੀ ਰੀਜਨ ਵਿਚ ਸ਼ਾਮਲ ਕੀਤਾ ਗਿਆ ਸੀ ਅਤੇ ਚੰਡੀਗੜ੍ਹ ਤੇ ਇਸ ਦੇ ਗਿਰਦੋਨਵਾ ਦਾ ਕੁਝ ਇਲਾਕਾ ਕੈਪੀਟਲ ਪ੍ਰਾਜੈਕਟ ਲਈ । ਪੰਜਾਬ ਸਰਕਾਰ ਨੇ ਇਸ ਨੂੰ ਕੰਟਰੋਲਡ ਏਰੀਆ ਕਰਾਰ ਦਿਤਾ ਸੀ । ਇਨ੍ਹਾਂ ਇਲਾਕਿਆਂ ਦੇ ਨੁਮਾਇੰਦੇ ਜਿਹੜੇ ਚੁਣ ਕੇ ਆਏ ਸਰਦਾਰ ਨਿਰੰਜਣ ਸਿੰਘ ਤਾਲਬ ਪੰਜਾਬੀ ਰੀਜਨ ਵਿਚ ਅਤੇ ਚੌਧਰੀ ਦੇਵੀ ਲਾਲ ਹਰਿਆਣਾ ਰੀਜਨ ਵਿਚ 5 ਸਾਲ ਤੋਂ ਵਧ ਅਰਸਾ ਤੱਕ ਦੇ ਰੀਜਨਲ ਕਮੇਟੀਆਂ ਵਿਚ ਬੈਠਦੇ ਰਹੇ ਹਨ । ਪਰ ਇਨ੍ਹਾਂ ਗੱਲਾਂ ਵਲ ਬਾਉਂਡਰੀ ਕਮਿਸ਼ਨ ਨੇ ਕੋਈ ਖਿਆਲ ਨਹੀਂ ਕੀਤਾ । ਇਨ੍ਹਾਂ ਸਾਰਿਆਂ ਜ਼ਰੂਰੀ ਨੁਕਤਿਆਂ ਨੂੰ ਬਿਲਕੁਲ ਹੀ ਇਗਨੋਰ ਕੀਤਾ ਹੈ ।

ਚੇਅਰਮੈਨ ਸਾਹਿਬ, ਬਾਉਂਡਰੀ ਕਮਿਸ਼ਨ ਨੇ ਕਿਨ੍ਹਾਂ ਦਲੀਲਾਂ ਨਾਲ ਫੈਸਲਾ ਕੀਤਾ । ਸੁਪਰੀਮ ਕੋਰਟ ਦੇ ਜੱਜ ਹੋਣ, ਅਸੀਂ ਇਨਸਾਫ਼ ਦੀ ਆਸ ਰਖੀਏ ਪਰ ਉਨ੍ਹਾਂ ਦੀ ਮਜਾਰਿਟੀ ਇਹ ਫੈਸਲਾ ਕਰੇ । ਦੋਹਾਂ ਨੇ ਇਕ ਤਰਫ਼ ਰਾਏ ਦਿਤੀ ਅਤੇ ਇਕ ਮੈਂਬਰ ਨੇ—ਦੱਤ ਨੇ ਆਪਣੇ ਮਨ ਦੀ ਰਾਏ ਦਿਤੀ । ( * * * *
* * * * * * *
* * * * * * *

**ਸ੍ਰੀ ਲਾਲ ਚੰਦ ਸਭਰਵਾਲ** : ਚੇਅਰਮੈਨ ਸਾਹਿਬ, ਇਹ ਰੀਮਾਰਕਸ ਐਕਸਪੰਜ ਹੋਣੇ ਚਾਹੀਦੇ ਹਨ ।

**Mr. Chairman** (Sh. Mohan Lal) : These will not form part of the proceedings.

**ਚੌਧਰੀ ਦਰਸ਼ਨ ਸਿੰਘ** : ਉਨ੍ਹਾਂ ਨੇ ਇਕ ਦਲੀਲ ਇਹ ਦਿਤੀ ਕਿ ਪੈਂਤੀ ਹਜ਼ਾਰ ਵਰਕਮੈਨ ਚੰਡੀਗੜ੍ਹ ਦੇ ਟਾਊਨ ਵਿਚ ਕੰਮ ਕਰਦਾ ਹੈ, ਉਨ੍ਹਾਂ ਦੀ ਲੈਂਗੁਏਜ਼ ਫਾਈਂਡ ਆਉਟ ਕਰਨ ਦੀ ਬਾਬਤ ਕੁਝ ਨਹੀਂ ਕਿਹਾ । ਇਕ ਦਲੀਲ ਇਹ ਵੀ ਦਿਤੀ ਕਿ 10 ਹਜ਼ਾਰ ਵਰਕਰ ਰਾਜਸਥਾਨ ਤੋਂ ਆਕੇ ਕੰਮ ਕਰਦਾ ਹੈ । ਉਨ੍ਹਾਂ ਦੀ ਬੋਲੀ ਹਿੰਦੀ ਹੈ । ਇਹ ਇਕ ਹਿੰਦੀ ਸਪੀਕਿੰਗ ਏਰੀਆ ਹੈ । ਨਾਲ ਹੀ ਇਕ ਕੰਨਟ੍ਰਾਡਿਕਸ਼ਨ ਕੀਤੀ ਕਿ ਇਨਾਂ ਦੀ ਮਦਰ-ਟੰਗ ਫ਼ਾਈਂਡ ਆਊਟ ਨਹੀਂ ਕਰ ਸਕੇ, ਕਿਉਂਕਿ ਮੈਜਾਰਿਟੀ ਪਰਮਾਨੈਂਟ ਰੈਜ਼ੀਡੈਂਟ ਨਹੀਂ ਹਨ, ਬਾਹਰ ਤੋਂ ਆਕੇ ਆਬਾਦ ਹੋਏ ਹਨ । ਦੂਸਰਾ ਉਨ੍ਹਾਂ ਨੇ ਕਿਹਾ ਕਿ ਪੰਜਾਬ ਬਾਰਡਰ ਦਾ ਸੂਬਾ ਹੈ । ਲਾਸਟ ਦਲੀਲ ਉਨ੍ਹਾਂ ਨੇ ਇਹ ਦਿਤੀ ਕਿ 1,423 ਮੁੰਡਿਆਂ ਨੇ ਇਮਤਿਹਾਨ ਦਿਤੇ ਉਨ੍ਹਾਂ ਵਿਚੋਂ 963 ਮੁੰਡਿਆਂ ਨੇ ਸਕੂਲਾਂ ਵਿਚ ਆਪਣਾ ਮੀਡੀਅਮ ਹਿੰਦੀ ਰਖਿਆ । ਉਨ੍ਹਾਂ ਦੀਆਂ ਰਿਪੋਰਟਾਂ ਵਿਚ ਦੱਤ ਸਾਹਿਬ ਨੇ ਇਹ ਲਿਖਿਆ ਹੈ ਕਿ 1949 ਵਿਚ ਸੱਚਰ ਫ਼ਾਰਮੂਲਾ ਬਣਿਆ ਤਾਂ ਇਹ ਏਰੀਆ ਪੰਜਾਬੀ ਸਪੀਕਿੰਗ ਏਰੀਆ ਡਿਕਲੇਅਰ ਹੋਇਆ ਸੀ । ਦੂਸਰਾ ਇਹ ਕਿਹਾ ਕਿ ਰੀਜਨਲ ਫਾਰਮੂਲਾ ਬਣਿਆ ਤਾਂ ਉਸ ਵਕਤ ਵੀ ਚੰਡੀਗੜ੍ਹ ਪੰਜਾਬੀ ਸਪੀਕਿੰਗ ਏਰੀਆ ਸੀ । ਉਨ੍ਹਾਂ ਨੇ ਕਿਹਾ ਕਿ ਚੰਡੀਗੜ੍ਹ ਤਿੰਨਾਂ ਤਰਫ਼ਾਂ ਤੋਂ ਪੰਜਾਬੀ ਸਪੀਕਿੰਗ ਏਰੀਏ ਨੂੰ ਟੱਚ ਕਰਦਾ ਹੈ । ਇਕ ਤਰਫ਼ ਤੋਂ ਹਿੰਦੀ ਸਪੀਕਿੰਗ ਏਰੀਏ ਨੂੰ ਟੱਚ ਕਰਦਾ ਹੈ ।

---

Expunged as ordered by the Chair.

[ਚੌਧਰੀ ਦਰਸ਼ਨ ਸਿੰਘ]

ਇਸ ਲਈ ਹਰਿਆਣੇ ਨੂੰ ਦੇ ਦੇਣਾ ਜਸਟੀਫ਼ਿਕੇਸ਼ਨ ਨਹੀਂ ਹੈ । ਚੌਥੀ ਗੱਲ ਉਨ੍ਹਾਂ ਨੇ ਇਹ ਕਹੀ ਕਿ ਪੰਜਾਬ ਉਜੜਿਆ ਪੁਜੜਿਆ ਸੀ ਅਤੇ ਉਸ ਸਮੇਂ ਇਸ ਦੀ ਰਾਜਧਾਨੀ ਸ਼ਿਮਲੇ ਵਿਚ ਬਣੀ ਤੇ ਕੈਂਪ ਆਫ਼ਿਸ ਜਲੰਧਰ ਰਹੇ । ਫਿਰ ਮਿਹਨਤ ਕਰਕੇ ਪੈਸਾ ਖਰਚ ਕਰਕੇ ਪੰਜਾਬ ਦੇ ਟੈਕਸਪੇਅਰਜ਼ ਨੇ ਆਪਣੇ ਪੈਰਾਂ ਤੇ ਖੜੇ ਹੋਣ ਦੀ ਕੋਸ਼ਿਸ਼ ਕੀਤੀ ਤੇ ਚੰਡੀਗੜ ਵਿਚ ਬਿਲਡਿੰਗਾਂ ਬਣਾਈਆਂ । ਇਸ ਨੂੰ ਫਿਰ ਉਜਾੜ ਦੇਣਾ ਚੰਗੀ ਗੱਲ ਨਹੀਂ ਹੈ । ਸਭ ਤੋਂ ਜ਼ਰੂਰੀ ਦਲੀਲ ਇਹ ਦਿਤੀ ਕਿ ਚੰਡੀਗੜ੍ਹ ਨੂੰ ਜਦੋਂ ਕੰਟਰੋਲਡ ਏਰੀਆ ਰਖਿਆ ਸੀ ਉਸ ਵਕਤ ਇਹ ਛੋਟਾ ਏਰੀਆ ਸੀ । ਲੇਕਿਨ ਬਾਅਦ ਵਿਚ ਉਹ ਏਰੀਆ 10, 10 ਮੀਲ ਤਕ ਵਧਾ ਦਿਤਾ ਗਿਆ । ਉਹਦੇ ਨਾਲ ਕਿੰਨੇ ਪਿੰਡ ਆਏ ਤੇ ਕਿਸ ਏਰੀਏ ਦੇ ਆਏ । ਮੈਂ ਅਰਜ਼ ਕਰਾਂ ਕਿ ਰਾਜਪੁਰਾ ਦੇ 67 ਪਿੰਡ ਆਏ । ਜਦੋਂ 10 ਮੀਲ ਏਰੀਏ ਦੀ ਆਲ ਰਾਊਂਡ ਐਕਸਪੈਨਸ਼ਨ ਹੋਈ ਤਾਂ ਸਰਹੰਦ ਦੇ 8 ਪਿੰਡ ਆਏ । ਦੋਨੋ ਇਲਾਕੇ ਪੰਜਾਬੀ ਰਿਜਨ ਦੇ ਹਨ, ਪਟਿਆਲੇ ਜ਼ਿਲੇ ਦੇ ਹਨ, ਇਸ ਲਈ ਇਹ ਪੰਜਾਬੀ ਸਪੀਕਿੰਗ ਏਰੀਆ ਡਿਕਲੇਅਰ ਹੋਣਾ ਚਾਹੀਦਾ ਹੈ । ਪਟਿਆਲੇ ਜ਼ਿਲੇ ਦੇ ਪਿੰਡਾਂ ਵਿਚ ਜਿਤਨੇ ਵੀ ਲੋਕ ਵਸਦੇ ਸਨ, ਸਾਰੇ ਵੈਸਟ ਪੰਜਾਬ ਵਿਚੋਂ ਆਏ ਸਨ । ਸਾਰੇ ਪੰਜਾਬੀ ਸਪੀਕਿੰਗ ਏਰੀਆ ਦੇ ਹਨ । ਇਸ ਲਈ ਮਿਸਟਰ ਦੱਤ ਨੇ ਉਨ੍ਹਾਂ ਦੀ ਰਿਪੋਰਟ ਦਾ ਵਿਰੋਧ ਕੀਤਾ । ਉਨ੍ਹਾਂ ਨੇ ਕਿਹਾ ਕਿ ਖਰੜ ਵੀ ਇਨ੍ਹਾਂ ਨੂੰ ਜਾਣਾ ਚਾਹੀਦਾ ਹੈ । ਉਨ੍ਹਾਂ ਨੇ ਕਿਹਾ ਕਿ ਕਾਲਕਾ ਸ਼ਹਿਰ ਅਤੇ ਪੁਲਿਸ ਸਟੇਸਨ ਦੇ ਇਲਾਵਾ ਖਰੜ ਤਸੀਲ ਇਨ੍ਹਾਂ ਨੂੰ ਜਾਣੀ ਚਾਹੀਦੀ ਹੈ । ਉਨ੍ਹਾਂ ਨੇ ਬਹੁਤ ਮਾਕੂਲ ਅਤੇ ਅਛੀਆਂ ਦਲੀਲਾਂ ਦਿਤੀਆਂ ਕਿ ਇਹ ਪੰਜਾਬੀ ਸਪੀਕਿੰਗ ਏਰੀਆ ਹੈ । ਉਸ ਤੋਂ ਬਾਅਦ ਸੰਤ ਫਤਿਹ ਸਿੰਘ ਹੋਰਾਂ ਨੇ ਜਦੋਂ ਮਰਨ ਦਾ ਇਲਾਨ ਕੀਤਾ, ਉਸ ਵਕਤ ਕੁਝ ਨੈਗੋਸ਼ੀਏਸ਼ਨਜ਼ ਹੋਈਆਂ । ਪ੍ਰੈਸ ਸਪੋਰਟ ਕਰਦੀ ਹੈ ਕਿ ਪੰਜਾਬ ਦੇ ਤੇ ਹਰਿਆਣੇ ਦੇ ਚੀਫ਼ ਮਨਿਸਟਰ ਨੇ ਮਿਸਿਜ਼ ਇੰਦਰਾ ਗਾਂਧੀ, ਪ੍ਰਾਈਮ ਮਨਿਸਟਰ ਨੂੰ ਸਾਲਸ ਬਣਾਇਆ । ਉਸ ਤੋਂ ਬਾਅਦ ਇਲੈਕਸ਼ਨਜ਼ ਹੋਏ । ਚੀਫ਼ ਮਨਿਸਟਰ ਸਰਦਾਰ ਗੁਰਨਾਮ ਸਿੰਘ ਨੇ ਐਲਾਨ ਕੀਤਾ ਸੀ ਕਿ ਸਾਲਸੀ ਇਕ ਦਫ਼ਾ ਮੰਨ ਲਈ ਜਾਵੇ ਤਾਂ ਪਾਰਟੀ ਵਿਦਡਰਾ ਨਹੀਂ ਕਰ ਸਕਦੀ । ਹਰਿਆਣਾ ਗੌਰਮਿੰਟ ਦੇ ਮੁਖ ਮੰਤਰੀ ਨੇ ਸਟੈਂਡ ਲਿਆ ਕਿ We are not going to give way. We will not refer Chandigarh to arbitration.

ਦੂਸਰੇ ਕਹਿੰਦੇ ਹਨ ਕਿ ਸਾਲਸੀ ਮੰਨੀ ਸੀ । ਹਰਿਆਣੇ ਦੀ ਕੈਬਨਿਟ ਨੇ ਅਜ ਤਕ ਕੋਈ ਅਜਿਹਾ ਫੈਸਲਾ ਨਹੀਂ ਕੀਤਾ ਜਿਸ ਵਿਚ ਸਾਲਸੀ ਮੰਨੀ ਹੋਵੇ । ਗੌਰਮਿੰਟ ਆਫ਼ ਇੰਡੀਆ ਨੇ ਵੀ ਸਪੋਰਟ ਦਿਤੀ ਹੈ । ਮੇਰਾ ਮਨ ਕਹਿੰਦਾ ਹੈ ਕਿ ਅਗਰ ਪੰਜਾਬ ਔਰ ਹਰਿਆਣੇ ਦੇ ਚੀਫ਼ ਮਨਿਸਟਰਾਂ ਨੇ ਸਾਲਸੀ ਮੰਨ ਲਈ ਸੀ ਤਾਂ ਸੈਂਟਰ ਦੀ ਸਰਕਾਰ ਨੂੰ ਦੁਬਾਰਾ ਦੋਹਾਂ ਸਰਕਾਰਾਂ ਨੂੰ ਇਹ ਗਲ ਲਿਖਣ ਦਾ ਕੀ ਫ਼ਾਇਦਾ ਸੀ ਕਿ ਲਿਖ ਕੇ ਭੇਜੋ ਕਿ ਅਸੀਂ ਸਾਲਸੀ ਮੰਨਦੇ ਹਾਂ । ਕਿਉਂ ਲਿਖਿਆ, ਸੈਕੰਡ ਪਾਰਟੀ ਬੈਕ ਆਊਟ ਕਰ ਗਈ । ਉਨ੍ਹਾਂ ਦਾ ਖਿਆਲ ਸੀ ਕਿ ਬੈਕ ਆਉਟ ਵੀ ਕਰ ਜਾਏ ਤਾਂ ਫੈਸਲਾ ਕਰ ਸਕਦੇ ਹਨ । ਫਿਰ ਦੁਬਾਰਾ ਲਿਖਣ ਦਾ ਕੋਈ ਫਾਇਦਾ ਨਹੀਂ ਸੀ । ਮੇਰੀ ਕਾਲ ਅਟੈਨਸ਼ਨ ਮੋਸ਼ਨ ਵੀ ਸੀ ਜੋ ਡਿਸਅਲਾਊ ਕਰ ਦਿਤੀ ਗਈ ਹੈ ਕਿ ਕੋਈ ਪ੍ਰੈਸ ਨਿਊਜ਼ ਹੈ ਕਿ ਹਰਿਆਣੇ ਦੇ ਚੀਫ਼ ਮਨਿਸਟਰ ਨੇ ਕਿਹਾ ਹੈ—

'I am having talks with the Chief Minister direct. We are negotiating about Chandigarh.'

ਪੰਜਾਬ ਦੀ ਜਨਤਾ ਇਹ ਕਹਿਣਾ ਚਾਹੁੰਦੀ ਹੈ ਕਿ ਚੰਡੀਗੜ੍ਹ ਦੇ ਫਿਊਚਰ ਦਾ ਫੈਸਲਾ ਕਰਨਾ ਹੈ ਤਾਂ ਕੋਈ ਫੈਸਲਾ ਐਸਾ ਨਾ ਕਰ ਲੈਣਾ ਜਿਸ ਨਾਲ ਪੰਜਾਬ ਦੀ ਜਨਤਾ ਐਗਰੀ ਨਾ ਕਰੇ । ਬਿਹਤਰ ਹੋਵੇਗਾ ਕਿ ਅਜ ਪੰਜਾਬ ਦੀ ਸਰਕਾਰ ਦੇ ਵਿੱਤ ਮੰਤਰੀ ਜੀ ਬੈਠੇ ਹਨ, ਮੁਖ ਮੰਤਰੀ ਜੀ ਨਹੀਂ ਬੈਠੇ, ਅਜ ਇਹ ਐਲਾਨ ਕਰਨ ਕਿ ਕਿਸ ਤਰ੍ਹਾਂ ਦੀਆਂ ਨੈਗੋਸੀਏਸ਼ਨਜ਼ ਚਲ ਰਹੀਆਂ ਹਨ । ਆਇਆ ਕੋਈ ਅੰਡਰ ਕਾਰਪੇਟ ਫੈਸਲਾ ਤਾਂ ਨਹੀਂ ਕਰ ਰਹੇ । ਅਗਰ ਹਰਿਆਣੇ ਦੀ ਸਰਕਾਰ ਸੈਂਟਰ ਨੂੰ ਲਿਖ ਕੇ ਭੇਜ ਦੇਵੇ ਕਿ ਅਸੀਂ ਸਾਲਸੀ ਮਨਜ਼ੂਰ ਨਹੀਂ ਕਰਦੇ ਤਾਂ ਇਹ ਕੀ ਯਤਨ ਕਰਨਗੇ ? ਬਹੁਤ ਸਾਰੇ ਦੋਸਤ ਮੌਜੂਦਾ ਪੰਜਾਬ ਦੇ ਖਿਲਾਫ ਸਨ । ਬੜੇ ਸੂਬੇ ਦੇ ਹੱਕ ਵਿਚ ਸਨ । ਮੈਂ ਸਰਦਾਰ ਗੁਰਨਾਮ ਸਿੰਘ ਹੋਰਾਂ ਨੂੰ ਕਹਿੰਦਾ ਹਾਂ ਕਿ ਜੇਕਰ ਤੁਸੀਂ ਚੰਡੀਗੜ੍ਹ ਹਾਸਲ ਕਰਨ ਵਾਸਤੇ ਕੋਈ ਜਦੋ ਜਹਿਦ ਜਾਂ ਤਹਿਰੀਕ ਸ਼ੁਰੂ ਕਰੋ ਤਾਂ ਅਸੀਂ ਤੁਹਾਡਾ ਸਾਥ ਦਿਆਂਗੇ । (ਵਿਘਨ) ਜਥੇਦਾਰ ਸਾਹਿਬ ਹੋਰਾਂ ਨੇ ਕਿਹਾ ਹੈ ਕਿ ਜਲ ਮਰਨ ਵਾਲੀ ਗੱਲ ਦਰੁਸਤ ਸੀ, ਪਰ ਹੁਣ ਨਾ ਤਾਂ ਕੋਈ ਹਵਾਈ ਜਹਾਜ਼ ਦਿਲੀ ਤੋਂ ਆਵੇਗਾ ਤੇ ਨਾ ਕੋਈ ਟੈਲੀਫ਼ੂਨ ਹੀ ਆਉਣਾ ਹੈ । (ਵਿਘਨ) ਸਾਨੂੰ ਸਾਥ ਲੈ ਕੇ ਚਲੋ ਤਾਂ ਕੋਈ ਵਜ੍ਹਾ ਨਹੀਂ ਕਿ ਚੰਡੀਗੜ੍ਹ ਪੰਜਾਬ ਨੂੰ ਨਾ ਮਿਲੇ । (ਵਿਘਨ) ਬਾਹਾਂ ਦੀ ਗਲ ਕਰਦੇ ਨੇ । ਉਸ ਵਕਤ ਤਾਂ ਦਿਲੀ ਟੈਲੀਫ਼ੂਨ ਤੇ ਟੈਲੀਫ਼ੂਨ ਚਲਦੇ ਸਨ ਕਿ ਜਲਦੀ ਹਵਾਈ ਜਹਾਜ਼ ਆਵੇ ।(ਵਿਘਨ)

**ਸਰਦਾਰ ਜੰਗੀਰ ਸਿੰਘ ਫਗੂਵਾਲੀਆ ;** ਇਹ ਗਲਤ ਕਹਿੰਦੇ ਹਨ (ਵਿਘਨ) ਅਸੀਂ ਨਹੀਂ ਚਲਣ ਦਿਆਂਗੇ । (ਵਿਘਨ)

**ਚੌਧਰੀ ਦਰਸ਼ਨ ਸਿੰਘ :** ਮੈਂ ਅਰਜ਼ ਕਰ ਰਿਹਾ ਸੀ ਕਿ ਅਜ ਤਕ ਉਸ ਹਵਾਈ ਜਹਾਜ਼ ਦਾ ਕਿਰਾਇਆ ਵੀ ਅਕਾਲੀ ਦਲ ਨੇ ਆਪਣੇ ਫੰਡ ਵਿਚੋਂ ਨਹੀਂ ਦਿਤਾ । ਇਹ ਚੀਜ਼ ਰੀਕਾਰਡ ਤੇ ਹੈ ।

**ਸਰਦਾਰ ਜੰਗੀਰ ਸਿੰਘ ਫਗੂਵਾਲੀਆ :** ਝੂਠ ਹੈ । (ਵਿਘਨ)

**ਸ੍ਰੀ ਚੇਅਰਮੈਨ :** ਆਨਰੇਬਲ ਮੈਂਬਰ ਨੂੰ ਖੜੇ ਹੋ ਕੇ ਗੱਲ ਕਰਨੀ ਚਾਹੀਦੀ ਹੈ । (The hon. Member should rise in his seat while speaking.)

**ਸਰਦਾਰ ਜੰਗੀਰ ਸਿੰਘ ਫਗੂਵਾਲੀਆ :** ਮੈਂ ਖੜਾ ਹੋ ਕੇ ਕਹਿ ਰਿਹਾ ਹਾਂ ਕਿ ਇਹ ਝੂਠ ਕਹਿੰਦੇ ਹਨ ।

**ਸ੍ਰੀ ਚੇਅਰਮੈਨ :** ਚੇਅਰ ਦੀ ਇਜਾਜ਼ਤ ਬਿਨਾਂ ਖੜੇ ਹੋ ਕੇ ਵੀ ਨਾ ਬੋਲਿਆ ਕਰੋ ਤੇ ਝੂਠ ਦਾ ਸ਼ਬਦ ਵੀ ਨਾ ਇਸਤੇਮਾਲ ਕਰਿਆ ਕਰੋ । (The hon. Member should not speak even by rising in his seat without the permission of the Chair. He should not use the word "Jhoot".)

**ਚੌਧਰੀ ਦਰਸ਼ਨ ਸਿੰਘ :** ਮੈਂ ਅਰਜ਼ ਕਰ ਰਿਹਾ ਸੀ ਕਿ ਇਹ ਗੱਲਾਂ ਨਹੀਂ ਚੱਲਣ-

12.00 Noon

ਗੀਆਂ ਕਿ ਹਰ ਰੋਜ਼ ਕਹਿ ਦਿਤਾ ਜਾਵੇ ਕਿ ਸ਼ੇਰ ਆਇਆ ਸ਼ੇਰ ਆਇਆ । ਮੈਂ ਅਰਜ਼ ਕਰਦਾ ਹਾਂ ਕਿ ਪੰਜਾਬੀ ਚੰਡੀਗੜ੍ਹ ਨੂੰ ਲੈ ਕੇ ਛੱਡਣਗੇ । ਚੰਡੀਗੜ੍ਹ ਪੰਜਾਬ ਦਾ ਹੈ ਔਰ ਇਸ ਦੇ ਬਣਨ ਵਿਚ ਪੰਜਾਬੀਆਂ ਦਾ ਖ਼ੂਨ ਡੁਲ੍ਹਿਆ ਹੋਇਆ ਹੈ । ਲੱਖਾਂ ਨਹੀਂ ਕਰੋੜਾਂ ਰੁਪਿਆ ਟੈਕਸ ਪੇਅਰ ਦਾ ਲੈ ਕੇ ਅਸਾਂ ਇਸ ਉਪਰ ਖਰਚ ਕੀਤਾ ਹੈ। ਇਸ ਲਈ ਸਾਨੂੰ ਚੰਡੀਗੜ੍ਹ ਹਾਸਿਲ ਕਰਨ ਲਈ ਹਰ ਸਟੈਪ ਲੈਣਾ ਚਾਹੀਦਾ ਹੈ।

**ਡਾਕਟਰ ਗੁਰਚਰਨ ਸਿੰਘ** (ਖੰਨਾ–ਐਸ. ਸੀ.) : ਚੇਅਰਮੈਨ ਸਾਹਿਬ, ਅਜ ਅਸੀਂ ਇਸ ਪ੍ਰਸਤਾਵ ਤੇ ਵਿਚਾਰ ਕਰ ਰਹੇ ਹਾਂ ਕਿ ਚੰਡੀਗੜ੍ਹ ਦਾ ਅਤੇ ਉਸ ਦੇ ਇਰਦ ਗਿਰਦ ਦਾ ਇਲਾਕਾ ਪੰਜਾਬ ਵਿਚ ਸ਼ਾਮਿਲ ਕੀਤਾ ਜਾਵੇ । ਸਾਨੂੰ ਇਸ ਗੱਲ ਉਤੇ ਬੜੀ ਖੁਸ਼ੀ ਹੋਈ ਹੈ ਕਿ ਜਿਹੜਾ ਇਹ ਪ੍ਰਸਤਾਵ ਹੈ ਇਹ ਆਚਾਰੀਆ ਪ੍ਰਿਥਵੀ ਸਿੰਘ ਜੀ ਆਜ਼ਾਦ ਵਲੋਂ ਆਇਆ ਹੈ । ਇਸ ਚੀਜ਼ ਤੇ ਕਿ ਚੰਡੀਗੜ੍ਹ ਅਤੇ ਇਸ ਦੇ ਇਰਦ ਗਿਰਦ ਦਾ ਇਲਾਕਾ ਪੰਜਾਬ ਵਿਚ ਆਵੇ, ਕੋਈ ਦੋ ਰਾਵਾਂ ਨਹੀਂ ਹੋ ਸਕਦੀਆਂ । ਪ੍ਰੰਤੂ ਇਸ ਦੀ ਪਿਛੋਕੜ ਵੀ ਵਿਚਾਰਨੀ ਪਵੇਗੀ । ਬੜੀ ਹੈਰਾਨੀ ਹੁੰਦੀ ਹੈ ਕਿ ਆਚਾਰੀਆ ਜੀ ਦਾ ਕੋਈ ਵੀ ਅਜਿਹਾ ਬਿਆਨ ਪਹਿਲੇ ਸਾਡੇ ਸਾਹਮਣੇ ਨਹੀਂ ਆਇਆ—ਖਾਸ ਕਰ ਮੈਂ ਤਾਂ ਨਹੀਂ ਪੜ੍ਹਿਆ ਜਿਸ ਵਿਚ ਕਦੇ ਉਨ੍ਹਾਂ ਨੇ ਪੰਜਾਬੀ ਸੂਬੇ ਦੀ ਵਕਾਲਤ ਕੀਤੀ ਹੋਵੇ । ਇਸ ਗੱਲ ਨੂੰ ਮੁੱਖ ਰਖ ਕੇ ਵੇਖਦੇ ਰਹੇ ਹਾਂ ਕਿ ਪੰਜਾਬੀ ਸੂਬੇ ਦੀ ਔਰ ਪੰਜਾਬੀ ਬੋਲੀ ਦੀ ਕਿਸੇ ਨਾ ਕਿਸੇ ਢੰਗ ਨਾਲ ਮੁਖਾਲਫ਼ਤ ਹੀ ਹੁੰਦੀ ਰਹੀ ਹੈ । ਮੈਂ ਸਮਝਦਾ ਹਾਂ ਕਿ ਜਿਹੜਾ ਪ੍ਰਸਤਾਵ ਆਇਆ ਹੈ ਇਸ ਗੱਲ ਨੂੰ ਮੁੱਖ ਰੱਖ ਕੇ ਉਨ੍ਹਾਂ ਨੇ ਲਿਆਂਦਾ ਹੈ ਜਿਸ ਨਾਲ ਪੰਜਾਬ ਦਾ ਭਲਾ ਹੋਵੇ । ਇਸ ਲਈ ਮੈਂ ਇਸ ਨੂੰ ਖੁਸ਼ ਆਮਦੇਦ ਕਹਿੰਦਾ ਹਾਂ ਔਰ ਉਨ੍ਹਾਂ ਨੂੰ ਮੁਬਾਰਕਬਾਦ ਦਿੰਦਾ ਹਾਂ ।

ਇਸ ਗੱਲ ਤੋਂ ਮੁਕਰਿਆ ਨਹੀਂ ਜਾ ਸਕਦਾ ਕਿ ਪੰਜਾਬ ਦੀ ਬੋਲੀ ਪੰਜਾਬੀ ਹੈ ਇਸ ਤਰ੍ਹਾਂ ਇਹ ਵੀ ਦਾਵੇ ਨਾਲ ਕਿਹਾ ਜਾ ਸਕਦਾ ਹੈ ਕਿ ਚੰਡੀਗੜ੍ਹ ਪੰਜਾਬ ਦਾ ਹੈ। ਇਹ ਸਾਲਸੀ ਦਾ ਫ਼ੈਸਲਾ ਕਿਉਂ ਮੰਨਣਾ ਪਿਆ ਇਸ ਦੀ ਵੀ ਲੰਬੀ ਚੌੜੀ ਪਛੋਕੜ ਹੈ। ਥੋੜੇ ਜਿਹੇ ਲਫ਼ਜ਼ਾਂ ਵਿਚ ਉਸ ਪਛੋਕੜ ਵਲ ਧਿਆਨ ਮਾਰਾਂਗਾ। ਹਿੰਦੁਸਤਾਨ ਦੇ ਵਿਧਾਨ ਦੇ ਅੰਦਰ 14 ਬੋਲੀਆਂ ਮੰਨੀਆ ਗਈਆਂ ਹਨ ਜਿਨ੍ਹਾਂ ਵਿਚ ਪੰਜਾਬੀ ਬੋਲੀ ਨੂੰ ਉਨ੍ਹਾਂ ਬੋਲੀਆਂ ਦੇ ਬਰਾਬਰ ਮਾਨਤਾ ਦਿਤੀ ਗਈ ਹੈ ਪ੍ਰੰਤੂ ਬੜੇ ਦੁਖ ਦੀ ਗੱਲ ਹੈ ਕਿ ਕਾਂਗਰਸ ਪਾਰਟੀ ਅੰਗਰੇਜ਼ਾਂ ਦੇ ਖਿਲਾਫ ਲੜਦੀ ਹੋਈ, ਪਾਰਟੀਸ਼ਨ ਤੋਂ ਪਹਿਲਾਂ ਹਿੰਦੁਸਤਾਨ ਦੇ ਅੰਦਰ ਆਜ਼ਾਦੀ ਦਾ ਘੋਲ ਲੜਦੀ ਹੋਈ ਇਹ ਗੱਲ ਕਹਿੰਦੀ ਰਹੀ ਕਿ ਜਦੋਂ ਦੇਸ਼ ਆਜ਼ਾਦ ਹੋਵੇਗਾ ਦੇਸ਼ ਵਿਚ ਸਾਡਾ ਅਪਣਾ ਲੋਕ–ਰਾਜ ਹੋਵੇਗਾ ਤਾਂ ਅਸੀਂ ਮੁਲਕ ਦੇ ਅੰਦਰ ਬੋਲੀ ਦੇ ਆਧਾਰ ਉਤੇ ਸੂਬਿਆਂ ਦੀ ਹਦਬੰਦੀ ਕਰਾਂਗੇ । ਕਈ ਸੂਬੇ ਪਹਿਲਾਂ ਹੀ ਬੋਲੀ ਦੇ ਆਧਾਰ ਉਤੇ ਬਣ ਗਏ ਸੀ ਲੇਕਿਨ ਪੰਜਾਬ ਦੀ ਇਹ ਬੜੀ ਬਦਕਿਸਮਤੀ ਸੀ ਕਿ ਉਸ ਨੂੰ ਬੋਲੀ ਦੇ ਆਧਾਰ ਉਤੇ ਤਕਸੀਮ ਨਾ ਕੀਤਾ ਗਿਆ । ਬੋਲੀ ਦੇ ਆਧਾਰ ਤੇ ਕਿਉਂ ਝਗੜੇ ਪਏ ? ਪੰਜਾਬ ਨੂੰ ਵੰਡਣ ਦੀ ਲੋੜ ਹੀ ਨਾ ਪੈਂਦੀ ਜੇ ਪੰਜਾਬ ਦੀ ਬੋਲੀ ਪੰਜਾਬੀ ਮੰਨ ਲਈ ਜਾਂਦੀ ਅਤੇ ਪੰਜਾਬੀ ਬੋਲੀ ਨੂੰ ਤਰੱਕੀ ਕਰਨ ਦਾ ਪੂਰਾ ਹੱਕ ਦੇ ਦਿਤਾ ਜਾਂਦਾ। ਇਸ ਬਾਰੇ ਕੋਈ ਸੰਦੇਹ ਨਹੀਂ ਕਿ ਹਿੰਦੀ ਰਾਸ਼ਟਰਭਾਸ਼ਾ ਮੰਨੀ ਜਾ ਚੁਕੀ ਹੈ । ਇਸ ਲਈ ਪੰਜਾਬ ਦੇ ਵਿਚ ਐਸੀਆਂ ਗੱਲਾਂ ਖੜੀਆਂ ਹੀ ਨਾ ਹੁੰਦੀਆਂ ਜੇ ਪੰਜਾਬ ਵਿਚ ਪੰਜਾਬੀ ਨੂੰ ਇਸ ਦਾ ਠੀਕ ਸਥਾਨ ਦਿਤਾ ਜਾਂਦਾ। (ਵਿਘਨ) ਇਹ ਗੱਲਾਂ ਖੜੀਆਂ ਨਾ ਹੁੰਦੀਆਂ ਜੇਕਰ ਕਾਂਗਰਸ ਪਾਰਟੀ ਇਸ ਗੱਲ ਦੇ ਅੰਦਰ ਰੁਕਾਵਟ ਖੜੀ ਨਾ ਕਰਦੀ । ਅਸੀਂ ਵੇਖਿਆ ਹੈ ਕਿ ਉਨ੍ਹਾਂ ਲੋਕਾਂ ਨੂੰ ਜਿਹੜੇ ਮਾਲੀ ਤੌਰ ਤੇ, ਸਮਾਜਿਕ ਤੌਰ ਤੇ ਦੱਬੇ ਹੋਏ ਹਨ, ਉਨ੍ਹਾਂ ਲੋਕਾਂ ਨੂੰ ਬਰਾਬਰ ਦੇ ਹਕੂਕ ਦੇਣੇ ਤਾਂ ਇਕ ਪਾਸੇ ਰਹੇ, ਓਹ ਭਾਸ਼ਾ ਜਿਸ ਨੂੰ ਕਾਂਸਟੀਚਿਊਸ਼ਨ ਦੇ ਵਿਚ ਬਰਾਬਰ ਦਾ ਦਰਜਾ ਦਿੱਤਾ ਗਿਆ ਹੈ ਲਗਾਤਾਰ 20 ਸਾਲ ਤੋਂ ਸਾਡੇ ਪੰਜਾਬ ਰਾਜ ਦੇ ਅੰਦਰ ਮੰਨਣ ਤੋਂ ਇਨਕਾਰ ਕਰ ਦਿਤਾ । ਪੰਜਾਬੀ ਬੋਲ ਨੂੰ ਅਗਰ ਰਾਜਭਾਸ਼ਾ ਦੀ ਮਾਨਤਾ ਦੇ ਦਿਤੀ ਜਾਂਦੀ ਤਾਂ ਪੰਜਾਬ ਨੂੰ ਵੰਡਣ ਦੀ ਲੋੜ ਹੀ ਨਹੀ ਸੀ ਪੈਣੀ । ਅਸੀਂ ਬੋਲੀ ਦੇ ਆਧਾਰ ਤੇ ਸੂਬੇ ਦੀ ਹੱਦ-ਬੰਦੀ ਨਾ ਕਰਨ ਦਾ ਤਜਰਬਾ ਅਸੀਂ ਵੇਖਿਆ । ਚਾਹੀਦਾ ਤਾਂ ਇਹ ਸੀ ਕਿ ਮੁਲਕ ਦੇ ਅੰਦਰ ਅਜਿਹੇ ਹਾਲਾਤ ਪੈਦਾ ਨਾ ਹੁੰਦੇ, ਲੋਕਾਂ

ਨੂੰ ਜੇਲ੍ਹਾਂ ਵਿਚ ਜਾਣ ਦੀ ਲੋੜ ਨਾ ਪੈਂਦੀ, ਬੱਚੇ ਸ਼ਹੀਦ ਕਰਵਾਉਣ ਦੀ ਲੋੜ ਨਾ ਪੈਂਦੀ, ਲੋਕਾਂ ਦੀ ਜਾਇਦਾਦ ਕੁਰਕ ਨਾ ਹੁੰਦੀ ਜੇ ਪੰਜਾਬੀ ਨੂੰ ਪੂਰੀ ਮਾਨਤਾ ਦੇ ਕੇ ਪੰਜਾਬੀ ਬੋਲੀ ਦਾ ਸੂਬਾ ਸਵੀਕਾਰ ਕਰ ਲਿਆ ਜਾਂਦਾ। ਸਾਡੇ ਪਾਸ ਪਿਛਲੇ 20 ਸਾਲਾਂ ਦੀ ਤਾਰੀਖ ਹੈ—ਕਈ ਮੋਰਚੇ ਚਲੇ, ਹਿੰਦੀ ਦੇ ਵੀ ਔਰ ਪੰਜਾਬੀ ਦੇ ਵੀ, ਲਖਾਂ ਰੁਪਏ ਜਿਹੜੇ ਲੋਕਾਂ ਤੋਂ ਟੈਕਸਾਂ ਦੀ ਰਾਹੀਂ ਇਕੱਠੇ ਹੋਏ ਇਨ੍ਹਾਂ ਮੋਰਚਿਆਂ ਉਤੇ ਖ਼ਰਚ ਹੋਏ। ਉਹ ਪੈਸੇ ਗਰੀਬਾਂ ਦੀ ਬੇਹਤਰੀ ਵਾਸਤੇ ਲਗਦੇ, ਪੰਜਾਬ ਦੀ ਤਰੱਕੀ ਵਾਸਤੇ ਲਗਦੇ। ਉਹ ਸਾਰਾ ਰੁਪਿਆ ਇਨ੍ਹਾਂ ਲੋਕਾਂ ਨੂੰ ਦਬਾਉਣ ਵਾਸਤੇ ਖਰਚ ਹੋਇਆ।

ਇਨ੍ਹਾਂ ਚੀਜ਼ਾਂ ਨੂੰ ਮੁੱਖ ਰਖਕੇ ਪੰਜਾਬ ਦੇ ਵਿਚ ਭਾਸ਼ਾ ਦੇ ਮਸਲੇ ਨੂੰ 20 ਸਾਲ ਤਕ ਉਲਝਾਇਆ ਗਿਆ। ਪੰਜਾਬੀ ਸੂਬੇ ਦੀ ਮੰਗ ਨੂੰ ਇਹ ਕਹਿ ਕੇ ਪਿਛੇ ਪਾਇਆ ਗਿਆ ਕਿ ਇਹ ਸੂਬਾ ਸਿੱਖਾਂ ਦਾ ਸੂਬਾ ਹੋਵੇਗਾ, ਇਸ ਵਿਚੋਂ ਹਰੀਜਨਾਂ ਨੂੰ ਉਜੜਨਾ ਪਵੇਗਾ। ਇਹੋ ਜਿਹੀਆਂ ਗੱਲਾਂ ਅਸੀਂ ਪਿਛਲੇ 20 ਸਾਲਾਂ ਦੇ ਅੰਦਰ ਦੇਖਦੇ ਆ ਰਹੇ ਹਾਂ। ਸੰਨ 1951 ਦੀ ਮਰਦਮਸ਼ੁਮਾਰੀ ਹੋਈ। ਉਸ ਮਰਦਮਸ਼ੁਮਾਰੀ ਦਾ ਭਿਆਨਕ ਦੌਰ ਸਾਡੀ ਨਿਗਾਹ ਤੋਂ ਦੂਰ ਨਹੀਂ ਜਾ ਸਕਦਾ। ਉਸ ਵਕਤ ਪੰਜਾਬ ਦੇ ਅੰਦਰ ਬੜੇ ਬੜੇ ਮੁਦੱਬਰ ਦੋਸਤ ਇਸ ਗੱਲ ਦਾ ਪ੍ਰਚਾਰ ਕਰਦੇ ਸੀ ਕਿ ਹਰੀਜਨੋ ਤੁਹਾਨੂੰ ਆਪਣੀ ਬੋਲੀ ਹਿੰਦੀ ਲਿਖਾਣੀ ਚਾਹੀਦੀ ਹੈ। ਕਿਤਨੇ ਦੁਖ ਦੀ ਗੱਲ ਹੈ ਕਿ ਉਨ੍ਹਾਂ ਨੂੰ 1951 ਦੀ ਮਰਦਮ ਸ਼ੁਮਾਰੀ ਵਿਚ ਇਸ ਤਰ੍ਹਾਂ ਸਿਆਸੀ ਤੌਰ ਤੇ ਐਕਸਪਲਾਇਟ ਕੀਤਾ ਗਿਆ। ਬੋਲੀ ਦੇ ਆਧਾਰ ਉਤੇ ਥਾਂ ਥਾਂ ਇਸ ਤਰ੍ਹਾਂ ਦਾ ਪ੍ਰਾਪੇਗੰਡਾ ਹੋਇਆ ਔਰ ਥਾਂ ਥਾਂ ਸਾਨੂੰ ਤਸੀਹੇ ਸਹਿਣੇ ਪਏ। ਉਸ ਦਾ ਸਭ ਤੋਂ ਵਡਾ ਸ਼ਿਕਾਰ ਹਰੀਜਨ ਹੋਏ ਜਿਸ ਦਾ ਨਤੀਜਾ ਸਾਨੂੰ ਅਜ ਤਕ ਸਹਿਣਾ ਪੈ ਰਿਹਾ ਹੈ। ਸਭ ਜਾਣਦੇ ਹਨ ਕਿ ਉਹ ਲੋਕ ਜਿਹੜੇ ਉਸ ਵਕਤ ਬਰਸਰੇ ਇਕਤਦਾਰ ਸਨ, ਪੰਜਾਬੀ ਬੋਲੀ ਨੂੰ ਪੂਰੀ ਤਰ੍ਹਾਂ ਨਾਲ ਮਾਨਤਾ ਨਹੀਂ ਦੇਣਾ ਚਾਹੁੰਦੇ ਸਨ। ਬਾਵਜੂਦ ਇਸ ਗੱਲ ਦੇ ਕਿ ਕਾਂਸਟੀਚਿਊਸ਼ਨ ਵਿਚ ਪੰਜਾਬੀ ਬੋਲੀ ਨੂੰ ਬਾਕੀ ਬੋਲੀਆਂ ਦੇ ਬਰਾਬਰ ਦਰਜਾ ਦਿਤਾ ਗਿਆ ਹੈ। ਇਸ ਨੂੰ ਪੰਜਾਬ ਵਿਚ ਲਾਗੂ ਹੀ ਨਹੀਂ ਕੀਤਾ ਗਿਆ। ਕਦੇ ਸੱਚਰ ਫ਼ਾਰਮੂਲਾ ਬਣਿਆ ਔਰ ਕਦੇ ਰੀਜਨਲ ਫ਼ਾਰਮੂਲਾ। ਪੰਜਾਬੀ ਨੂੰ ਯੋਗ ਸਥਾਨ ਦਵਾਉਣ ਦੀ ਮੰਗ ਕਰਨ ਵਾਲੇ 18/20 ਹਜ਼ਾਰ ਆਦਮੀਆਂ ਨੂੰ ਜੇਲਾਂ ਵਿਚ ਭਰਿਆ ਗਿਆ। ਰਿਜਨਲ ਫ਼ਾਰਮੂਲਾ ਬਣਿਆ। ਇਸ ਝਗੜੇ ਨੂੰ ਕਿਸ ਨੇ ਖੜਾ ਕੀਤਾ? ਉਜ ਪਾਰਟੀ ਨੇ ਜਿਹੜੀ 20 ਸਾਲ ਇਥੇ ਬਰਸਰੇ ਇਕਤਦਾਦ ਰਹੀ ਹੈ ਔਰ 20 ਸਾਲ ਤਕ ਪੰਜਾਬ ਵਿਚ ਰਾਜ ਕਰਦੀ ਰਹੀ ਹੈ। ਉਸ ਨੇ ਹੀ ਇਹ ਸਾਰੇ ਝਗੜੇ ਸ਼ੁਰੂ ਕੀਤੇ। ਜਿਹੜੀ 1951 ਦੀ ਮਰਦਮ ਸ਼ੁਮਾਰੀ ਹੋਈ ਉਸ ਨੂੰ ਵੇਖਿਆ ਜਾਵੇ ਤਾਂ ਸਾਬਤ ਹੁੰਦਾ ਸੀ ਕਿ ਜ਼ਿਆਦਾਤਰ ਪੰਜਾਬੀਆਂ ਦੀ ਬੋਲੀ ਹਿੰਦੀ ਹੈ। ਇਸ ਉਪਰ ਹੈਰਾਨੀ ਜ਼ਾਹਿਰ ਕਰਦਿਆਂ ਹੋਇਆਂ ਸਵਰਗੀ ਪੰਡਿਤ ਜਵਾਹਰ ਲਾਲ ਜੀ ਨਹਿਰੂ ਨੇ ਕਿਹਾ ਸੀ ਕਿ ਇਹ ਬੋਗਸ ਰਿਪੋਰਟ ਹੈ। ਕਈ ਹੋਰ ਲੋਕਾਂ ਨੇ ਵੀ ਇਹ ਗੱਲ ਕਹੀ ਸੀ ਜ਼ਾਹਿਰ ਹੈ ਕਿ ਉਹ ਰਿਪੋਰਟ ਰੱਦ ਕੀਤੀ ਗਈ ਔਰ ਬਾਅਦ ਵਿਚ ਬੜੀ ਜਦੋਜਹਿਦ ਦੇ ਬਾਅਦ ਪੰਜਾਬੀ ਨੂੰ ਮਾਨਤਾ ਮਿਲੀ ਔਰ ਪੰਜਾਬੀ ਸੂਬਾ ਹੋਂਦ ਵਿਚ ਆਇਆ। ਸਟੇਟਸ ਰੀਆਰਗੇਨਾਈਜ਼ੇਸ਼ਨ ਕਮਿਸ਼ਨ ਨੇ ਹਿੰਦੁਸਤਾਨ ਦੇ ਅੰਦਰ ਸੂਬਿਆਂ ਦੀ ਹਦਬੰਦੀ ਬਾਰੇ ਕੁਝ ਸ਼ਿਫ਼ਾਰਸ਼ਾਂ ਕੀਤੀਆਂ। ਲੇਕਿਨ ਉਸ ਤੋਂ ਬਾਅਦ ਆਪ ਨੇ ਵੇਖਿਆ ਕਿ ਕਿਸ ਤਰ੍ਹਾਂ ਮੁਲਕ ਦੇ ਅੰਦਰ ਤਹਿਰੀਕ ਚਲੀ। ਆਂਧਰਾ ਵਿਚ ਰੋਮੋਲੂ ਜੀ ਨੇ ਸ਼ਹਾਦਤ ਦਿਤੀ। ਬੰਬਈ ਔਰ ਗੁਜਰਾਤ ਨੂੰ ਤਕਸੀਮ ਕਰਨ ਲਈ ਵਡੀਆਂ ਵਡੀਆਂ ਐਜੀਟੇਸ਼ਨਾਂ ਨਾ ਹੁੰਦੀਆਂ ਅਗਰ ਸਹੀ ਤਰੀਕੇ ਦੇ ਨਾਲ ਸੂਬਿਆਂ ਨੂੰ ਬੋਲੀ ਦੇ

[ਡਾਕਟਰ ਗੁਰਚਰਨ ਸਿੰਘ]

ਆਧਾਰ ਉਤੇ ਵੰਡਿਆ ਜਾਂਦਾ। ਪਰ ਇਸ ਦੇ ਲਈ ਕੌਣ ਜ਼ਿੰਮੇਦਾਰ ਸੀ ? ਉਹੀ ਲੋਕ ਜੋ ਬਰਸਰੇ ਇਕਤਦਾਰ ਸਨ, ਜੋ ਕੁਰਸੀਆਂ ਉਤੇ ਬੈਠੇ ਹੋਏ ਸੀ। ਸਾਰੀਆਂ ਚੀਜ਼ਾਂ ਮੁੱਖ ਰਖਦਿਆਂ ਹੋਇਆਂ ਪੰਜਾਬ ਵਿਚ ਪੰਜਾਬੀ ਨੂੰ ਉਚਾ ਦਰਜਾ ਦਵਾਉਣ ਲਈ ਆਪੋਜ਼ੀਸ਼ਨ ਪਾਰਟੀਆਂ ਇਸ ਗੱਲ ਲਈ ਲੜਦੀਆਂ ਰਹੀਆਂ। ਇਸ ਵਿਚ ਕੋਈ ਸ਼ਕ ਨਹੀਂ ਕਿ ਜਿਤਨੀ ਦੇਰ ਪੰਜਾਬ ਵਿਚ ਬੋਲੀ ਦਾ ਝਗੜਾ ਖਤਮ ਨਹੀਂ ਹੁੰਦਾ ਉਤਨੀ ਦੇਰ ਪਛੜੀਆਂ ਜਾਤੀਆਂ ਦੇ ਮਸਲੇ, ਜਿਵੇਂ ਕਿ ਰੋਟੀ ਦਾ, ਕਪੜੇ ਦਾ, ਮਕਾਨ ਦਾ ਔਰ ਰੁਜ਼ਗਾਰ ਦਾ, ਹਲ ਨਹੀਂ ਹੋ ਸਕਦੇ। ਇਸ ਲਈ ਇਸ ਪਖ ਵਿਚ ਬਹੁਤ ਭਾਰੀ ਲੜਾਈ ਲੜੀ ਗਈ। ਮੇਰੇ ਬੁਜ਼ਰਗ ਦੋਸਤਾਂ ਵਲੋਂ ਮਖਾਲਫਤ ਵੀ ਕੀਤੀ ਗਈ ਕਿ ਪੰਜਾਬੀ ਸੂਬਾ ਨਹੀਂ ਬਣਨਾ ਚਾਹੀਦਾ ਔਰ ਮੀਮੋਰੈਨਡਮ ਵੀ ਦਿਤੇ ਗਏ। ਰੀਪਬਲੀਕਨ ਪਾਰਟੀ ਨੇ ਜਿਹੜਾ ਮੀਮੋਰੈਨਡਮ ਹਦਬੰਦੀ ਕਮਿਸ਼ਨ ਅੱਗੇ ਪੇਸ਼ ਕੀਤਾ ਉਸ ਵਿਚ ਜ਼ੋਰਦਾਰ ਸ਼ਬਦਾਂ ਵਿਚ ਕਿਹਾ ਸੀ ਕਿ ਪੰਜਾਬ ਦੀ ਜ਼ਬਾਨ ਪੰਜਾਬੀ ਹੈ, ਪੰਜਾਬੀ ਸੂਬਾ ਬਣਨਾ ਚਾਹੀਦਾ ਹੈ। ਇਸ ਵਿਚ ਅਛੂਤਾਂ ਨੂੰ ਕੋਈ ਕਿਸੇ ਕਿਸਮ ਦਾ ਖਤਰਾ ਨਹੀਂ ਹੋਵੇਗਾ—ਉਹ ਵਧਣਗੇ, ਫੁਲੱਣਗੇ। ਇਸ ਤਰ੍ਹਾਂ ਦੇ ਵਿਚਾਰ ਅਸਾਂ ਅਪਣੇ ਮੀਮੋਰੈਨਡਮ ਦੇ ਅੰਦਰ ਰਖੇ ਸੀ। ਬਲਕਿ ਅਸਾਂ ਤਾਂ ਇਹ ਵੀ ਕਿਹਾ ਸੀ ਕਿ ਕਾਂਗੜੇ ਦਾ ਜ਼ਿਲਾ, ਅੰਬਾਲੇ ਦੀ ਤਹਿਸੀਲ ਨਾਲਾਗੜ੍ਹ, ਗੁਲਹਾ, ਸਰਸਾ, ਫਤਿਹਾਬਾਦ ਦਾ ਇਲਾਕਾ ਆਦਿ ਵੀ ਇਸ ਪੰਜਾਬੀ ਸੂਬੇ ਵਿਚ ਆਉਣੇ ਚਾਹੀਦੇ ਹਨ। ਅਸੀਂ ਅਪਣੇ ਤੌਰ ਤੇ ਇਹ ਗੱਲ ਕਹੀ ਸੀ। ਰੀਪਬਲੀਕਨ ਪਾਰਟੀ ਤਾਂ ਅਜੇ ਵੀ ਇਸੇ ਅਸੂਲ ਤੇ ਕਾਇਮ ਹੈ ਹੁਣ ਵੀ ਇਹੋ ਕਹਿੰਦੀ ਹੈ ਕਿ ਇਨ੍ਹਾਂ ਸਾਰੀਆਂ ਥਾਵਾਂ ਨੂੰ ਪੰਜਾਬੀ ਸੂਬੇ ਵਿਚ ਹੀ ਮਿਲਾਇਆ ਜਾਣਾ ਚਾਹੀਦਾ ਹੈ।

ਇਸ ਤੋਂ ਅੱਗੇ ਜਿਹੜੀ ਸਾਲਸੀ ਦੀ ਗੱਲ ਮੰਨੀ ਗਈ ਹੈ ਇਸ ਨੂੰ ਵੀ ਕ੍ਰਿਟੀਸਾਈਜ਼ ਕੀਤਾ ਗਿਆ ਹੈ। ਮੈਂ ਸਮਝਦਾ ਹਾਂ ਕਿ ਇਹ ਜਿਹੜੀ ਹੁਣ ਨਕਤਾਚੀਨੀ ਹੋ ਰਹੀ ਹੈ ਇਸ ਤੋਂ ਇਹ ਮਾਲੂਮ ਹੁੰਦਾ ਹੈ ਕਿ ਕਾਂਗਰਸ ਪਾਰਟੀ ਨੂੰ ਇੰਦਰਾ ਜੀ ਤੇ ਵਿਸ਼ਵਾਸ਼ ਨਹੀਂ ਰਿਹਾ। ਇਹ ਕਹਿੰਦੇ ਹਨ ਕਿ ਸਾਲਸੀ ਦੀਆਂ ਗੱਲਾ ਨੂੰ ਪਰਵਾਨ ਨਾ ਕੀਤਾ ਜਾਵੇ।

**ਆਪੋਜ਼ੀਸ਼ਨ ਵਲੋਂ ਆਵਾਜ਼ਾਂ**: ਨੋ, ਨੋ।

**ਡਾਕਟਰ ਗੁਰਚਰਨ ਸਿੰਘ**: ਪੰਜਾਬ ਵਿਚ ਇਕ ਤੂਫਾਨ ਖੜਾ ਹੋਇਆ ਹੋਇਆ ਸੀ ਅੱਗ ਦਾ ਭਾਂਬੜ ਮੱਚਨ ਵਾਲਾ ਸੀ, ਸੰਤ ਫਤਿਹ ਸਿੰਘ ਨੇ ਹਵਨ ਕੁੰਡ ਵਿਚ ਸੜ ਜਾਣ ਦਾ ਐਲਾਨ ਕੀਤਾ ਹੋਇਆ ਸੀ। ਅਗਰ ਇਸ ਦਾ ਫੈਸਲਾ ਨਾ ਹੁੰਦਾ ਤਾਂ ਮੈਨੂੰ ਵਿਸ਼ਵਾਸ਼ ਹੈ ਕਿ ਪੰਜਾਬ ਵਿਚ ਉਹ ਜਵਾਲਾ ਭੜਕਦੀ ਜਿਸ ਵਿਚ ਸਾਰਾ ਹਿੰਦੁਸਤਾਨ ਸਵਾਹ ਹੋ ਜਾਂਦਾ (ਤਾੜੀਆਂ) ਜੋ ਮੇਰੇ ਦੋਸਤ ਸਾਲਸੀ ਦੇ ਮੰਨਣ ਦਾ ਬੁਰਾ ਮਨਾ ਰਹੇ ਹਨ ਉਹ ਕਹਿੰਦੇ ਹਨ ਕਿ ਚੰਡੀਗੜ੍ਹ ਪੰਜਾਬ ਵਿਚ ਆਵੇ ਪਰ ਬਾਕੀ ਪੰਜਾਬੀ ਬੋਲੀ ਦੇ ਇਲਾਕੇ ਨੂੰ ਕਿਉਂ ਛਡਦੇ ਹਨ ? ਇਸ ਬਾਰੇ ਦੋ ਰਾਵਾਂ ਨਹੀਂ ਹੋ ਸਕਦੀਆਂ ਕਿ ਇਹ ਪੰਜਾਬੀ ਬੋਲੀ ਅਤੇ ਪੰਜਾਬੀ ਸੂਬੇ ਦੀ 20 ਸਾਲ ਮੁਖਾਲਫਤ ਕਰਦੇ ਰਹੇ। ਖ਼ੈਰ ਹੁਣ ਇਹ ਹਕ ਵਿਚ ਹਨ ਇਹ ਖੁਸ਼ੀ ਦੀ ਗੱਲ ਹੈ। ਜਿਨ੍ਹਾਂ ਲੋਕਾਂ ਨੇ ਪੰਜਾਬੀ ਬੋਲੀ ਨੂੰ ਮਾਨਤਾ ਦਵਾਈ ਜਾਂ ਸੂਬਾ ਬਣਵਾਇਆ ਉਹ ਜਾਣਦੇ ਹਨ ਕਿ ਚੰਡੀਗੜ੍ਹ ਜਾਂ ਇਸ ਦੇ ਸਾਥ ਲਗਦੇ ਇਲਾਕੇ ਕਿਵੇਂ ਪੰਜਾਬ ਵਿਚ ਸ਼ਾਮਲ ਕਰਵਾਉਣੇ ਹਨ। ਅਸੀਂ ਇਨ੍ਹਾਂ ਦਾ ਧੰਨਵਾਦ ਕਰਦੇ ਹਾਂ ਕਿ ਇਹ ਅਜ ਰਾਹੇ ਪੈ ਗਏ ਹਨ ਜੋ 20 ਸਾਲ ਭੁਲੇ ਰਹੇ। ਜ਼ਿਆਦਾ ਵਕਤ ਨਾ ਲੈਂਦਾ ਹੋਇਆ ਮੈਂ ਇਸ ਮਤੇ ਦੀ ਪ੍ਰੋੜ੍ਹਤਾ ਕਰਦਾ ਹਾਂ ਕਿ

ਚੰਡੀਗੜ੍ਹ ਅਤੇ ਨਾਲ ਲਗਦੇ ਇਲਾਕੇ ਪੰਜਾਬ ਵਿਚ ਸ਼ਾਮਿਲ ਕੀਤੇ ਜਾਣ । ਨਾਲ ਦੀ ਨਾਲ ਮੈਂ ਇਹ ਵੀ ਕਹਿੰਦਾ ਹਾਂ ਇਸ ਵਿਚ ਸਾਨੂੰ ਥੋੜੀ ਜਿਹੀ ਉਡੀਕ ਕਰਨੀ ਚਾਹੀਦੀ ਹੈ । ਜੋ ਅਮੈਂਡਮੈਂਟ ਭੌਰਾ ਜੀ ਵਲੋਂ ਆਈ ਹੈ ਮੈਂ ਉਸ ਦੀ ਤਾਈਦ ਕਰਦਾ ਹਾਂ ਅਤੇ ਕਹਿੰਦਾ ਹਾਂ ਕਿ ਉਸ ਸਮੇਤ ਇਹ ਰੇਜ਼ੋਲਿਊਸ਼ਨ ਪਾਸ ਹੋਣਾ ਚਾਹੀਦਾ ਹੈ । ਆਪ ਦਾ ਧੰਨਵਾਦ ।

**ਸਰਦਾਰ ਦਰਬਾਰਾ ਸਿੰਘ** (ਨੂਰਮਹਿਲ) : ਚੇਅਰਮੈਨ ਸਾਹਿਬ, ਚੰਡੀਗੜ੍ਹ ਬਾਰੇ ਮਤੇ ਤੇ ਕਾਫੀ ਬਹਿਸ ਹੋਈ ਹੈ, ਤਰਮੀਮ ਵੀ ਆਈ ਹੈ ਜਿਸ ਵਿਚ ਕਿਹਾ ਗਿਆ ਹੈ ਕਿ ਚੰਡੀਗੜ੍ਹ ਦੇ ਉਦਾਲੇ ਪੁਦਾਲੇ ਦੇ ਇਲਾਕੇ ਖਾਸ ਨਾਂ ਨਹੀਂ ਲਿਆ ਗਿਆ—ਨੂੰ ਪੰਜਾਬ ਵਿਚ ਮਿਲਾਇਆ ਜਾਵੇ । ਇਹ ਤਰਮੀਮ ਉਸ ਪਾਰਟੀ ਵਲੋਂ ਆਈ ਹੈ ਜਿਸ ਦੇ ਇਕ ਬਹੁਤ ਉਘੇ ਮੈਂਬਰ ਕਾਮਰੇਡ ਤੇਜਾ ਸਿੰਘ ਸੁਤੰਤਰ ਨੇ ਢੇਰ ਸਮਾਂ ਪਹਿਲਾਂ ਜਦੋਂ ਕਿ ਪੰਜਾਬੀ ਸੂਬੇ ਦੀ ਮੰਗ ਕੀਤੀ ਜਾ ਰਹੀ ਸੀ ਲਿਖਤੀ ਰੂਪ ਵਿਚ ਕਿਹਾ ਸੀ ਕਿ ਪੰਜਾਬੀ ਸੂਬਾ ਕਿਸ ਤਰ੍ਹਾਂ ਦਾ ਹੋਣਾ ਚਾਹੀਦਾ ਹੈ । ਇਹ ਉਸ ਨੂੰ ਲੈਕੇ ਬਹੁਤ ਸਮੇਂ ਤਕ ਪ੍ਰਚਾਰ ਕਰਦੇ ਰਹੇ । ਮੈਂ ਉਸ ਦੀ ਬਹਿਸ ਵਿਚ ਨਹੀਂ ਪੈਂਦਾ ਪਰ ਕੁਝ ਨਾਦਾਨ ਦੋਸਤ ਵੀ ਹੁੰਦੇ ਹਨ । ਮੈਂ ਉਨ੍ਹਾਂ ਦਾ ਜ਼ਿਕਰ ਨਹੀਂ ਕਰਦਾ ਪਰ ਕਾਫੀ ਸੁਲਝੇ ਹੋਏ ਕੁਝ ਦੋਸਤਾਂ ਨੇ ਵੀ ਇਹ ਗੱਲ ਕਹੀ ਸੀ । ਜੋ ਗੰਦ ਮਾਲ ਇਥੇ ਕਿਹਾ ਗਿਆ ਉਸ ਨੂੰ ਮੈਂ ਪਰੇ ਸੁਟਦਾ ਹਾਂ, ਉਸ ਦਾ ਜ਼ਿਕਰ ਨਹੀਂ ਕਰਾਂਗਾ । ਮੇਰੇ ਬਾਰੇ ਇਕ ਗੱਲ ਕਹੀ ਗਈ ਕਿ ਇਨ੍ਹਾਂ ਨੇ ਕਿਹਾ ਸੀ ਕਿ ਪੰਜਾਬ ਸੂਬਾ ਨਾ ਬਣੇ । ਬਿਲਕੁਲ ਠੀਕ ਹੈ, ਮੈਂ ਕਿਹਾ ਸੀ, ਇਸ ਵਿਚ ਕੋਈ ਸ਼ੱਕ ਨਹੀਂ ਹੈ । ਮੈਂ ਅਜ ਵੀ ਮੰਨਦਾ ਹਾਂ ਕਿ ਵਰਕਿੰਗ ਕਮੇਟੀ ਨੇ ਇਕ ਫੈਸਲਾ ਕੀਤਾ, ਉਸ ਨੂੰ ਮੰਨਿਆ, ਫਿਰ ਮੇਰਾ ਖਿਆਲ ਕੁਝ ਵੀ ਹੋ ਸਕਦਾ ਹੈ । ਚੇਅਰਮੈਨ ਸਾਹਿਬ, ਮੈਂ ਇਸ ਸਮੇਂ ਇਸ ਬਹਿਸ ਵਿਚ ਨਹੀਂ ਜਾਣਾ ਚਾਹੁੰਦਾ ਕਿਉਂਕਿ ਇਸ ਲਈ ਬਹੁਤ ਸਮਾਂ ਚਾਹੀਦਾ ਹੈ, ਫਿਰ ਕਦੇ ਬਹਿਸ ਰਖੀ ਜਾਵੇਗੀ ਤਾਂ ਦਸਾਂਗਾ ਕਿ ਇਸ ਵਿਚ ਕੀ ਤਰੁਟੀਆਂ ਹਨ ਜੋ ਅਜ ਕਟਾ ਫਟਾ ਪੰਜਾਬ ਬਹੁਤ ਹੀ ਛੋਟਾ ਪੰਜਾਬ ਜੋ ਮਨਾਂ ਨੂੰ ਸੌੜਾ ਕਰਦਾ ਹੈ, ਤਬੀਅਤ ਨੂੰ ਖਰਾਬ ਕਰਦਾ ਹੈ ਇਹ ਹੁਣ ਬਣਿਆ ਹੈ । ਇਹ ਜਿਹੜੇ ਸੱਜਨ ਇਥੇ ਬੈਠੇ ਹਨ ਇਨ੍ਹਾਂ ਦੇ ਪਰਵਾਰ, ਮਿਲਣ ਵਾਲੇ ਦੋਸਤ ਮਿਤਰ ਅਜ ਸਾਰੇ ਹੀ ਕਹਿੰਦੇ ਹਨ ਕਿ ਇਹ ਤਾਂ ਬਹੁਤ ਛੋਟਾ ਅਤੇ ਰਿਹਾ ਹੋਇਆ ਪੰਜਾਬ ਹੈ, ਜਿਥੇ ਕਿ ਸਾਹ ਘੁਟਦਾ ਹੈ । ਇਹ ਗੱਲ ਮੈਂ ਨਹੀਂ ਕਹਿੰਦਾ ਬਲਕਿ ਜਿਨ੍ਹਾਂ ਨੇ ਇਸ ਤਰ੍ਹਾਂ ਦਾ ਪੰਜਾਬ ਲਕੀਰਿਆ ਹੈ ਉਨ੍ਹਾਂ ਦੇ ਹੀ ਇਸ ਤਰ੍ਹਾਂ ਦੇ ਬਿਆਨ ਹਨ ਜੋ ਜਗ੍ਹਾ ਜਗ੍ਹਾ ਤੇ ਦਿਤੇ ਜਾ ਰਹੇ ਹਨ । ਕਿਹਾ ਜਾ ਰਿਹਾ ਹੈ ਗੂਹਲਾ ਤਸੀਲ ਸਾਨੂੰ ਦਿਉ, ਸਿਰਸਾ ਦਿਉ, ਫਤਿਹਾਬਾਦ ਦਿਉ, ਕਰਨਾਲ ਵੀ ਦਿਉ । ਪਟਿਆਲੇ ਦੇ ਨਾਲ ਲਗਦਾ ਖਾਸ ਕਰਕੇ ਗੂਹਲਾ ਤਸੀਲ ਦਾ ਬਹੁਤ ਜ਼ਿਕਰ ਆਉਂਦਾ ਹੈ । ਜਦੋਂ ਇਹ ਚੀਜ਼ ਸਾਡੇ ਸਾਹਮਣੇ ਆਈ ਤਾਂ ਮੈਂ ਕਿਹਾ ਸੀ ਕਿ ਦਿਲੀ ਦੀ ਮਾਸਟਰ ਪਲੈਨ ਛਡਕੇ ਬਾਕੀ ਸਾਰੀ ਸਟੇਟ ਨੂੰ ਯੂਨੀ ਲਿੰਗੁਅਲ ਕਰਾਰ ਦੇ ਦਿਉ । ਇਸ ਬਾਰੇ ਵਿਚ ਮੈਂ ਵਰਕਿੰਗ ਕਮੇਟੀ ਵਿਚ ਵੀ ਕਿਹਾ ਸੀ, ਹੋਰ ਜਗ੍ਹਾ ਵੀ ਕਿਹਾ ਸੀ । ਇਸ ਵਿਚ ਸ਼ੱਕ ਨਹੀਂ ਹੈ ਕਿ ਇਸੇ ਆਧਾਰ ਤੇ ਮੈਂ ਇਲੈਕਸ਼ਨ ਵੀ ਲੜਕੇ ਆਇਆ ਹਾਂ । ਮੇਰੇ ਇਲਾਕੇ ਵਿਚ ਇਸ ਗੱਲ ਦਾ ਪ੍ਰਚਾਰ ਕੀਤਾ ਗਿਆ ਇਹ ਪੰਜਾਬੀ ਸੂਬੇ ਦਾ ਮੁਖਾਲਫ ਸੀ । ਮੈਂ ਕਈ ਬਾਰ ਕਿਹਾ ਹੈ ਕਿ ਇਹ ਜਿਸ ਤਰ੍ਹਾਂ ਦਾ ਸੂਬਾ ਬਣਾ ਰਹੇ ਸਨ ਉਸ ਨਾਲ ਮੈਂ ਇਤਫਾਕ ਨਹੀਂ ਕਰਦਾ ਅਤੇ ਅਜ ਵੀ ਕਹਿੰਦਾ ਹਾਂ ਕਿ ਜ ਆਪਣੇ ਸਿਲਸਿਲਾ ਕੀਤਾ ਹੈ ਉਸ ਬਾਰੇ ਅਕੇਲੇ ਬੈਠ ਕੇ ਆਪਣੇ ਮਨ ਨੂੰ ਟਟੋਲੋ । ਆਪਣੇ ਲੀਡਰਾਂ ਤੋਂ ਪੁਛੋ ਜੋ ਬਾਰ ਬਾਰ ਕਹਿੰਦੇ ਹਨ ਕਿ ਇਸ ਵਿਚ ਉਹ ਇਲਾਕਾ ਵੀ ਆ ਜਾਵੇ ਜੋ ਪੰਜਾਬੀ ਬੋਲੀ ਵਾਲਾ ਹੈ । ਮੈਂ ਪੁਛਦਾ ਹਾਂ ਕਿ ਕੀ ਪੰਜਾਬੀ ਬੋਲੀ ਵਾਲਾ

[ਸਰਦਾਰ ਦਰਬਾਰਾ ਸਿੰਘ]

ਸਾਰਾ ਇਲਾਕਾ ਇਸ ਵਿਚ ਆ ਗਿਆ ਹੈ ? ਨਹੀਂ ਆਇਆ ਮੈਂ ਤਰਮੀਮ ਲਿਆਉਣ ਵਾਲੇ ਸਾਹਿਬ ਨੂੰ ਕਹਾਂਗਾ ਕਿ ਕਾਮਰੇਡ ਤੇਜਾ ਸਿੰਘ ਸੁਤੰਤਰ ਦਾ ਇਕ ਆਰਟੀਕਲ ਨਹੀਂ ਉਨ੍ਹਾਂ ਦਾ ਇਕ ਲੀਫਲੈਟ ਹੈ ਉਹ ਪੜ੍ਹਨ । ਉਸ ਵਿਚ ਸਾਫ ਤੌਰ ਤੇ ਕਿਹਾ ਗਿਆ ਹੈ ਕਿ ਅਸੀਂ ਚਾਹੁੰਦੇ ਹਾਂ ਕਿ ਇਹ ਕਿਤਾ ਵੀ ਜੰਮੂ....

**Mr. Chairman**: I am sorry to interrupt. ਸਰਦਾਰ ਗੁਰਚਰਨ ਸਿੰਘ, ਫਰੰਟ ਬੈਂਚਿਜ਼ ਦੇ ਕਿਸੇ ਮਿਨਿਸਟਰ ਸਾਹਿਬ ਨੂੰ ਬੁਲਾ ਲਿਆਉ । (I am sorry to interrupt. The hon. Member Sardar Gurcharan Singh should send for any Minister of the front benches.)

**ਸਰਦਾਰ ਦਰਬਾਰਾ ਸਿੰਘ**: ਚੇਅਰਮੈਨ ਸਾਹਿਬ, ਜੋ ਮੈਂ ਅਰਜ਼ ਕਰ ਰਿਹਾ ਸੀ ਅਤੇ ਉਹ ਇਹ ਹੈ ਕਿ ਜਿਸ ਢੰਗ ਦੀ ਉਨ੍ਹਾਂ ਨੇ ਮਤੇ ਵਿਚ ਤਰਮੀਮ ਲਿਆਂਦੀ ਹੈ ਉਹ ਬਹੁਤ ਛੋਟੀ ਹੈ । ਉਨ੍ਹਾਂ ਨੇ ਸਿਰਫ ਚੰਡੀਗੜ੍ਹ ਦੇ ਉਦਾਲੇ ਪੁਦਾਲੇ ਦਾ ਹੀ ਜ਼ਿਕਰ ਕੀਤਾ ਹੈ ਉਹ ਕਿਉਂ ਨਹੀਂ ਪੂਰੇ ਏਰੀਆਜ਼ ਲੈਂਦੇ ਜਿਵੇਂ ਕਿ ਪਹਿਲਾਂ ਮੰਗ ਕਰਦੇ ਰਹੇ ਹਨ । ਉਨ੍ਹਾਂ ਦੀ ਪਾਰਟੀ ਨੇ ਇਕ ਸਟੈਂਡ ਲਿਆ ਜਿਸ ਵਿਚ ਉਨ੍ਹਾਂ ਨੇ ਕਿਹਾ ਸੀ ਕਿ ਪੁੰਛ ਦਾ ਇਲਾਕਾ, ਜੰਮੂ ਦਾ ਇਲਾਕਾ, ਕਾਂਗੜੇ ਦਾ ਸਾਰਾ ਇਲਾਕਾ ਅਤੇ ਨਾਲ ਹੀ ਕੁਝ ਇਲਾਕੇ ਨੂੰ ਛੱਡ ਕੇ ਉਹ ਸਾਰਾ ਇਲਾਕਾ ਜੋ ਇਸ ਵਕਤ ਹਿਮਾਚਲ ਕਿਹਾ ਜਾਂਦਾ ਹੈ, ਉਹ ਸਾਰੇ ਇਲਾਕੇ ਇਸ ਵਿਚ ਆਉਣੇ ਚਾਹੀਦੇ ਹਨ, ਇਹ ਉਨ੍ਹਾਂ ਨੇ ਕਿਹਾ । ਬਹੁਤ ਸਾਰੇ ਦੋਸਤਾਂ ਨੇ ਇਹ ਵੀ ਕਿਹਾ ਕਿ ਹਰਿਆਣੇ ਵਲ ਵੀ ਪੰਜਾਬੀ ਬੋਲਣ ਵਾਲੇ ਬਹੁਤ ਸਾਰੇ ਲੋਕ ਚਲੇ ਗਏ ਹਨ। ਜਦ ਪਾਰਟੀਸ਼ਨ ਹੋਈ, ਜੋ ਪੰਜਾਬੀ ਆਏ ਉਹ ਗੁਜ਼ਰਦੇ ਹੋਏ ਅਗਾਂਹ ਚਲੇ ਗਏ ਅਤੇ ਬਸਦੇ ਚਲੇ ਗਏ, ਉਹ ਇਥੇ ਹੀ ਨਹੀਂ ਰਹਿ ਗਏ ਬਲਕਿ ਉਨ੍ਹਾਂ ਨੇ ਕਰਨਾਲ ਵਸਾਇਆ । ਇਨ੍ਹਾਂ ਦੇ ਕਹਿਣ ਅਨੁਸਾਰ ਉਨ੍ਹਾਂ ਨੇ ਫਤਿਹਾਬਾਦ ਤਸੀਲ ਸਿਰਸਾ ਵਿਚ ਡੇਰੇ ਲਾਏ ਗੰਗਾ ਨਗਰ, ਬੀਕਾਨੇਰ ਵਿਚ ਵੀ ਜਗ੍ਹਾ ਢੂੰਡੀ। ਉਹ ਬਹੁਤ ਸਿਆਣਾ, ਤਕੜਾ ਕਾਮਾ, ਸੂਝਵਾਨ ਅਤੇ ਸ਼ਾਨ ਨਾਲ ਰਹਿਣ ਵਾਲਾ ਪੰਜਾਬੀ ਸੀ। ਉਸ ਨੇ ਆਪਣੇ ਕਿਲਾਕੇ ਸੰਭਾਲਣ ਦੀ ਕੋਸ਼ਿਸ਼ ਕੀਤੀ ਜਿਥੇ ਵੀ ਉਹ ਬੈਠ ਗਿਆ । ਇਸੇ ਤਰ੍ਹਾਂ ਦੁਕਾਨਦਾਰ ਨੇ ਵੀ ਕੀਤਾ । ਸਿਰਫ਼ ਸਿਖ ਹੀ ਨਹੀਂ ਗਏ । ਪੰਜਾਬੀ ਸੂਬਾ ਸਿਰਫ ਸਿਖ ਹੀ ਨਹੀਂ ਸਨ ਮੰਗਦੇ । ਮੈਂ ਇਹ ਮੰਨਣ ਲਈ ਤਿਆਰ ਨਹੀਂ ਕਿ ਇਹ ਸਟੇਟ ਸਿਰਫ ਸਿਖਾਂ ਦੀ ਹੈ । ਇਹ ਸਾਰੇ ਪੰਜਾਬੀਆਂ ਦੀ ਹੈ । (ਤਾੜੀਆਂ) ਵਰਕਿੰਗ ਕਮੇਟੀ ਨੂੰ ਮੈਂ ਜੋ ਇਹ ਰਾਏ ਦਿਤੀ ਸੀ ਕਿ ਦਿੱਲੀ ਦੀ ਮਾਸਟਰ ਪਲੈਨ ਦੇ ਇਲਾਕੇ ਤੋਂ ਅਗੇ ਬਾਕੀ ਇਕ ਯੂਨੀ ਲਿੰਗੁਅਲ ਸਟੇਟ ਕਰਾਰ ਦੇ ਦਿਉ ਉਸ ਨਾਲ ਜਿੰਨੀ ਸਾਡੀ ਤਰੱਕੀ ਸੀਮਿਤ ਹੋਈ ਹੈ, ਉਹ ਨਾ ਹੁੰਦੀ । ਇਹ ਕੋਈ ਵਜ੍ਹਾ ਨਹੀਂ ਹੈ, ਆਰਗੂਮੈਂਟ ਨਹੀਂ ਹੈ ਕਿ ਰਾਜਸਥਾਨ ਵਿਚੋਂ ਗੰਗਾਨਗਰ ਤਾਂ ਮੰਗਿਆ ਜਾਵੇ ਅਤੇ ਇਤਨੇ ਵਡੇ ਇਲਾਕੇ ਦੀ ਛੁਟ ਕਰ ਦਿਤੀ ਜਾਵੇ ਜਿਸ ਵਿਚ ਪੰਜਾਬੀ ਦਾ ਗਲ ਘੁਟ ਦਿਤਾ ਗਿਆ ਹੋਵੇ । ਮੇਰੀ ਅਰਜ਼ ਹੈ ਕਿ ਜਿਹੜੀ ਪੰਜਾਬੀ ਕਰਨਾਲ, ਸਿਰਸਾ ਅਤੇ ਦੂਜੇ ਇਲਾਕਿਆਂ ਵਿਚ ਬੋਲੀ ਜਾਂਦੀ ਸੀ ਉਸ ਨੂੰ ਅਜ ਦੇਸ ਨਿਕਾਲਾ ਦਿਤਾ ਜਾ ਰਿਹਾ ਹੈ । ਉਹ ਡੰਕੇ ਨਾਲ ਕਹਿ ਰਹੇ ਹਨ ਕਿ ਪੰਜਾਬੀ ਬੋਲੀ ਵਾਲਾ ਕੋਈ ਫੱਟਾ ਵੀ ਨਾ ਰਹਿਣ ਦਿਤਾ ਜਾਵੇ । ਅਜ ਉਥੇ ਮੰਗ ਕੀਤੀ ਜਾ ਰਹੀ ਹੈ ਕਿ ਪੰਜਾਬੀ ਦੂਜੀ ਭਾਸ਼ਾ ਕਰਾਰ ਦਿਤੀ ਜਾਵੇ । ਉਸ ਲਈ ਐਜੀਟੇਸ਼ਨ ਕਰਨਗੇ । ਹਰਿਆਨੇ ਦੇ ਇਲਾਕੇ ਵਿਚ ਪੰਜਾਬੀ ਲਈ ਬੜੀ ਭਾਰੀ ਮੰਗ ਕੀਤੀ ਹੈ ਅਤੇ ਐਜੀਟੇਸ਼ਨ ਚਲਾਉਣ ਲਈ ਧਮਕੀਆ

ਦਿਤੀਆਂ ਹਨ ਜਿਸਦਾ ਸਾਫ਼ ਮਤਲਬ ਹੈ ਕਿ ਉਹ ਆਪਣੀ ਬੋਲੀ ਰੀਵਾਈਵ ਕਰਾਉਣਾ ਚਾਹੁੰਦੇ ਹਨ। ਜਿਸਨੂੰ ਸੁਕੇੜ ਕੇ ਅਸੀਂ ਥੋੜੇ ਜਿਹੇ ਜ਼ਿਲ੍ਹਿਆਂ ਵਿਚ ਬੰਦ ਕਰ ਦਿਤਾ ਹੈ। ਚੇਅਰਮੈਨ ਸਾਹਿਬ, ਮਗਰ ਹਾਲੇ ਮੈਂ ਉਸ ਤਰਫ ਨਹੀਂ ਜਾਂਦਾ ਕਿ ਕਿਥੇ ਕਿਥੇ ਕੀ ਕੀ ਵਡੀਆਂ ਕਮਜ਼ੋਰੀਆਂ ਆਈਆਂ ਹਨ। ਬਾਕੀ ਆਪਣੇ ਆਪ ਨੂੰ ਬਹਾਦਰ ਕਹਿਣਾ ਅਤੇ ਜਤਾਉਣਾ ਕਿ ਤੁਸੀਂ ਮੰਨਣ ਲਈ ਤਿਆਰ ਨਹੀਂ, ਸੋ ਅਸੀਂ ਜਲ ਮਰਨ ਲਈ ਤਿਆਰ ਹਾਂ ਆਦਿ ਬਾਰੇ ਮੈਂ ਨਕਸ਼ਾ ਨਹੀਂ ਖਿਚਣਾ ਚਾਹੁੰਦਾ। ਮੈਂ ਸੰਤ ਫ਼ਤਿਹ ਸਿੰਘ ਹੋਰਾਂ ਦੀ ਇਜ਼ਤ ਕਰਦਾ ਹਾਂ। ਪੁਲੀਟੀਕਲ ਇਖਤਲਾਫ ਹੋ ਸਕਦਾ ਹੈ। ਪਰ ਉਹ ਤਾਂ ਬੋਲਣ ਨਾਂ ਅਤੇ ਇਹ ਬੋਲਣ ਜੋ ਕੰਬਦੇ ਰਹੇ ਸਨ। ਮੈਂ ਉਨ੍ਹਾਂ ਦੀ ਗੱਲ ਨਹੀਂ ਕਰਦਾ, ਉਨ੍ਹਾਂ ਨੇ ਆਪਣੇ ਢੰਗ ਨਾਲ ਮੂਵਮੈਂਟ ਚਲਾਈ। ਕਾਮਯਾਬੀ ਹਾਸਲ ਕੀਤੀ ਭਾਵੇਂ ਕਿਸੇ ਹੱਦ ਤਕ ਕੀਤੀ। ਇਸ ਤੋਂ ਕੋਈ ਇਨਕਾਰ ਨਹੀਂ ਕਰਦਾ। ਅਸੀਂ ਮੰਨਦੇ ਹਾਂ ਕਿ ਕਾਮਯਾਬ ਹੋਏ। ਉਨ੍ਹਾਂ ਖ਼ੁਦ ਆਪਣੀ ਸਟੇਟਮੈਂਟ ਵਿਚ ਕਿਹਾ ਹੈ ਕਿ ਇਹ ਇਲਾਕੇ ਵਿਚ ਆਣੇ ਚਾਹੀਦੇ ਹਨ ਕਿਉਂਕਿ ਉਹ ਭੀ ਪੰਜਾਬੀ ਬੋਲੀ ਦੇ ਇਲਾਕੇ ਹਨ। ਜੇਕਰ ਡਿਸਸੈਟਿਸੈਫਕਸ਼ਨ ਹੈ ਤਾਂ ਫਿਰ ਕਹੋ ਕਿ ਪੰਜਾਬੀ ਸੂਬਾ ਨਹੀਂ ਮਿਲਿਆ। ਮੈਂ ਕਹਿੰਦਾ ਸਾਂ ਕਿ ਇਸ ਢੰਗ ਨਾਲ ਪੰਜਾਬੀ ਬੋਲੀ ਨੂੰ ਭਾਰੀ ਸੱਟ ਪਏਗੀ ਅਤੇ ਇਹ ਸਟ ਇਨ੍ਹਾਂ ਨੇ ਆਪ ਮਾਰੀ ਹੈ। ਫਿਰ ਕਹਿੰਦੇ ਹਨ ਕਿ ਕਾਂਗਰਸ ਨੇ ਕੁਝ ਨਹੀਂ ਕੀਤਾ। ਕਾਂਗਰਸ ਨੇ ਤਾਂ ਉਹ ਕੁਝ ਕੀਤਾ ਹੈ ਜੋ ਤੁਸੀਂ ਨਹੀਂ ਕਰ ਸਕੇ। ਕਾਂਗਰਸ ਨੇ ਜੋ ਤੁਸੀਂ ਮੰਗ ਕੀਤੀ ਹੈ ਉਥੇ ਕਿ ਲਕੀਰ ਮਾਰ ਕੇ ਦੇ ਦਿਉ—ਉਨ੍ਹਾਂ ਦੇ ਦਿਤਾ। ਅਜ ਵੀ ਵਿਸ਼ਾਲ ਹਿਰਦੇ ਨਾਲ ਗੱਲ ਕਰੋ। ਮਤਾ ਇਹ ਹੈ ਕਿ ਪੰਜਾਬੀ ਇਲਾਕੇ ਵਿਚ ਇਕ ਬੜਾ ਭਾਰੀ ਇਮਾਰਤਾਂ ਵਾਲਾ ਸ਼ਹਿਰ ਜੋ ਬਣਿਆ ਹੈ ਤੇ ਉਸ ਦੇ ਆਸ ਪਾਸ ਦੇ ਇਲਾਕੇ ਨੂੰ, ਪੰਜਾਬ ਵਿਚ ਸ਼ਾਮਲ ਕੀਤਾ ਜਾਵੇ। ਮੈਂ ਸ਼੍ਰੀ ਪ੍ਰਿਥਵੀ ਸਿੰਘ ਆਜ਼ਾਦ, ਜੋ ਇਸ ਮਤੇ ਦੇ ਮੂਵਰ ਹਨ, ਦੀ ਵਾਕਫ਼ੀ ਲਈ ਕਹਿਣਾ ਚਾਹੁੰਦਾ ਹਾਂ ਕਿ ਚੰਡੀਗੜ੍ਹ ਆਣ ਤੋਂ ਪਹਿਲਾਂ ਚੀਜ਼ ਇਹ ਹੋਈ ਕਿ ਪਾਰਟੀਸ਼ਨ ਤੋਂ ਬਾਅਦ ਜਲੰਧਰ ਨੂੰ ਆਰਜ਼ੀ ਦਾਰੁਲਖਲਾਫਾ ਮਨਿਆ ਗਿਆ ਤੇ ਕਈ ਮੀਟਿੰਗਾਂ ਉਥੇ ਹੋਈਆਂ ਤੇ ਫਿਰ ਸ਼ਿਮਲੇ ਚਲੇ ਗਏ। ਸ਼ਿਮਲੇ ਜਾ ਕੇ ਇਹ ਫੈਸਹਾ ਕੀਤਾ ਗਿਆ ਕਿ ਫਲੌਰ ਨੂੰ ਰਾਜਧਾਨੀ ਬਣਾਇਆ ਜਾਵੇ। ਦਰਿਆ ਦੇ ਕਿਨਾਰੇ ਤੇ ਹਜ਼ਾਰਾਂ ਏਕੜ ਬੰਜਰ ਜ਼ਮੀਨ ਪਈ ਹੈ ਅਤੇ ਅਇਵੈਕਵੀ ਪ੍ਰਾਪਰਟੀ ਹੈ ਤੇ ਫਲੌਰ ਦੇ ਕਿਲੇ ਨੂੰ ਖਾਲੀ ਕਰਕੇ ਸੈਕਟੇਰੀਏਟ ਬਨਾਣ ਲਈ ਦਿਤਾ ਜਾ ਸਕਦਾ ਹੈ। ਸਾਡੀ ਇਹ ਮੰਗ ਸੀ। ਮੀਟਿੰਗਾਂ ਹੋਈਆ ਪਰ ਕੈਬੀਨਟ ਨੇ ਇਸ ਮੰਗ ਨੂੰ ਰਦ ਕਰ ਦਿਤਾ। ਇਹ ਵੀ ਠੀਕ ਕਹਿੰਦੇ ਸਨ ਕਿਉਂਕਿ ਸਿਆਣੇ ਸਨ ਤੇ ਇਨ੍ਹਾਂ ਨੂੰ ਸਾਰੇ ਇਲਾਕੇ ਦੀ ਵਾਕਫੀ ਸੀ। ਇਨ੍ਹਾਂ ਨੇ ਪੰਜਾਬ ਦੇ ਸਾਰੇ ਪੱਖਾਂ ਨੂੰ ਮੁਖ ਰਖ ਕੇ ਇਹ ਫੈਸਲਾ ਕੀਤਾ ਕਿ ਚੰਡੀਗੜ੍ਹ ਸੈਂਟਰਲ ਪਲੇਸ ਹੈ ਇਥੇ ਕੈਪੀਟਲ ਬਣਾਉਣ। ਚਾਹੀਦਾ ਹੈ ਕਿਉਂਕਿ ਜੇਕਰ ਇਸ ਵਿਚ ਹਿਮਾਚਲ ਮਿਲ ਗਿਆ ਤਾਂ ਇਹ ਸੈਂਟਰਲ ਪਲੇਸ ਹੋਵੇਗੀ। ਹਰਿਆਣੇ ਵਾਲੇ ਤਕੜੇ ਹੋ ਗਏ ਪੰਜਾਬ ਨੂੰ ਸਗੋਂ ਹੋਰ ਤਕਸੀਮ ਕਰ ਦਿਤਾ ਤੇ ਕੁਝ ਬਚਦੇ ਇਲਾਕੇ ਲੈ ਗਏ ਤੇ ਅਲਹਿਦਾ ਹੋ ਗਏ। ਉਨ੍ਹਾਂ ਦਾ ਹੁਣ ਚੰਡੀਗੜ੍ਹ ਤੇ ਕੋਈ ਹੱਕ ਨਹੀਂ ਰਹਿ ਗਿਆ। ਬੇਸ਼ਕ ਕਹੀ ਜਾਣ। ਕਿਉਂਕਿ ਉਹ ਦੂਜੀ ਸਰਕਾਰ ਹੈ ਇਸ ਲਈ ਮੈਂ ਕ੍ਰਿਟੀਸਾਈਜ਼ ਨਹੀਂ ਕਰਦਾ ਪਰ ਇਹ ਜ਼ਰੂਰ ਕਹਿੰਦਾ ਹਾਂ ਕਿ ਉਹ ਸਰਕਾਰ ਆਰਬਿਟ੍ਰੇਸ਼ਨ ਵਿਚ ਪੂਰੀ ਹਿਸੇਦਾਰ ਹੈ।

ਇਸ ਸਬੰਧ ਵਿ ਚ ਮੈਂ ਇਨੀ ਅਰਜ਼ ਜ਼ਰੂਰ ਕਰਨੀ ਹੈ ਕਿ ਜੋ ਅਜ ਦੀ ਹਰਿਆਣਾ ਸਰਕਾਰ ਹੈ ਮੈਂ ਇਸ ਲਈ ਕ੍ਰਿਟੀਸਾਈਜ਼ ਕਰਦਾ ਹਾਂ ਕਿ ਇਨ੍ਹਾਂ ਦੀਆਂ ਸਰਕਾਰਾਂ ਦੇ ਹੈਡਜ਼ ਨੇ

[ਸਰਦਾਰ ਦਰਬਾਰਾ ਸਿੰਘ]

ਆਰਬਿਟਰੇਸ਼ਨ ਨੂੰ ਮੰਨਿਆ ਹੈ ਅਤੇ ਉਹ ਜਾਣਦੇ ਹਨ ਕਿ ਜੋ ਫੈਸਲਾ ਹੋਵੇ ਉਹ ਮੰਨਣਾ ਪੈਂਦਾ ਹੈ । ਚਾਹੇ ਉਹ ਫੈਸਲਾ ਪਿਛਲੀ ਸਰਕਾਰ ਨੇ ਕੀਤਾ ਸੀ । ਇਹ ਨਾਰਾ ਕਿ ਜਿਹੜੀ ਗੱਲ ਨਾ ਪਸੰਦ ਆਈ ਤਾਂ ਨਾ ਮੰਨੀ ਤੇ ਜਿਹੜੀ ਜੇਬ ਵਿਚ ਪੈ ਜਾਵੇ ਉਹ ਪਾ ਲਈ । ਮੈਂ ਇਹ ਜ਼ਰੂਰ ਕਹਾਂਗਾ ਕਿ ਇਸ ਤਰ੍ਹਾਂ ਦਾ ਜ਼ਹਿਰ ਉਗਲਣਾ ਕਿਸੇ ਸਟੇਟ ਦੇ ਚੀਫ ਮਨਿਸਟਰ ਦਾ ਕੰਮ ਨਹੀਂ ਅਤੇ ਨਾ ਹੀ ਚੰਗਾ ਲਗਦਾ ਹੈ । ਪਰੰਪਰਾ ਇਹ ਹੈ ਕਿ ਜਿਨ੍ਹਾਂ ਗੱਲਾਂ ਦਾ ਫੈਸਲਾ ਪਹਿਲਾਂ ਹੋਗਿਆ ਹੋਵੇ ਉਸ ਤੇ ਪੂਰੇ ਤੌਰ ਤੇ ਕਾਇਮ ਰਹਿਣਾ ਚਾਹੀਦਾ ਹੈ । ਜ਼ਾਤੀ ਤੌਰ ਤੇ ਵੀ ਜ਼ਿਮੇਵਾਰੀ ਸੰਭਾਲਣੀ ਚਾਹੀਦੀ ਹੈ । ਉਨ੍ਹਾਂ ਨੂੰ ਸੈਨਟੀਮੈਨਟਸ ਵਿਚ ਨਹੀਂ ਪੈਣਾ ਚਾਹੀਦਾ । ਮੈਂ ਅਜ ਇਸ ਹਾਊਸ ਵਿਚ ਉਨ੍ਹਾਂ ਤੇ ਦੂਸ਼ਨ ਲਾਦਾ ਹਾਂ ਕਿ ਉਨ੍ਹਾਂ ਨੇ ਜੋ ਗੱਲ ਆਖੀ ਹੈ ਉਹ ਠੀਕ ਨਹੀਂ । ਉਹ ਇਨ੍ਹਾਂ ਦੇ ਇਕ ਜ਼ਿਮੇਵਾਰ ਮਨਿਸਟਰ ਹਨ । ਮੈਂ ਨਾ ਨਹੀਂ ਲੈਂਦਾ ਕਿਉਂ ਕਿ ਉਹ ਹਾਜ਼ਰ ਨਹੀਂ ਹਨ ਪਰ ਮੈਂ ਦਲੇਰੀ ਨਾਲ ਕਹਿੰਦਾ ਹਾਂ ਕਿ ਉਨ੍ਹਾਂ ਇਹ ਗੱਲ ਮਾੜੀ ਕੀਤੀ ਹੈ ਕਿ ਹਰਿਆਣਾ ਸਰਕਾਰ ਇਸ ਲਈ ਆਪਣੀਆਂ ਸਰਵਿਸਿਜ਼ ਨੂੰ ਸੈਂਟਰਲ ਡੀ. ਏ. ਨਹੀਂ ਦੇ ਰਹੀ ਕਿਉਂਕਿ ਇਸ ਵਿਚ 80 ਫੀਸਦੀ ਪੰਜਾਬੀ ਹਨ । ਇਸ ਲਈ ਡੀ.ਏ. ਨਹੀਂ ਵਧਾਇਆ ਜਾ ਰਿਹਾ । ਇਸ ਵਿਚ ਕਿਸੇ ਹੋਰ ਭਾਵਨਾ ਦਾ ਵਿਚਾਰ ਨਹੀਂ ਸੀ ਆਉਣਾ ਚਾਹੀਦਾ । ਹਰਿਆਣੇ ਦੀ ਸਰਵਿਸ ਵਿਚ ਪਜਾਬੀ ਹਿੰਦੂ ਤੇ ਸਿਖ ਦਾ ਜਮੇ ਪੰਜਾਬੀ ਬੋਲਣ ਵਾਲਿਆਂ ਦਾ ਸਵਾਲ ਨਹੀਂ ਸੀ ਲਿਆਉਣਾ ਚਾਹੀਦਾ । ਸਟੇਟ ਵਿਚ ਕੰਮ ਕਰਨ ਵਾਲੀਆਂ ਸਰਵਿਸਾਂ ਦਾ ਅਧਿਕਾਰ ਹੈ ਕਿ ਉਹ ਡੀ.ਏ ਦੀ ਮੰਗ ਕਰਨ ਅਤੇ ਬਤੌਰ ਜਨਤਾ ਦੇ ਸੇਵਕਾਂ ਦੇ ਉਨ੍ਹਾਂ ਨੂੰ ਟਰੀਟ ਕਰਨਾ ਚਾਹੀਦਾ ਹੈ । ਇਹ ਗ਼ਲਤ ਬਾਤ ਹੈ ਜੋ ਉਨ੍ਹਾਂ ਕਹੀ ਹੈ ਕਿ ਸਰਵਿਸਾਂ ਨੇ ਤਾਂ ਉਥੇ ਹੀ ਰਹਿਣਾ ਹੈ ਇਸ ਤਰ੍ਹਾਂ ਦਾ ਜਜ਼ਬਾ ਨਹੀਂ ਸੀ ਆਉਣਾ ਚਾਹੀਦਾ ਕਿ ਮੁਫਤ ਦੀ ਚੀਜ਼ ਮਿਲੀ ਹੈ ਤੇ ਕਬਜ਼ਾ ਕਿਉਂ ਨਾ ਕੀਤਾ ਜਾਵੇ ।

ਜਿਥੇ ਤੱਕ ਚੰਡੀਗੜ੍ਹ ਦਾ ਸਬੰਧ ਹੈ ਇਸ ਬਾਰੇ ਇਹ ਕਿਹਾ ਜਾਵੇ ਕਿ ਅਸੀਂ ਆਰਬਿਟਰੇਸ਼ਨ ਨਹੀਂ ਮੰਨਦੇ ਇਹ ਠੀਕ ਨਹੀਂ । ਜੋ ਵੀ ਫੈਸਲਾ ਪਿਛਲੀ ਸਰਕਾਰ ਨੇ ਕੀਤਾ ਹੈ, ਚਾਹੇ ਉਹ ਕਾਂਗਰਸੀ ਸੀ, ਉਹ ਮੰਨਣਾ ਚਾਹੀਦਾ ਹੈ ਤੇ ਅਜ ਜੋ ਹਰਿਆਣੇ ਦੇ ਚੀਫ ਮਨਿਸਕਰ ਗੈਰ ਕਾਂਗਰਸੀ ਸਰਕਾਰ ਦੇ ਹੈਡ ਹਨ ਉਹ ਆਪ ਵੀ ਉਸ ਪਾਰਟੀ ਵਿਚ ਸਨ ਅਤੇ ਉਨ੍ਹਾਂ ਨੇ ਵੀ ਭਾਗ ਲਿਆ ਸੀ । ਮੈਂ, ਚੇਅਰਮੈਨ ਸਾਹਿਬ, ਤੁਹਾਡੇ ਰਾਹੀਂ ਚੀਫ਼ ਮਨਿਸਟਰ ਸਾਹਿਬ ਨੂੰ ਕਹਾਗਾਂ ਤੇ ਪ੍ਰੈਸ ਰਾਹੀਂ ਵੀ ਬੇਨਤੀ ਕਰਾਂਗਾ ਕਿ ਹਰਿਆਣੇ ਦੇ ਸੀ. ਐਮ. ਨੂੰ ਚਿਠੀ ਲਿਖਣ ਕਿ ਤੁਸੀਂ ਪਾਰਟ ਐਂਡ ਪਾਰਸਲ ਸੋ ਉਸ decision ਦੇ ਇਸ ਲਈ ਤੁਸੀਂ ਆਰਬਿਟਰੇਸ਼ਨ ਤੋਂ ਮੁਨਕਰ ਨਹੀਂ ਹੋ ਸਕਦੇ । ਤੁਸੀਂ ਉਸ ਪਾਰਟੀ ਦੇ ਮੈਂਬਰ ਸੋ । ਅਜ ਸੀ. ਐਮ. ਬਣਨ ਨਾਲ ਫ਼ੈਸਲੇ ਨਹੀਂ ਬਦਲੇ ਜਾਂਦੇ । ਅਜ ਕਿਹੜੇ ਅਧਿਕਾਰ ਨਵੇਂ ਤੁਹਾਡੇ ਪਾਸ ਆ ਗਏ ਹਨ ਜੋ ਉਸ ਫੈਸਲੇ ਨੂੰ ਤੁਸੀਂ ਨਹੀਂ ਮੰਨਦੇ । ਚੇਅਰਮੈਨ ਸਾਹਿਬ, ਭਾਵੇਂ ਉਨ੍ਹਾ ਨੂੰ ਤੌਖਲਾ ਹੋਵੇ ਜਾਂ ਨਾ ਹੋਵੇ ਕਿ ਚੰਡੀਗੜ੍ਹ ਉਨਾਂ ਨੂੰ ਮਿਲਦਾ ਹੈ ਜਾਂ ਨਹੀਂ ਪਰ ਉਨ੍ਹਾਂ ਨੂੰ ਇਹ ਹੌਖਲਾ ਜਰਰ ਹੈ ਕਿ ਇਸ ਨਾਲ ਵਜ਼ਾਰਤ ਰਹਿੰਦੀ ਹੈ ਕਿ ਨਹੀਂ । ਝਗੜਾ ਉਨ੍ਹਾਂ ਸਾਹਮਣੇ ਇਹ ਹੈ ਕਿ ਕਿਤੇ ਗੈਰ ਕਾਂਗਰਸੀ ਵਜਾਰਤ ਢਹਿ ਨਾ ਜਾਵੇ । ਇਸ ਕਰਕੇ ਚੰਡੀਗੜ੍ਹ ਦੀ ਮੰਗ ਤੇਜ ਕਰ ਦਿਉ । ਇਸ ਇਕੋ

ਹਥਿਆਰ ਤੇ ਖੜੇ ਹਨ ਕਿ ਚੰਡੀਗੜ੍ਹ ਉਨ੍ਹਾਂ ਨੂੰ ਮਿਲੇ । ਚੇਅਰਮੈਨ ਸਾਹਿਬ, ਤੁਸੀਂ ਵੀ ਜਾਣਦੇ ਹੋ ਤੇ ਤੁਸੀਂ ਵੀ ਇਸ ਵਿਚ ਸ਼ਾਮਲ ਸੀ ।

( * * * * * * * * * * *)

ਫਿਰ ਕੇਸ ਪੇਸ਼ ਕੀਤਾ ਗਿਆ । ਚਾਹੀਦਾ ਇਹ ਸੀ ਕਿ ਉਹ ਇਲਾਕੇ ਮੰਗੇ ਜਾਂਦੇ ਜੋ ਬਕਾਇਆ ਪੰਜਾਬ ਦੇ ਰਹਿ ਗਏ ਸੀ ਪਰ ਇਹ ਨਾ ਕੀਤਾ ਗਿਆ, ਜੋ ਮੰਗ ਸੰਤ ਫਤਿਹ ਸਿੰਘ ਨੇ ਮੰਗੀ ਜਾਂ ਹੋਰ ਪਾਰਟੀ ਨੇ ਮੰਗੀ ਉਹ ਸਭ ਨੂੰ ਪਤਾ ਹੈ ਕਿ ਸਾਰੇ ਪੰਜਾਬੀ ਬੋਲਦੇ ਇਲਾਕੇ ਸ਼ਾਮਲ ਹੋਣੇ ਚਾਹੀਦੇ ਹਨ । ਜਿਹੜੀ ਚੀਜ਼ ਵੀ ਇਸ ਹਦ ਵਿਚ ਆਉਂਦੀ ਹੈ ਉਸਤੇ ਲਕੀਰ ਮਾਰਨੀ ਚਾਹੀਦੀ ਸੀ । ਜੋ ਇਲਾਕੇ ਪੰਜਾਬੀ ਬੋਲੀ ਵਾਲੇ ਬਾਹਰ ਰਹਿ ਗਏ ਹਨ ਉਹ ਆਉਣੇ ਚਾਹੀਦੇ ਹਨ ਤਾਕਿ ਪੰਜਾਬ ਪ੍ਰਫੁਲਤ ਹੋ ਸਕੇ । ਮੈਂ ਸੰਤ ਫ਼ਤਹਿ ਸਿੰਘ ਹੋਰਾਂ ਦੀ ਇਜ਼ਤ ਕਰਦਾ ਹਾਂ ਭਾਵੇਂ ਮੇਰੇ ਉਨ੍ਹਾਂ ਨਾਲ ਸਿਆਸੀ ਇਖਤਲਾਫ ਕਿੰਨੇ ਹੀ ਹੋਣ । ਇਥੇ ਮੰਗ ਕਰਦਿਆਂ ਇਕ ਏਕੜ ਅੱਧੇ ਏਕੜ ਤੇ ਛੋਟੀਆਂ ਛੋਟੀਆਂ ਦੁਕਾਨਾਂ ਕਰਨ ਵਾਲੇ ਲੋਕੀ ਇਸ ਹਦ ਨੂੰ ਸੀਮਤ ਕਰਨਾ ਚਾਹੁੰਦੇ ਸਨ । ਇਸ ਨੂੰ ਖੁਲਾ ਨਾ ਰਹਿਣ ਦਿਤਾ । ਪਰ ਸੀਮਤ ਹਦ ਅੰਦਰ ਕੰਮ ਕਰਨਾ ਮੁਸ਼ਕਲ ਹੁੰਦਾ ਹੈ । ਜੇਕਰ ਅਜ ਤਾਕਤ ਹੈ ਤਾਂ ਹਿੰਦੁਸਤਾਨ ਵੀ ਮੰਨੇਗਾ । ਸਾਡੀ ਤਾਂ ਸਦਾ ਇਹ ਖਾਹਸ਼ ਸੀ ਕਿ ਇਸ ਨੂੰ ਭੀੜਾ ਨਾ ਰਖੋ ਡਿਫੈਂਸ ਦਾ ਮਸਲਾ ਵੀ ਇਥੇ ਹੈ । ਮੈਂ ਉਸ ਵਿਚ ਨਹੀਂ ਜਾਣਾ ਚਾਹੁੰਦਾ । ਵਡੀਆਂ ਚੀਜ਼ਾਂ ਸਾਹਮਣੇ ਰਖਕੇ ਮੰਗ ਕਰਨੀ ਸੀ । ਹਦ ਵਡੀ ਕਰਨੀ ਚਾਹੀਦੀ ਸੀ । ਡਿਫੈਂਸ ਦੇ ਪੁਆਇੰਟ ਆਫ ਵਿਊ ਤੋਂ ਤਾਂ ਕਿਸੇ ਨੁਕਸਾਨ ਦੇ ਇਹਤਮਾਲ ਨਾ ਰਹੇ । ਗਲਾਂ ਅਕਾਲੀ ਲੀਡਰਸ਼ਿਪ ਹੋਰ ਹੋਰ ਕਰਦੀ ਰਹੀ ਤੇ ਇਸ ਦਾ ਨਤੀਜਾ ਇਹ ਹੋਇਆ ਕਿ ਮਰਕਜ਼ੀ ਥਾਂ ਤੇ ਝਗੜਾ ਪਾ ਦਿਤਾ ਗਿਆ ਕਿ ਪਰਲੇ ਪਾਸੇ ਜਾਵੇਗਾ ਜਾਂ ਨਹੀਂ । ਸਦੀਵੀ ਝਗੜਾ ਕਮਿਸ਼ਨ ਵਲੋਂ ਖੜਾ ਕਰ ਦਿਤਾ ਗਿਆ । ਹਿੰਦੀ ਬੋਲਣ ਵਾਲਿਆਂ ਦੀ ਜਾਂ ਹਿੰਦੀ ਦਾ ਸ਼ਾਇਦ ਕੋਈ ਮੁਖਾਲਫ ਹੋਵੇ ਮੈਂ ਨਹੀਂ ਲੇਕਿਨ ਜਿਸ ਥਾਂ ਤੇ ਕਮਿਸ਼ਨ ਨੇ ਫੈਸਲਾ ਕਰਨਾ ਸੀ ਉਸ ਥਾਂ ਤੇ ਸਦਾ ਲਈ ਇਕ ਝਗੜਾ ਖੜਾ ਕਰ ਦਿਤਾ । ਇਕ ਗਲ ਇਹ ਵੀ ਕਮਿਸ਼ਨ ਵਲੋਂ ਚਲਾਈ ਗਈ ਕਿ ਇਥੇ ਹਿੰਦੀ ਬੋਲਣ ਵਾਲੇ ਜ਼ਿਆਦਾ ਹਨ ਤੇ ਕਿਸੇ ਇਲਾਕੇ ਵਿਚ ਪੰਜਾਬੀ ਬੋਲਣ ਵਾਲੇ ਜ਼ਿਆਦਾ ਹਨ । ਚੇਅਰਮੈਨ ਸਾਹਿਬ, ਮੈਂ ਤਾਂ ਸਦਾ ਇਹ ਕਹਿੰਦਾ ਰਿਹਾ ਕਿ ਤਸੀਲ ਨੂੰ ਮਤ ਤੋੜੋ । ਤਸੀਲ ਨੂੰ ਤਾਂ ਕਾਇਮ ਰਖਣਾ ਚਾਹੀਦਾ ਹੈ । ਇਹ ਕਮਿਸ਼ਨ ਕੋਈ ਇਲਾਕੇ ਦੀ ਕਾਨਸਟੀਚੁਅਨੈਸੀ ਵਾਈਜ਼ ਹੱਦਬੰਦੀ ਨਹੀਂ ਸੀ ਕਰਨ ਆਇਆ ਕਿ ਚਾਰ ਚਾਰ ਪਿੰਡਾਂ ਨੂੰ ਵੰਡ ਦੇਣਾ ਹੈ ਅਤੇ ਨਾ ਹੀ ਇਸ ਦੇ ਹਿਸੇ ਕਰਨੇ ਸਨ । ਇਹ ਕੋਈ ਹਲਕਾਬੰਦੀ ਕਮਿਸ਼ਨ ਨਹੀਂ ਸੀ । ਇਸ ਲਈ ਮੈਂ ਤਾਂ ਇਹੀ ਕਿਹਾ ਸੀ ਕਿ ਤੁਸੀਂ ਤਸੀਲ ਨੂੰ ਮਤ ਤੋੜੋ ਅਤੇ ਜਨਰਲ ਵਿਊ ਲੈਣਾ ਚਾਹੀਦਾ ਹੈ ।

*Expunged as ordered by the Chair.

[ਸਰਦਾਰ ਦਰਬਾਰਾ ਸਿੰਘ]

ਇਨ੍ਹਾਂ ਸਾਰੀਆਂ ਚੀਜ਼ਾਂ ਦਾ ਜ਼ਿਕਰ ਆਇਆ ਤਾਕਿ ਇਕ ਵਡਾ ਪੰਜਾਬ ਪੰਜਾਬੀ ਬੋਲਣ ਵਾਲਿਆ ਦਾ ਬਣਾਇਆ ਜਾ ਸਕੇ । ਮੈਂ ਅਜ ਵੀ ਮਹਿਸੂਸ ਕਰਦਾ ਹਾਂ, ਚੇਅਰਮੈਨ ਸਾਹਿਬ, ਅਤੇ ਮੈਂ ਉਸ ਵਕਤ ਵੀ ਕਿਹਾ ਸੀ ਕਿ ਜਿਵੇਂ ਜਿਵੇਂ ਅਸੀਂ ਇਸ ਪੰਜਾਬੀ ਸੂਬੇ ਵਿਚ ਕੰਮ ਕਰਾਂਗੇ ਤਿਵੇਂ ਤਿਵੇਂ ਅਸਾਨੂੰ ਗਿਆਨ ਹੋਣਾ ਸ਼ੁਰੂ ਹੋ ਜਾਵੇਗਾ ਕਿ ਇਹ ਤਾਂ ਛੋਟਾ ਸੂਬਾ ਹੈ ਅਤੇ ਹੁਣ ਉਹ ਗਿਆਨ ਸਰਕਾਰ ਨੂੰ ਅਤੇ ਇਨ੍ਹਾਂ ਪਾਰਟੀਆਂ ਨੂੰ ਹੋ ਰਿਹਾ ਹੈ । ਅਜ ਇਹ ਹਾਲਤ ਹੈ ਕਿ ਅਜ ਸਰਵਿਸਾਂ ਵਿਚ ਇਹ ਗਲ ਕੀਤੀ ਜਾ ਰਹੀ ਹੈ ਪਿੰਡਾਂ ਵਿਚ ਲੋਕੀ ਗਲਾਂ ਕਰਨ ਲਗ ਪਏ ਨੇ ਅਤੇ ਸ਼ਹਿਰਾਂ ਵਿਚ ਵਸਣ ਵਾਲੇ ਗਲਾਂ ਕਰਦੇ ਨੇ । ਇਨ੍ਹਾਂ ਨੂੰ ਹੁਣ ਤੋਂ ਹੀ ਦਸ ਦੇਣਾ ਚਾਹੀਦਾ ਹੈ ਕਿ ਤੁਹਾਡੀ ਕੀ ਪਾਲੇਸੀ ਹੈ ਤਾਂਕਿ ਫਿਰ ਪਛਤਾਣਾ ਨਾ ਪਏ । ਤੁਹਾਡੀ ਮਜਬੂਰੀ ਕੀ ਹੈ ਉਹ ਵੀ ਦਸ ਦੇਣੀ ਚਾਹੀਦੀ ਹੈ ਕਿ ਕਿਸ ਤਰਾਂ ਦੀ ਮਜਬੂਰੀ ਲਈ ਤੁਹਾਨੂੰ ਇਹ ਕਰਨਾ ਪਿਆ ।

ਮੈਂ ਇਥੇ ਇਕ ਗਲ ਹੋਰ ਕਰਨੀ ਚਾਹੁੰਦਾ ਹਾਂ ਕਿ ਸਨ 1961 ਦੀ ਮਰਦਮਸ਼ੁਮਾਰੀ ਦੇ ਆਧਾਰ ਤੇ ਕਮਿਸ਼ਨ ਨੇ ਕੁਝ ਫ਼ੈਸਲੇ ਕੀਤੇ ਹਾਲਾਂ ਕਿ ਇਹ ਗਲ ਸਾਰਿਆਂ ਨੇ ਮੰਨੀ ਸੀ ਕਿ ਇਹ ਬੇਸਿਜ਼ ਗਲਤ ਹਨ ਇਸ ਨੂੰ ਆਧਾਰ ਨਹੀਂ ਮੰਨਣਾ ਚਾਹੀਦਾ । ਮੈਂ ਵੀ ਇਹ ਗਲ ਕਮਿਸ਼ਨ ਨਾਲ ਕੀਤੀ ਸੀ ਅਤੇ ਕਿਹਾ ਸੀ ਕਿ ਜੇਕਰ ਤੁਸੀਂ ਕਿਸੇ ਇਲਾਕੇ ਦੇ ਬਾਰੇ ਵਿਚ ਫੈਸ਼ਲਾ ਕਰਨਾ ਹੈ ਤਾਂ ਉਸ ਥਾਂ ਤੇ ਜਾ ਕੇ ਫੈਸਲਾ ਕਰੋ । ਤੁਸੀਂ ਆਪ ਜਾ ਕੇ ਵੇਖੋ ਕਿ ਇਲਾਕੇ ਵਿਚ ਕਿਹੜੀ ਜ਼ਬਾਨ ਬੋਲੀ ਜਾਂਦੀ ਹੈ ।

ਬਦਕਿਸਮਤੀ ਤਾਂ ਇਹ ਸੀ ਕਿ ਬਾਊਂਡਰੀ ਕਮਿਸ਼ਨ ਵਿਚ ਸਾਰੇ ਹੀ ਅੰਗਰੇਜ਼ੀ ਜਾਣਦੇ ਸਨ । ਉਨ੍ਹਾਂ ਦੇ ਵਿਚ ਨਾ ਕੋਈ ਹਿੰਦੀ ਜਾਨਣ ਵਾਲਾ ਨਾ ਕੋਈ ਪੰਜਾਬੀ ਜਾਨਣ ਵਾਲਾ ਅਤੇ ਨਾ ਹੀ ਕੋਈ ਉਰਦੂ ਜਾਨਣ ਵਾਲਾ ਬੰਦਾ ਸੀ । ਅੰਗਰੇਜ਼ੀ ਜਾਨਣ ਵਾਲੇ ਛੇਤੀ ਹੀ ਉਠ ਕੇ ਚਲੇ ਜਾਂਦੇ ਰਹੇ ਅਤੇ ਦੂਸਰਿਆਂ ਦੀਆਂ ਗਲਾਂ ਕਿਸੇ ਦੇ ਪਲੇ ਨਾ ਪਈਆਂ । ਇਸ ਕਰਕੇ ਸਾਰੀ ਬਾਤ ਚੀਤ ਗੰਦੋਲੇ ਵਿਚ ਪਈ ਰਹੀ । ਜੇ ਕਮਿਸ਼ਨ ਦੇ ਮੈਂਬਰ ਮੌਕੇ ਤੇ ਜਾਂਦੇ ਅਤੇ ਵੇਖਦੇ ਕਿ ਕਿਹੜਾ ਇਲਾਕਾ ਕਿਸ ਕਿਸਮ ਦਾ ਹੈ, ਉਹਦੇ ਮੁਤਾਬਿਕ ਪੂਰੀ ਵਾਕਫੀ ਹਾਸਲ ਕਰਕੇ ਫੇਰ ਕੋਈ ਫੈਸਲਾ ਦਿੰਦੇ ਤਾਂ ਇਹ ਝਗੜਾ ਨਾ ਵਧਦਾ । ਅਜ ਜਿਹੜੇ ਲੋਕ ਏਥੇ ਆ ਕੇ ਦਮਗਜੇ ਮਾਰਦੇ ਹਨ ਕਿ ਮੈਨੂੰ ਬੋਲਣ ਦਿਉ, ਮੈਂ ਇਹ ਕਹਿਣਾ ਹੈ, ਉਹ ਕਹਿਣਾ ਹੈ, ਉਦੋਂ ਕਿਥੇ ਸੀ । ਇਨ੍ਹਾਂ ਸ਼ਾਥੀਆਂ ਵਿਚੋਂ ਜਿਹੜੇ ਅਜ ਇਸ ਤਰ੍ਹਾਂ ਦੀਆਂ ਗਲਾਂ ਕਰਦੇ ਹਨ ਕਤਅਨ ਕੋਈ ਕੇਸ ਪੇਸ ਹੀ ਨਹੀਂ ਕੀਤਾ । ਪਰ ਜੇ ਅਜ ਦੀਆਂ ਇਨ੍ਹਾਂ ਦੀਆਂ ਗਲਾਂ ਵਲ ਮੈਂ ਜਾਵਾਂ ਕਿ ਕਿਸ ਤਰਾਂ ਦੇ ਦਮਗਜੇ ਮਾਰਦੇ ਹਨ, ਇਹ ਬਿਲਕੁਲ ਇਸ ਤਰ੍ਹਾਂ ਇਕ ਦੂਸਰੇ ਦੇ ਉਲਟ ਹਨ । ਉਸ ਵੇਲੇ ਇਹ ਲੁਕੇ ਛਿਪੇ ਫਿਰਦੇ ਰਹੇ । ਬਾਊਂਡਰੀ ਕਮਿਸ਼ਨ ਦੇ ਸਾਹਮਣੇ ਆਪਣਾ ਕੇਸ ਪੇਸ਼ ਹੀ ਨਾ ਕੀਤਾ । ਅਜ ਜਿਹੜੇ ਇਕ ਦੂਜੇ ਤੇ ਦੂਸ਼ਨ ਲਾਏ ਜਾ ਰਹੇ ਹਨ ਇਹ ਬਿਲਕੁਲ ਜ਼ਾਤੀ ਮੁਆਮਲਿਆਂ ਕਰਕੇ ਐਸਾ ਹੋ ਰਿਹਾ ਹੈ । ਉਸ ਵੇਲੇ ਦੂਰ ਦੂਰ ਚਲੇ ਗਏ, ਬਾਕਾਇਦਾ ਤੌਰ ਤੇ ਬਾਈਕਾਟ ਕੀਤਾ । ਬਾਈ ਡੀਫਾਲਟ । ਜੇਕਰ ਤੁਸੀਂ ਜ਼ੋਰ ਆਜ਼ਮਾਈ ਸਾਡੇ ਨਾਲ ਸ਼ੁਰੂ ਕਰ ਦਿਉ, ਤੁਸੀਂ ਇਹ ਕੇਸ ਉਸ ਵੇਲੇ ਬਾਊਂਡਰੀ ਕਮਿਸ਼ਨ ਦੇ ਸਾਹਮਣੇ ਹੋ ਕੇ ਲੜਨਾ ਸੀ । ਇਸ ਵੇਲੇ ਬਾਹਾਂ ਉਲਾਰ ਉਲਾਰ ਕੇ ਵਿਖਾਉਣ ਦਾ ਕੋਈ ਫਾਇਦਾ ਨਹੀਂ । ਇਹ ਮੌਕਾ ਉਦੋਂ ਹੀ ਸੀ ਜਿਹੜਾ ਤੁਸੀਂ ਆਪਣੀ ਗਲਤੀ ਦੇ ਨਾਲ ਲੰਘਾਇਆ ਹੈ ।

ਰਾਈਟ ਵਿੰਗ ਦੇ ਇਥੇ ਕੁਝ ਸਜਣਾਂ ਨੇ ਇਹ ਗਲ ਆਖੀ ਸੀ ਕਿ ਹਿਮਾਚਲ ਵਿਚੋਂ ਜੰਮੂ ਦਾ ਇਲਾਕਾ ਪੁੰਛ ਦਾ ਇਲਾਕਾ, ਸਰਸੇ ਦੀ ਤਸੀਲ, ਗੂਹਲਾ ਤਸੀਲ, ਖਰੜ ਦਾ ਇਲਾਕਾ, ਕੁਝ ਕਾਂਗੜੇ ਦਾ ਇਲਾਕਾ ਇਸ ਤਰ੍ਹਾਂ ਦੀ ਇਕ ਲਕੀਰ ਵਾਹੀ ਸੀ ... ......
(ਵਿਘਨ) ।

**ਕਾਮਰੇਡ ਭਾਨ ਸਿੰਘ ਭੌਰਾ** : ਰਾਈਟ ਵਿੰਗ ਦੇ ਬੰਦਿਆਂ ਵਲੋਂ ਐਸੀ ਕੋਈ ਚੀਜ਼ ਨਹੀਂ, ਜੋ ਤਬਦੀਲੀ ਤੁਸੀਂ ਕਹਿ ਰਹੇ ਹੋ ਇਹ ਬਿਲਕੁਲ ਗਲਤ ਹੈ ।

**ਸਰਦਾਰ ਦਰਬਾਰਾ ਸਿੰਘ** : ਮੇਰੀ ਅਰਜ਼ ਹੈ ਕਿ ਮੈਂ ਕੋਈ ਐਵੇਂ ਗਲ ਨਹੀਂ ਕਰ ਰਿਹਾ । ਮੈਂ ਫੈਕਟਸ ਔਰ ਫਿਗਰਜ਼ ਦੇ ਵਿਚ ਜਾਂਦਾ ਹਾਂ ਤੇ ਫਿਰ ਕੋਈ ਗਲ ਕਹਿੰਦਾ ਹਾਂ ਤੁਸੀਂ ਕਾਮਰੇਡ ਤੇਜਾ ਸਿੰਘ ਸੁਤੰਤਰ ਦਾ ਪਹਿਲਾ ਲੀਫਲੈਟ ਪੜ੍ਹ ਲਉ । ਫਿਰ ਤੁਹਾਨੂੰ ਸਾਰੀ ਚੀਜ਼ ਸਮਝ ਆ ਜਾਵੇਗੀ ।

**ਕਾਮਰੇਡ ਭਾਨ ਸਿੰਘ ਭੌਰਾ**: ਮੇਰੀ ਪਾਰਟੀ ਨੇ ਕੋਈ ਐਸੀ ਗਲ ਨਹੀਂ ਕੀਤੀ ।

**ਸਰਦਾਰ ਦਰਬਾਰਾ ਸਿੰਘ** : ਪਾਰਟੀ ਦਾ ਮੈਨੂੰ ਪਤਾਂ ਨਹੀਂ ਕਿ ਕਹੀ ਜਾਂ ਨਹੀਂ ਕਹੀਂ ਪਰ ਇਹ ਇਕ ਰੀਕਾਰਡ ਦੀ ਚੀਜ਼ ਹੈ, ਵੇਖ ਲਉ । ਤੁਹਾਡੀ ਪਾਰਟੀ ਦਾ ਕੀ ਹੈ। ਉਹ ਤਾਂ ਹਿੰਦੁਸਤਾਨ ਵਿਚੋਂ ਪਾਕਿਸਤਾਨ ਬਣਾਉਣ ਵਿਚ ਸ਼ਾਮਲ ਸੀ । ਮੇਰਾ ਪਾਰਟੀ ਨਾਲ ਕੋਈ ਸਬੰਧ ਨਹੀਂ । ਮੈਂ ਤਾਂ ਕਹਿੰਦਾ ਹਾਂ ਕਿ ਤੁਸੀਂ ਤਰਮੀਮ ਲਿਆਉ, ਬੜੀ ਖੁਸ਼ੀ ਦੀ ਗਲ ਹੈ ਲੇਕਿਨ ਇਹ ਘੁੰਮਣ ਫਿਰਨਾ ਹੀ ਜਾਣਦੇ ਹਨ, ਇਥੇ ਘੁੰਮਣ ਫਿਰਨ ਵਾਲੀ ਕੋਈ ਗਲ ਨਹੀਂ । ਸਪਸ਼ਟ ਗਲ ਕਰਾਂਗੇ ।

ਚੰਡੀਗੜ ਦੇ ਮੁਤੱਲਿਕ ਮੈਂ ਇਹ ਸਪਸ਼ਟ ਕਰ ਦੇਣਾ ਚਾਹੁੰਦਾ ਸੀ ਕਿ ਚੰਡੀਗੜ੍ਹ ਖਰੜ ਤਸੀਲ ਦੇ ਵਿਚੋਂ ਕੁਝ ਇਲਾਕਾ ਹੈ ਜਿਹੜਾ ਕਿ ਚੰਡੀਗੜ੍ਹ ਅਤੇ ਇਸ ਦੇ ਆਲੇ ਦੁਆਲੇ ਦੇ ਲਗਦੇ ਇਲਾਕਿਆਂ ਵਿਚ ਸ਼ਾਮਲ ਹੈ । (ਵਿਘਨ) ਮੈਂ ਅਰਜ਼ ਕਰਾਂਗਾ ਕਿ ਕੁਝ ਸਜਨ ਐਸੇ ਹਨ ਜਿਹੜ ਬੈਠੇ ਬੈਠੇ ਛੇੜ ਛਾੜ ਕਰ ਰਹੇ ਹਨ, ਉਹ ਆਦਤਨ ਮਜਬੂਰ ਹਨ ਇਸ਼ ਤਰ੍ਹਾਂ ਦੀਆਂ ਗਲਾਂ ਜਿਹੜੀਆਂ ਦਿਮਾਗ ਰਹਿਤ ਹਨ, ਉਹ ਨਹੀਂ ਕਰਨੀਆਂ ਚਾਹੀਦੀਆਂ। ਇਹ ਚੀਜ਼ ਮੈਂ ਆਪ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ । ਮੈਂ ਅਰਜ਼ ਕਰ ਰਿਹਾ ਸੀ ਕਿ ਇਹ ਮਤਾ ਜਿਹੜਾ ਸੀ ਪ੍ਰਿਥਵੀ ਸਿੰਘ ਜੀ ਆਜ਼ਾਦ ਨੇ ਪੇਸ਼ ਕੀਤਾ ਹੈ, ਸਾਨੂੰ ਸਾਰਿਆਂ ਨੂੰ ਇਸ ਦੀ ਪਰੋੜਤਾ ਕਰਨੀ ਚਾਹੀਦੀ ਹੈ । ਚੰਡੀਗੜ ਇਸ ਦੇ ਵਿਚ ਸ਼ਾਮਲ ਹੋਣਾ ਚਾਹੀਦਾ ਹੈ । ਇਹ ਸਾਰੀ ਚੀਜ਼ ਸਾਨੂੰ ਰਿਕਮੈਂਡ ਕਰਨੀ ਚਾਹੀਦੀ ਹੈ । ਲੇਕਿਨ ਇਸ ਦੇ ਵਿਚ ਕੁਝ ਸਨੈਗਜ਼ ਹਨ, ਜਿਹੜੇ ਕਿ ਕਲੀਅਰ ਨਹੀਂ ਉਹ ਕਲੀਅਰ ਕਰ ਦੇਣੇ ਚਾਹੀਦੇ ਹਨ । ਇਸ ਗੌਰਮਿੰਟ ਨੂੰ ਯਾ ਇਸ ਹਾਊਸ ਨੇ ਸਮੁਚੇ ਤੌਰ ਤੇ ਗੌਰਮਿੰਟ ਆਫ਼ ਇੰਡੀਆ ਨੂੰ ਰਿਕਮੈਂਡ ਕਰਨਾ ਹੈ ਇਹ ਗਲ ਕਲੀਅਰ ਨਹੀਂ ਉਹ ਇਲਾਕੇ ਜਿਹੜੇ ਕਿ ਪੰਜਾਬੀ ਬੋਲਦੇ ਹਨ ਅਤੇ ਉਧਰ ਚਲੇ ਗਏ ਹਨ ਖਾਸ ਤੌਰ ਤੇ ਇਹ ਸ਼ਹਿਰ ਚੰਡੀਗੜ ਜਿਸ ਤੇ ਕਿ ਇਤਨੀ ਡੀਵੈਲਪਮੈਂਟ ਦੇ ਕੰਮ ਹੁਣ ਤਕ ਹੋਏ ਸਨ, ਇਹ ਜਿਹੜੀ ਕਿ ਇਸ ਸੂਬੇ ਦੀ ਰਾਜਧਾਨੀ ਲਈ ਇਕ ਬੜੀ ਯੂਜ਼ਫੁਲ ਥਾਂ ਹੈ ਕਿਸੇ ਹੋਰ ਪਾਸੇ ਨਹੀਂ ਜਾਣੀ ਚਾਹੀਦੀ । ਇਹ ਮੈਂ ਅਰਜ਼ ਕਰਨਾ ਚਾਹੁਦਾ ਸੀ ।

**ਸਰਦਾਰ ਸੁਰਜੀਤ ਸਿੰਘ** (ਬਰਨਾਲਾ) : ਇਹ ਮਤਾ ਜੋ ਸ੍ਰੀ ਪ੍ਰਿਥਵੀ ਸਿੰਘ ਜੀ ਆਜ਼ਾਦ ਨੇ ਪੇਸ਼ ਕੀਤਾ ਹੈ ਬੜਾ ਸ਼ਲਾਘਾ ਯੋਗ ਹੈ। ਬਹੁਤ ਸਾਰੇ ਮੈਂਬਰਾਂ ਨੇ ਇਸ ਤੇ ਕਾਫੀ ਕੁਝ ਆਪਣੇ ਖਿਆਲਾਤ ਦਾ ਇਜ਼ਹਾਰ ਕੀਤਾ ਹੈ। ਇਸ ਦੇ ਨਾਲ ਹੀ ਇਕ ਤਰਮੀਮ ਕਾਮਰੇਡ ਭਾਨ ਸਿੰਘ ਭੌਰਾ ਜੀ ਨੇ ਵੀ ਪੇਸ਼ ਕੀਤੀ। ਮੇਰਾ ਖਿਆਲ ਹੈ ਜਿਸ ਤਰ੍ਹਾਂ ਦੀਆਂ ਗਲਾਂ ਸਰਦਾਰ ਦਰਬਾਰਾ ਸਿੰਘ ਜੀ ਨੇ ਕੀਤੀਆਂ ਹਨ ਉਨ੍ਹਾਂ ਨੇ ਕਾਮਰੇਡ ਭਾਨ ਸਿੰਘ ਜੀ ਭੌਰਾ ਦੀ ਤਰਮੀਮ ਨੂੰ ਪੜ੍ਹਿਆ ਨਹੀਂ। ਉਨ੍ਹਾਂ ਭੌਰਾ ਜੀ ਦੀ ਤਰਮੀਮ ਤੇ ਗੌਰ ਕਰਨ ਦਾ ਖ਼ਿਆਲ ਹੀ ਨਹੀਂ ਕੀਤਾ। ਮੈਂ ਇਹ ਅਰਜ਼ ਕਰਾਂਗਾ ਕਿ ਜੇ ਉਹ ਮਤੇ ਨੂੰ ਪੜ੍ਹ ਕੇ ਆਪਣੇ ਵਿਚਾਰ ਪੇਸ਼ ਕਰਦੇ ਤਾਂ ਇਸ ਤਰ੍ਹਾਂ ਦੀਆਂ ਗਲਾਂ ਨਾ ਕਰਦੇ। ਮਤੇ ਵਿਚ ਇਹ ਪੇਸ਼ ਹੋਇਆ ਹੈ ਕਿ ਚੰਡੀਗੜ੍ਹ ਤੇ ਇਸ ਦੇ ਆਸੇ ਪਾਸੇ ਦਾ ਇਲਾਕਾ, ਆਸੇ ਪਾਸੇ ਦੀ ਕੋਈ ਲਿਮਿਟ ਮੁਕਰਰ ਨਹੀਂ ਕਿ 5, 7 ਜਾਂ 10 ਮੀਲ ਤਕ ਵੀ ਹੋ ਸਕਦੀ ਹੈ। ਇਸ ਕਰਕੇ ਜਿਹੜੀ ਉਨ੍ਹਾਂ ਨੇ ਇਹ ਗਲ ਕਹੀ ਕਿ ਇਹ ਕੁਝ ਵੇਗ ਜਿਹੀ ਸੀ। ਭੌਰਾ ਸਾਹਿਬ ਵਲੋਂ ਜਿਹੜੀ ਤਰਮੀਮ ਪੇਸ਼ ਹੋਈ ਹੈ, ਉਸ ਦੇ ਲਫ਼ਜ਼ ਇਹ ਹਨ "ਸਤਰ ਵਿਚ ਸ਼ਬਦ "ਚੰਡੀਗੜ੍ਹ" ਤੋਂ ਬਾਅਦ ਸ਼ਬਦ "ਸਮੇਤ ਸਾਰੀ ਦੀ ਸਾਰੀ ਸਾਬਕਾ ਖਰੜ ਤਸੀਲ ਦੇ ਸਾਰੇ ਇਲਾਕੇ ਇਸ ਵਿਚ ਮਿਲਾ ਦਿਤੇ ਜਾਣੇ। ਸਰਦਾਰ ਦਰਬਾਰਾ ਸਿੰਘ ਜੀ ਨੇ ਇਸੇ ਗਲ ਤੇ ਬਹਿਸ ਕੀਤੀ ਕਿ ਚੰਡੀਗੜ੍ਹ ਸ਼ਾਮਲ ਕੀਤਾ ਜਾਵੇ। ਬਾਕੀ ਖਰੜ ਤਸੀਲ ਦੇ ਮੁਤੱਲਿਕ ਜਿਹੜਾ ਕਿ ਭੌਰਾ ਸਾਹਿਬ ਨੇ ਆਪਣੀ ਤਰਮੀਮ ਵਿਚ ਜ਼ਿਕਰ ਕੀਤਾ ਹੈ, ਕੋਈ ਜ਼ਿਕਰ ਨਹੀਂ ਕੀਤਾ। ਅਜ ਸਾਡੇ ਸਾਹਮਣੇ ਮਸਲਾ ਇਹ ਹੈ ਕਿ ਚੰਡੀਗੜ੍ਹ ਪੰਜਾਬ ਨੂੰ ਆਉਣਾ ਚਾਹੀਦਾ ਹੈ ਜਾਂ ਕਿਸੇ ਹੋਰ ਪਾਸੇ ਜਾਣਾ ਚਾਹੀਦਾ ਹੈ। ਮੈਂ ਅਰਜ਼ ਕਰਾਂਗਾ ਕਿ ਜਦੋਂ ਵੀ ਇਸ ਗਲ ਦਾ ਫੈਸਲਾ ਕਰਨਾ ਹੋਵੇ ਕਿ ਇਹ ਇਲਾਕਾ ਕਿਧਰ ਜਾਵੇ ਜਾਂ ਕਿਸ ਦਾ ਹੈ ਤਾਂ ਸਿਆਣੇ ਆਮਤੌਰ ਤੇ ਇਨ੍ਹਾਂ ਗਲਾਂ ਦਾ ਖਿਆਲ ਰਖਿਆ ਕਰਦੇ ਹਨ। ਪਹਿਲੀ ਗਲ ਤਾਂ ਇਹ ਹੈ ਕਿ ਇਹ ਜ਼ਮੀਨ ਕਿਸ ਦੀ ਹੈ, ਇਹ ਕਦੋਂ ਐਕੁਆਇਰ ਕੀਤੀ ਗਈ ਸੀ। ਇਸ ਤੇ ਪੰਜਾਬੀ ਬੋਲੀ ਬੋਲਣ ਵਾਲੇ ਵਸਦੇ ਹਨ ਜਾਂ ਹੋਰ ਕੋਈ। ਇਥੇ ਜਿਸ ਤਰ੍ਹਾਂ ਆਜ਼ਾਦ ਜੀ ਨੇ ਦਸਿਆ ਕਿ ਕਿਸ ਤਰ੍ਹਾਂ ਸ਼ਹਿਰ ਦੇ ਆਬਾਦ ਕਰਨ ਤੋਂ ਪਹਿਲਾਂ ਉਹ ਲੋਕ ਵਸਦੇ ਸਨ ਜਿਹੜੇ ਪੰਜਾਬੀ ਭਾਸ਼ਾ ਬੋਲਦੇ ਹਨ। ਜਿਸ ਤਰ੍ਹਾਂ ਚੌਧਰੀ ਦਰਸ਼ਨ ਸਿੰਘ ਜੀ ਨੇ ਦਸਿਆ ਕਿ ਰਾਜਪੁਰਾ ਤਸੀਲ ਅਤੇ ਸਰਹਦ ਦੇ ਕੁਲ 70 ਪਿੰਡ ਸ਼ਾਮਲ ਕਰਕੇ ਇਕ ਵਖਰਾ ਚੰਡੀਗੜ੍ਹ ਦਾ ਹਿਸਾ ਬਣਾਇਆ ਗਿਆ ਸੀ। ਇਹ ਸਿਧੀ ਗਲ ਹੈ ਕਿ ਇਹ ਸ਼ਹਿਰ ਜਿਥੇ ਹੁਣ ਵਸਾਇਆ ਗਿਆ ਹੈ ਇਹ ਸਾਡੇ ਪੰਜਾਬ ਦਾ ਹਿਸਾ ਹੈ। ਪੰਜਾਬੀ ਬੋਲਦਾ ਇਲਾਕਾ ਹੈ। ਦੇਖਣਾ ਇਹ ਹੈ ਕਿ ਇਹ ਜਿਹੜੀਆਂ ਇਮਾਰਤਾਂ ਖੜੀਆਂ ਹਨ, ਇਥੇ ਬਾਜ਼ਾਰਾਂ ਅਤੇ ਗਲੀਆਂ ਵਿਚ ਜਿਹੜੇ ਲੋਕ ਟੁਰਦੇ ਫਿਰਦੇ ਸਨ ਉਹ ਕਿਸ ਤਰਾਂ ਦੇ ਹਨ ਪੰਜਾਬੀਆਂ ਦੇ ਮਕਾਨ ਹਨ, ਜਿਧਰ ਜਾਉ ਤੁਹਾਨੂੰ ਪੰਜਾਬੀ ਹੀ ਪੰਜਾਬੀ ਨਜ਼ਰ ਆਉਲਗੇ। ਹਰਿਆਨੇ ਵਾਲਿਆਂ ਦੀ ਨਾ ਕੋਈ ਇਮਾਰਤ ਹੈ ਨਾ ਕੋਈ ਉਨ੍ਹਾਂ ਦੀ ਕਲਚਰ ਨਜ਼ਰ ਆਉਂਦੀ ਹੈ। ਜਿਧਰ ਜਾਉ ਪੰਜਾਬੀ ਹੀ ਪੰਜਾਬੀ ਹਨ। ਹਾਂ ਹਰਿਆਨੇ ਦੇ ਜੋ ਕਿਤੇ ਨਜਰ ਆਉਂਦੇ ਹਨ ਤਾਂ ਉਹ ਅਮ. ਐਲ. ਏ. ਫਲੈਟਸ ਜਾਂ ਇਸ ਦੇ ਆਲੇ ਦੁਆਲੇ, ਹੋਸਟਲ ਦੇ ਨਜਦੀਕ ਨਜਰ ਆਉਂਦੇ ਹਨ। ਇਸ ਤੋਂ ਇਲਾਵਾ ਸ਼ਹਿਰ ਦੇ ਕਿਸੇ ਵੀ ਹਿਸੇ ਵਿਚ ਨਹੀਂ ਨਜ਼ਰ ਆਉਂਦੇ। ਨਾ ਮਾਰਕਿਟ ਵਿਚ ਉਨ੍ਹਾਂ ਦਾ ਹੋਰ ਕੋਈ ਕਾਰੋਬਾਰ ਹੈ। ਇਥੋਂ ਤਕ ਕਿ ਵਧ ਤੋਂ ਵਧ 5% ਇਥੇ ਹਰਿਆਣੇ ਵਾਲਿਆਂ ਦਾ ਬਿਜ਼ਨੇਸ ਹੋਵੇਗਾ। ਬਾਕੀ ਸਾਰਾ ਪੰਜਾਬੀਆਂ ਦਾ ਹੈ। ਬਾਕੀ ਰੀਜ਼ਨਜ਼ ਉਨਾਂ ਨੇ ਪਜਾਬੀ ਤੋਂ ਇਲਾਕਾ ਲਏ ਜਾਣ ਬਾਰੇ ਦਿਤੀਆਂ ਹਨ। ਜੇਕਰ

ਰਿਕਾਰਡ ਵਿਚ ਜਾਇਆ ਜਾਵੇ ਤਾਂ ਪਤਾ ਲਗਦਾ ਹੈ ਕਿ ਇਨ੍ਹਾਂ ਦਾ ਹਰਿਆਣੇ ਨਾਲ ਕੋਈ ਸਬੰਧ ਨਹੀਂ। ਜਿਹੜੀਆਂ ਦਲੀਲਾਂ ਦਿਤੀਆਂ ਗਈਆਂ ਹਨ ਉਹ ਬਿਲਕੁਲ ਹਾਸੋ ਹੀਣੀਆਂ ਹਨ। ਉਹ ਕਹਿਦੇ ਹਨ ਕਿ ਚੰਡੀਗੜ੍ਹ ਦਾ ਪੰਜਾਬ ਦੇ ਨਾਲ ਕੋਈ ਸਬੰਧ ਨਹੀਂ। ਇਹ ਪੰਜਾਬ ਨਾਲ ਮੁਲਹੱਕਾ ਨਹੀਂ। ਇਹ ਇਕ ਪਾਸੇ ਆ ਜਾਂਦਾ ਹੈ।

ਮੇਰੀ ਅਰਜ਼ ਇਹ ਹੈ ਕਿ ਚੰਡੀਗੜ੍ਹ ਜਿੰਨਾ ਪੰਜਾਬ ਨਾਲ ਜੁੜਿਆ ਹੋਇਆ ਹੈ ਉਨਾਂ ਹੀ ਹਰਿਆਣੇ ਨਾਲ ਨਹੀਂ। ਹਰਿਆਣੇ ਨੂੰ ਜਾਣਾ ਹੋਵੇ ਤਾਂ ਪੰਜਾਬ ਦੇ ਇਲਾਕੇ ਦੇ ਵਿਚੋਂ ਲੰਘ ਕੇ ਜਾਣਾ ਪੈਂਦਾ ਹੈ, ਆਪ ਨੂੰ ਪਟਿਆਲਾ ਦੇ ਵਿਚੋਂ ਦੀ ਹੋਕੇ ਜਾਣਾ ਪਏਗਾ। ਲੇਕਿਨ ਇਸ ਦੇ ਬਰਅਕਸ ਇਹ ਪੰਜਾਬ ਨਾਲ ਛੇਆਂ, ਸਤਾਂ ਸੜਕਾਂ ਦੇ ਜ਼ਰੀਏ ਵੈਲ ਕੁਨੈਕਟਡ ਹੈ। ਜੇਕਰ ਇਸ ਨਜ਼ਰੀਏ ਨਾਲ ਵੀ ਵੇਖੀਏ ਤਾਂ ਵੀ ਇਹ ਪੰਜਾਬ ਦਾ ਹੀ ਇਕ ਸ਼ਹਿਰ ਬਣਦਾ ਹੈ। ਪਾਪੂਲਸ਼ਨ ਦੀਆਂ ਫਿਗਰਜ ਦੇਖੀਆਂ ਜਾਣ। ਹਰਿਆਣੇ ਦੇ ਲੋਕ ਤੁਹਾਨੂੰ ਪਜ ਸਤ ਪਰਸੈਂਟ ਵੀ ਨਹੀਂ ਮਿਲਣਗੇ। 1961 ਦੀ ਸੈਂਸਿਜ਼ ਦੇ ਆਧਾਰ ਤੇ 35 ਹਜ਼ਾਰ ਮਜ਼ਦੂਰ ਇਥੇ ਕੰਮ ਕਰਦਾ ਸੀ ਜਿਸ ਦੀ ਬੋਲੀ ਦਾ ਪਤਾ ਨ ਲਗ ਸਕਿਆ, ਸਾਰਾ ਝਗੜਾ ਹੀ ਇਥੋਂ ਪਿਆ। ਬਾਊਂਡਰੀ ਕਮਿਸ਼ਨ ਦੇ ਅਗੇ ਬਹੁਤ ਸਾਰਾ ਪੱਖ ਪੇਸ਼ ਨਾ ਹੋ ਸਕਿਆ। ਜਾਣ ਬੁਝ ਕੇ ਉਸ ਦਾ ਬਾਈਕਾਟ ਕੀਤਾ ਗਿਆ ਸੀ ਕਿਉਂਕਿ ਉਨਾਂ ਨੇ ਮਨ ਬਣਾ ਲਿਆ ਸੀ ਕਿ 1961 ਦੇ ਸੈਂਸਿਸ ਨੂੰ ਆਧਾਰ ਬਣਾ ਕੇ ਨਵੇਂ ਪੰਜਾਬੀ ਸੂਬੇ ਦੀ ਹਦਬੰਦੀ ਕਰਨੀ ਹੈ, ਪਹਿਲੇ ਜਾਂ ਪਿਛਲੇ ਹਾਲਾਤ ਨੂੰ ਨਹੀਂ ਦੇਖਣਾ। ਆਪ ਜਾਣਦੇ ਹੀ ਹੋ ਕਿ 1961 ਦੀ ਸੈਂਸਸ ਕਮਊਨਿਲ ਬੇਸਿਜ਼ ਤੇ ਕਰਵਾਈ ਗਈ ਸੀ; ਇਸ ਲਈ ਇਹ ਬੇਸਿਜ਼ ਰਖਣਾ ਬਹੁਤ ਬੁਰੀ ਸ਼ਰਤ ਸੀ ਜਿਹੜੀ ਕਿ ਸੈਂਟਰ ਦੇ ਇਕ ਬਹੁਤ ਵਡੇ ਆਦਮੀ ਨੇ ਰਖਵਾਈ ਸੀ। ਉਨ੍ਹਾਂ ਦਿਨਾਂ ਵਿਚ 35 ਹਜ਼ਾਰ ਮਜ਼ਦੂਰ ਇਥੇ ਕੰਮ ਕਰਦਾ ਸੀ ਜਿਸ ਦੀ ਬੋਲੀ ਦਾ ਜੱਜ ਸਾਹਿਬਾਨ ਨੂੰ ਪਤਾ ਨਾ ਲਗ ਸਕਿਆ। ਕਿਉਂਕਿ ਉਹ ਇਕ ਫਲੂਇਡ ਜਿਹੀ ਅਬਾਦੀ ਸੀ ਉਨ੍ਹਾਂ ਦੀ ਲੈਂਗੂਏਜ ਡੀਟਰਮਨ ਨਾ ਹੋ ਸਕੀ। ਉਨ੍ਹਾਂ ਮਜ਼ਦੂਰਾਂ ਦੀ ਟਪਰੀ ਅਜ ਇਥੇ ਸੀ, ਕਲ ਉਥੇ ਸੀ। ਫਿਰ ਇਨ੍ਹਾਂ ਮਜਦੂਰਾਂ ਵਿਚ ਬਹੁਤ ਸਾਰੇ ਘਾਹ ਲਗਾਉਨ ਵਾਲੇ ਮਜਦੂਰ ਰਖੇ ਹੋਏ ਸਨ, ਘਸਿਆਰੇ, ਜ਼ਿਹੜੇ ਕਿ ਯੂ. ਪੀ. ਤੋਂ ਆਏ ਹੋਏ ਸਨ—ਇਹ ਸਾਰੇ ਇਥੇ ਟੈਂਪਰੇਰੀ ਲੇਬਰ ਸੀ। ਜਦ ਕੋਈ ਵੀ ਸ਼ਹਿਰ ਬਣਦਾ ਹੈ ਤਾਂ ਉਥੇ ਲੇਬਰ ਦੀ ਜ਼ਰੂਰਤ ਹੁੰਦੀ ਹੈ। ਪੰਜਾਬੀ ਲੇਬਰ ਸ਼ਾਇਦ ਪੂਰੀ ਨਾ ਮਿਲ ਸ਼ਕੀ ਹੋਵੇ। ਇਸ਼ੇ ਤਰ੍ਹਾਂ ਰਾਜਸਥਾਨ ਵਿਚੋਂ ਵੀ ਬਲਕੇ ਸਾਰੇ ਹਿੰਦੁਸਤਾਨ ਦੀ ਲੇਬਰ ਆਈ ਹੋਈ ਸੀ। ਚੁਨਾਂਚਿ ਸੈਂਸਸ ਵਾਲਿਆਂ ਨੇ ਯੂ. ਪੀ. ਦੀ ਲੇਬਰ ਅਤੇ ਰਾਜਸਥਾਨ ਦੀ ਲੇਬਰ ਦੀ ਬੋਲੀ ਨੂੰ ਦੇਖ ਕੇ ਇਹ ਅੰਦਾਜ਼ਾ ਲਗਾਇਆ ਕਿ ਇਨ੍ਹਾਂ ਦੀ ਬੋਲੀ ਹਿੰਦੀ ਹੈ। ਇਸ ਤਰ੍ਹਾਂ ਨਾਲ ਚੰਡੀਗੜ੍ਹ ਨੂੰ ਖੋਹਣ ਦੀ ਕੋਸ਼ਸ਼ ਕੀਤੀ ਗਈ। ਜਦ ਬਾਊਂਡਰੀ ਕਮਿਸ਼ਨ ਨੇ ਫੈਸ਼ਲਾ ਕਰ ਦਿਤਾ ਤਾਂ ਮੇਰੇ ਭਰਾ ਜਿਹੜੇ ਉਧਰ ਬੈਠੇ ਹਨ ਉਹ ਹਥ ਉਤੇ ਹਥ ਰਖਕੇ ਬੈਠ ਗਏ, ਕਿ ਹੁਣ ਕੁਝ ਨਹੀਂ ਹੋ ਸਕਦਾ। ਚੰਡੀਗੜ੍ਹ ਦਾ ਹਾਲ ਦੋ ਬਿਲੀਆਂ ਦੀ ਰੋਟੀ ਵਰਗਾ ਹੋਇਆ। ਚੰਡੀਗੜ੍ਹ ਨੂੰ ਸੈਂਟਰ ਲੈ ਕੇ ਬੈਠ ਗਿਆ ਅਤੇ ਇਸ ਨੂੰ ਸੈਂਟਰਲ ਇਲਾਕਾ ਕਰਾਰ ਦੇ ਦਿਤਾ ਗਿਆ। ਮੈਂ ਅਰਜ਼ ਕਰਦਾ ਹਾਂ ਕਿ ਅਕਾਲੀ ਪਾਰਟੀ ਅਤੇ ਸੰਤ ਫਤਿਹ ਸਿੰਘ ਹੋਰਾਂ ਨੇ ਇਹ ਅਵਾਜ਼ ਉਠਾਈ ਕਿ ਸਾਨੂੰ ਇਹ ਫੈਸਲਾ ਮਨਜ਼ੂਰ ਨਹੀਂ ਹੈ। ਮਾਨਯੋਗ ਜਥੇਦਾਰ, ਜ਼ਿੰਦਾ ਸ਼ਹੀਦ, ਹਾਊਸ ਵਿਚ ਮੌਜੂਦ ਹਨ, ਜਿਨ੍ਹਾਂ ਦੀ ਕੁਰਬਾਨੀ ਦਾ ਸਦਕਾ ਦੋਹਾਂ ਸਰਕਾਰਾਂ ਨੇ ਸਾਲਸੀ ਮਨਜ਼ੂਰ ਕਰ ਲਈ

[ਸਰਦਾਰ ਸੁਰਜੀਤ ਸਿੰਘ]

ਅਤੇ ਚੰਡੀਗੜ੍ਹ ਪੰਜਾਬ ਨੂੰ ਮਿਲਣ ਦੀ ਸੰਭਾਵਨਾ ਹੋ ਗਈ । ਹਾਲਾਤ ਨੂੰ ਦੇਖਦੇ ਹੋਏ ਸਾਲਸੀ ਮਨਜ਼ੂਰ ਕਰ ਲਈ ਗਈ ਸੀ । ਪੰਜਾਬ ਦੇ ਅਤੇ ਹਰਿਆਣੇ ਦੇ ਜੋ ਚੀਫ ਮਨਿਸਟਰ ਸਨ, ਉਨ੍ਹਾਂ ਦੋਹਾਂ ਨੇ ਸਾਲਸੀ ਮਨਜ਼ੂਰ ਕੀਤੀ ਸੀ । ਦੋਨੋਂ ਸਰਕਾਰਾਂ ਚਾਹੁੰਦੀਆਂ ਸਨ ਕਿ ਹਾਲਾਤ ਠੀਕ ਰਤੇ ਜਾਣ । ਹਰਿਆਣੇ ਦੀ ਮੌਜੂਦਾ ਸਰਕਾਰ ਹੁਣ ਉਸ ਦੇ ਵਿਚ ਰੋੜਾ ਅਟਕਾ ਰਹੀ ਹੈ । ਉਨ੍ਹਾਂ ਨੂੰ ਇਸ ਤਰ੍ਹਾਂ ਨਹੀਂ ਕਰਨਾ ਚਾਹੀਦਾ । ਜੇਕਰ ਪਹਿਲੀ ਗੌਰਮਿੰਟ ਨੇ ਫੈਸਲਾ ਕੀਤਾ ਸੀ ਕਿ ਸਾਲਸੀ ਮਨਜ਼ੂਰ ਕੀਤੀ ਜਾਵੇਗੀ ਤਾਂ ਹੁਣ ਦੇ ਚੀਫ ਮਨਿਸਟਰ ਨੂੰ ਵੀ ਕੰਟਰੋਵਰਸੀ ਵਿਚ ਨਹੀਂ ਪੈਣਾ ਚਾਹੀਦਾ । ਜੇਕਰ ਸਾਨੂੰ ਇੰਦਰਾ ਜੀ ਦੀ ਸਾਲਸੀ ਦੇ ਫੈਸਲੇ ਤੇ ਇਤਮੀਨਾਨ ਹੈ ਤਾਂ ਉਨ੍ਹਾਂ ਨੂੰ ਵੀ ਇਤਮੀਨਾਨ ਹੋਣਾ ਚਾਹੀਦਾ ਹੈ । ਇਸ ਦੇ ਨਾਲ ਸਾਰੇ ਦਾ ਸਾਰਾ ਹਾਊਸ ਸਹਿਮਤ ਹੈ । ਇਹ ਜਿਹੜਾ ਮਤਾ ਪੇਸ਼ ਕੀਤਾ ਗਿਆ ਹੈ ਇਹ ਮਤਾ ਵੇਗ ਹੈ । ਉਸ ਤੇ ਜਿਹੜੀ ਤਰਮੀਮ ਪੇਸ਼ ਕੀਤੀ ਗਈ ਹੈ ਉਸ ਦੇ ਬਾਰੇ ਸਰਦਾਰ ਦਰਬਾਰਾ ਸਿੰਘ ਹੋਰੀਂ ਜੋ ਕਿ ਸਭ ਤੋਂ ਅੜੇ ਸਪੀਕਰ ਹਨ, ਉਨ੍ਹਾਂ ਨੇ ਐਪਰੀਸ਼ੀਏਟ ਕੀਤਾ ਹੈ । ਇਸ ਲਈ ਮੈਂ ਅਰਜ ਕਰਦਾ ਹਾਂ ਕਿ ਇਸ ਮਤੇ ਨੂੰ ਤਰਮੀਮ ਸਹਿਤ ਪਾਸ ਕੀਤਾ ਜਾਵੇ ।

ਮੁਖ ਮੰਤਰੀ ਸਰਦਾਰ ਗੁਰਨਾਮ ਸਿੰਘ : ਜਿਹੜਾ ਮਤਾ ਅਜ਼ਾਦ ਸਾਹਿਬ ਲਿਆਏ ਹਨ ਉਸ ਵਿਚ ਇਕ ਤਰਮੀਮ ਦਿਤੀ ਗਈ ਹੈ । ਮਤਾ ਇਹ ਸੀ ਕਿ ਚੰਡੀਗੜ੍ਹ ਨੂੰ ਔਰ ਜੋ ਉਸ ਦੇ ਇਰਦ ਗਿਰਦ ਦੇ ਜੋ ਇਲਾਕੇ ਹਨ ਪੰਜਾਬੀ ਬੋਲਣ ਵਾਲੇ ਹਨ, ਉਨਾਂ ਨੂੰ ਪੰਜਾਬ ਵਿਚ ਲਿਆਂਦਾ ਜਾਵੇ । ਤਰਮੀਮ ਦੇਣ ਦਾ ਭਾਵ ਇਹ ਸੀ ਕਿ ਖਰੜ ਤਸੀਲ ਜਿਸ ਨੂੰ ਸਾਰੇ ਮੰਨਦੇ ਹਨ ਕਿ ਪੰਜਾਬੀ ਬੋਲਣ ਵਾਲਾ ਖਿਤਾ ਹੈ, ਉਹ ਤਿਨਾਂ ਹਿਸਿਆਂ ਵਿਚ ਵੰਡਿਆ ਗਿਆ ਹੈ । ਕੁਝ ਹਰਿਆਣੇ ਵਿਚ ਚਲਾ ਗਿਆ ਕੁਝ ਯੂਨੀਅਨ ਟੈਰੇਟਰੀ ਵਿਚ ਚਲਾ ਗਿਆ ਅਤੇ ਕੁਝ ਪੰਜਾਬ ਵਿਚ ਰਹਿ ਗਿਆ । ਭੌਰਾ ਜੀ ਨੇ ਕਿਹਾ ਹੈ ਕਿ ਅਰਸਟਵਾਈਲ ਖਰੜ ਤਸੀਲ ਦਾ ਸਾਰਾ ਇਲਾਕਾ ਚੰਡੀਗੜ੍ਹ ਸਮੇਤ ਪੰਜਾਬ ਵਿਚ ਸ਼ਾਮਲ ਕੀਤਾ ਜਾਵੇ । ਇਹ ਇਸ ਦਾ ਭਾਵ ਹੈ ਮੈਂ ਇਸ ਰੈਜ਼ੂਲੇਸ਼ਨ ਦੀ ਇਸ ਅਮੈਂਡਮੈਂਟ ਦੇ ਨਾਲ ਤਾਈਦ ਕਰਨ ਲਗਾ ਹਾਂ । ਮੈਂ ਆਪਣੇ ਕਮਰ ਵਿਚ ਬਠੇ ਹੋਇਆਂ ਕੁਝ ਸਪੀਚਾਂ ਸੁਣੀਆਂ ਹਨ । ਮੈਂ ਕੰਟਰੋਵਰਸੀ ਵਿਚ ਨਹੀਂ ਜਾਣਾ ਚਾਹੁੰਦਾ ਕਿ ਕਿਸ ਨੇ ਕੀ ਕਿਹਾ ਤੇ ਕਿਸ ਨੇ ਕੀ ਨਹੀਂ ਕਿਹਾ । ਪੰਜਾਬੀ ਸੂਬਾ ਬਣ ਗਿਆ । ਕਿਸੇ ਨੇ ਮੁਖਾਲਫਤ ਕੀਤੀ ਕਿਸੇ ਨੇ ਤਾਈਦ ਕੀਤੀ । ਉਹ ਦੌਰ ਖਤਮ ਹੋ ਗਿਆ । ਉਸ ਵਿਚ ਜਾਣ ਦੀ ਹੁਣ ਸਾਨੂੰ ਜ਼ਰੂਰਤ ਨਹੀਂ ਹੈ ਨਾ ਹੀ ਜਾਣਾ ਚਾਹੀਦਾ ਹੈ । ਹਰ ਇਕ ਦੀ ਆਪਣੀ ਆਪਣੀ ਰਾਏ ਹੈ, ਇਕ ਨੇ ਆਪਣੀਆਂ ਮਾਕੂਲ ਵਜੂਹਾਤ ਦੇ ਕੇ ਆਪਣੀ ਰਾਏ ਦਿਤੀ । ਉਹ ਬਾਤ ਖਤਮ ਹੋ ਗਈ । ਇਸ ਲਈ ਮੈਂ ਸਮਝਦਾ ਹਾਂ ਕਿ ਉਸ ਗਲ ਵਿਚ ਸਾਨੂੰ ਨਹੀਂ ਜਾਣਾ ਚਾਹੀਦਾ ਹੈ, ਖਾਸ ਤੌਰ ਤੇ ਹੁਣ ਜਦੋਂ ਕਿ ਅਸੀਂ ਪੰਜਾਬ ਨੂੰ ਖੁਸ਼ਹਾਲ ਕਰਨਾ ਚਾਹੁੰਦੇ ਹਾਂ ਪੰਜਾਬ ਨੂੰ ਤਰੱਕੀ ਦੇਣਾ ਚਾਹੁੰਦੇ ਹਾਂ, ਸਭ ਦਾ ਫਰਜ਼ ਬਣਦਾ ਹੈ ਕਿ ਇਕ ਮੁਠ ਹੋਕੇ ਕੰਮ ਕਰੀਏ । ਮੈਨੂੰ ਖੁਸ਼ੀ ਹੈ ਕਿ ਇਹ ਮਤਾ ਇਕ ਮੁਠ ਹੋ ਕੇ ਯੂਨੈਨੀਮਸਲੀ ਪਾਸ ਹੋਵੇਗਾ ।

ਦੋ, ਚਾਰ ਗਲਾਂ ਮੈਂ ਕਹਿਣਾ ਚਾਹੁੰਦਾ ਹਾਂ । ਬਾਉਂਡਰੀ ਕਮਿਸ਼ਨ ਜਿਸ ਵਕਤ ਬਣਿਆ; ਉਸ ਵਿਚ ਜਿਹੜੀ ਗਲਤ ਗਲ ਹੋਈ, ਉਹ ਇਹ ਸੀ ਕਿ 1961 ਦੀ ਸੈਂਸਸ ਨੂੰ ਬੇਸ ਮੰਨਿਆ ਗਿਆ । ਸਾਨੂੰ ਬਾਉਂਡਰੀ ਕਮਿਸ਼ਨ ਤੇ ਦੋਸ਼ ਲਾਉਣ ਦੀ ਜ਼ਰੂਰਤ ਨਹੀਂ ਹੈ ਕਿ

ਉਨ੍ਹਾਂ ਨੇ ਕਿਉਂ ਗਲਤੀ ਕੀਤੀ । ਮੈਂ ਸਮਝਦਾ ਹਾਂ ਕਿ ਬੌਂਡਰੀ ਕਮਿਸ਼ਨ ਦੀਆਂ ਅਗਰ ਟਰਮਜ਼ ਆਫ ਰੈਫਰੇਂਸ ਗਲਤ ਹੋ ਜਾਣ ਤਾਂ ਉਹ ਮਿਸਲੀਡ ਹੋ ਸਕਦਾ ਹੈ । ਗਲਤ ਪਾਸੇ ਜਾ ਸਕਦਾ ਹੈ । ਸਾਨੂੰ ਬੌਂਡਰੀ ਕਮਿਸ਼ਨ ਦੇ ਮੁਤਅਲਕ ਚੈਰਿਟੇਬਲ ਵਿਊ ਲੈਣਾ ਚਾਹੀਦਾ ਹੈ । ਇਹ ਭੀ ਸਰਦਾਰ ਦਰਬਾਰਾ ਸਿੰਘ ਨੇ ਕਿਹਾ ਕਿ ਕੇਸ ਪੇਸ਼ ਨਹੀਂ ਹੋਇਆ । ਸਾਡੇ ਵਲੋਂ ਕੇਸ ਪੇਸ਼ ਹੋਇਆ, ਐਸ ਜੀ. ਪੀ. ਸੀ. ਨੇ ਮੁਕੰਮਲ ਕੇਸ ਬਣਾ ਕੇ ਬੌਂਡਰੀ ਕਮਿਸ਼ਨ ਦੇ ਪੇਸ਼ ਕੀਤਾ ਔਰ ਮੈਂ, ਉਸ ਕੇਸ ਨੂੰ ਜਦ ਦੇਖਿਆ ਤਾਂ ਮੈਂ ਸਮਝਦਾ ਸੀ ਕਿ ਬੌਂਡਰੀ ਕਮਿਸ਼ਨ ਵਾਸਤੇ ਕੋਈ ਗੁੰਜਾਇਸ਼ ਚੰਡੀਗੜ੍ਹ ਨੂੰ ਪੰਜਾਬ ਤੋਂ ਬਾਹਰ ਕਰਣ ਵਾਸਤੇ ਨਹੀਂ । ਸਾਨੂੰ ਵੀ ਕਾਨਫੀਡੈਂਸ ਬਣਿਆ ਹੋਇਆ ਸੀ ਔਰ ਲੋਕਾਂ ਦਾ ਵੀ ਕਾਨਫੀਡੈਂਸ ਸੀ ਕਿ ਚੰਡੀਗੜ੍ਹ ਪੰਜਾਬ ਦਾ ਹੈ, ਪੰਜਾਬ ਵਿਚ ਹੀ ਜਾਣਾ ਚਾਹੀਦਾ ਹੈ ਕਿਉਂਕਿ ਇਹ ਪੰਜਾਬੀ ਬੋਲਣ ਵਾਲਾ ਹੈ । ਇਸ ਵਿਚ ਕੋਈ ਝਗੜੇ ਵਾਲੀ ਗਲ ਨਹੀਂ । ਜਿਸ ਤਰ੍ਹਾਂ ਮੂਵਰ ਨੇ ਵੀ ਦਸਿਆ ਹੈ ਔਰ ਮੈਂ ਵੀ ਸਾਰਾ ਕੇਸ ਦੇਖਿਆ ਹੈ । 1832 ਤੋਂ ਲੈਕੇ ਜਿਤਨੀਆਂ ਸੈਂਨਸਿਸ ਰਿਪੋਰਟਸ ਆਈਆਂ ਔਰ ਜਿਤਨੇ ਇੰਪੀਰੀਅਲ ਗਜ਼ਟੀਅਰਜ਼ ਦੇਖੇ ਸਾਰਿਆਂ ਵਿਚ ਖਰੜ ਤਹਿਸੀਲ ਨੂੰ ਪੰਜਾਬੀ ਬੋਲਣ ਵਾਲਾ ਦਿਖਾਇਆ ਗਿਆ ਹੈ । ਜਿਹੜੇ ਪਿੰਡਾਂ ਨੂੰ ਉਜਾੜ ਕੇ ਚੰਡੀਗੜ੍ਹ ਵਸਾਇਆ ਉਹ ਵੀ ਸਾਰੇ ਪੰਜਾਬੀ ਬੋਲਣ ਵਾਲੇ ਪੰਜਾਬੀ ਸੀ। ਉਸ ਵੇਲੇ ਸਾਰੀਆਂ ਕੀ ਵਜੂਹਾਤ ਸਨ ਮੈਂ ਉਨ੍ਹਾਂ ਵਿਚ ਜਾਣਾ ਨਹੀਂ ਚਾਹੁੰਦਾ—ਉਸ ਵੇਲੇ ਮੁਕੰਮਲ ਫਿਗਰਜ਼ ਨਹੀਂ ਮਿਲ ਸਕੀਆਂ ਚੰਡੀਗੜ੍ਹ ਦੇ ਪਲਾਟ ਹੋਲਡਰਜ਼ ਦੀਆਂ । ਮੈਨੂੰ ਵਿਸ਼ਵਾਸ ਹੈ, ਥੋੜ੍ਹਾ ਬਹੁਤ ਫਰਕ ਹੋ ਸਕਦਾ ਹੈ, 90 ਫੀ ਸਦੀ ਆਦਮੀ ਜਿਨ੍ਹਾਂ ਨੇ ਪਲਾਟ ਲਏ ਇੰਡਸਟਰੀਜ਼ ਲਈ ਜਾਂ ਰੈਜ਼ੀਡੈਂਸ ਲਈ ਉਹ ਪੰਜਾਬੀ ਹੀ ਸਨ । ਬਹੁਤ ਥੋੜੇ ਹਿਮਾਚਲ ਦੇ, ਥੋੜੇ ਜਿਹੇ ਉਸ ਤੋਂ ਜ਼ਿਆਦਾ ਹੋਣਗੇ ਹਰਿਆਣੇ ਦੇ ਬਾਕੀ ਚੰਡੀਗੜ੍ਹ ਦੇ ਰਹਿਣ ਵਾਲੇ, ਜਿਤਨਿਆਂ ਨੇ ਵੀ ਲਏ ਉਹ ਜ਼ਿਆਦਾ ਪੰਜਾਬੀ ਸਨ । ਉਸ ਵਿਚ ਤਕਲੀਫ ਇਹ ਹੋਈ ਕਿ ਜਿਸ ਵਕਤ ਪਲਾਟ ਖਰੀਦੇ ਤਾਂ ਉਸ ਵਕਤ ਬਹੁਤ ਸਾਰੇ ਲੋਕਾਂ ਨੇ ਅਪਣੇ ਐਡਰੈਸ ਚੰਡੀਗੜ੍ਹ ਦੇ ਦੇ ਦਿਤੇ । ਮਿਸਾਲ ਦੇ ਤੌਰ ਤੇ ਮੇਰੀ ਲੜਕੀ ਨੇ, ਮੇਰੇ ਲੜਕੇ ਨੇ ਖਰੀਦਿਆ ਔਰ ਉਨ੍ਹਾਂ ਨੇ ਚੰਡੀਗੜ੍ਹ ਦਾ ਐਡਰੈਸ ਦੇ ਦਿਤਾ । ਅਗਰ ਉਨ੍ਹਾਂ ਨੇ ਇਨਕੁਆਰੀ ਕਰਨੀ ਹੀ ਸੀ ਤਾਂ ਇਹ ਕਰਨੀ ਚਾਹੀਦੀ ਸੀ ਕਿ ਜਿਹੜੇ ਓਨਰਜ਼ ਹਨ ਉਹ ਕਿਥੋਂ ਦੇ ਰਹਿਣ ਵਾਲੇ ਹਨ ਕਿਸ ਏਰੀਏ ਦੇ ਰਹਿਣ ਵਾਲੇ ਹਨ । ਇਸ ਲਈ ਸਾਡੇ ਵਾਸਤੇ ਰੁਕਾਵਟਾਂ ਆਈਆਂ । ਜਿਥੋਂ ਤਕ ਗੌਰਮੈਂਟ ਦਾ ਤੁਅੱਲਕ ਹੈ ਹੋਮ ਮਿਨਿਸਟਰ ਨੂੰ ਡੀ. ਓ ਲਿਖਿਆ ਹੈ ਕਿ ਸਾਨੂੰ ਸਾਰਿਆਂ ਪਿੰਡਾਂ ਦਾ ਬਰੇਕ ਅਪ ਦਿਉ ਸੈਨਸਸ ਵਾਲਿਆਂ ਨੇ ਸਾਨੂੰ ਦਿਤਾ ਨਹੀਂ— ਲਿਖਿਆ ਹੈ ਔਰ ਉਸ ਉਤੇ ਆਵਾਂਗੇ ।

ਬੌਊਂਡਰੀ ਕਮਿਸ਼ਨ ਦੇ ਮੈਂਬਰਾਂ ਨਾਲ ਮੇਰੀ ਗਲਬਾਤ ਹੋਈ ਇਕ ਡਿਨਰ ਤੇ । ਮੈਂ ਉਨਾਂ ਨੂੰ ਕਿਹਾ ਕਿ ਤੁਸੀਂ ਕਿਉਂ ਗਵਾਹੀਆਂ ਲੈਂਦੇ ਹੋ । ਕੀ ਗਵਾਹੀਆਂ ਦੀ ਲੋੜ ਹੈ । ਇਥੇ ਹਰ ਪਾਰਟੀ ਆਪਣਾ ਕੇਸ ਸਪੋਰਟ ਕਰਨ ਲਈ--ਭਾਵੇਂ ਗਲਤ ਹੈ ਚਾਹੇ ਠੀਕ— ਗਲਤ ਗਵਾਹੀਆਂ ਭੀ ਦੇ ਸਕਦੀ ਹੈ ; ਤੁਸੀਂ ਤਿਨ ਮੈਂਬਰ ਹੋ । ਇਕ ਗਲ ਤੇ ਇਹ ਦੇਖੋ ਕਿ ਬੋਲੀ ਕੀ ਹੈ । ਤੁਸੀਂ ਇਹ ਕਰੋ, ਮਾਰਕਿਟ ਵਿਚ ਚਲੇ ਜਾਓ, ਉਥੇ ਖੜੋ ਕੇ ਸੁਣੋ ਕਿ ਲੋਕ ਕੀ ਬੋਲਦੇ ਹਨ । ਤੁਸੀਂ ਸਿਨਮੇ ਚਲੇ ਜਾਓ ਉਥੇ ਦੇਖੋ ਕਿ ਲੋਕ ਕੀ ਬੋਲਦੇ ਹਨ । ਤੁਸੀਂ ਦੁਕਾਨਾਂ ਤੇ ਚਲੇ ਜਾਓ, ਦੇਖੋ, ਲੋਕ ਕੀ ਬੋਲਦੇ ਹਨ । ਮੈਂ ਉਨਾਂ ਨੂੰ ਇਥੋਂ ਤਕ ਵੀ ਕਿਹਾ, ਚੇਅਰਮੈਨ ਸਾਹਿਬ, ਕਿ ਹਰਿਆਣੇ ਦੀ ਔਰ ਪੰਜਾਬ ਦੀ ਪੋਸ਼ਾਕ ਵਿਚ ਵੀ ਫ਼ਰਕ ਹੈ । ਅਗਰ

[ਮੁਖ ਮੰਤਰੀ]

ਚੌਧਰੀ ਰਣਬੀਰ ਸਿੰਘ ਵਰਗਾ ਦੇਖੋ ਤਾਂ ਉਹ ਹਰਿਆਨਵੀ ਹੋਵੇਗਾ ਔਰ ਦੂਸਰਾ ਪੰਜਾਬੀ । ਮੈਂ ਉਨ੍ਹਾਂ ਨੂੰ ਇਹ ਵੀ ਦਸਿਆ ਕਿ ਜਿਥੇ ਖੇਤਾਂ ਵਿਚ ਔਰਤਾਂ ਕੰਮ ਕਰਦੀਆਂ ਹੋਣਗੀਆਂ ਉਹ ਹਰਿਆਨਾ ਹੋਵੇਗਾ ਔਰ ਜਿਥੇ ਆਦਮੀ ਕੰਮ ਕਰਦੇ ਹੋਣਗੇ ਉਹ ਪੰਜਾਬੀ ਹੋਣਗੇ । ਮੈਨੂੰ ਮੈਂਬਰ ਸਾਹਿਬਾਨ ਨੇ ਕਿਹਾ ਕਿ ਸਾਨੂੰ ਤਾਂ ਬੋਲੀ ਹੀ ਨਹੀਂ ਆਉਂਦੀ । ਬਦਕਿਸਮਤੀ ਸੀ ਸਾਡੀ ਕਿ ਸਰਕਾਰ ਨੇ ਇਸ ਕਿਸਮ ਦਾ ਕਮਿਸ਼ਨ ਮੁਕਰਰ ਕੀਤਾ ਜਿਸ ਨੂੰ ਬੋਲੀ ਨਹੀਂ ਸੀ ਆਉਂਦੀ ਔਰ ਜਿਸ ਨੇ ਬੋਲੀ ਦੇ ਆਧਾਰ ਤੇ ਫ਼ੈਸਲਾ ਕਰਨਾ ਸੀ । ਮੈਂ ਉਨ੍ਹਾਂ ਨੂੰ ਕਿਹਾ ਕਿ ਤੁਸੀਂ ਰਿਕਾਰਡ ਕਰਵਾ ਲਉ ਔਰ ਫਿਰ ਆਪਣੀ ਮਨਸ਼ਾ ਦੇ ਅਕਸਪਰਟ ਬੁਲਾ ਲੈਣਾ ਉਹ ਤੁਹਾਨੂੰ ਬਤਾ ਦੇਣਗੇ ਕਿ ਕਿਹੜੀ ਕਿਹੜੀ ਬੋਲੀ ਹੈ ।

ਬਾਕੀ ਜਿਹੜੀਆਂ ਐਡਮਨਿਸਟਰੇਟਿਵ ਚੀਜ਼ਾਂ ਹਨ ਉਨ੍ਹਾਂ ਵਿਚ ਇਸ ਵਕਤ ਜਾਣ ਦੀ ਜ਼ਰੂਰਤ ਨਹੀਂ । ਖੁਸ਼ਕਿਸਮਤੀ ਦੀ ਗਲ ਹੈ ਕਿ ਇਸ ਵੇਲੇ ਪੰਜਾਬ ਵਿਚ ਰਹਿਣ ਵਾਲੇ ਬਿਨਾਂ ਕਿਸੇ ਤਮੀਜ਼ ਦੇ ਸਾਰੇ ਮੁਤਫਿਕ ਹਨ ਕਿ ਚੰਡੀਗੜ੍ਹ ਪੰਜਾਬੀ ਬੋਲੀ ਦੇ ਇਲਾਕੇ ਵਿਚ ਹੋਣਾ ਚਾਹੀਦਾ ਹੈ (ਤਾੜੀਆਂ)। ਇਸ ਵਿਚ ਸ਼ੱਕ ਨਹੀਂ ਰਹਿਣਾ ਚਾਹੀਦਾ । ਸ਼ੱਕ ਦੀ ਕਿਸੇ ਨੂੰ ਕੋਈ ਗੁੰਜਾਇਸ਼ ਨਹੀਂ ਔਰ ਨਾ ਹੀ ਇਸ ਵਿਚ ਜਾਣਾ ਚਾਹੀਦਾ ਹੈ ।

(ਸ੍ਰੀ ਸਪੀਕਰ ਨੇ ਇਸ ਵੇਲੇ ਕੁਰਸੀ ਸੰਭਾਲੀ)

ਬਲਕਿ ਸਪੀਕਰ ਸਾਹਿਬ, ਮੇਰੇ ਕੋਲ ਉਨ੍ਹਾਂ ਦੇ ਆਦਮੀ ਹੁਣੇ ਆਏ ਔਰ ਕਹਿਣ ਲਗੇ ਕਿ ਸਾਡੀ ਮਦਦ ਕਰੋ, ਅਸੀਂ ਪੰਜਾਬ ਵਿਚ ਆਉਣਾ ਚਾਹੁੰਦੇ ਹਾਂ, ਸਾਡੀ ਬੋਲੀ ਪੰਜਾਬੀ ਹੈ । ਇਹ ਗੱਲ ਸਿਧੀ ਇਸ ਰੈਜ਼ੂਲੀਉਸ਼ਨ ਦੇ ਨਾਲ ਤਅੱਲਕ ਨਹੀਂ ਰਖਦੀ ਪਰ ਉਸ ਦੇ ਮੁਤੱਅਲਕ ਵੀ ਥੋੜ੍ਹਾ ਜਿਹਾ ਕਹਿਣਾ ਚਾਹੀਦਾ ਹੈ ਕਿਉਂਕਿ ਸਰਦਾਰ ਦਰਬਾਰਾ ਸਿੰਘ ਨੇ ਕੁਝ ਕਿਹਾ ਹੈ । । ਹਰਿਆਨੇ ਨੇ—ਬਦਕਿਸਮਤੀ ਹੈ ਕਿ ਉਨ੍ਹਾਂ ਨੇ ਇਕ ਸਟੈਂਡ ਲੈ ਲਿਆ ਹੈ ਜਿਹੜਾ ਇਕ ਸਰਕਾਰ ਨੂੰ ਲੈਣਾ ਨਹੀਂ ਚਾਹੀਦਾ । ਕਦੇ ਫ਼ਾਈਨੈਲਿਟੀ ਜਾਂ ਕੋਈ ਇਜ਼ੱਤ ਜਾਂ ਡਿਗਨਿਟੀ ਕਿਸੇ ਸਰਕਾਰ ਦੀ ਨਹੀਂ ਰਹਿੰਦੀ ਅਗਰ ਉਹ ਕੋਈ ਮੁਆਹਿਦਾ ਕਰਕੇ ਮੁਆਹਿਦੇ ਤੋਂ ਨਿਕਲਣ ਦੀ ਕੋਸ਼ਿਸ਼ ਕਰੇ । ਇਸ ਵਿਚ ਕੋਈ ਸ਼ੱਕ ਨਹੀਂ ਕਿ ਇਕ ਮੁਆਹਿਦਾ ਹੋਇਆ । ਮੈਂ ਇਸ ਵੇਲੇ ਸਰਕਾਰ ਦੀ ਗੱਲ ਕਰਦਾ ਹਾਂ—ਫਿਰ ਮੈਂ ਦੂਸਰੀ ਪਾਰਟੀ ਦੀ ਕਰੂੰ ਜੋ ਥੋੜਾ ਜਿਹਾ ਰੈਫ਼ਰੈਂਸ ਹੋਇਆ—ਦ ਸਰਕਾਰਾਂ ਵਿਚ ਇਕ ਫੈਸਲਾ ਹੋਇਆ । ਇਸਦੀਆਂ ਕੀ ਵਜੂਹਾਤ ਨੇ ? ਕਿਸ ਵੇਲੇ ਹੋਇਆ ? ਕਿਉਂ ਹੋਇਆ ? ਇਹ ਸਾਰਿਆਂ ਨੂੰ ਪਤਾ ਹੈ । ਇਸ ਗੱਲ ਵਿਚ ਜਾਣ ਦੀ ਜ਼ਰੂਰਤ ਨਹੀਂ । ਹਰਿਆਣਾ ਔਰ ਪੰਜਾਬ ਦੇ ਦੋਹਾਂ ਹੀ ਚੀਫ਼ ਮਨਿਸਟਰਾਂ ਅਤੇ ਦੋਹਾਂ ਗੌਰਮਿੰਟਾਂ ਨੇ ਸੈਂਟਰਲ ਗੌਰਮਿੰਟ ਦੇ ਨਾਲ ਮਿਲ ਕੇ ਫੈਸਲਾ ਕੀਤਾ ਕਿ ਚੰਡੀਗੜ੍ਹ, ਭਾਖੜਾ ਔਰ ਬਿਆਸ ਡੈਮ ਬਾਰੇ ਆਰਬਿਟਰੇਸ਼ਨ ਮਨਜ਼ੂਰ ਹੈ । ਮੈਂ ਇਹ ਵੀ ਕਹਿ ਸਕਦਾ ਹਾਂ ਕਿ ਜੋ ਇਹ ਕਿਹਾ ਜਾਂਦਾ ਹੈ ਕਿ ਇਨ੍ਹਾਂ ਸਰਕਾਰਾਂ ਕੋਲ ਕੋਈ ਲਿੱਖਤ ਨਹੀਂ, ਮੈਂ ਮੰਨ ਨਹੀਂ ਸਕਦਾ ਕਿ ਗੌਰਮਿੰਟ ਆਫ਼ ਇੰਡੀਆ ਨੇ ਕੋਈ ਰੀਕਾਰਡ ਨਾ ਕੀਤਾ ਹੋਵੇ ਇਸ ਗੱਲ ਦਾ । ਹਮੇਸ਼ਾਂ ਜੋ ਗੌਰਮਿੰਟਾਂ ਹਨ ਉਹ ਤਰਤੀਬ ਨਾਲ ਚਲਦੀਆਂ ਹਨ । ਅਗਰ ਪ੍ਰਾਈਮ ਮਿਨਿਸਟਰ ਆਫ਼ ਇੰਡੀਆ ਨੂੰ, ਇੰਦਰਾ ਜੀ ਨੂੰ, ਆਰਬਿਟਰੇਟਰ ਮੰਨਿਆ ਹੋਵੇ ਅਤੇ ਦੋਨੋਂ ਹੀ ਚੀਫ਼ ਮਨਿਸਟਰ ਮਿਲੇ ਹੋਣ, ਤਾਂ ਮੈਂ ਮੰਨ ਨਹੀਂ ਸਕਦਾ ਕਿ ਇਹ ਰਿਕਾਰਡ ਨਾ ਹੋਇਆ ਹੋਵੇ ਅਤੇ ਫ਼ੈਸਲਾ ਮਿਲਣ ਤੋਂ ਔਰ ਮੰਨਣ ਤੋਂ ਇੰਨਕਾਰ ਕੀਤਾ ਜਾਵੇ । ਜ਼ਰੂਰ ਗੌਰਮਿੰਟ ਆਫ਼ ਇੰਡੀਆ ਵਿਚ ਮੌਜੂਦ ਹੋਵੇਗਾ । ਫਿਰ ਪ੍ਰੈਸ

ਸਟੇਟਮੈਂਟ ਦਿਤੀ ਦੋਨੋਂ ਚੀਫ ਮਨਿਸਟਰਜ਼ ਨੇ ਕਿ ਅਸੀਂ ਚੰਡੀਗੜ੍ਹ ਲਈ, ਭਾਖੜਾ ਔਰ ਬਿਆਸ ਲਈ, ਜੋ ਕੁਛ ਹੈ, ਆਰਬਿਟਰੇਸ਼ਨ ਮੰਨ ਲਈ ਹੈ । ਉਸ ਤੋਂ ਬਾਅਦ ਇਹ ਗੱਲ ਚਲਦੀ ਰਹੀ । ਮਗਰ ਬਦਕਿਸਮਤੀ ਦੇ ਨਾਲ, ਕੁਛ ਪੁਲਿਟੀਕਲ ਰੀਜ਼ਨਜ਼ ਕਰਕੇ, ਕੁਛ ਸਿਆਸੀ ਪਾਰਟੀਆਂ ਦੇ ਅਪਣੇ ਝਗੜਿਆਂ ਨਾਲ ਜਾ ਕਿਸੇ ਹੋਰ ਵਜਾਹ ਨਾਲ ਹਰਿਆਣਾ ਗੌਰਮਿੰਟ ਨੇ ਕੋਸ਼ਿਸ਼ ਕੀਤੀ ਹੈ ਕਿ ਇਸ ਵਿਚੋਂ ਨਿਕਲਿਆ ਜਾਵੇ । ਚੌਧਰੀ ਦਰਸ਼ਨ ਸਿੰਘ ਮੇਰੇ ਨਾਲ ਮੁਤਫ਼ਿਕ ਨਹੀਂ ਮਗਰ ਮੈਂ ਫਿਰ ਰਿਪੀਟ ਕਰਦਾ ਹਾਂ ਕਿ ਜਦ ਇਕ ਫੈਸਲਾ ਹੋਇਆ ਹੈ-ਇਤਨੀ ਲੀਗਲ ਚੀਜ਼ ਨਹੀਂ ਆਰਬਿਟਰੇਸ਼ਨ ਦੀ ਜਿਤਨਾ ਪੁਲਿਟੀਕਲ ਇਸ਼ੂ ਸੀ । ਇਹ ਕੋਈ ਕੋਰਟ ਵਿਚ ਰੈਫਰੈਂਸ ਨਹੀਂ ਹੋਈ । ਅਦਾਲਤ ਨੂੰ ਦਰਖਾਸਤ ਨਹੀਂ ਸੀ ਦਿਤੀ ਗਈ । ਇਕ ਬਰਨਿੰਗ ਪੁਲਿਟੀਕਲ ਇਸ਼ੂ ਸੀ ਉਸ ਵਕਤ ਦਾ ਜਿਸ ਨੂੰ ਸਾਲਵ ਕਰਨ ਦਾ ਪੁਲਿਟੀਕਲ ਪਾਰਟੀਆਂ ਨੇ ਇਕ ਤਰੀਕਾ ਸਮਝਿਆ—ਉਚੇ ਲੈਵਲ ਤੇ ਜਾਕੇ-ਔਰ ਉਸ ਵਕਤ ਅਸੀਂ ਟੈਕਨੀਕਲ ਚੀਜ਼ਾਂ ਵਿਚ ਜਾ ਨਹੀਂ ਸੀ ਸਕਦੇ । ਉਸ ਦੇ ਨਾਲ ਪੁਲਿਟੀਕਲ ਪਾਰਟੀਆਂ ਬਾਊਂਡ ਨੇ, ਦੋਨੋਂ ਗੌਰਮਿੰਟ ਬਾਊਂਡ ਨੇ । ਮਗਰ ਉਹ ਇਸ਼ੂ ਸਾਡੇ ਸਾਹਮਣੇ ਨਹੀਂ । ਉਹ ਹੈ ਗੌਰਮਿੰਟ ਔਰ ਇਹ ਹੈ ਲੈਜਿਸ-ਲੇਚਰ । ਲੈਜਿਸਲੇਚਰ ਦਾ ਆਪਣਾ ਰਾਈਟ ਹੈ । ਜੋ ਪਾਸ ਕਰਨਾ ਚਾਹੇ ਕਰੇ, Irrespective of the fact ਕਿ ਗੌਰਮਿੰਟਾਂ ਨੇ ਕਿਨ੍ਹਾਂ ਚੀਜ਼ਾਂ ਨੂੰ ਬਾਊਂਡ ਕੀਤਾ, ਕਰ ਸਕਦੀ ਹੈ । ਜਿਥੋਂ ਤਕ ਪੰਜਾਬ ਦਾ ਤੁਅੱਲਕ ਹੈ ਲੈਜਿਸਲੇਚਰ ਸੁਪਰੀਮ ਹੈ-ਜੋ ਉਹ ਸਮਝੇ ਕਿ ਇਹ ਦਰੁਸਤ ਹੈ ਇਸ ਨੂੰ ਹੱਕ ਹੈ ਕਿ ਪਾਸ ਕਰਵਾਏ । ਆਰਬਿਟਰੇਸ਼ਨ ਬਾਰੇ ਤਾਂ ਇੰਸੀਡੈਂਟਲੀ ਐਕਸਪਲੇਨ ਕੀਤਾ ਹੈ ਕਿਉਂਕਿ ਇਸ ਦਾ ਰੈਫਰੈਂਸ ਦਿਤਾ ਗਿਆ ਸੀ ਇਹ ਇਕ ਪੁਲਿਟੀਕਲ ਆਰਬਿਟਰੇਸ਼ਨ ਹੈ ਔਰ ਇਸ ਤੇ ਪਲਿਟੀਕਲ ਪਾਰਟੀਆਂ ਬਾਊਂਡ ਹਨ ਔਰ ਉਸ ਦੇ ਜ਼ਰੀਏ ਉਸ ਨੂੰ ਰੱਖਣ ਵਾਸਤੇ ਗੌਰਮਿੰਟਸ ਬਾਊਂਡ ਹਨ । ਇਹ ਪੁਲਿਟੀਕਲ ਮੋਰੈਲਿਟੀ ਦਾ ਸਵਾਲ ਹੈ । ਅਗਰ ਇਕ ਪਾਰਟੀ ਨਿਕਲਣਾ ਵੀ ਚਾਹੁੰਦੀ ਹੈ ਅਗਰ ਇਕ ਪਾਰਟੀ ਆਰਬਿਟਰੇਸ਼ਨ ਤੋਂ ਮੁਨਕਰ ਹੁੰਦੀ ਹੈ ਤਾਂ ਸੈਂਟਰਲ ਗੌਰਮਿੰਟ ਨੂੰ ਅਖਤਿਆਰ ਹੈ ਕਿ ਅਪਣਾ ਡਿਸੀਜ਼ਨ ਦੇਵੇ, ਇਹ ਸੈਂਟਰਲ ਗੌਰਮਿੰਟ ਦੀ ਵੀ ਜੁਰਿਸਡਿਕਸ਼ਨ ਹੈ । ਜਿਥੋਂ ਤਕ ਚੰਡੀਗੜ੍ਹ ਦਾ ਤੁਅੱਲਕ ਹੈ । ਇਹ ਇਸ ਵਕਤ ਸੈਂਟਰ ਦੇ ਮਾਤਹਿਤ ਹੈ-ਯੂਨੀਅਨ ਟੈਰੀਟਰੀ ਹੈ । ਉਨ੍ਹਾਂ ਨੇ ਇਸ ਨੂੰ ਅਪਣੇ ਹੱਥ ਵਿਚ ਲਿਆ ਹੋਇਆ ਹੈ। ਬਾਵਜੂਦ ਇਸ ਦੇ, ਸਪੀਕਰ ਸਾਹਿਬ, ਮੈਂ ਇਕ ਗੱਲ ਕਹਿਣੀ ਚਾਹੁੰਦਾ ਹਾਂ ਕਿ ਹਰਿਆਣੇ ਦਾ ਕੇਸ ਇਹ ਹੈ ਕਿ ਬਾਊਂਡਰੀ ਕਮਿਸ਼ਨ ਨੇ ਚੰਡੀਗੜ੍ਹ ਦਾ ਫੈਸਲਾ ਹਰਿਆਣੇ ਦੇ ਹੱਕ ਵਿਚ ਦਿਤਾ, ਤਾਂ ਸੈਂਟਰਲ ਗੌਰਮਿੰਟ ਨੇ ਇਸ ਨੂੰ ਇੰਪਲੀਮੈਂਟ ਕਿਉਂ ਨਹੀਂ ਕੀਤਾ ?

ਅਗਰ ਚੰਡੀਗੜ੍ਹ ਹਿੰਦੀ ਸਪੀਕਿੰਗ ਹੁੰਦਾ ਅਤੇ ਚੰਡੀਗੜ੍ਹ ਉਤੇ ਹਰਿਆਣੇ ਦਾ ਹੱਕ ਹੁੰਦਾ ਤਾਂ ਕੇਂਦਰੀ ਸਰਕਾਰ ਨੂੰ ਕੋਈ ਰੁਕਾਵਟ ਨਹੀਂ ਸੀ ਚੰਡੀਗੜ੍ਹ ਹਰਿਆਣੇ ਨੂੰ ਦੇਣ ਵਿਚ । ਰੁਕਾਵਟ ਇਸ ਲਈ ਆਈ ਕਿ ਕੇਂਦਰੀ ਸਰਕਾਰ ਅਤੇ ਉਨ੍ਹਾਂ ਦੀ ਸਾਰੀ ਕਾਂਗਰਸ ਪਾਰਟੀ ਕਨਵਿਨਸਡ ਸੀ ਕਿ ਚੰਡੀਗੜ੍ਹ ਪੰਜਾਬੀ ਸਪੀਕਿੰਗ ਹੈ ਅਤੇ ਬਾਊਂਡਰੀ ਕਮਿਸ਼ਨ ਨੇ ਗਲਤ ਫੈਸਲਾ ਦਿਤਾ ਹੈ । (ਤਾੜੀਆਂ) । ਕਮਿਸ਼ਨ ਦੇ ਮੈਂਬਰ ਮਿਸਟਰ ਦੱਤ ਨੇ ਸਾਡੇ ਹੱਕ ਵਿਚ ਫੈਸਲਾ ਦਿਤਾ । ਉਨ੍ਹਾਂ ਨੇ ਅਛੇ ਰੀਜ਼ਨਜ਼ ਦਿਤੇ । ਮੈਂ ਤਫਸੀਲ ਵਿਚ ਨਹੀਂ ਜਾਂਦਾ। ਸਿਰਫ਼ ਇੰਨਾ ਕਹਿੰਦਾ ਹਾਂ ਕਿ ਉਨ੍ਹਾਂ ਨੇ ਵੈਲਿਡ ਰੀਜ਼ਨਜ਼ ਦਿਤੇ ਕਿ ਚੰਡੀਗੜ੍ਹ ਪੰਜਾਬ ਵਿਚ ਆਣਾ ਚਾਹੀਦਾ ਹੈ । ਮੈਂ ਇਹ ਕਹਿ ਰਿਹਾ ਸੀ ਕਿ ਕੇਂਦਰੀ ਸਰਕਾਰ ਨੇ ਮਹਿਸੂਸ ਕੀਤਾ ਕਿ ਬਾਊਂਡਰੀ ਕਮਿਸ਼ਨ ਨੇ ਗਲਤ ਫੈਸਲਾ ਦਿਤਾ ਔਰ ਉਹ ਇਕ ਸਟੇਜ ਐਸੀ ਸੀ ਕਿ ਉਹ ਇਸ ਨੂੰ ਪੰਜਾਬ

10.00 P.M.

[ਮੁਖ ਮੰਤ੍ਰੀ]

ਨੂੰ ਨਾ ਦੇ ਸਕੀ ਹਾਲਾਂਕਿ ਇਹ ਉਨ੍ਹਾਂ ਦੀ ਕਮਜ਼ੋਰੀ ਸੀ । ਮੈਂ ਹੁਣ ਵੀ ਕਹਿੰਦਾ ਹਾਂ ਕਿ ਇਹ ਕੇਂਦਰੀ ਸਰਕਾਰ ਦੀ ਕਮਜ਼ੋਰੀ ਸੀ । ਤੁਸੀਂ ਦੇਖੋ ਉਨ੍ਹਾਂ ਨੇ ਹੀ ਇਕ ਫਜ਼ਲ ਅਲੀ ਕਮਿਸ਼ਨ ਬਣਾਇਆ ਸੀ । ਉਸ ਨੇ ਹਿਮਾਚਲ ਬਾਰੇ ਇਕ ਰੈਕਮੈਂਡੇਸ਼ਨ ਕੀਤੀ ਮਗਰ ਜੋ ਉਸ ਦੀ ਮਾਈਨਾਰਿਟੀ ਰਿਪੋਰਟ ਸੀ ਉਹ ਸੈਂਟਰ ਨੇ ਮੰਨੀ । ਉਹ ਐਕਸੈਪਟ ਕੀਤੀ । ਇਸ ਲਈ ਮੈਂ ਕਹਿੰਦਾ ਹਾਂ ਕਿ ਇਸ ਨੂੰ ਪੰਜਾਬ ਨੂੰ ਦੇ ਦੇਣ ਵਿਚ ਸੈਂਟਰ ਲਈ ਕੋਈ ਦਿਕੱਤ ਨਹੀਂ ਸੀ ਮਗਰ ਉਹ convinced ਸੀ ਕਿ ਇਹ ਪੰਜਾਬੀ ਸਪੀਕਿੰਗ ਹੈ ਅਤੇ ਪੰਜਾਬ ਨੂੰ ਮਿਲਣਾ ਚਾਹੀਦਾ ਹੈ । ਮਗਰ ਅਫ਼ਸੋਸ ਹੈ ਕਿ ਉਨ੍ਹਾਂ ਨੇ ਉਸ ਵੇਲੇ ਕਮਜ਼ੋਰੀ ਦਿਖਾਈ । ਹੁਣ ਮੈਂ ਜ਼ੋਰ ਨਾਲ ਕਹਾਂਗਾ ਕਿ ਹੁਣ ਜਦ ਕਿ ਪੰਜਾਬ ਯੂਨਾਈਟਡ ਹੈ ਉਨ੍ਹਾਂ ਨੂੰ ਉਹ ਕਮਜ਼ੋਰੀ ਨਹੀਂ ਦਿਖਾਣੀ ਚਾਹੀਦੀ । ਜੋ ਗ਼ਲਤੀ ਕੀਤੀ ਹੈ ਉਸ ਨੂੰ ਠੀਕ ਕਰਨਾ ਉਨ੍ਹਾਂ ਦਾ ਫਰਜ਼ ਹੈ। (ਤਾੜੀਆਂ) ।

ਇਕ ਹੋਰ ਗੱਲ ਹੈ। ਇਥੇ ਹੀ ਬਸ ਨਹੀਂ, ਇਹ ਤਾਂ ਬੜਾ ਜ਼ੁਲਮ ਹੋਇਆ ਹੈ । ਜੋ ਹੁਕਮ ਸਿੰਘ ਕਮੇਟੀ ਬਣੀ ਸੀ ਉਸ ਵਿਚ ਸਾਰੀਆਂ ਪੁਲੀਟੀਕਲ ਪਾਰਟੀਆਂ ਦੇ ਨੁਮਾਇੰਦੇ ਸਨ । ਉਸ ਨੇ ਫੈਸਲਾ ਦਿਤਾ ਕਿ ਚੰਡੀਗੜ੍ਹ ਪੰਜਾਬ ਨੂੰ ਆਉਣਾ ਚਾਹੀਦਾ ਹੈ । ਹੁਕਮ ਸਿੰਘ ਕਮੇਟੀ ਇਕ ਪਾਰਲੀਮੈਂਟਰੀ ਕਮੇਟੀ ਸੀ। ਉਸ ਵਿਚ ਹਰਿਆਨੇ ਦੇ ਵੀ ਨੁਮਾਇੰਦੇ ਸਨ ਚੌਧਰੀ ਲਹਿਰੀ ਸਿੰਘ, ਸ਼੍ਰੀ ਬਾਗੜੀ ਸੀ, ਸਾਰੀਆਂ ਸ਼ੇਡਜ਼ (shades) ਦੇ ਆਦਮੀ ਸਨ । ਉਨ੍ਹਾਂ ਦੀ ਯੂਨਾਨੀ-ਮੱਸ ਰਿਪੋਰਟ ਹੈ ਕਿ ਚੰਡੀਗੜ੍ਹ ਪੰਜਾਬ ਵਿਚ ਆਉਣਾ ਚਾਹੀਦਾ ਹੈ । ਇਹ ਬੜੀ ਭਾਰੀ ਗੱਲ ਹੈ। ਇਸ ਦੇ ਬਾਵਜੂਦ ਚੰਡੀਗੜ੍ਹ ਪੰਜਾਬ ਤੋਂ ਬਾਹਰ ਰਖਿਆ ਗਿਆ । ਮਗਰ ਇਹ ਕਿਹਾ ਗਿਆ, ਵਿਹਸਪਰਿੰਗਜ਼ (whisperings) ਹੋਈਆਂ ਕਿ ਇਹ ਵੱਡਾ ਸ਼ਹਿਰ ਆਪ ਦੇ ਲਈ ਰੱਖਿਆ ਗਿਆ ਹੈ । ਲੋਕਾਂ ਦੇ ਕੰਨਾਂ ਵਿਚ ਜ਼ਿੰਮੇਦਾਰ ਲੋਕਾਂ ਪਾਸੋਂ ਇਹ ਗੱਲਾਂ ਪਈਆਂ ਕਿ ਅਗਰ ਕਮਿਸ਼ਨ ਦਾ ਫੈਸਲਾ ਠੀਕ ਹੁੰਦਾ ਤਾਂ ਅਸੀਂ ਇਹ ਹਰਿਆਣੇ ਨੂੰ ਉਦੋਂ ਹੀ ਨਾ ਦੇ ਦਿੰਦੇ । ਕਿਉਂਕਿ ਉਨ੍ਹਾਂ ਦਾ ਫੈਸਲਾ ਗ਼ਲਤ ਸੀ ਇਸੇ ਲਈ ਤੁਹਾਡੇ ਲਈ ਰਖਿਆ ਹੈ, ਸਬਰ ਕਰੋ । ਮਗਰ ਸਬਰ ਦਾ ਵੀ ਮੌਕਾ ਹੁੰਦਾ ਹੈ । ਹੁਣ ਸਬਰ ਦਾ ਵੀ ਲੋਕਾਂ ਦਾ ਪੈਮਾਨਾ ਲਿਬਰੇਜ਼ ਹੋ ਗਿਆ ਹੈ । ਫਿਰ ਗੱਲ ਚਲੀ । ਖੈਰ ਉਸ ਵਿਚ ਮੈਂ ਨਹੀਂ ਜਾਣਾ ਚਾਹੁੰਦਾ ਕਿ ਕੀ ਹੋਇਆ ਅਤੇ ਕਿੱਥੇ ਤਕ ਗੱਲ ਚਲੀ ।

ਸਪੀਕਰ ਸਾਹਿਬ, ਮੈਂ ਇਕ ਦੋ ਹੋਰ ਗੱਲਾਂ ਵਾਜ਼ਿਆ ਕਰ ਦੇਣਾ ਚਾਹੁੰਦਾ ਹਾਂ । ਇਥੇ ਗੱਲ ਆਈ ਕਿ ਹੋਰ ਇਲਾਕੇ ਇਸ ਵਿਚ ਕਿਉਂ ਨਾ ਆਉਣ । ਇਹ ਜੋ ਸੋਧਨਾ ਹੈ ਇਹ ਸਿਰਫ ਇਸ ਰੈਜ਼ੋਲਿਊਸ਼ਨ ਨਾਲ ਤੁਅੱਲਕ ਰਖਦੀ ਹੈ । ਬਾਕੀ ਇਲਾਕਿਆਂ 'ਦਾ ਇਸ ਵਿਚ ਜ਼ਿਕਰ ਨਹੀਂ ਕੀਤਾ ਗਿਆ । ਜਿਥੋਂ ਤਕ ਗੌਰਮਿੰਟ ਦਾ ਤਅੱਲਕ ਹੈ ਅਤੇ ਆਪ ਮੁਤਫਿਕ ਹੋਵੋਗੇ ਕਿ ਜਿੰਨੇ ਪੰਜਾਬੀ ਸਪੀਕਿੰਗ ਏਰੀਆਜ਼ ਬਾਹਰ ਰਹਿ ਗਏ ਹਨ ਉਹ ਅੰਦਰ ਲਿਆਉਣੇ ਪੈਣਗੇ । (ਤਾੜੀਆਂ) ਇਸ ਵਿਚ ਦੋ ਰਾਵਾਂ ਨਹੀਂ ਹਨ । ਚੂੰਕਿ ਅਚਾਰੀਆ ਜੀ ਦਾ ਰੈਜ਼ੋਲਿਊਸ਼ਨ ਸਿਰਫ ਚੰਡੀਗੜ੍ਹ ਸਬੰਧੀ ਸੀ ਇਸ ਲਈ ਸਾਨੂੰ ਅਮੈਂਡਮੈਂਟ ਲਿਆਉਣੀ ਪਈ ਜੋ ਚੰਡੀਗੜ੍ਹ ਨਾਲ ਵਾਬਸਤਾ ਸੀ। ਜਿਥੋਂ ਤਕ ਪੰਜਾਬ ਗੌਰਮਿੰਟ ਦਾ ਤਅੱਲਕ ਹੈ । ਸਾਡੇ ਸਟੈਂਡ ਦਾ ਤੁਅੱਲਕ ਹੈ ਉਹ ਇਹ ਹੈ ਕਿ ਜੋ ਪੰਜਾਬੀ ਬੋਲਦੇ ਖਿਤੇ ਬਾਹਰ ਰਹਿ ਗਏ ਹਨ ਉਨ੍ਹਾਂ ਲਈ ਅਸੀਂ ਕੋਸ਼ਿਸ਼ ਕਰਾਂਗੇ, ਗੌਰਮਿੰਟ ਵੀ ਕਰੇਗੀ ਅਤੇ ਆਪ ਦਾ ਤੁਆਵਨ ਵੀ ਮੰਗੇਗੀ। (ਤਾੜੀਆਂ)

ਇਸ ਤੋਂ ਅਲਾਵਾ ਜਿਥੋਂ ਤਕ ਭਾਖੜਾ ਅਤੇ ਬਿਆਸ ਡੈਮਜ਼ ਦਾ ਸਬੰਧ ਹੈ ਉਸ ਵਿਚ ਸਾਡੀਆਂ ਪੁਲੀਟੀਕਲ ਪਾਰਟੀਆਂ ਅਤੇ ਗੌਰਮਿੰਟ ਦੀ ਵੀ ਇਹੀ ਪੁਜ਼ੀਸ਼ਨ ਹੈ ਕਿ ਜੋ ਪਹਿਲਾ

ਐਰੇਂਜਮੈਂਟ ਸੀ ਉਹੀ ਰਖਿਆ ਜਾਵੇ । ਇਹ ਡੈਮ ਪੰਜਾਬ ਵਿਚ ਹਨ । ਪਜਾਬ ਦਾ ਗਵਰਨਰ ਬੋਰਡ ਦਾ ਚੇਅਰਮੈਨ ਸੀ । ਜਿਸ ਵਕਤ ਪੈਪਸੂ ਹੀ ਵਖਰਾ ਸੀ ਉਸ ਵੇਲੇ ਉਸ ਬੋਰਡ ਵਿਚ ਪੈਪਸੂ ਦਾ ਨੁਮਾਇੰਦਾ ਬੈਠਦਾ ਸੀ, ਹੁਣ ਹਰਿਆਣੇ ਦਾ ਬੈਂਠ ਸਕਦਾ ਹੈ । ਉਸ ਵੇਲੇ ਪੰਜਾਬ, ਪੈਪਸੂ ਅਤੇ ਰਾਜਸਥਾਨ ਸਨ । ਪੈਪਸੂ ਟੁਟ ਗਿਆ ਤਾਂ ਪੈਪਸੂ ਦੀ ਥਾਂ ਪੰਜਾਬ ਦਾ ਨੁਮਾਇੰਦਾ ਰਿਹਾ । ਹੁਣ ਬੋਰਡ ਆਫ ਕੰਟਰੋਲ ਵਿਚ ਹਰਿਆਣੇ ਦਾ ਨੁਮਾਇੰਦਾ ਬੈਠ ਸਕਦਾ ਹੈ । ਇਸ ਵਿਚ ਝਗੜੇ ਦੀ ਗੱਲ ਨਹੀਂ । ਜੋ ਚੀਜ਼ ਸਾਡੇ ਇਲਾਕੇ ਵਿਚ ਹੈ ਉਹ ਸਾਥੋਂ ਕਿਉਂ ਲਈ ਜਾਵੇ । ਸੈਂਟਰ ਨੇ ਇਕ ਅਜੀਬ ਤਮਾਸ਼ਾ ਬਣਾਇਆ ਹੋਇਆ ਹੈ ਕਿ ਜਿਥੇ ਕੋਈ ਰੌਲਾ ਪਿਆ ਉਸ ਨੂੰ ਆਪਣੇ ਕਾਬੂ ਕਰ ਲਿਆ ਬਜਾਏ ਠੀਕ ਫੈਸਲਾ ਕਰਨ ਦੇ । ਚੰਡੀਗੜ੍ਹ ਤੇ ਰੌਲਾ ਪਿਆ ਚਲੋ ਇਸ ਨੂੰ ਕਾਬੂ ਕਰੋ, ਭਾਖੜੇ ਤੇ ਰੌਲਾ ਪਿਆ ਇਸ ਨੂੰ ਵੀ ਲੈ ਲਉ, ਇਹ ਠੀਕ ਨਹੀਂ । ਇਸ ਲਈ ਜਿਥੋਂ ਤਕ ਗੌਰਮਿੰਟ ਦਾ ਤੁਅੱਲਕ ਹੈ ਗੌਰਮਿੰਟ ਯੂਨੈਨੀਮਸ ਹੈ ਕਿ ਸਾਰੀਆਂ ਚੀਜ਼ਾਂ ਜੋ ਗ਼ਲਤ ਹੋਈਆਂ ਹਨ ਉਨ੍ਹਾਂ ਨੂੰ ਠੀਕ ਕਰਾਇਆ ਜਾਵੇਗਾ ਅਤੇ ਇਸ ਲਈ ਜੋ ਨਸੈਸਰੀ ਸਟੈਪਜ਼ ਹੋਣਗੇ ਉਹ ਲਏ ਜਾਣਗੇ । ਉਧਰੋਂ ਕਿਸੇ ਨੇ ਕਿਹਾ, ਮੈਂ ਸੁਣਿਆ ਕਿ ਤੁਸੀਂ ਮੂਵਮੈਂਟ ਚਲਾਉ ਅਸੀਂ ਆਪ ਦੇ ਸਾਥ ਹੋਵਾਂਗੇ । ਸ਼ਾਇਦ ਉਹ ਵਕਤ ਵੀ ਆ ਜਾਵੇ...

**ਇਕ ਆਵਾਜ਼ :** ਇਹ 5 ਰਤਨ ਤੁਹਾਨੂੰ ਕਿਸ ਲਈ ਦਿਤੇ ਹਨ ? (ਹਾਸਾ)

**ਮੁਖ ਮਤਰੀ :** ਆਪ ਦੀ ਮਿਹਰਬਾਨੀ ਹੈ, ਮੈਂ ਬੜਾ ਮਸ਼ਕੂਰ ਹਾਂ । ਅਤੇ ਉਮੀਦ ਹੈ ਤੁਸੀਂ ਫਰਾਖਦਿਲੀ ਨਾਲ ਜਾਰੀ ਰਖੋਗੇ ਇਹ ਆਪਣਾ ਕੰਮ । (ਹਾਸਾ) ਜੋ ਫਰਾਖਦਿਲੀ ਤੁਸੀਂ ਹੁਣ ਦਿਖਾ ਰਹੇ ਹੋ ਇਹ ਹਸਦੇ ਖੇਡਦੇ ਦਿਖਾਂਦੇ ਜਾਉ ਬਜਾਏ ਇਸ ਦੇ ਕਿ ਲੜਾਈਆਂ ਪਾਉ ।

ਫਿਰ ਇਕ ਹੋਰ ਵੀ ਕੰਮ ਹੈ । ਉਸ ਦੀ ਰੈਲੇਵੇਂਸੀ ਤਾਂ ਨਹੀਂ ਹੈ । ਅਗਰ ਮਿਲਕੇ ਕਰੋ ਤਾਂ ਉਪਰਲਾ ਕੰਮ ਵੀ ਕੀਤਾ ਜਾ ਸਕਦਾ ਹੈ । ਅਗਲੇ ਰੈਜ਼ੋਲੀਊਸ਼ਨ ਵੇਲੇ. . (ਹਾਸਾ) ਫਰਾਖ-ਦਿਲੀ ਰਖੋ ਖੁਸ਼ ਰਹੋ ਅਤੇ ਜੋ ਚੰਗੀ ਚੀਜ਼ ਹੋਵੇ ਉਸ ਵਿਚ ਯੂਨੈਨੀਮਿਟੀ ਰਹਿਣੀ ਚਾਹੀਦੀ ਹੈ, ਇਧਰ ਉਧਰ ਦੀਆਂ ਗੱਲਾਂ ਵਿਚ ਨਹੀਂ ਜਾਣਾ ਚਾਹੀਦਾ ।

ਤੇ ਮੈਂ ਕਹਿ ਰਿਹਾ ਸੀ ਕਿ ਪਾਰਲੀਮੈਂਟਰੀ ਕਮੇਟੀ ਦੀ ਰਿਪੋਰਟ ਤੋਂ ਅਤੇ ਕੇਂਦਰੀ ਸਰਕਾਰ ਆਪਣੇ ਐਕਸ਼ਨ ਤੋਂ ਇਹ ਇਨਫਰੈਂਸ ਨਿਕਲਦਾ ਹੈ ਕਿ ਚੰਡੀਗੜ੍ਹ ਤਾਂ ਉਨ੍ਹਾਂ ਨੇ ਸਾਨੂੰ ਦਿੱਤਾ ਹੋਇਆ ਹੈ । ਉਹ ਅਸੀਂ ਲਵਾਂਗੇ, ਜ਼ਰੂਰ ਲਵਾਂਗੇ ।

ਇਕ ਦੋ ਹੋਰ ਗੱਲਾਂ ਵੀ ਹਨ ਜੋ ਮੈਂ ਇਸ ਸਿਲਸਿਲੇ ਵਿਚ ਕਹਿਣਾ ਚਾਹੁੰਦਾ ਹਾਂ ਅਤੇ ਉਮੀਦ ਰਖਦਾ ਹਾਂ ਕਿ ਸਾਰਾ ਹਾਊਸ ਇਸ ਵਿਚ ਮੈਨੂੰ ਸਪੋਰਟ ਕਰੇਗਾ । ਉਸ ਦੀ ਵਜ੍ਹਾ ਇਹ ਹੈ ਕਿ ਜੋ ਐਕਟ ਬਣਿਆ ਹੈ ਉਸ ਦੀ ਦਫਾ 48 ਵਿਚ, ਜਿਥੇ ਤਕ ਮੈਨੂੰ ਯਾਦ ਹੈ, ਉਨ੍ਹਾਂ ਨੇ ਕਿਹਾ ਹੈ ਕਿ ਜਿਤਨੀ ਪਰਾਪਰਟੀ ਬਾਹਰ ਹੋਵੇਗੀ ਅਤੇ ਸਕਸੈਸਰ ਸਟੇਟ ਵਿਚ ਨਹੀਂ ਆਵੇਗੀ ਉਹ ਪੰਜਾਬ ਨੂੰ ਮਿਲੇਗੀ । ਜੋ ਹਿਮਾਚਲ ਵਿਚ ਚਲੀ ਗਈ ਉਨ੍ਹਾਂ ਨੂੰ ਅਤੇ ਜੋ ਹਰਿਆਣੇ ਵਿਚ ਚਲੀ ਗਈ ਉਹ ਹਰਿਆਣੇ ਨੂੰ ਮਿਲ ਗਈ । ਜੋ ਉਨ੍ਹਾਂ ਤੋਂ ਬਾਹਰ ਹੈ ਉਹ ਸਾਰੀ ਪੰਜਾਬ ਨੂੰ ਮਿਲੇਗੀ । ਕੁਝ ਧਰਮਸ਼ਾਲਾਂ ਹਨ, ਬਨਾਰਸ, ਹਰਦਵਾਰ ਹੈ, ਕੋਈ ਗੁਰਦਵਾਰਾ ਹੈ, ਕਈ ਬਿਲਡਿੰਗਜ਼ ਹਨ ਦਿਲੀ... (ਵਿਘਨ) ਮੇਰਾ ਭਾਵ ਹੈ ਕਿ ਉਹ ਜਾਇਦਾਦ ਸਾਨੂੰ ਮਿਲਣੀ ਚਾਹੀਦੀ ਸੀ, ਅਸੀਂ ਮਾਲਕ ਸੀ ਉਸਦੇ । ਐਕਟ ਵਿਚ ਇਕ ਥੋੜ੍ਹਾ ਜਿਹਾ ਪ੍ਰੋਵਾਈਜ਼ੋ ਦਿਤਾ ਹੋਇਆ ਹੈ ਕਿ ਅਗਰ

[ਮੁਖ ਮੰਤ੍ਰੀ]

ਕਿਸੇ ਖਾਸ ਜ਼ਰੂਰਤ ਲਈ ਲੋੜ ਹੋਵੇ ਤਾਂ ਉਹ ਦੂਜਿਆਂ ਨੂੰ ਦਿਤੀ ਜਾ ਸਕਦੀ ਹੈ ਅਗਰ ਉਸ ਦੀ ਨੈਚੂਰਲ ਜਸਟੀਫੀਕੇਸ਼ਨ ਹੋਵੇ । ਉਨ੍ਹਾਂ ਨੇ ਕੀ ਕੀਤਾ ਹੈ ਕਿ ਸਾਰੀ ਜਾਇਦਾਦ ਹੀ ਵੰਡ ਦਿਤੀ ਹੈ । ਇਕ 7-8 ਏਕੜ ਦਾ ਪਲਾਟ ਸੀ ਉਸ ਵਿਚੋਂ ਇਕ ਏਕੜ ਹਿਮਾਚਲ ਨੂੰ ਦੇ ਦਿਤਾ, 3 ਏਕੜ ਹਰਿਆਨੇ ਨੂੰ ਤੇ 4 ਸਾਡੇ ਪਾਸ ਰਹਿਣ ਦਿਤੇ । ਇਸੇ ਜੀਂਦ ਹਾਊਸ ਨਾਲ 8 ਏਕੜ ਜ਼ਮੀਨ ਸੀ । 3 ਏਕੜ ਸਾਨੂੰ ਦੇ ਦਿਤੇ, 4 ਹਰਿਆਣੇ ਨੂੰ ਦੇ ਦਿਤੇ ।

ਇਸ ਤਰ੍ਹਾਂ ਕੈਨਾਲ ਰੈਸਟ ਹਾਊਸ ਹਰਿਆਣੇ ਨੂੰ ਦਿਤਾ ਗਿਆ । ਜਿਸ ਦਾ ਦਫਤਰ ਨਾਲ ਕੋਈ ਤਅੱਲਕ ਨਹੀਂ ਸੀ । ਇਸ ਕਲਾਜ਼ ਦੇ ਨਾਲ ਜਿਹੜੀ ਪ੍ਰੋਵੀਜ਼ੋ ਲਗੀ ਹੋਈ ਹੈ ਇਸ ਦਾ ਮਤਲਬ ਤਾਂ ਇਹ ਸੀ ਕਿ ਜੇਕਰ ਕਿਸੇ ਇੰਤਜ਼ਾਮ ਦਫਤਰ ਨੂੰ ਕਿਸੇ ਥਾਂ ਤੇ ਰਖਣਾ ਜ਼ਰੂਰੀ ਸੀ ਜਾਂ ਕਿਸੇ ਕੈਨਾਲ ਸਿਸਟਮ ਦਾ ਤਅੱਲਕ ਅਜਿਹਾ ਸੀ ਕਿ ਉਹ ਹਰਿਆਣੇ ਨੂੰ ਫੀਡ ਕਰਦਾ ਹੋਵੇ ਅਤੇ ਇਸ ਦੇ ਨਾਲ ਹੀ ਜੇਕਰ ਕੰਪੈਲਿੰਗ ਰੀਜ਼ਨ ਹੋਣ ਤਾਂ ਉਨ੍ਹਾਂ ਨੂੰ ਇਖਤਿਆਰ ਹੈ ਕਿ ਉਹ ਕਿਸੇ ਇਮਾਰਤ ਨੂੰ ਕਿਸੇ ਸਰਕਾਰ ਪਾਸ ਰਹਿਣ ਦੇਣ । ਜੇਕਰ ਇਸ ਤਰ੍ਹਾਂ ਕੀਤਾ ਜਾਂਦਾ ਤਾਂ ਠੀਕ ਸੀ ਪਰ ਇਸ ਤਰ੍ਹਾਂ ਨਹੀਂ ਕੀਤਾ ਗਿਆ । ਪ੍ਰੋਵੀਜ਼ੋ ਦਾ ਇਹ ਮਤਲਬ ਨਹੀਂ ਸੀ ਕਿ ਸਾਡੀ ਜਾਇਦਾਦ ਜਿੰਨੀ ਵੀ ਹੋਵੇ ਜਿਸ ਨੂੰ ਉਹ ਚਾਹੁੰਣ ਦੇ ਦੇਣ ਅਤੇ ਸਾਨੂੰ ਕੰਸਲਟ ਤਕ ਨਾ ਕੀਤਾ ਜਾਵੇ । ਉਨ੍ਹਾਂ ਨੂੰ ਸਾਡੀ ਜਾਇਦਾਦ ਇਸ ਤਰ੍ਹਾਂ ਵੰਡਣ ਦੇ ਇਖਤਿਆਰ ਨਹੀਂ ਸਨ । ਮੈਂ ਇਸ ਬਾਰੇ ਲੀਗਲ ਓਪੀਨੀਅਨ ਵੀ ਲਈ ਹੈ ਅਤੇ ਚਿਠੀ ਵੀ ਹੋਮ ਮਨਿਸਟਰੀ ਨੂੰ ਲਿਖ ਦਿਤੀ ਹੈ, ਸ਼ਾਇਦ ਸੈਂਟਰਲ ਗੌਰਮਿੰਟ ਨੂੰ ਇਸ ਗੱਲ ਦੀ ਸਮਝ ਨਹੀਂ ਸੀ ਕਿ ਬਿਨਾ ਕੰਪੈਲਿੰਗ ਰੀਜ਼ਨ ਦੇ ਜਾਇਦਾਦ ਨੂੰ ਨਹੀਂ ਵੰਡਿਆ ਜਾ ਸਕਦਾ । ਅਤੇ ਉਹ ਡਿਊਟੀ ਬਾਊਂਡ ਸੀ ਕਿ ਅਸਾਨੂੰ ਪੁਛਣ ਅਤੇ ਕੰਸਲਟ ਕਰਦੇ, ਨਹੀਂ ਤਾਂ ਇਸੇ ਪ੍ਰੋਵੀਜ਼ੋ ਅਧੀਨ ਉਹ ਇਨਕੰਪੀਟੈਂਟ ਸਨ ਸਾਡੀ ਜਾਇਦਾਦ ਹਰਿਆਣੇ ਨੂੰ ਦੇਣ ਦੇ । ਸਾਡੀ ਚਿਠੀ ਉਨ੍ਹਾਂ ਨੂੰ ਗਈ ਹੈ ਅਤੇ ਮੈਂ ਹੁਣ ਵੀ ਉਨ੍ਹਾਂ ਨੂੰ ਲਿਖਿਆ ਹੈ ਕਿ ਲੀਗਲ ਓਪੀਨੀਅਨ ਮੈਂ ਲਈ ਹੈ । ਇਹ ਜਾਇਦਾਦ ਸਾਨੂੰ ਮੋੜ ਦੇਣੀ ਚਾਹੀਦੀ ਹੈ ਤੇ ਜੇਕਰ ਸਾਨੂੰ ਲੋੜ ਪਈ ਅਤੇ ਦਾਹਵਾ ਕਰਨਾ ਪਿਆ ਤਾਂ ਵੀ ਕਰਾਗੇ । ਇਹ ਜਾਇਦਾਦ ਸਾਨੂੰ ਮਿਲਣੀ ਚਾਹੀਦੀ ਸੀ ਅਤੇ ਇਸ ਨੂੰ ਕੋਈ ਸਾਡੇ ਪਾਸੋਂ ਲੈ ਨਹੀਂ ਸਕਦਾ । ਅਸੀਂ ਹਰ ਕੀਮਤ ਤੇ ਇਸ ਨੂੰ ਵਾਪਸ ਲਵਾਂਗੇ (ਪ੍ਰਸੰਸਾ) ।

ਅਸਲ ਪੋਜ਼ੀਸ਼ਨ ਇਹ ਸੀ ਜਿਸ ਤਰ੍ਹਾਂ ਕਿ ਮੈਂ ਹਾਊਸ ਨੂੰ ਦਸੀ ਹੈ ਇਥੇ ਰੀਆਰਗੇਨਾਈ-ਜ਼ੇਸ਼ਨ ਹੋਇਆ ਪਰ ਅਸੀਂ ਅਟਕਲਪਚੂ ਗਲਾਂ ਹੀ ਕਰਦੇ ਰਹੇ ਜੋ ਫੈਸਲਾ ਵੰਡਣ ਵੇਲੇ ਕੀਤਾ ਗਿਆ ਸੀ ਉਹ ਵੀ ਨਾ ਰਹਿਣ ਦਿਤਾ । ਇਸ ਗੱਲ ਬਾਰੇ ਮੈਂ ਹਾਊਸ ਨੂੰ ਦਸ ਹੀ ਦਿੱਤਾ ਹੈ । ਇਸੇ ਤਰ੍ਹਾਂ ਐਲੋਕੇਸ਼ਨ ਵੀ ਹੋਰ ਤਰੀਕੇ ਨਾਲ ਕਰ ਦਿਤੀ । ਇਸ ਵਿਚ ਹੋਰ ਹੋਰ ਤਰ੍ਹਾਂ ਦੀਆਂ ਦਿਕਤਾਂ ਪੇਸ਼ ਆ ਰਹੀਆ ਹਨ ।

ਸਪੀਕਰ ਸਾਹਿਬ, ਮੈਂ ਇਸ ਐਲੋਕੇਸ਼ਨ ਬਾਰੇ ਦਿੱਕਤਾਂ ਵਿਚੋਂ ਇਕ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ ਕਿ ਪੰਜਾਬੀ ਪੜ੍ਹਾਨ ਵਾਲੇ ਸਾਰਿਆਂ ਟੀਚਰਾਂ ਨੂੰ ਹਰਿਆਨੇ ਵਿਚ ਭੇਜ ਦਿਤਾ ਗਿਆ। ਹੁਣ ਕਿੰਨੀ ਹੈਰਾਨੀ ਦੀ ਗੱਲ ਹੈ ਕਿ ਪੰਜਾਬੀ ਉਨ੍ਹਾਂ ਦਾ ਸਬਜੈਕਟ ਹੈ ਅਤੇ ਪੰਜਾਬੀ ਮਜ਼ਮੂਨ ਹੀ ਉਨ੍ਹਾਂ ਨੇ ਸਕੂਲਾਂ ਵਿਚ ਪੜ੍ਹਾਨਾ ਹੈ ਪਰ ਉਹ ਕਹਿੰਦੇ ਹਨ ਕਿ ਹਰਿਆਣੇ ਦੇ ਸਕੂਲਾਂ ਵਿਚ ਅਸੀਂ ਪੰਜਾਬੀ ਪੜ੍ਹਾਨੀ ਹੀ ਨਹੀਂ । ਕਿੰਨੀ ਮਜ਼ਾਹਕਾਖ਼ੇਜ਼ ਗੱਲ ਕੀਤੀ ਹੈ। ਕੁਝ ਚਿਰ ਬਾਦ ਇਹ

ਕਹਿਣਗੇ ਕਿ ਅਸਾਂ ਤਾਂ ਹਿੰਦੀ ਪੜ੍ਹਾਨੀ ਹੈ ਅਤੇ ਇਨ੍ਹਾਂ ਨੂੰ ਕਿਉਂਕਿ ਪੰਜਾਬੀ ਆਉਂਦੀ ਹੈ ਹਿੰਦੀ ਆਉਂਦੀ ਨਹੀਂ ਇਸ ਲਈ ਇਨ੍ਹਾਂ ਦੀਆਂ ਪੋਸਟਾਂ ਨੂੰ ਐਬਾਲਿਸ਼ ਕਰ ਦਿਤਾ ਜਾਵੇ । ਇਸ ਤਰ੍ਹਾਂ ਦੀਆਂ ਗੱਲਾਂ ਕਰਨੀਆਂ ਚੰਗੀਆਂ ਨਹੀਂ । ਇਨ੍ਹਾਂ ਨੂੰ ਬੈਠ ਕੇ ਇਹ ਮਾਮਲੇ ਨਜਿਠਣੇ ਚਾਹੀਦੇ ਹਨ । ਹੋਰ ਤਾਂ ਹੋਰ ਕੁਰਕਸ਼ੇਤਰ ਯੂਨੀਵਰਸਿਟੀ ਵਿਚੋਂ ਵੀ ਪੰਜਾਬੀਆਂ ਨੂੰ ਕਢਿਆ ਜਾ ਰਿਹਾ ਹੈ । ਸਪੀਕਰ ਸਾਹਿਬ, ਅਸੀਂ ਤਾਂ ਹਿੰਦੀ ਦੀ ਤਰੱਕੀ ਲਈ ਸਭ ਕੁਝ ਕਰ ਰਹੇ ਹਾਂ । ਇਸੇ ਤਰ੍ਹਾਂ ਉਨ੍ਹਾਂ ਨੂੰ ਪੰਜਾਬੀ ਦੀ ਤਰੱਕੀ ਲਈ ਸਭ ਕੁਝ ਕਰਨਾ ਚਾਹੀਦਾ ਹੈ ਅਤੇ ਉਨ੍ਹਾ ਦਾ ਫਰਜ਼ ਬਣਦਾ ਹੈ ਕਿ ਪੰਜਾਬੀ ਨੂੰ ਸਪੈਸ਼ਲ ਸਬਜੈਕਟ ਰੱਖ ਕੇ ਇਸ ਦੀ ਹਰ ਤਰ੍ਹਾਂ ਦੀ ਤਰਕੀ ਦਾ ਇੰਤਜ਼ਾਮ ਕਰਨ । (ਘੰਟੀ) (ਵਿਘਨ) । ਮੈਨੂੰ ਅਫਸੋਸ ਹੈ ਕਿ ਮੈਨੂੰ ਟਾਇਮ ਦਾ ਧਿਆਨ ਨਹੀਂ ਰਿਹਾ ਮੈਂ ਲੀਡਰ ਆਫ ਦੀ ਅਪੋਜ਼ੀਸ਼ਨ ਨਾਲ ਗੱਲ ਵੀ ਕਰ ਲਈ ਹੈ ਅਤੇ ਮੈਨੂੰ ਖੁਸ਼ੀ ਹੈ ਕਿ ਉਹ ਵੀ ਇਸ ਮਤੇ ਨੂੰ ਯੁਨਾਨੀਮਸਲੀ ਪਾਸ ਕਰਨ ਦੇ ਹੱਕ ਵਿਚ ਹਨ ਇਨ੍ਹਾਂ ਸ਼ਬਦਾਂ ਨਾਲ ਮੈਂ ਆਸ ਕਰਦਾ ਹਾਂ ਕਿ ਸਾਰਾ ਹਾਉਸ ਇਸ ਮਤੇ ਨੂੰ ਤਰਮੀਮ ਸਮੇਤ ਪਾਸ ਕਰੇਗਾ ।

**ਅਚਾਰੀਆ ਪ੍ਰਿਥਵੀ ਸਿੰਘ ਆਜ਼ਾਦ** (ਮੋਰਿੰਡਾ—ਐਸ. ਸੀ.) : ਸਪੀਕਰ ਸਾਹਿਬ, ਇਸ ਤੋਂ ਪਹਿਲਾਂ ਕਿ ਮੈਂ ਇਸ ਅਮੈਂਡਮੈਂਟ ਬਾਰੇ ਕੁਝ ਕਹਾਂ ਮੈਂ ਇਕ ਦੋ ਅਜਿਹੀਆਂ ਗੱਲਾਂ ਦਾ ਜਵਾਬ ਇਸ ਹਾਓਸ ਵਿਚ ਦੇਣਾ ਚਾਹੁੰਦਾ ਹਾਂ ਜਿਹੜੀਆਂ ਕਿ ਮੇਰੇ ਕਮੂਨਿਸਟ ਦੋਸਤਾਂ ਨੇ ਅਤੇ ਅਕਾਲੀ ਦੋਸਤਾਂ ਨੇ ਕਹੀਆਂ ਹਨ ਜਿਨ੍ਹਾਂ ਦਾ ਇਸ ਪ੍ਰਸਤਾਵ ਨਾਲ ਤਾਂ ਕੋਈ ਸਬੰਧ ਨਹੀਂ ਸੀ (ਵਿਘਨ)

**ਸ਼੍ਰੀ ਸਪੀਕਰ** : ਮਾਹੌਲ ਅਛਾ ਹੈ ਉਨ੍ਹਾਂ ਤੇ ਢਕਣ ਪਾ ਦਿਉ ਹੁਣ (The atmosphere in the House is cordial, the hon. Member may please ignore such points).

**ਅਚਾਰੀਆ ਪ੍ਰਿਥਵੀ ਸਿੰਘ ਆਜ਼ਾਦ** : ਸਪੀਕਰ ਸਾਹਿਬ, ਜੇਕਰ ਤੁਸੀਂ ਉਹ ਸਾਰੀਆਂ ਗੱਲਾਂ ਸੁਣੀਆਂ ਹੁੰਦੀਆਂ ਤਾਂ ਹੋਰ ਗੱਲ ਸੀ ਪਰ ਤੁਸੀਂ ਉਹ ਨਹੀਂ ਸੁਣੀਆਂ । ਉਨ੍ਹਾਂ ਬਾਰੇ ਤਾਂ ਕਹਿਣਾ ਹੀ ਚਾਹੀਦਾ ਹੈ । ਜੇਕਰ ਤੁਸੀਂ ਸੁਣੀਆਂ ਹੁੰਦੀਆਂ ਤੇ ਫਿਰ ਜੋ ਤੁਸੀਂ ਕਹਿੰਦੇ ਮੈਂ ਮੰਨ ਜਾਂਦਾ। ਜੋ ਗ਼ਲਤ ਫਹਿਮੀ ਅਕਾਲੀ ਦੋਸਤਾਂ ਨੇ ਤੇ ਕਮੂਨਿਸਟ ਦੋਸਤਾਂ ਨੇ ਮੇਰੀ ਜ਼ਾਤ ਦੇ ਮੁਤੱਲਿਕ ਪਾਈ ਹੈ ਅਤੇ ਇਸ ਹਾਉਸ ਵਿਚ ਬੈਠ ਕੇ ਪੇਸ਼ ਕਰਨ ਦੀ ਕੋਸ਼ਿਸ਼ ਕੀਤੀ ਹੈ ਮੈਂ ਆਪ ਜੀ ਨੂੰ ਉਨ੍ਹਾਂ ਬਾਰੇ ਦਰਖਾਸਤ ਕਰਾਂਗਾ ਕਿ ਮੈਨੂੰ ਟਾਇਮ ਦਿਉ ਤਾਂ ਕਿ ਮੈਂ ਉਨ੍ਹਾਂ ਦਾ ਸਪਸ਼ਟੀਕਰਨ ਕਰ ਸਕਾਂ । ਉਨ੍ਹਾਂ ਗੱਲਾਂ ਨੂੰ ਸਾਫ ਕਰ ਸਕਾਂ ।

ਇਕ ਗੱਲ ਤਾਂ ਇਹ ਕਹੀ ਗਈ ਕਿ ਮੈਂ ਪੰਜਾਬੀ ਸੂਬੇ ਦਾ ਵਿਰੋਧੀ ਸੀ । ਮੈਂ ਤਾਂ ਇਹ ਕਦੇ ਵੀ ਨਹੀਂ ਕਿਹਾ ਕਿ ਮੈਂ ਪੰਜਾਬੀ ਸੂਬੇ ਦਾ ਵਿਰੋਧੀ ਨਹੀਂ ਸੀ । ਅਸੀਂ ਪੰਜਾਬੀ ਸੂਬੇ ਦਾ ਉਦੋਂ ਤਕ ਵਿਰੋਧ ਕੀਤਾ ਜਦ ਤਕ ਕਿ ਆਲ ਇੰਡੀਆ ਕਾਂਗਰਸ ਕਮੇਟੀ ਨੇ ਪੰਜਾਬੀ ਸੂਬੇ ਨੂੰ ਤਸਲੀਮ ਨਾ ਕਰ ਲਿਆ । ਉਸ ਸਮੇਂ ਤਕ ਅਸੀਂ ਡਟ ਕੇ ਇਸ ਦਾ ਵਿਰੋਧ ਕੀਤਾ । ਅਤੇ ਕਰਦੇ ਰਹੇ ਹਾਂ ਪਰ ਜਦ ਇਸ ਗੱਲ ਨੂੰ ਕਾਂਗਰਸ ਪਾਰਟੀ ਨੇ ਮੰਨ ਲਿਆ ਅਤੇ ਤਸਲੀਮ ਕਰ ਲਿਆ ਫਿਰ ਵੀ ਇਹ ਪੰਜਾਬੀ ਸੂਬਾ ਨੁਕਾਇਸ ਨਾਲ ਭਰਿਆ ਪਿਆ ਸੀ ਅਤੇ ਇਸ ਦੀਆਂ ਹੱਦਾਂ ਸਾਨੂੰ ਮਨਜ਼ੂਰ ਨਹੀਂ ਸਨ ਫਿਰ ਵੀ ਇਸ ਦਾ ਡਟ ਕੇ ਸਮਰਥਨ ਕੀਤਾ ਕਿ ਪੰਜਾਬੀ ਸੂਬਾ ਸਾਨੂੰ ਸਵੀਕਾਰ ਹੈ (ਪ੍ਰਸੰਸਾ) ।

[ਅਚਾਰੀਆ ਪ੍ਰਿਥਵੀ ਸਿੰਘ ਆਜ਼ਾਦ]

ਦੂਜੀ ਗੱਲ, ਸਪੀਕਰ ਸਾਹਿਬ, ਇਹ ਆਖੀ ਗਈ ਅਤੇ ਜਿਨ੍ਹਾਂ ਦੋਸਤਾਂ ਨੇ ਇਹ ਗੱਲ ਆਖੀ, ਮੇਰਾ ਖਿਆਲ ਹੈ, ਉਨ੍ਹਾਂ ਨੂੰ ਸਿਖ ਸਿਆਸਤ ਦਾ ਨਹੀਂ ਪਤਾ ਉਹ ਸਿਖ ਸਿਆਸਤ ਦੇ ਵਿਦਿਆਰਥੀ ਨਹੀਂ। ਪਰ ਮੈਂ ਅਪਣੇ ਆਪ ਨੂੰ ਸਿਖ ਸਿਆਸਤ ਦੇ ਵਿਦਿਆਰਥੀਆਂ ਵਿਚੋਂ ਇਕ ਮੰਨਦਾ ਹਾ। (ਵਿਘਨ) ਸਪੀਕਰ ਸਾਹਿਬ, ਅਸੀਂ ਪੰਜਾਬੀ ਸੂਬੇ ਦਾ ਵਿਰੋਧ ਕਿਉਂ ਕੀਤਾ ਇਸ ਦੀ ਇਕ ਪਿਛੋਕੜ ਹੈ। ਇਹ ਕਹਿੰਦੇ ਹਨ ਕਿ ਭਾਸ਼ਾ ਦੇ ਅਧਾਰ ਤੇ ਸੂਬਾ ਬਣਾਇਆ ਜਾਵੇ ਇਹ ਹੁਣ ਕਹਿੰਦੇ ਹਨ ਕਿ ਅਸੀਂ ਕਿਉਂ ਇਸ ਦਾ ਵਿਰੋਧ ਕੀਤਾ ਸੀ। ਇਸ ਦੇ ਬਾਰੇ ਵਿਚ ਇਕ ਪੋਥੀ ਹੈ ਜਿਸ ਦੇ ਕਰਤਾ ਹਨ ਗਿਆਨੀ ਕਰਤਾਰ ਸਿੰਘ ਜੀ ਜਿਹੜੇ ਜਨਮ ਦੇ ਅਕਾਲੀ, ਭੂਤਪੂਰਵ ਕਾਂਗਰਸੀ ਅਤੇ ਵਰਤਮਾਨ ਅਕਾਲੀ ਹਨ। (ਹਾਸਾ) ਉਸ ਪੋਥੀ ਰਾਹੀਂ ਉਨ੍ਹਾਂ ਨੇ ਸਿਖ ਸਟੇਟ ਦੀ ਮੰਗ ਕੀਤੀ ਸੀ। ਸਪੀਕਰ ਸਾਹਿਬ, ਵਿਸਾਖੀ 1948 ਨੂੰ ਅਨੰਦਪੁਰ ਸਾਹਿਬ ਵਿਖੇ ਇਕ ਮੀਟਿੰਗ ਹੋਈ ਅਤੇ ਜਿਹੜੇ ਸੱਜਨ ਹਾਜ਼ਰ ਸਨ ਉਨ੍ਹਾਂ ਵਿਚੋਂ ਸ਼ਾਇਦ ਇਸ ਵੇਲੇ ਇਥੇ ਕੋਈ ਨਹੀਂ ਹੈ ਉਥੇ ਸਰਦਾਰ ਹੁਕਮ ਸਿੰਘ ਜਿਹੜੇ ਕਿ ਅਜਕਲ ਰਾਜਿਸਥਾਨ ਦੇ ਗਵਰਨਰ ਸਾਹਿਬ ਹਨ, ਨੇ ਇਹ ਪ੍ਰਸਤਾਵ ਰਖਿਆ ਕਿ ਸਿਖ ਸਟੇਟ ਦੀ ਮੰਗ ਨੂੰ ਤਾਂ ਕਿਸੇ ਨੇ ਮੰਨਣ ਨਹੀਂ ਇਸ ਲਈ ਭਾਸ਼ਾ ਦੇ ਅਧਾਰ ਤੇ ਸੂਬੇ ਦੀ ਮੰਗ ਕੀਤੀ ਜਾਵੇ। ਸਿਖ ਸਟੇਟ ਦਾ ਨਾਂ ਬਦਲ ਕੇ ਪੰਜਾਬੀ ਸੂਬੇ ਦਾ ਨਾਹਰਾ ਲਾਇਆ ਗਿਆ ਸੀ। ਕਿਸੇ ਪਾਰਟੀ ਦੇ ਬਦਲਣ ਨਾਲ ਜਾਂ ਕਿਸੇ ਪ੍ਰਸਤਾਵ ਦੇ ਬਦਲਣ ਨਾਲ ਪਾਰਟੀ ਦੇ ਵਿਚਾਰ ਨਹੀਂ ਬਦਲ ਜਾਂਦੇ। ਸਿਖ ਸਟੇਟ ਦਾ ਦੂਜਾ ਹਰਬਾ ਭਾਸ਼ਾ ਦੇ ਅਧਾਰ ਤੇ ਪੰਜਾਬੀ ਸੂਬੇ ਦੀ ਮੰਗ ਸ਼ੁਰੂ ਕੀਤੀ ਗਈ। ਲੋਕਾਂ ਦੇ ਦਿਮਾਗ ਨੂੰ ਇਸ ਤਰ੍ਹਾਂ ਨਹੀਂ ਸੀ ਬਦਲਿਆ ਜਾ ਸਕਦਾ। ਇਸ ਗੱਲ ਨੂੰ ਵੇਖ ਕੇ ਅਸੀਂ ਇਸ ਮੰਗ ਦਾ ਵਿਰੋਧ ਕੀਤਾ ਸੀ। (ਪ੍ਰਸੰਸਾ) ਕਿਉਂਕਿ ਅਸਲ ਵਿਚ ਇਨ੍ਹਾਂ ਦੀ ਮੰਗ ਤਾਂ ਸਿਖ ਸਟੇਟ ਦੀ ਹੀ ਸੀ। (ਵਿਘਨ)।

ਤੂੰ ਨਾ ਬੋਲ। ਮੈਂ ਤਾਂ ਉਸ ਪਿੰਡ ਦੀ ਮਿਟੀ ਵੀ ਪੂਜਦਾ ਹਾਂ ਜਿਸ ਦਾ ਤੂੰ ਹੈਂ। ਮੇਰਾ ਰੂੜ ਸਿੰਘ ਨਾਲ ਬਹੁਤ ਸਬੰਧ ਹੈ। (ਵਿਘਨ) ਸਪੀਕਰ ਸਾਹਿਬ, ਪਿਛਲੀ ਮਰਦਮ ਸ਼ੁਮਾਰੀ ਦਾ ਜ਼ਿਕਰ ਇਥੇ ਕੀਤਾ ਗਿਆ। ਮੈਂ ਇਨ੍ਹਾਂ ਨੂੰ ਦਸ ਦੇਣਾ ਚਾਹੁੰਦਾ ਹਾਂ ਕਿ ਇਹ ਕਿਹਾ ਗਿਆ ਕਿ ਇਕ ਰੀਪਬਲੀਕਨ ਪਾਰਟੀ ਦੇ ਸਜਨ ਨੇ ਕਮਿਊਨਿਸਟ ਪਾਰਟੀ ਦੇ ਇਕ ਸਜਨ ਨੇ ਕਿਹਾ ਕਿ ਆਜ਼ਾਦ ਸਾਹਿਬ ਨੇ ਜਾ ਕੇ ਇਸ ਸਬੰਧ ਵਿਚ ਝਗੜਾ ਕਰਾਇਆ। ਮੈਂ ਅਰਜ਼ ਕਰਦਾ ਹਾਂ ਕਿ ਇਸ ਦੀ ਇਕ ਬੈਕਗਰਾਉਂਡ ਹੈ ਕਿ ਅਕਾਲੀ ਦਲ ਵਾਲਿਆਂ ਬੈਠ ਕੇ ਇਹ ਫੈਸਲਾ ਕੀਤਾ ਕਿ ਪੰਜਾਬੀ ਸੂਬਾ ਤਦ ਬਣ ਸਕਦਾ ਹੈ ਜੇਕਰ ਵਧ ਤੋਂ ਵਧ ਲੋਕ ਕਿਸੇ ਨਾ ਕਿਸੇ ਢੰਗ ਨਾਲ ਪੰਜਾਬੀ ਬੋਲੀ ਲਿਖਾਣ ਅਤੇ ਇਹ ਜ਼ਿਮੇਵਾਰੀ ਗਿਆਨੀ ਕਰਤਾਰ ਸਿੰਘ ਨੇ ਲਈ। ਜੀਪਾਂ ਤੇ ਗਏ ਕਿਸੇ ਨੂੰ ਲਾਲਚ ਦੇ ਕੇ ਕਿਸੇ ਨੂੰ ਧੱਕੇ ਨਾਲ ਕਿਸੇ ਨੂੰ ਪਿਆਰ ਨਾਲ ਇਹ ਕਿਹਾ ਕਿ ਪੰਜਾਬੀ ਲਿਖਣਾ। (ਵਿਘਨ)।

ਸਪੀਕਰ ਸਾਹਿਬ, ਮੇਰੇ ਖੱਬੇ ਪਾਸੇ ਸ੍ਰੀ ਹਰਭਜ ਰਾਮ ਬੈਠੇ ਹਨ ਇਨ੍ਹਾਂ ਦੇ ਇਲਾਕੇ ਵਿਚ ਗਏ। ਲੋਕਾਂ ਨੂੰ ਪਿਆਰ ਨਾਲ ਕਿਹਾ ਬੋਲੀ ਪੰਜਾਬੀ ਲਿਖਵਾਈ ਜਾਵੇ। ਫਿਰ ਜਿਥੇ ਲੋਕੀਂ ਨਾ ਮੰਨੇ ਉਥੇ ਇਨ੍ਹਾਂ ਨੇ ਆਪ ਝਗੜੇ ਕਰਵਾਏ। ਬਾਈਕਾਟ ਕਰਵਾਇਆ ਗਿਆ। ਸ੍ਰੀ ਹਰਭਜ ਰਾਮ ਦੇ ਪਿੰਡ ਵਿਚ ਵੀ ਇਨ੍ਹਾਂ ਨੇ ਇਸੇ ਤਰ੍ਹਾਂ ਕਰਾਇਆ। ਇਸ ਅਜ਼ਾਦ ਨੂੰ ਹੀ ਫਖਰ ਹਾਸਿਲ ਹੈ ਕਿ ਇਸ ਤਰ੍ਹਾਂ ਦੀ ਇਨ੍ਹਾਂ ਵਲੋਂ ਲਗਾਈ ਅਗ ਨੂੰ ਸ਼ਾਂਤ ਕੀਤਾ। ਮੈਂ ਸਮਝਦਾ

ਹਾਂ ਕਿ ਹੈਵ ਨਾਟਸ ਤੇ ਹੈਵਜ਼ ਦੀ ਲੜਾਈ ਸੀ ਤੇ ਗਿਆਨੀ ਕਰਤਾਰ ਸਿੰਘ ਇਸ ਗਲ ਨੂੰ ਜਾਣਦੇ ਸਨ ਕਿ ਇਸ ਹੈਵਜ਼ ਅਤੇ ਹੈਵ ਨਾਟਸ ਦੀ ਲੜਾਈ ਜਿਹੜੀ ਪੰਜਾਬ ਵਿਚ ਲੜੀ ਜਾ ਰਹੀ ਸੀ ਉਸ ਸਮੇਂ ਦੀ ਗੱਲ ਕੀਤੀ ਜਾ ਰਹੀ ਸੀ ਅਤੇ ਗਿਆਨੀ ਕਰਤਾਰ ਸਿੰਘ ਹੈਵਜ਼ ਵਿਚ ਵਿਸ਼ਵਾਸ ਰਖਦੇ ਸਨ । ਇਸ ਲੜਾਈ ਵਿਚ ਅਸਾਂ ਪਹਿਲ ਨਹੀਂ ਕੀਤੀ ਇਨ੍ਹਾਂ ਨੇ ਪਹਿਲ ਕੀਤੀ। ਅਸੀਂ ਤਾਂ ਲੋਕਾਂ ਨੂੰ ਪ੍ਰੋਟੈਕਸ਼ਨ ਦਿਤੀ ਅਤੇ ਸਦਾ ਡੀਫੈਂਸਿਵ ਤੇ ਰਹੇ । ਇਸ ਗੱਲ ਨੂੰ ਅਕਾਲੀ ਦਲ ਨੇ ਤਸਲੀਮ ਕੀਤਾ ਸੀ ਕਿ ਪੰਜਾਬੀ ਸੂਬਾ ਸਿਖਾਂ ਦੀ ਮੈਜਾਰਿਟੀ ਦਾ ਸੂਬਾ ਹੋਵੇਗਾ । ਸਪੀਕਰ ਸਾਹਿਬ, ਪਰ ਅਸੀਂ ਕਦੇ ਇਸ ਗੱਲ ਨੂੰ ਨਹੀਂ ਕੀਤਾ ਅਤੇ ਸਦਾ ਇਹ ਕਹਿੰਦੇ ਰਹੇ ਕਿ ਪੰਜਾਬੀ ਬੋਲੀ ਦੇ ਇਲਾਕਿਆਂ ਨੂੰ ਸ਼ਾਮਿਲ ਕਰ ਦਿਤਾ ਜਾਵੇ । ਅਸੀਂ ਤਾਂ ਕਹਿਦੇ ਰਹੇ ਕਿ ਕਾਂਗੜਾ ਵੀ ਇਸ ਵਿਚ ਸ਼ਾਮਿਲ ਕੀਤਾ ਜਾਵੇ ਕਿਉਂਕਿ ਕਾਂਗੜੇ ਦੀ ਬੋਲੀ ਡੋਗਰੀ ਤਾਂ ਪੰਜਾਬੀ ਬੋਲੀ ਦਾ ਦੂਜਾ ਰੂਪ ਹੈ । (ਵਿਘਨ) । ਪਰ ਇਨ੍ਹਾਂ ਦੀ ਕੀ ਹਾਲਤ ਹੈ ?

ਵਕਤੋਂ ਟੁਟੀ ਡੂੰਮਣੀ, ਗਾਵੇ ਆਲ ਪਤਾਲ

ਅਸੀਂ ਅਜ ਵੀ ਕਹਿੰਦੇ ਹਾਂ ਅਤੇ ਕਹਿੰਦੇ ਰਹੇ ਹਾਂ ਕਿ ਬੋਲੀ ਦੇ ਅਧਾਰ ਤੇ ਸੂਬਾ ਬਣਾਇਆ ਜਾਵੇ, ਕਿਸੇ ਮਜ਼੍ਹਬ ਦੀ ਬਿਨਾ ਤੇ ਨਹੀਂ ਪਰ ਇਹ ਚਾਹੁੰਦੇ ਸਨ ਕਿ ਅਜਿਹਾ ਸੂਬਾ ਬਣਾਇਆ ਜਾਵੇ ਜਿਸ ਵਿਚ ਸਿੱਖਾਂ ਦੀ ਮੈਜਾਰਿਟੀ ਹੋਵੇ । ਸਿੱਖ ਸਟੇਟ ਦਾ ਨਾਹਰਾ ਇਨ੍ਹਾਂ ਦਾ ਆਪਣਾ ਨਾਹਰਾ ਸੀ । ਸਪੀਕਰ ਸਾਹਿਬ, ਪੰਜਾਬ ਦਾ ਕੋਈ ਵੀ ਕਾਂਗਰਸੀ ਅਜ ਤੋਂ ਵੀਹ ਸਾਲ ਪਹਿਲਾਂ ਤਾਂ ਵਿਰੋਧ ਕਰਦਾ ਰਿਹਾ ਹੋਵੇ ਪਰ ਇਸ ਗੱਲ ਦਾ ਕਿਸੇ ਨੂੰ ਵਿਰੋਧ ਨਹੀਂ ਸੀ ਕਿ ਬੋਲੀ ਦੇ ਅਧਾਰ ਤੇ ਸੂਬਾ ਬਣਾਇਆ ਜਾਵੇ । ਮੈਂ ਅਰਜ਼ ਕਰਦਾ ਹਾਂ ਕਿ ਸੰਤ ਫਤਿਹ ਸਿੰਘ ਜੀ ਜੇ ਆਪਣੀ ਜ਼ਬਾਨ ਤੇ ਰਹਿੰਦੇ, ਜੇ ਉਹ ਉਸੇ ਤਰ੍ਹਾਂ ਹੀ ਕਾਇਮ ਰਹਿੰਦੇ, ਮੈਂ ਉਨ੍ਹਾਂ ਵਿਚੋਂ ਹਾਂ ਭਾਵੇਂ ਕਾਂਗਰਸ ਮੰਨ ਜਾਂਦੀ ਪਰ ਮੈਂ ਵਿਰੋਧ ਕਰਦਾ । ਪਰ ਹੁਣ ਕਿਉਂਕਿ ਉਨ੍ਹਾਂ ਨੇ ਸਾਰਾ ਸਿਲਸਿਲਾ ਹੀ ਬਦਲ ਲਿਆ ਹੈ, ਆਪਣੀ ਜ਼ਬਾਨ ਬਦਲ ਲਈ ਹੈ, ਜਿਸ ਕਾਰਨ ਸਾਰਾ ਵਿਰੋਧ ਹੋ ਰਿਹਾ ਹੈ ।

ਕੁਝ ਗੱਲਾਂ ਮੇਰੇ ਦੋਸਤਾਂ ਨੇ ਕਹੀਆਂ ਹਨ, ਜਿਸ ਤਰ੍ਹਾਂ ਕਿ ਡਾਕਟਰ ਗੁਰਚਰਨ ਸਿੰਘ ਨੇ ਕਿਹਾ ਅਤੇ ਭੌਰਾ ਸਾਹਿਬ ਨੇ ਵੀ ਕਿਹਾ ਕਿ ਮੈਂ ਜੋ ਮੈਮੋਰੈਂਡਮ ਦਿੱਤਾ ਸੀ ਉਹ ਪੰਜਾਬ ਦੀ ਡੀਪਰੈਸਡ ਕਲਾਸ ਦੇ ਖਿਲਾਫ ਜਾਂਦਾ ਹੈ । ਮੈਂ ਅਰਜ਼ ਕਰਾਂਗਾ ਕਿ ਮੇਰੇ ਅਜ਼ੀਜ਼ ਦੋਸਤਾਂ ਨੇ ਇਹ ਸਾਰੀ ਚੀਜ਼ ਨੂੰ ਪੜ੍ਹਨ ਦੀ ਕੋਸ਼ਿਸ਼ ਨਹੀਂ ਕੀਤੀ । ਮੈਂ ਉਨ੍ਹਾਂ ਨੂੰ ਇਹ ਚੀਜ਼ ਅਰਜ਼ ਕਰ ਦੇਣੀ ਚਾਹੁੰਦਾ ਹਾਂ ਕਿ ਡੀਪਰੈਸਡ ਕਲਾਸਿਜ਼ ਲੀਗ ਦੇ ਚੇਅਰਮੈਨ ਦੇ ਨਾਤੇ ਮੈਂ ਇਹ ਮੈਮੋਰੈਂਡਮ ਪੇਸ਼ ਕੀਤਾ ਸੀ, ਜਿਹੜੀਆਂ ਮੰਗਾਂ ਸਾਡੀਆਂ ਇਸ ਵਿਚ ਓਸ ਵੇਲੇ ਸੀ, ਉਨ੍ਹਾਂ ਤੇ ਅਸੀਂ ਅਜ ਵੀ ਕਾਇਮ ਹਾਂ । (ਵਿਘਨ) ਅਸੀਂ ਉਸ ਵੇਲੇ ਇਹ ਮੰਗ ਕੀਤੀ ਸੀ ਕਿ ਇਸ ਪੰਜਾਬ ਨੂੰ ਤਿੰਨ ਹਿੱਸਿਆਂ ਦੇ ਵਿਚ ਵੰਡ ਦਿੱਤਾ ਜਾਵੇ ਅਤੇ ਇਹ ਪੰਜਾਬੀ ਰੀਜਨ, ਹਿੰਦੀ ਰੀਜਨ ਅਤੇ ਪਹਾੜੀ ਰੀਜਨ ਕਹਾਉਣ । ਪੰਜਾਬ ਦੇ ਰੀਜਨ ਦੀ ਭਾਸ਼ਾ ਪੰਜਾਬੀ ਕਰ ਦਿੱਤੀ ਜਾਵੇ ਅਤ ਪਹਾੜੀ ਰਿਜਨ ਦੀ ਹਿੰਦੀ ਹੋਵੇ । ਇਸ ਤਰ੍ਹਾਂ ਦੀ ਸਾਡੀ ਇਹ ਮੰਗ ਸੀ, ਭਾਵੇਂ ਇਹ ਮੰਗ ਗ਼ਲਤ ਸੀ ਜਾਂ ਸਹੀ । ਚੰਡੀਗੜ੍ਹ ਦੇ ਬਾਰੇ ਇਸ ਦੇ ਵਿਚ ਕੋਈ ਜ਼ਿਕਰ ਨਹੀਂ ਸੀ । ਜਿਸ ਵੇਲੇ ਬਾਉਂਡਰੀ ਕਮਿਸ਼ਨ ਆਇਆ ਮੈਨੂੰ ਇਕ ਨਹੀਂ 4 ਤਾਰ੍ਹਾਂ ਆਈਆਂ, ਕਿ ਮੈਂ ਲਿਖਿਆ ਹੈ ਕਿ ਮੈਂ ਪੰਜਾਬੀ ਸੂਬੇ ਦੇ ਮੁਖਾਲਫਾਂ ਦੇ ਵਿਚੋਂ ਹਾਂ । ਪਰ ਮੈਂ ਉਨ੍ਹਾਂ ਨੂੰ ਦੱਸ ਦਿਆਂ ਕਿ ਸਾਡੀ ਇਹ ਮੰਗ ਸੀ

[ਅਚਾਰੀਆ ਪ੍ਰਿਥਵੀ ਸਿੰਘ ਆਜ਼ਾਦ]

ਕਿ ਤਹਿਸੀਲ ਖਰੜ ਅਤੇ ਰੋਪੜ ਦਾ ਇਲਾਕਾ ਸਾਨੂੰ ਦਿੱਤਾ ਜਾਵੇ। ਮੇਰੇ ਦੋਸਤਾਂ ਨੇ ਖੁਲ੍ਹੇ ਸ਼ਬਦਾਂ ਵਿਚ ਅਲਜ਼ਾਮ ਲਗਾਏ ਸੀ। ਮੈਂ ਅਜ ਵੀ ਉਨ੍ਹਾਂ ਨੂੰ ਕਹਿੰਦਾ ਹਾਂ ਕਿ ਲੋਕਾਂ ਨੂੰ ਉਜਾੜ ਕੇ ਤੁਸੀਂ ਚੰਡੀਗੜ੍ਹ ਵਸਾਇਆ ਸੀ। ਇਹ ਗੱਲ ਮੈਂ ਅਗੇ ਵੀ ਕਹਿੰਦਾ ਸੀ ਅਤੇ ਹੁਣ ਵੀ ਕਹਿੰਦਾ ਹਾਂ। ਜੇ ਕਿਤੇ ਇਹ ਇਹ ਲਫਜ਼ ਵਿਖਾ ਦੇਣ ਕਿ ਮੈਂ ਇਹ ਕਿਹਾ ਹੈ ਕਿ ਚੰਡੀਗੜ੍ਹ ਪੰਜਾਬੀ ਸੂਬੇ ਦੇ ਵਿਚ ਨਾ ਆਵੇ, ਤਾਂ ਮੈਂ ਆਪਣੀ ਸੀਟ ਤੋਂ ਰੀਜ਼ਾਈਨ ਕਰ ਦਿਆਂਗਾ ਨਹੀਂ ਤਾਂ ਫੇਰ ਇਹ ਕਰਨ (ਤਾਲੀਆਂ)।

ਜੱਥੇਦਾਰ ਫਗੂਵਾਲੀਆ ਜੀ ਨੇ ਵੀ ਬਹੁਤ ਸਾਰੀਆਂ ਗੱਲਾਂ ਕਹੀਆਂ ਹਨ। ਉਹ ਮੇਰੇ ਇਕ ਬਜ਼ੁਰਗ ਮੈਂਬਰ ਹਨ। ਮੈਂ ਉਨ੍ਹਾਂ ਦੀ ਵਾਕਫੀਅਤ ਲਈ ਅਰਜ਼ ਕਰਾਂਗਾ ਕਿ ਜਿਹੜੀ ਕਮੇਟੀ ਨੇ ਹਿੰਦੁਸਤਾਨ ਦੀਆਂ ਭਾਸ਼ਾਵਾਂ ਨੂੰ ਵਿਧਾਨ ਦੇ ਵਿਚ ਸ਼ਾਮਲ ਕਰਨ ਦਾ ਫੈਸਲਾ ਕੀਤਾ, ਮੈਨੂੰ ਫ਼ਖਰ ਹੈ ਕਿ ਮੈਂ ਵੀ ਉਸ ਕਮੇਟੀ ਵਿਚ ਮਾਈਨਾਰਿਟੀ ਕਮਿਉਨਿਟੀ ਦਾ ਮੈਂਬਰ ਹੋਣ ਦੇ ਨਾਤੇ, ਸ਼ਾਮਲ ਸੀ। ਮੈਂ ਉਸ ਕਮੇਟੀ ਦੇ ਵਿਚ ਇਸ ਗੱਲ ਦੀ ਸਪੋਰਟ ਕੀਤੀ ਸੀ ਕਿ ਪੰਜਾਬੀ ਭਾਸ਼ਾ ਵੀ ਇਨ੍ਹਾਂ ਭਾਸ਼ਾਵਾਂ ਦੇ ਵਿਚ ਸ਼ਾਮਲ ਕੀਤੀ ਜਾਣੀ ਚਾਹੀਦੀ ਹੈ ਜਿਹੜੀਆਂ ਹਿੰਦੁਸਤਾਨ ਦੀਆਂ ਰਾਸ਼ਟਰੀ ਭਾਸ਼ਾਵਾਂ ਮੰਨੀਆਂ ਗਈਆਂ ਹਨ। ਜਿਹੜਾ ਮਤਾ ਸਰਦਾਰ ਉਜਲ ਸਿੰਘ ਅਤੇ ਗਿਆਨੀ ਕਰਤਾਰ ਸਿੰਘ ਨੇ ਸਿਖ ਮਾਈਨਾਰੇਟੀ ਕਮਿਉਨਟੀਜ਼ ਦੇ ਅਧਿਕਾਰਾਂ ਸਬੰਧੀ ਲਿਆਂਦਾ ਸੀ, ਇਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਅਸੀਂ ਵੀ ਉਸ ਦੇ ਵਿਚ ਪਾਰਟੀ ਸੀ ਅਸੀਂ ਇਸ ਦਾ ਵਿਰੋਧ ਨਹੀਂ ਸੀ ਕੀਤਾ।

ਜੋਗਾ ਸਾਹਿਬ ਨੇ ਕੁਝ ਗੱਲਾਂ ਕਹੀਆਂ, ਇਸੇ ਤਰ੍ਹਾਂ ਡਾਕਟਰ ਸਾਹਿਬ ਨੇ ਵੀ ਕਿਹਾ ਕਿ ਰੀਪਬਲੀਕਨ ਪਾਰਟੀ ਵਾਲੇ ਵੀ ਪੰਜਾਬੀ ਸੂਬੇ ਦੀ ਹਿਮਾਇਤ ਕਰਦੇ ਹਨ। ਮੈਂ ਉਨ੍ਹਾਂ ਨੂੰ ਅਰਜ਼ ਕਰਾਂ ਕਿ ਰੀਪਬਲੀਕਨ ਪਾਰਟੀ ਜਿਹੜੇ ਬੰਦਿਆਂ ਦੀ ਨੁਮਾਇੰਦਾ ਜਮਾਤ ਹੈ ਉਨ੍ਹਾਂ ਬਾਰੇ ਵੀ ਮੈਨੂੰ ਪਤਾ ਹੈ (ਇਕ ਆਨਰੇਬਲ ਮੈਂਬਰ : ਆਲ ਇੰਡੀਆ ਪਾਰਟੀ ਹੈ) ਇਸ ਨੂੰ ਭਾਵੇਂ ਆਲ ਇੰਡੀਆ ਪਾਰਟੀ ਕਹੋ ਭਾਵੇਂ ਵਰਲਡ ਫੈਡਰੇਸ਼ਨ ਪਾਰਟੀ ਬਣਾ ਲਓ। ਕਿਸੇ ਨੂੰ ਉਨ੍ਹਾਂ ਕਿਤੇ ਵੀ ਆਪਣਾ ਨੁਮਾਇੰਦਾ ਨਹੀਂ ਮੰਨਿਆ, ਸਾਨੂੰ ਪਤਾ ਹੈ ਤੁਹਾਡੇ ਮੁਤਾਲਿਕ। (ਵਿਘਨ) ਤੁਹਾਡੀ ਤਰ੍ਹਾਂ ਉਨ੍ਹਾਂ ਨੂੰ ਕੋਈ ਜੇਬਾਂ ਦੇ ਵਿਚ ਪਾਈ ਨਹੀਂ ਫਿਰਦਾ। ਇਹ ਜਮਾਤ ਹਮੇਸ਼ਾ ਹਰੀਜਨਾਂ ਦਾ ਸਾਥ ਦਿੰਦੀ ਰਹੀ ਹੈ। ਜਿਹੜੀ ਜਮਾਤ ਹੈਵ ਨਾਟਸ ਦੀ ਲੜਾਈ ਲੜਦੀ ਰਹੀ ਹੋਵੇ, ਇਹ ਉਹ ਜਮਾਤ ਹੈ। ਇਸ ਲਈ ਕਿ ਹਰੀਜਨ ਸਮਝਦੇ ਹਨ ਕਿ ਹਰੀਜਨਾਂ ਦੇ ਕਿਹੜੇ ਅਧਿਕਾਰ ਹਨ, ਮਾਨਵਤਾ ਦੇ ਉਨ੍ਹਾਂ ਦੀ ਆਰਥਕ ਸਮਸਿਆ, ਉਨ੍ਹਾਂ ਦੀ ਰਾਜਨੀਤਕ ਸਮਸਿਆ ਦੇ, ਉਹ ਇਹ ਪਾਰਟੀ ਹੀ ਹਲ ਕਰ ਸਕਦੀ ਹੈ। ਜਿਹੜੀ ਡਟ ਕੇ ਲੜਾਈ ਲਵੇ ਉਨ੍ਹਾਂ ਲੋਕਾਂ ਦੇ ਨਾਲ ਜਿਹੜੇ ਹੈਵ ਨਾਟਸ ਦੀ ਵੀਕਰ ਸੈਕਸ਼ਨ ਨੂੰ, ਹੈਵ ਨਾਟਸ ਬਣਾ ਕੇ ਰਖਦੇ ਹਨ ਅਤੇ ਉਨ੍ਹਾਂ ਨੂੰ ਅੱਗੇ ਨਹੀਂ ਆਉਣ ਦਿੰਦੇ। (ਘੰਟੀ) ਬਸ ਜੀ ਮੈਂ ਵਾਈਂਡ ਅਪ ਹੀ ਕਰ ਰਿਹਾ ਹਾਂ। ਉਹ ਲੋਕ ਜਾਣਦੇ ਹਨ ਕਿ ਰੀਪਬਲੀਕਨ ਪਾਰਟੀ ਹਮੇਸ਼ਾ ਹੈਵਜ਼ ਦਾ ਹੀ ਸਾਥ ਦਿੰਦੀ ਰਹੀ ਹੈ ਇਸ ਲਈ ਇਨ੍ਹਾਂ ਦ, ਉਹ ਨੁਮਾਇੰਦਗੀ ਨਹੀਂ ਕਰ ਸਕਦੇ। ਕਾਂਗਰਸ ਨੇ ਪਛੜੇ ਹੋਏ ਲੋਕਾਂ ਨੂੰ, ਗ਼ਰੀਬ ਹਰੀਜਨਾਂ ਨੂੰ ਹਮੇਸ਼ਾ ਸਪੋਰਟ ਕੀਤਾ ਹੈ। ਉਹਦੀ ਨਾ ਅਕਾਲੀਆਂ ਦੇ ਨਾਲ ਲੜਾਈ ਹੈ ਨਾਂ ਜਨ ਸੰਘ ਦੇ ਨਾਲ ਨਾ ਕੋਈ ਮਨਿਸਟਰੀ ਦਾ ਝਗੜਾ ਹੈ.......।

## EXTENSION OF TIME

**Mr. Speaker** : Please wind up now. Very little time is left now. Otherwise I will have to put it to the vote of the House for extending the time of the sitting. (*Interruptions*)

**Mr. Speaker** ; The duration of the sitting is extended till the resolution of Acharya Prithvi Singh Azad is disposed of.

---

## RESOLUTION—REGARDING INCLUSION OF KHARAR TEHSIL INCLUDING CHANDIGARH IN PUNJAB (RESUMPTION)

**ਅਚਾਰੀਆ ਪ੍ਰਿਥਵੀ ਸਿੰਘ ਆਜ਼ਾਦ** : ਪੰਜਾਬ ਦਾ ਇਸ ਚੰਡੀਗੜ੍ਹ ਦੇ ਉਪਰ ਕੋਈ 30-35 ਕਰੋੜ ਰੁਪਿਆ ਖਰਚ ਆਇਆ ਹੈ । ਇਸ ਲਈ ਇਹ ਪੰਜਾਬ ਨੂੰ ਹੀ ਮਿਲਣਾ ਚਾਹੀਦਾ ਹੈ। ਚੰਡੀਗੜ੍ਹ ਪੰਜਾਬ ਦੀ ਜਾਨ ਹੈ,ਚੰਡੀਗੜ੍ਹ ਪੰਜਾਬ ਦੀ ਸ਼ਾਨ ਹੈ, ਚੰਡੀਗੜ੍ਹ ਪੰਜਾਬ ਦਾ ਇਮਾਨ ਹੈ ਅਤੇ ਚੰਡੀਗੜ੍ਹ ਪੰਜਾਬ ਦਾ ਦਿਲ ਹੈ। ਇਸ ਲਈ ਮੇਰਾ ਇਹ ਰੈਜ਼ੋਲਿਊਸ਼ਨ ਪਾਸ ਕੀਤਾ ਜਾਵੇ ਅਤੇ ਜੋ ਅਮੈਂਡਮੈਂਟ ਕਾਮਰੇਡ ਭਾਨ ਸਿੰਘ ਜੀ ਭੌਰਾ ਨੇ ਪੇਸ਼ ਕੀਤੀ ਹੈ ਉਹ ਮੰਨ ਲਈ ਜਾਵੇ । ਅੰਤ ਵਿਚ ਮੈਂ ਇਹੋ ਕਹਾਂਗਾ ਕਿ:—

ਕਿਸੀ ਕੋ ਦੇ ਚੰਡੀਗੜ੍ਹ ਨਾ ਜੰਨਤ ਹਮ ਲੇਂਗੇ,<br>
ਯੇ ਜਾਨੋ ਦਿਲ ਹਮਾਰਾ ਹੈ ਨਾ ਹਰਿਆਨੇ ਕੋ ਹਮ ਦੇਂਗੇ ।

**Mr. Speaker** : There is an amendment to this Resolution by Comrade Bhan Singh Bhaura. I put it to the vote of the House.

**Mr. Speaker** : Question is—

That the following be added :—

(i) In line 1, between the words "that" and 'Chandigarh' "the word entire erstwhile Kharar tehsil including" be inserted.

(ii) In lines 1 to 3, the words"and .....present" be omitted.

(iii) In lines 5-6, for the words "the......areas", the words "their inclusion" be substituted.

*The Motion was carried.*

**Mr. Speaker** : Now I will put the resolution, as amended to the vote of the House.

**Mr. Speaker** : Question is—

In view of the fact that entire erstwhile Kharar tehsil including Chandigarh are Punjabi-speaking areas, this House recommends to the Government to take effective steps for their inclusion in Punjab.

*The Motion was carried.*

(Cheers)

**Mr. Speaker** : The House stands adjourned till 7.00 a.m. tomorrow.

1.30 P.M.

(*The Sabha then adjourned till 7.00 **a.m.** on Friday, the 19th May, 1967.*)

275—305—13-12-67—Pb. Govt. Press, Patiala.

# PUNJAB VIDHAN SABHA
## DEBATES

*19th May, 1967*

Vol. I—No. 24

## OFFICIAL REPORT

CONTENTS



Price ! Rs 5.75 P.

# *ERRATA*

TO

## Punjab Vidhan Sabha Debates, Vol. I, No. 24 Dated 19th May, 1967

| *Read* | *For* | *Page* | *Line* |
|---|---|---|---|
| Secretary that | Secretaryt thatt | (24)4 | 17 |
| ਐਵੇਂ | ਅਵੇਂ | (24)8 | 10 |
| ਪਰਪਜ਼ | ਪਰਪਰਜ਼ | (24)9 | 23 |
| ਪੈਂਡਿੰਗ | ਪੈਡਿੰਗ | (24)11 | 9 |
| बन्धे | बान्धै | (24)17 | 13 |
| बड़ा | बढ़ा | (24)18 | 3 |
| चाहिए | चाए | (24)20 | 7 |
| खत्म | खन्तम | (24)20 | 12 |
| खत्म | खन्त्म | (24)21 | 15 |
| पूरे | पुरे | (24)21 | 27 |
| होने | हानें | (24)25 | 29 |
| किस्म | किस्सम | (24)27 | 7 |
| रही | रेहा | (24)27 | 23 |
| पूरा | पुरा | (24)27 | 7th from below |
| पूरी | पुरी | (24)27 | 2nd ,, ,, |
| Member | ember | (24)29 | 2nd ,, ,, |
| ਮਹਿਤੂਮ | ਸਹਿਮੂਮ | (24)30 | 27 |
| ਰੂਲਿੰਗ | ਰਲਿੰਗ | (24)30 | Last line |
| ऐस्टेट्स | ऐस्टेटूस | (24)34 | 3 |
| 20-25 रुपये गज़ | 20-25 गज़ | (24)34 | 9 |
| ऐस्टेट | एस्टेरट | (24)36 | 11 |
| सका | सक | (24)36 | 18 |
| दबाव | दवाब | (24)38 | 8 |

| *Read* | *For* | *Page* | *Line* |
|---|---|---|---|
| लोन्ज़ | लेज़ | (24)38 | 17 |
| Treasury | Ireasury | (24)39 | 14 |
| that | tht | (24)39 | 15 |
| (24)40 | (24)4 | (24)40 | Top |
| ਟਰੈਕਟਰ | ਟਕੈਕਟਰ | (24)42 | 4th from below |
| ਕਰੋਗੇ | ਕਰਗੇ | (24)43 | 5 |
| ਕੋਟਾ | ਕੋਟ | (24)43 | 3rd from below |
| ਉਨ੍ਹਾਂ ਨੇ | ਉਨ੍ਹਾਂ ਦੇ | (24)44 | 3 |
| ਕੋਈ | ਕਈ | (24)44 | 11 |
| ਕੁਝ | ਕਝ | (24)44 | 3rd from below |
| ਉਥੇ | ਉਥ | (24)45 | 18 |
| ਮਜ਼ਦੂਰਾਂ | ਮਜ਼ਦਰਾਂ | (24)45 | 19 |
| ਸਬੰਧ | ਸਬੰਧੀ | (24)45 | 4th from below |
| ਤੇ | ਤਾਂ | (24)45 | 3rd from below |
| *Delete* the word in the beginning | "ਸਾਨੂੰ" appearing of the line | (24)45 | 2nd ,, ,, |
| में | हैं | (24)46 | 20 |
| एजीटेशन्ज़ | एजीटशन्ज | (24)46 | 5th and 7th from below |
| (24)48 | (27)48 | (24)48 | Top line |
| दबाव | दवाब | (24)48 | 19 and 30 |

# PUNJAB VIDHAN SABHA

*Friday, the 19th May,* 1967.

The Vidhan Sabha met in the Hall of Vidhan Bhavan, Sector 1, Chandigarh, at 7.00 A.M. of the Clock. Mr. Speaker (Lt. Col. Joginder Singh Mann) in the Chair.

## ANNOUNCEMENT BY SECRETARY

**Mr. Speaker.** The Secretary will make some announcement.

**Secretary** : Under Rule 2 of the Punjab State Legislature (Communications) Rules, 1959, I have to inform the House that the Punjab Vidhan Parishad, at its meeting held on the 16th May, 1967, has concurred in the motion carried in the meeting of the Vidhan Sabha held on the 8th May, 1967, about nominating members of the Punjab Vidhan Parishad to associate with the Public Accounts Committee and the Estimates Committee of the Punjab Vidhan Sabha for the year 1967-68.

The Punjab Vidhan Parishad has nominated the following of its members to associate with the said Committees—

**Public Accounts Committee**

(1) Sardar Rajinder Singh.
(2) Sardar Prem Singh Lalpura.
(3) Master Hari Singh.

**Estimates Committee**

(1) Shrimati Sita Devi.
(2) Sardar Ram Dayal Singh.
(3) Chaudhri Kartar Singh

## Papers Statements laid on the Table

**Minister for Finance** (Dr. Baldev Parkash): Sir, I beg to lay on the Table the Appropriation Accounts of the Punjab Government for the year 1965-66 and Audit Report, 1967.

**Chief Parliamentary Secretary** (Sardar Gurcharan Singh ): Sir, I beg to lay on the Table, the Statements on Call Attention Notices Nos. 65, 69 and 73.

CALL ATTENTION NOTICE (SERIAL NO. 65), DATED 10TH MAY, 1967

**Sardar Sardara Singh Kohli, M. L. A.**—to draw the attention of the Government to a matter of urgent Public importance, namely, denial of a passport to Panthic Leader Master Tara Singh as a result of which

[Chief Parliamentary Secretary]

resentment and disappointment prevails among the Sikh masses. The Punjab Government should take the House into confidence as to whether the passport was denied by the State Government or the Union Goverment. Inspite of the verdict of the Supereme Court that no citizen can be denied a passport why a passport was not issued to a good citizen and patriot like Shriman Master Tara Singh while the former Punjab Government had issued a passport to Masterji on several occasions so that the doubts and misgivings of the Sikhs may be removed.

**Answer.**—

1. Master Tara Singh had been issued India-Pakistan Passport by the State Government in the year 1959 which was surrendered by him on the expiry of its life and a new one was issued on 23rd August, 1965. This India-Pakistan Passport was also surrendered by him to the Regional Passport Officer, New Delhi, at the time of issue of International Passport as one person cannot hold two travel documents at a time. The surrendered India-Pakistan Passports have been received by the State Government and cancelled.

2. Master Tara Singh was granted an International passport in October, 1966, by the Regional Passport Officer, Delhi. He has now submitted an application to the State Government for the grant of India-Pakistan Passport, but a second Passport cannot be issued until it is known that the first one has been cancelled by the Regional Passport Officer, Delhi. Actually Master Tara Singh can apply for an endorsement for Pakistan on his International Passport to Regional Passport Officer, Delhi.

3. The President of India has recently issued an Ordinance empowering the Central Government to refuse a Passport to an applicant in public interest. With the issue of this ordinance, passports cannot be claimed as a right.

(ਮਾਸਟਰ ਤਾਰਾ ਸਿੰਘ ਨੂੰ ਸੰਨ 1959 ਵਿੱਚ ਰਾਜ ਸਰਕਾਰ ਵਲੋਂ ਭਾਰਤ–ਪਾਕਿਸਤਾਨ ਪਾਸ–ਪੋਰਟ ਜਾਰੀ ਕੀਤਾ ਗਿਆ ਸੀ, ਜਿਹੜਾ ਕਿ ਉਨ੍ਹਾਂ ਨੇ ਮਿਆਦ ਪੁੱਗਣ ਤੇ ਵਾਪਸ ਕਰ ਦਿੱਤਾ ਸੀ ਅਤੇ 23 ਅਗਸਤ, 1965 ਨੂੰ ਨਵਾਂ ਪਾਸ–ਪੋਰਟ ਉਨ੍ਹਾਂ ਨੂੰ ਜਾਰੀ ਕੀਤਾ ਗਿਆ ਸੀ । ਇਹ ਭਾਰਤ–ਪਾਕਿਸਤਾਨ ਪਾਸ–ਪੋਰਟ ਵੀ ਉਨ੍ਹਾਂ ਨੇ ਰੀਜਨਲ ਪਾਸ–ਪੋਰਟ ਅਫ਼ਸਰ ਨਵੀਂ ਦਿਲੀ ਨੂੰ, ਕੌਮਾਂਤਰੀ ਪਾਸ–ਪੋਰਟ ਜਾਰੀ ਹੋਣ ਸਮੇਂ ਵਾਪਸ ਕਰ ਦਿੱਤਾ ਕਿਉਂਕਿ ਕੋਈ ਵੀ ਇਕ ਆਦਮੀ ਇਕ ਸਮੇਂ ਉੱਤੇ ਯਾਤਰਾ ਦੇ ਦੋ ਦਸਤਾਵੇਜ਼ ਨਹੀਂ ਰਖ ਸਕਦਾ । ਵਾਪਸ ਕੀਤੇ ਹੋਏ ਭਾਰਤ–ਪਾਕਿਸਤਾਨ ਪਾਸ–ਪੋਰਟ ਰਾਜ ਸਰਕਾਰ ਨੂੰ ਵਾਪਸ ਮਿਲ ਚੁੱਕੇ ਹਨ ਅਤੇ ਉਹ ਮਨਸੂਖ਼ ਕੀਤੇ ਜਾ ਚੁੱਕੇ ਹਨ ।

2 ਮਾਸਟਰ ਤਾਰਾ ਸਿੰਘ ਨੂੰ ਰੀਜਨਲ ਪਾਸ–ਪੋਰਟ ਅਫ਼ਸਰ, ਦਿੱਲੀ ਵਲੋਂ ਅਕਤੂਬਰ, 1966 ਵਿੱਚ ਇਕ ਕੌਮਾਂਤਰੀ ਪਾਸ–ਪੋਰਟ ਦਿੱਤਾ ਗਿਆ ਸੀ । ਉਨ੍ਹਾਂ ਨੇ ਹੁਣ ਰਾਜ ਸਰਕਾਰ ਨੂੰ ਅਰਜ਼ੀ ਦਿੱਤੀ ਹੈ ਕਿ ਇਕ ਭਾਰਤ–ਪਾਕਿਸਤਾਨ ਪਾਸ–ਪੋਰਟ ਦਿੱਤਾ ਜਾਵੇ ਲੇਕਿਨ ਜਦ ਤਕ ਰੀਜਨਲ–ਪਾਸ-ਪੋਰਟ ਅਫ਼ਸਰ, ਦਿੱਲੀ ਵਲੋਂ ਪਹਿਲੇ ਪਾਸ-ਪੋਰਟ ਮਨਸੂਖ਼ ਕੀਤੇ ਜਾਣ ਦੀ ਸੂਚਨਾ

ਸਾਨੂੰ ਨਹੀਂ ਮਿਲਦੀ, ਦੂਜਾ ਪਾਸ–ਪੋਰਟ ਉਨ੍ਹਾਂ ਦੇ ਨਾਂ ਤੇ ਜਾਰੀ ਨਹੀਂ ਕੀਤਾ ਜਾ ਸਕਦਾ। ਅਸਲ ਵਿੱਚ ਮਾਸਟਰ ਤਾਰਾ ਸਿੰਘ ਰਿਜਨਲ ਪਾਸ–ਪੋਰਟ ਅਫਸਰ, ਦਿੱਲੀ ਨੂੰ ਅਰਜ਼ੀ ਦੇ ਕੇ ਆਪਣੇ ਕੌਮਾਂਤਰੀ ਪਾਸ-ਪੋਰਟ ਉੱਤੇ ਪਾਕਿਸਤਾਨ ਲਈ ਪਿਠਅੰਕਣ ਕਰਵਾ ਸਕਦੇ ਹਨ।

3. ਭਾਰਤ ਦੇ ਰਾਸ਼ਟਰਪਤੀ ਨੇ ਹੁਣੇ ਹੀ ਇਕ ਆਰਡੀਨੈਂਸ ਜਾਰੀ ਕੀਤਾ ਹੈ ਜਿਸ ਰਾਹੀਂ ਉਨ੍ਹਾਂ ਨੇ ਕੇਂਦਰੀ ਸਰਕਾਰ ਨੂੰ ਇਹ ਅਖ਼ਤਿਆਰ ਦਿੱਤਾ ਹੈ ਕਿ ਉਹ ਲੋਕ ਹਿਤ ਵਿੱਚ ਕਿਸੇ ਨੂੰ ਪਾਸ-ਪੋਰਟ ਦੇਣ ਤੋਂ ਇਨਕਾਰ ਕਰ ਸਕਦੀ ਹੈ। ਇਸ ਆਰਡੀਨੈਂਸ ਦੇ ਜਾਰੀ ਹੋਣ ਨਾਲ ਪਾਸ–ਪੋਰਟ ਦੀ ਮੰਗ ਹੱਕ ਦੇ ਰੂਪ ਵਿੱਚ ਨਹੀਂ ਕੀਤੀ ਜਾ ਸਕਦੀ।)

## Call Attention Notice

## (Serial No. 69)

**Chaudhri Darshan Singh, M.L.A.,** to draw the attention of the Chief Minister to the following matter of urgent public importance, namely, that Dr. Shanti Parkash, M.L.A., was arrested by the Patiala Police in a criminal case and was maltreated by the Police, and was not produced before the Magistrate for a long time and kept in Police lock-up. Further P.D.S.P. Patiala, made a false statement in the court when above mentioned M.L.A. was produced, that Dr. Shanti Parkash, M.L.A., has not been arrested, although arrest was made by Reserve Inspector and Dr. Shanti Parkash was taken straight to P.D.S.P. Office after arrest. The negligence and deliberate attempt to conceal the facts by the Police, further maltreatment by the Police particularly to the hon. Member of the House has caused great anxiety among the public in general and members of this House in particular, therefore, the Chief Minister may make a statement on it.

**Sardar Gurnam Singh (Chief Minister)**—Shri Shanti Parkash, M.L.A. was arrested at Rajpura by the Reserve Inspector, Patiala in a Criminal case F.I.R. No. 128, dated 14th April, 1967, under sections 428/406/109 I.P.C., P. S. Sadar Patiala on 3rd May, 1967 at 1.30 P. M. He was produced before the Illaqa Magistrate the same day at 4.35 P. M. and was released on interim bail the next day when the bail was confirmed.

2. The hon. Member was shown all the courtesy and respect. He was produced before the Magistrate the same day. He was neither kept in the Police lock-up nor he was maltreated by the Police. He was also not taken to the office of the Prosecuting D.S.P., Patiala, after arrest. Further, the P. D. S.P., Patiala, did not make any statement in the court regarding the arrest of the hon. Member and there was no question of negligence or attempt to conceal facts by the Police in the court.

(ਸ਼੍ਰੀ ਸ਼ਾਂਤੀ ਪਰਕਾਸ਼, ਐਮ. ਐਲ. ਏ. ਨੂੰ ਰਿਜ਼ਰਵ ਪੁਲੀਸ, ਪਟਿਆਲਾ,ਨੇ ਰਾਜਪੁਰੇ ਵਿੱਚ ਇਕ ਫ਼ੌਜਦਾਰੀ ਕੇਸ ਐਫ. ਆਈ. ਆਰ. ਨੰਬਰ 128, ਮਿਤੀ 14 ਅਪਰੈਲ, 1967 ਪੁਲੀਸ ਸਟੇਸ਼ਨ ਪਟਿਆਲਾ; ਜ਼ੇਰ ਦਫ਼ਾ 420/406/109, ਜ਼ਾਬਤਾ ਫ਼ੌਜਦਾਰੀ ਸੰਘਤਾ 3 ਮਈ, 1967 ਨੂੰ 1.30 ਤੇ ਗਰਿਫ਼ਤਾਰ ਕੀਤਾ, ਉਨ੍ਹਾਂ ਨੂੰ ਉਸੇ ਦਿਨ 4.35 ਤੇ ਇਲਾਕਾ ਮਜਿਸਟਰੇਟ ਦੇ ਸਾਹਮਣੇ ਪੇਸ਼ ਕੀਤਾ ਗਿਆ ਅਤੇ ਅਗਲੇ ਦਿਨ 11 ਵਜੇ ਤਕ ਉਨ੍ਹਾਂ ਨੂੰ ਅੰਤਰਿਮ ਜ਼ਮਾਨਤ ਤੇ ਰਿਹਾ ਕਰ ਦਿਤਾ ਗਿਆ ਜਿਸ ਸਮੇਂ ਕਿ ਉਨ੍ਹਾਂ ਦੀ ਜ਼ਮਾਨਤ ਪੱਕੀ ਕਰ ਦਿੱਤੀ ਗਈ।

[ਮੁਖ ਮੰਤਰੀ]

(2) ਸਨਮਾਨਯੋਗ ਮੈਂਬਰ ਦਾ ਉਚਿਤ ਸਤਕਾਰ ਕੀਤਾ ਗਿਆ ਅਤੇ ਉਨ੍ਹਾਂ ਪ੍ਰਤੀ ਨਿਮਰਤਾ ਦਾ ਸਲੂਕ ਕੀਤਾ ਗਿਆ। ਉਨ੍ਹਾਂ ਨੂੰ ਉਸੇ ਦਿਨ ਹੀ ਮਜਿਸਟਰੇਟ ਦੇ ਸਾਹਮਣੇ ਪੇਸ਼ ਕਰ ਦਿੱਤਾ ਗਿਆ। ਨਾ ਹੀ ਉਨ੍ਹਾਂ ਨੂੰ ਪੁਲਿਸ ਹਵਾਲਾਤ ਵਿੱਚ ਰਖਿਆ ਗਿਆ ਅਤੇ ਨਾ ਹੀ ਪੁਲੀਸ ਨੇ ਉਨ੍ਹਾਂ ਨਾਲ ਕੋਈ ਬਦਸਲੂਕੀ ਕੀਤੀ। ਗਰਿਫ਼ਤਾਰੀ ਪਿੱਛੋਂ ਉਨ੍ਹਾਂ ਨੂੰ ਪੀ. ਡੀ. ਐਸ.ਪੀ. ਦੇ ਦਫ਼ਤਰ ਵਿੱਚ ਵੀ ਨਹੀਂ ਲਿਜਾਇਆ ਗਿਆ। ਇਸ ਤੋਂ ਇਲਾਵਾ ਪੀ. ਡੀ. ਐਸ. ਪੀ. ਪਟਿਆਲਾ ਨੇ ਮਾਨਯੋਗ ਮੈਂਬਰ ਦੀ ਗਰਿਫ਼ਤਾਰੀ ਬਾਰੇ ਅਦਾਲਤ ਵਿੱਚ ਕੋਈ ਬਿਆਨ ਨਹੀਂ ਦਿੱਤਾ ਅਤੇ ਪੁਲੀਸ ਦੀ ਲਾਪਰਵਾਹੀ ਜਾਂ ਅਦਾਲਤ ਵਿੱਚ ਪੁਲੀਸ ਵਲੋਂ ਸਚਾਈ ਨੂੰ ਛੁਪਾਉਣ ਦਾ ਸਵਾਲ ਪੈਦਾ ਨਹੀਂ ਹੁੰਦਾ।)

## Call Attention Notice No. 73

**Comrade Munsha Singh, M.L.A.,** to draw the attention of the Punjab Government to the high-handedness of the Police in demolishing the memorial erected by the workers with flags to the martyrs in the Phagwara Bomb case at Phagwara. This occurrence took place last night which has created resentment among the labour class, specially the workers of Phagwara. This occurrence took place in spite of the assurance given by the Chief Minister to a deputation of the workers in the presence of the Chief Parliamentary Secretaryt thatt he said memorial would not be demolished. The Punjab Governmen should save the situation from further deteriorating by paying attention to this matter. It should take suitable action against the officials responsible for it and should assist in the reconstruction of the said memorial.

**Sardar Gurnam Singh (Chief Minister)** — On 4th October, 1966, a bomb exploded in a tent in front of Jagatjit Cotton Textile Mills, Phagwara, where, Shri Ram Sahai, Secretary Kapra Mill Mazdoor Union, Phagwara was on hunger strike in order to force the acceptance of certain demands of the labourers. As a result of the explosion, three labourers were killed and nine injured. Case F.I.R. No. 365, dated 4th October, 1966 was registered at Police Station Phagwara under sections 302/120-B., I. P. C., and sections 4/5 of the Explosive Substances Act. Shri Nand Lal Sehgal,the Manager of the Factory and his two associates were arrested by the Police in this case.

2. The labourers raised a "*kacha thara*" (an earthen platform) at the site of the explosion and pitched some flags around it. On a report made by the concerned P.W.D. (B. &. R) authorities the Sub-Divisional Magistrate, Phagwara, issued necessary notice under section 5 (sub-section 1) of the Punjab Public Premises and Land (Eviction and Rent Recovery) Act, 1959 for vacation of the unauthorisd occupation of the public premises in question. After the expiry of the notice, the Sub-Divisional Magistrate passed an order on 24th April, 1967, under which the "*kacha thara*" in question was removed on 7th/8th, May, 1967.

(4 ਅਕਤੂਬਰ, 1966 ਨੂੰ ਜਗਤਜੀਤ ਕਾਟਨ ਟੈਕਸਟਾਈਲ ਮਿਲਜ਼ ਫਗਵਾੜਾ ਦੇ ਸਾਹਮਣੇ ਇਕ ਤੰਬੂ ਵਿੱਚ ਇਕ ਬੰਬ ਫਟਿਆ ਜਿੱਥੇ ਕਿ ਸ੍ਰੀ ਰਾਮ ਸਹਾਏ, ਸਕੱਤਰ; ਕਪੜਾ ਮਿਲ ਮਜ਼ਦੂਰ ਯੂਨੀਅਨ, ਫਗਵਾੜਾ, ਮਜ਼ਦੂਰਾਂ ਦੀਆਂ ਕੁਝ ਮੰਗਾਂ ਮੰਨਵਾਉਣ 'ਤੇ ਜ਼ੋਰ ਦੇਣ ਲਈ ਭੁੱਖ ਹੜਤਾਲ ਕਰੀ ਬੈਠੇ ਸਨ। ਇਸ ਬੰਬ ਦੇ ਫਟਣ ਦੇ ਸਿੱਟੇ ਵਜੋਂ ਤਿੰਨ ਮਜ਼ਦੂਰ ਮਾਰੇ ਗਏ ਅਤੇ ਨੌਂ ਫੱਟੜ ਹੋਏ। ਕੇਸ ਐਫ. ਆਈ.

ਆਰ. ਨੰਬਰ 365 ਮਿਤੀ 4 ਅਕਤੂਬਰ, 1966, ਪੁਲੀਸ ਥਾਣਾ ਫਗਵਾੜਾ ਵਿੱਚ ਜ਼ੇਰ ਦਫ਼ਾ 302/120 ਬੀ, ਜ਼ਾਬਤਾ ਫ਼ੌਜਦਾਰੀ ਸੰਘਤਾ ਅਤੇ (Explosive Substances Act) ਦੀ ਧਾਰਾ 4/5 ਹੇਠ ਦਰਜ ਕੀਤਾ ਗਿਆ ਸੀ। ਫ਼ੈਕਟਰੀ ਦੇ ਮੈਨੇਜਰ ਸ਼੍ਰੀ ਨੰਦ ਲਾਲ ਸਹਿਗਲ ਅਤੇ ਉਸ ਦੇ ਦੋ ਸਾਥੀਆਂ ਨੂੰ, ਇਸ ਕੇਸ ਵਿੱਚ ਪਕੜਿਆ ਗਿਆ ਸੀ।

2. ਮਜ਼ਦੂਰਾਂ ਨੇ ਬੰਬ ਫਟਣ ਦੀ ਥਾਂ ਤੇ ਇਕ ਕੱਚਾ ਥੜ੍ਹਾ ਉਸਾਰਿਆ ਅਤੇ ਇਸ ਦੇ ਦੁਆਲੇ ਕੁਝ ਝੰਡੀਆਂ ਗੱਡ ਦਿੱਤੀਆਂ। ਪੀ. ਡਬਲਯੂ. ਡੀ. (ਬੀ. ਐਂਡ ਆਰ.) ਦੇ ਸਬੰਧਤ ਅਫ਼ਸਰਾਂ ਦੀ ਸ਼ਿਕਾਇਤ ਉੱਤੇ, ਐਸ. ਡੀ. ਐਮ. ਫਗਵਾੜਾ ਨੇ Punjab Public Premises and Land (Eviction & Rent Recovery) Act, 1959 ਦੀ ਧਾਰਾ 5 (ਉਪ-ਧਾਰਾ 1) ਅਧੀਨ ਲੋੜੀਂਦਾ ਨੋਟਿਸ ਦਿੱਤਾ ਕਿ ਉਪਰੋਕਤ ਥਾਂ, ਜਿੱਥੇ ਕਿ ਨਾਜਾਇਜ਼ ਕਬਜ਼ਾ ਕੀਤਾ ਹੋਇਆ ਹੈ, ਫ਼ੌਰਨ ਖ਼ਾਲੀ ਕੀਤਾ ਜਾਵੇ ਅਤੇ ਨੋਟਿਸ ਦੀ ਮਿਆਦ ਪੁਗਣ ਤੇ ਐਸ. ਡੀ. ਐਮ. ਨੇ ਹੁਕਮ ਜਾਰੀ ਕੀਤਾ, ਜਿਸ ਦੇ ਅਧੀਨ 7/8 ਮਈ, 1967 ਨੂੰ ਉਪਰੋਕਤ ਕੱਚਾ ਥੜ੍ਹਾ ਹਟਾ ਦਿੱਤਾ ਗਿਆ।)

---

## DEMAND (S) FOR GRANTS

**Mr. Speaker.** There are three Demands viz. numbers 22, 43 and 24 which will be taken up by the House to-day. If the House agrees, these Demands for Grants will be deemed to have been read and moved.

**Voices** : Yes, Yes.

**Mr. Speaker** : All these Demands will be deemed to have been read and moved and can be discussed together. The hon. Members while speaking will please indicate the Demand No. on which they are raising discussion. In the end, I shall put these Demands one by one to the vote of the House:

That a sum not exceeding Rs 1,72,17,910 be granted to the Governor to defray the charges that will come in the course of payment for the year 1967-68 (excluding the amount of Rs 57,39,300 already voted on account) in respect of charges under head '35-INDUSTRIES'.

That a sum not exceeding Rs 1,55,91,000 be granted to the Governor to defray the charges that will come in the course of payment for the year 1967-68 (excluding the amount of Rs 51,97,000 already voted on account) in respect of charges under head '96-Capital Outlay on Industrial and Economic Development'.

That a sum not exceeding Rs 1,43,71,840 be granted to the Governor to defray the charges that will come in the course of payment for the year 1967-68 (excluding the amount of Rs 47,90,610 already voted on account) in respect of charges under head '38-Labour and Employment''.

**ਕਾਮਰੇਡ ਭਾਨ ਸਿੰਘ ਭੌਰਾ** (ਭਦੌੜ) : ਸਪੀਕਰ ਸਾਹਿਬ, ਲੇਬਰ ਅਤੇ ਐਂਪਲਾਇਮੈਂਟ ਦੀ ਡਿਮਾਂਡ ਨੰ: 24 ਦੇ ਹੇਠਾਂ ਸਰਕਾਰ 1,43,71,840 ਰੁਪਏ ਮੰਗ ਰਹੀ ਹੈ। ਕੁਝ ਰਕਮ ਪਹਿਲੇ ਵੀ ਲਈ ਸੀ। ਕੁਲ ਰਕਮ 1,91,62,450 ਰੁਪਏ ਬਣਦੀ ਹੈ। ਇਸ ਸਬੰਧ ਵਿੱਚ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਪਿਛਲੇ ਵੀਹਾਂ ਸਾਲਾਂ ਵਿੱਚ ਮਜ਼ਦੂਰਾਂ ਦੀ ਜੋ ਹਾਲਤ ਰਹੀ ਹੈ ਔਰ ਉਸਦੇ ਮੁਕਾਬਲੇ

[ਕਾਮਰੇਡ ਭਾਨ ਸਿੰਘ ਭੌਰਾ]

ਤੇ ਜਿਹੜੀ ਹੁਣ ਹਾਲਤ ਉਨ੍ਹਾਂ ਦੀ ਹੈ ਉਹਦੇ ਉੱਤੇ ਵਿਚਾਰ ਹੋਣੀ ਜ਼ਰੂਰੀ ਹੈ। ਜਿੱਥੇ ਸਾਡੀ ਸਰਕਾਰ ਨੇ ਕੁਝ ਗਰੀਬਾਂ ਨੂੰ ਛੋਟ ਦਿੱਤੀ ਹੈ, 5 ਏਕੜ ਵਾਲਿਆਂ ਦਾ ਮਾਲੀਆ ਮਾਫ਼ ਕਰ ਦਿੱਤਾ ਹੈ। ਦੂਸਰੇ ਪ੍ਰੋਫ਼ੈਸ਼ਨਲ ਟੈਕਸ ਵੀ ਮਾਫ਼ ਕਰ ਦਿੱਤੇ ਹਨ। ਗੌਰਮਿੰਟ ਐਂਪਲਾਈਜ਼ ਦਾ ਡੀ. ਏ. ਵਧਾ ਕੇ ਸੈਂਟਰ ਦੇ ਬਰਾਬਰ ਕਰ ਦਿੱਤਾ ਹੈ। ਇਸ ਦੇ ਨਾਲ ਲੋਕਾਂ ਨੂੰ ਕਾਫੀ ਸੰਤੋਖ ਹੋਇਆ ਹੈ। ਅਸੀਂ ਆਸ ਰਖਦੇ ਹਾਂ ਕਿ ਇਸ ਦੇ ਨਾਲ ਮਜ਼ਦੂਰਾਂ ਦੀ ਕਾਫ਼ੀ ਹਾਲਤ ਅਛੀ ਹੋ ਗਈ ਹੈ। ਲੇਕਿਨ ਜੋ ਕੁਝ ਉਨ੍ਹਾਂ ਵਾਸਤੇ ਅੱਜ ਤੱਕ ਨਹੀਂ ਹੋਇਆ, ਸਾਨੂੰ ਉਨ੍ਹਾਂ ਗੱਲਾਂ ਵੱਲ ਧਿਆਨ ਦੇਣਾ ਚਾਹੀਦਾ ਹੈ ਕਿਉਂਜੋ ਮਜ਼ਦੂਰ ਇਕ ਐਸਾ ਵਰਗ ਹੈ ਜਿਹਦੇ ਉੱਤੇ ਸਾਡੀ ਸਟੇਟ ਕਾਫੀ ਡਿਪੈਂਡ ਕਰਦੀ ਹੈ। ਪਿਛਲੇ ਸਮੇਂ ਵਿੱਚ ਇਨ੍ਹਾਂ ਤੇ ਕਾਫ਼ੀ ਭੀੜ ਆਈ। ਪਾਕਿਸਤਾਨ ਦੀ ਜੰਗ ਦੇ ਦੌਰਾਨ ਇੰਡਸਟਰੀਅਲ ਲੇਬਰ ਬੇਕਾਰ ਹੋ ਗਈ। ਉਨ੍ਹਾਂ ਨੂੰ ਕਰਜ਼ੇ ਵੀ ਦਿੱਤੇ ਗਏ। ਇਥੇ ਇਹ ਸੰਕੇਤ ਦਿੱਤਾ ਗਿਆ ਸੀ ਕਿ ਉਨ੍ਹਾਂ ਦੇ ਕਰਜ਼ੇ ਮਾਫ਼ ਕਰ ਦਿੱਤੇ ਜਾਣਗੇ ਲੇਕਿਨ ਅੱਜ ਤਕ ਉਹ ਕਰਜ਼ੇ ਮਾਫ਼ ਨਹੀਂ ਹੋਏ। ਇਸ ਗੱਲ ਵੱਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। ਮਿਨੀਮਮ ਵੇਜਿਜ਼ ਐਕਟ ਉੱਤੇ ਵੀ ਅਮਲ ਨਹੀਂ ਹੋ ਰਿਹਾ। ਚਾਹੇ ਸਰਕਾਰ ਦਾ ਜ਼ਿਆਦਾ ਖਰਚ ਨਹੀਂ ਹੋਣਾ, ਸਰਕਾਰ ਨੂੰ ਪਲਿਓਂ ਕੁਝ ਨਹੀਂ ਦੇਣਾ ਪੈਣਾ, ਇੰਡਸਟਰੀਲਿਸਟ, ਸਰਮਾਏਦਾਰ, ਜੋ ਲੱਖਾਂ ਰੁਪਏ ਕਮਾਉਂਦੇ ਹਨ, ਉਨ੍ਹਾਂ ਦੀ ਜੇਬ ਵਿੱਚੋਂ ਰੁਪਿਆ ਜਾਵੇਗਾ, ਫਿਰ ਵੀ ਸਰਕਾਰ ਉਸ ਤਰਫ਼ ਧਿਆਨ ਨਹੀਂ ਦੇ ਰਹੀ ਹੈ। ਕਿਉਂਕਿ ਉਨ੍ਹਾਂ ਦੀ ਹਾਲਤ ਬੜੀ ਗੰਭੀਰ ਹੈ, ਸਰਕਾਰ ਲਈ ਉਧਰ ਧਿਆਨ ਦੇਣਾ ਲਾਜ਼ਮੀ ਹੈ। ਡੀਵੈਲਯੂ-ਏਸ਼ਨ ਦੇ ਕਾਰਣ ਕੀਮਤਾਂ ਬਹੁਤ ਵਧ ਗਈਆਂ ਹਨ। ਸਰਕਾਰ ਨੂੰ ਇਹ ਚਾਹੀਦਾ ਸੀ ਕਿ ਵਧੀਆਂ ਹੋਈਆਂ ਕੀਮਤਾਂ ਦੇ ਮੁਤਾਬਕ ਉਨ੍ਹਾਂ ਦੀਆਂ ਤਨਖਾਹਾਂ ਵਧਾਂਦੀ। ਕੋਈ ਕਮੇਟੀ ਮੁਕੱਰਰ ਕੀਤੀ ਜਾਂਦੀ ਅਤੇ ਮਿਨੀਮਮ ਵੇਜਿਜ਼ ਐਕਟ ਲਾਗੂ ਹੋ ਜਾਂਦਾ ਤਾਂ ਮਹਿੰਗਾਈ ਦੇ ਨਾਲ ਨਾਲ ਉਨ੍ਹਾਂ ਦੀਆਂ ਤਨਖਾਹਾਂ ਵਧਦੀਆਂ ਰਹਿੰਦੀਆਂ ਲੇਕਿਨ ਉਧਰ ਧਿਆਨ ਨਹੀਂ ਦਿੱਤਾ ਗਿਆ। ਮਹਿੰਗਾਈ ਦਿਨ-ਬ-ਦਿਨ ਵਧ ਰਹੀ ਹੈ ਪਰ ਉਨ੍ਹਾਂ ਦੀ ਉਜਰਤ ਉਥੇ ਦੀ ਉਥੇ ਖੜੀ ਹੈ। ਇਸ ਪਾਸੇ ਸਰਕਾਰ ਨੂੰ ਫੌਰੀ ਐਕਸ਼ਨ ਲੈਣਾ ਚਾਹੀਦਾ ਹੈ ਤਾਕਿ ਹਾਲਾਤ ਸੁਧਰੇ। ਜਿਹੜੀ ਐਡਵਾਈਜ਼ਰੀ ਕਮੇਟੀ ਦੀ ਮੀਟਿੰਗ ਬੁਲਾਣੀ ਸੀ ਉਹ ਵੀ ਨਹੀਂ ਬੁਲਾਈ ਗਈ। 1964 ਵਿੱਚ ਕਾਨੂੰਨ ਬਣਿਆ ਸੀ। ਇਥੇ ਬੜਾ ਰੌਲਾ ਪਿਆ, ਸਟਰਾਈਕਾਂ ਹੋਈਆਂ ਲੇਕਿਨ ਟੈਕਸਟਾਈਲ ਮਜ਼ਦੂਰਾਂ ਨੂੰ ਜੋ ਮਿਲਣਾ ਸੀ ਉਹਦਾ ਵੀ ਅਜੇ ਫੈਸਲਾ ਨਹੀਂ ਹੋਇਆ। ਲੇਬਰ ਮਹਿਕਮੇ ਦੀਆਂ ਜੋ ਸ਼ਿਕਾਇਤਾਂ ਆਉਂਦੀਆਂ ਹਨ ਉਹ ਅਵਲ ਤੇ ਟ੍ਰਿਬਿਊਨਲ ਨੂੰ ਰੈਫ਼ਰ ਨਹੀਂ ਹੁੰਦੀਆਂ ਜੇਕਰ ਹੋ ਜਾਂਦੀਆਂ ਹਨ ਤਾਂ ਉਹ ਨਜਿੱਠੀਆਂ ਨਹੀਂ ਜਾਂਦੀਆਂ। ਪਹਿਲੇ ਲੇਬਰ ਇਨਸਪੈਕਟਰ ਹੁੰਦਾ ਸੀ ਤੇ ਉਹ ਫ਼ੈਸਲੇ ਕਰਵਾ ਲੈਂਦਾ ਸੀ, ਹੁਣ ਉਹ ਵੀ ਨਹੀਂ ਰਿਹਾ। ਪਿੰਡਾਂ ਵਿੱਚ ਜਿਹੜੇ ਮਜ਼ਦੂਰ ਬੈਠੇ ਹਨ ਉਨ੍ਹਾਂ ਤੇ ਕਾਨੂੰਨ ਲਾਗੂ ਹੀ ਨਹੀਂ ਹੋਇਆ। ਉਨ੍ਹਾਂ ਨੂੰ ਪਤਾ ਹੀ ਨਹੀਂ ਕਿ ਕਿਸੇ ਵਕਤ ਮਿਨੀਮਮ ਵੇਜਿਜ਼ ਐਕਟ ਵੀ ਬਣਿਆ ਸੀ। ਉਥੇ ਅੱਜ ਦਿਹਾੜੀ ਤਿੰਨ ਰੁਪਏ ਤੋਂ ਜ਼ਿਆਦਾ ਕਿਸੇ ਨੂੰ ਨਹੀਂ ਮਿਲਦੀ। ਪਹਿਲੇ ਉਨ੍ਹਾਂ ਨੂੰ ਉਜਰਤ ਅਨਾਜ ਦੀ ਸ਼ਕਲ ਵਿੱਚ ਮਿਲ ਜਾਂਦੀ ਸੀ, ਕਣਕ ਆਦਿ ਦੀਆਂ ਭਰੀਆਂ ਮਿਲ ਜਾਂਦੀਆਂ ਹਨ। ਹੁਣ ਚੂੰਕਿ ਮਹਿੰਗਾਈ ਜ਼ਿਆਦਾ ਹੋ ਗਈ ਹੈ, ਅਨਾਜ ਕੋਈ ਨਹੀਂ ਦਿੰਦਾ ਪੈਸੇ ਉਨ੍ਹਾਂ ਨੂੰ ਕਹਿੰਦੇ ਹਨ ਕਿ ਤਿੰਨ ਰੁਪਏ ਦੀ ਥਾਂ ਤੇ ਚਾਰ ਰੁਪਏ ਲੈ ਲਓ। ਉਨ੍ਹਾਂ ਨੂੰ ਦਸ ਰੁਪਏ ਦਿਹਾੜੀ ਵੀ ਮਿਲੇ ਤਾਂ ਵੀ ਗੁਜ਼ਾਰਾ ਮੁਸ਼ਕਲ ਨਾਲ ਚਲ ਸਕਦਾ ਹੈ। ਲੈਂਡ ਲਾਰਡ ਡੀਮਾਂਡ ਕਰਦੇ ਹਨ ਕਿ ਅਨਾਜ ਦੀ ਕੀਮਤ 100 ਰੁਪਏ ਕੁਵਿੰਟਲ ਹੋ ਜਾਵੇ। ਤੁਸੀਂ ਮਜ਼ਦੂਰ ਵਰਗ ਨੂੰ ਦੇਖੋ ਜਿਹੜਾ ਦਬਿਆ ਹੋਇਆ ਹੈ, ਕੁਚਲਿਆ ਹੋਇਆ ਹੈ, ਅਤੇ ਜਿਸ ਨੂੰ ਇਕ ਮਹੀਨੇ ਵਿੱਚ 15 ਦਿਨ ਮਜ਼ਦੂਰੀ ਮਿਲਦੀ ਹੈ। ਜੇਕਰ ਤੁਸੀਂ ਉਸ ਦੀ ਹਾਲਤ ਦੇਖੋ ਤਾਂ ਪਤਾ ਲਗਦਾ ਹੈ ਕਿ ਲੇਬਰ ਡਿਪਾਰਟਮੈਂਟ ਉਨ੍ਹਾਂ ਦੀ ਸਾਰ ਨਹੀਂ

ਲੈਂਦਾ । ਸ਼ਹਿਰਾਂ ਵਿੱਚ ਤਾਂ ਲੋਕ ਲੜ ਲੜਾ ਕੇ ਕੁਝ ਨਾ ਕੁਝ ਲੈ ਲੈਂਦੇ ਹਨ । ਲੇਕਿਨ ਪਿੰਡਾਂ ਵਿੱਚ, ਦਿਹਾਤ ਵਿੱਚ ਮਜ਼ਦੂਰਾਂ ਨੂੰ ਕੋਈ ਨਹੀਂ ਪੁਛ ਰਿਹਾ । ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਮਿਨੀਮਮ ਵੇਜਿਜ਼ ਐਕਟ ਪਿੰਡਾਂ ਵਿੱਚ ਵੀ ਲਾਗੂ ਹੋਣਾ ਚਾਹੀਦਾ ਹੈ । ਸਰਕਾਰ ਨੂੰ ਇਸ ਤਰਫ਼ ਜਲਦੀ ਹੀ ਕਦਮ ਪੁਟਣਾ ਚਾਹੀਦਾ ਹੈ । ਮਜ਼ਦੂਰਾਂ ਨੇ ਮੰਗਾਂ ਕੀਤੀਆਂ ਹਨ,ਮਜ਼ਦੂਰਾਂ ਦੇ ਨੁਮਾਇੰਦਿਆਂ ਨੇ ਮਨਿਸਟਰ ਸਾਹਿਬ ਨੂੰ ਕਈ ਵਾਰ ਮੈਮੋਰੈਂਡਮ ਦਿੱਤੇ ਹਨ । ਲੇਕਿਨ ਸਰਕਾਰ ਨੇ ਉਸ ਤਰਫ਼ ਕੋਈ ਧਿਆਨ ਨਹੀਂ ਦਿੱਤਾ । ਮੈਂ ਅਰਜ਼ ਕਰਦਾ ਹਾਂ ਕਿ ਜਿਹੜੀਆਂ ਮੰਗਾਂ ਉਨ੍ਹਾਂ ਨੇ ਕੀਤੀਆਂ ਹਨ, ਉਹ ਠੀਕ ਤੇ ਵਾਜਬ ਹਨ । ਉਨ੍ਹਾਂ ਦੀ ਤਰਫ਼ ਸਰਕਾਰ ਨੂੰ ਉਚੇਚਾ ਧਿਆਨ ਦੇਣਾ ਚਾਹੀਦਾ ਹੈ ।

ਪਿਛਲੀ ਸਰਕਾਰ ਤਾਂ ਕਾਰਖਾਨੇਦਾਰਾਂ ਦੀ ਨੁਮਾਇੰਦਗੀ ਕਰਦੀ ਸੀ ਔਰ 20 ਸਾਲ ਉਨ੍ਹਾਂ ਨੇ ਮਜ਼ਦੂਰਾਂ ਨੂੰ ਕੁਚਲਣ ਦੀ ਕੋਸ਼ਿਸ਼ ਕੀਤੀ । ਉਨ੍ਹਾਂ ਨੇ ਜੋ ਕੁਝ ਕੀਤਾ ਉਸ ਤੋਂ ਸਾਡੀ ਇਸ ਨਵੀਂ ਸਰਕਾਰ ਨੂੰ ਚੇਤੰਨ ਰਹਿਣਾ ਚਾਹੀਦਾ ਹੈ ਕਿਉਂਕਿ ਹੋ ਸਕਦਾ ਹੈ ਕਿ ਉਸ ਕਿਸਮ ਦੇ ਏਜੰਟ ਸਾਡੀ ਸਰਕਾਰ ਦੇ ਨੁਮਾਇੰਦਿਆਂ ਨੂੰ ਲਾਲਚ ਦੇ ਕੇ ਆਪਣੇ ਕੰਮ ਕਰਵਾਉਣ ਦੀ ਕੋਸ਼ਿਸ਼ ਕਰਨ । ਇਸ ਲਈ ਮੈਂ ਸਰਕਾਰ ਨੂੰ ਵਾਰਨ ਕਰਨਾ ਚਾਹੁੰਦਾ ਹਾਂ ਕਿ ਸ਼ਹਿਰਾਂ ਵਿਚ ਜਾਂ ਦੂਸਰੀਆਂ ਜਗ੍ਹਾਂ ਤੇ ਐਸੇ ਲੋਕ ਵੀ ਹੁੰਦੇ ਹਨ ਜੋ ਸਰਮਾਇਦਾਰਾਂ ਕੋਲੋਂ ਐਸੀਆਂ ਗੱਲਾਂ ਕਰਵਾਉਂਦੇ ਹਨ ਜੋ ਮਜ਼ਦੂਰਾਂ ਦੇ ਹਿਤਾਂ ਲਈ ਘਾਤਕ ਹੁੰਦੀਆਂ ਹਨ । ਉਨ੍ਹਾਂ ਵਲ ਸਰਕਾਰ ਨੂੰ ਖਾਸ ਤੌਰ ਤੇ ਧਿਆਨ ਦੇਣਾ ਚਾਹੀਦਾ ਹੈ । ਮਿਨੀਮਮ ਵੇਜਿਜ਼ ਕਮੇਟੀਆਂ ਸਰਕਾਰ ਨੂੰ ਹਰ ਥਾਂ ਹਰ ਇੰਡਸਟਰੀ ਲਈ ਨਿਯੁਕਤ ਕਰ ਦੇਣੀਆਂ ਚਾਹੀਦੀਆਂ ਹਨ ਤਾਂਕਿ ਉਨ੍ਹਾਂ ਦੇ ਝਗੜੇ ਨਿਪਟਦੇ ਰਹਿਣ ।

ਉਸ ਤੋਂ ਬਾਅਦ ਉਨ੍ਹਾਂ ਨੇ ਮੰਗ ਕੀਤੀ ਹੈ ਕਿ ਵਰਕਰਜ਼ ਨੂੰ ਫ਼ਰੀ ਲੀਗਲ ਏਡ ਮਿਲੇ । ਇਹ ਬਹੁਤ ਜ਼ਰੂਰੀ ਹੈ ਕਿਉਂਕਿ ਅਗਰ ਵਰਕਰ ਨੂੰ ਮੁਕੱਦਮਾ ਲੜਨਾ ਪੈ ਜਾਏ ਜਾਂ ਕਿਸੇ ਟ੍ਰਿਬਿਊਨਲ ਵਿੱਚ ਜਾਣਾ ਪੈ ਜਾਏ ਤਾਂ ਬੜੀ ਮੁਸ਼ਕਿਲ ਗੱਲ ਹੈ। ਸਰਕਾਰ ਉਨ੍ਹਾਂ ਨੂੰ ਲੀਗਲ ਏਡ ਮੁਹਈਆ ਕਰਨ ਲਈ ਪੂਰੇ ਤੌਰ ਤੇ ਧਿਆਨ ਦੇਵੇ ।

ਉਨ੍ਹਾਂ ਨੇ ਇਹ ਵੀ ਮੰਗ ਕੀਤੀ ਸੀ ਕਿ ਹਰ ਜ਼ਿਲ੍ਹੇ ਵਿਚ ਕਨਸੀਲੀਏਸ਼ਨ ਅਫ਼ਸਰ ਨਿਯੁਕਤ ਕੀਤੇ ਜਾਣ ਤਾਕਿ ਇਹ ਨਾ ਹੋਵੇ ਕਿ ਮਾਲੇਰਕੋਟਲੇ ਦੇ ਮਜ਼ਦੂਰ ਨੂੰ ਬਠਿੰਡੇ ਆਉਣਾ ਪਵੇ ਔਰ ਧੂਰੀ ਦੇ ਮਜ਼ਦੂਰ ਨੂੰ ਲੁਧਿਆਣੇ ਆਣਾ ਪਵੇ । ਇਸ ਗੱਲ ਵਲ ਵੀ ਧਿਆਨ ਦਿੱਤਾ ਜਾਵੇ ।

ਉਨ੍ਹਾਂ ਨੇ ਕਿਹਾ ਹੈ ਕਿ new draft model standing orders should be finalised. ਇਹ ਆਰਡਰ ਖਟੇ ਵਿੱਚ ਨਾ ਪਾਏ ਜਾਣ, ਇਹ ਫ਼ਾਈਨਲਾਈਜ਼ ਹੋਣੇ ਚਾਹੀਦੇ ਹਨ ਤਾਂਕਿ ਜਿਹੜਾ ਇੰਡਸਟਰੀ ਦਾ ਵਰਕਰ ਹੈ ਉਸ ਨੂੰ ਚੰਗਾ ਫ਼ਾਇਦਾ ਮਿਲ ਸਕੇ ।

ਇਸ ਤੋਂ ਅਗਲੀ ਜਿਹੜੀ ਉਨ੍ਹਾਂ ਨੇ ਮੰਗ ਕੀਤੀ ਹੈ ਉਹ ਹੈ ਇੰਡਸਟਰੀਅਲ ਵਰਕਰਜ਼ ਵਾਸਤੇ ਹਾਊਸਿੰਗ ਸਕੀਮ । ਜ਼ਰੂਰੀ ਹੈ ਕਿ ਉਨ੍ਹਾਂ ਵਾਸਤੇ ਕੋਈ ਕਾਲੋਨੀਜ਼ ਬਣਾਈਆਂ ਜਾਣ । ਅਵਲ ਤਾਂ ਉਨ੍ਹਾਂ ਵਿੱਚ ਵਰਕਰਜ਼ ਨੂੰ ਮੁਫ਼ਤ, ਨਹੀਂ ਤਾਂ ਰਿਆਇਤੀ ਤੌਰ ਤੇ ਕਿਸ਼ਤਾਂ ਵਿੱਚ ਪਲਾਟ ਦਿੱਤੇ ਜਾਣ ਤਾਕਿ ਉਨ੍ਹਾਂ ਦੀ ਜਿਹੜੀ ਹਾਊਸਿੰਗ ਦੀ ਪ੍ਰਾਬਲਮ ਹੈ ਉਹ ਹਲ ਹੋ ਸਕੇ । ਇਹ ਨਾ ਹੋਵੇ ਕਿ ਵਰਕਰ ਦਿਨ ਭਰ ਕੰਮ ਕਰਦਾ ਰਹੇ ਔਰ ਰਾਤ ਨੂੰ ਉਸ ਨੂੰ ਸੌਣ ਨੂੰ ਫੁਟਪਾਥ ਹੀ ਮਿਲੇ । ਇਸ ਗੱਲ ਨੂੰ ਨਹੀਂ ਭੁੱਲਣਾ ਚਾਹੀਦਾ ਕਿ ਡੈਮੋਕਰੇਟਿਕ ਮੁਲਕਾਂ ਵਿੱਚ ਸਰਕਾਰ ਸਾਰਿਆਂ ਲੋਕਾਂ ਦੀਆਂ ਵੋਟਾਂ ਦੇ ਨਾਲ ਬਣਦੀ ਹੈ । ਵੋਟਾਂ ਲੈਣ ਵੇਲੇ ਤਾਂ ਇਹ ਕਿਹਾ ਜਾਂਦਾ ਹੈ ਕਿ ਸਰਮਾਏਦਾਰ ਦੇ ਵੋਟ ਔਰ

[कुमारी सरला प्राशर]
उनको उत्साह नहीं दगी तो और कौन देगा । इसलिये सरकार उनको गाईड करे, वक्त पर रा-मैटीरियल दे और सस्ते रेट पर दे । उनको उत्साह देना इस सरकार का पहला फर्ज़ है । मैं सरकार को इस तरह के कामों के लिये मिलने और अच्छी अच्छी स्कीम्ज़ उनके सामने विचारार्थ रखने के लिये तैयार हूँ । स्माल स्केल इन्डस्ट्री का हल तभी हो सकता है अगर इन लोगों की टैक्नीकल ट्रेनिंग का इंतज़ाम करें । जो वह चीज़ें तैयार करते हैं उनकी मारकिटिंग का प्रबंध करें । अगर यह तीनों फैसिलीटीज़ दिहातियों को मिल जायें तो मैं हाऊस को यकीन दिला सकती हूँ कि वह आसूदाहाल हो जायेंगे । ऐसा करने से वह न सिर्फ दिहाती इंडस्ट्री को ही बढ़ावा देंगे बल्कि इस मुल्क की गरीबी को दूर करने में भी इमदाद देंगे ।

मुझे इस बात का भी तजरुबा है कि जहां पर कोआप्रेटिव सोसाईटीज़ में लेडीज़ काम करती हैं, वह ज्यादा कामयाब रहती हैं मरदों की निसबत । यह बात मैं इसलिये कह रही हूँ क्योंकि मैंने इस सम्बन्ध में फैक्टस ऐंड फिगर्ज़ को स्टडी किया है, इसलिये नहीं कह रही, कि मैं खुद औरत हूँ । कोआपरेटिव सोसाइटीज़ में आदमी औरतों की निसबत अच्छा काम नहीं करते। आप देखें औरतों के लिये सिलाई का काम है । जगह जगह सिलाई की क्लासें चल रही हैं । यह एक ऐसी स्कीम है जो रीआर्गेनाईज़ करने के काबिल है । अगर मिल कर कोई काम किया जाये तो इससे एक तो जो भी काम किया जाता है वह सब के सहयोग से होता है कोई बेकार नहीं रहता । इसके इलावा सस्ता भी पड़ता है । मगर कई जगहों पर लोग कोआपरेटिव सोसाइटीज़ से नाजायज फ़ायदा स्टाफ से मिलकर उठाते हैं । वह कलर्कों से मिल जाते हैं और जहां किसी को 600 रुपये की महकमा हैल्प करता हो यह मिल मिला कर 1200 रुपये तक ले जाते हैं । आज सिलाई की टीचर्ज की यह हालत है कि वह बेचारी 100 रुपये से कम तनखाह लेती हैं । मगर आप अगर 100 रुपये महीना पर कोई मर्द टीचर रखें तो मिलना मुशकिल हो जाता है । उन बचारियों को बड़े बड़े प्राबलम हल करने होते हैं । वह इतनी थोड़ी तनखाह पर ही काम करती जा रही हैं। इसके इलावा हिन्दुस्तान की लेडीज़ में इतनी जाग्रती नहीं है; इकौनौमीकली भी वह बैकवर्ड हैं । इसलिये हम सब का फर्ज़ है कि हम ऐसी गरीब औरतों का स्तर ऊंचा करने की ज्यादा से ज्यादा कोशिश करें । इसके लिये हमें गरीब औरतों की आमदन बढ़ानी होगी । ऐसी सोसाइटियों पर पैसा ज्यादा सर्फ करना होगा जहां पर कि औरतें काम करती हैं ।

अब मैं एक बात लोन के मुताल्लिक भी अर्ज़ कर देना ज़रूरी समझती हूँ । आज तक जिस किसी भी चीज़के मुताल्लिक लोन दिया जाता है उसको देखते हुए मैं इस नतीजा पर पहुँची हूँ कि गरीब जनता को इन लोन्ज़ का कोई फायदा नहीं है । गरीब जनता लोन अपना काम चलाने के लिए ले तो लेती है मगर उसे रीटर्न करना मुशिकल हो जाता है । रीकवरी के जो रूल्ज हैं वह इतने सख्त हैं कि कई दफ़ा तो इन बेचारों की टूटी फूटी झोंपड़ी तक नीलाम हो जाती है । हमें इन लोगों के हालात के मुताबिक रिकवरी करनी चाहिए । कोआपरेटिव सोसाईटीज़ का भी सही तौर पर इस्तेमाल नहीं किया जा रहा । इनका प्रयोग ठीक तरीका से अगर हो तो काफी फायदा हो सकता है । गरीब की मौका पर अगर हैल्प हो जाये तो यह सब से अच्छा काम है । जहां तक स्माल स्केल इन्डस्ट्री के चलाने के सवाल है इसके लिये सब से

ज्यादा ज़रूरी चीज़ है टैक्नीकल का ेंजों का होना । जब तक टेकनीकल कामों की लोगों को बाकायदा ट्रेनिंग न होगी वह सस्ती चीजें सप्लाई नहीं कर सकेंगे। मिसाल के तौर पर मैं अर्ज़ करूँ कि मैंने देखा है कि एक जगह कोआपरेटिव सोसायटी की तरफ से माल मंगवाया गया दूसरे लोगों के माल की निस्बत जो माल सोसाइटी की तरफ से आया यह बहुत ही इनफीरियर था, घटिया था। माल तभी बिकता है जबकि दूसरों की निसबत ज्यादा अच्छा हो, अच्छी क्वालिटी का हो। यह तभी हो सकेगा अगर कोआपरेटिव सोसाइटीज़ में वह लोग आयें जिनको आला किस्सम की टैक्नीकल ट्रेनिंग हो । हिन्दुस्तान की आज़ादी की लड़ाई से लेकर आज तक औरतों ने बड़ा पार्ट प्ले किया है । अब भी इस मुल्क को आगे ले जाने के लिये हमें अपनी मैन पावर को ऐक्सप्लायट करना होगा। हिन्दुस्तान की औरतें जो काम करती हैं वे सवेरे से लेकर शाम तक लगी रहती हैं, उनकी रीढ़ की हड्डी टेढ़ी हो जाती है काम करते करते, मगर जो माल तैयार होता है वह प्रोडक्टिव नहीं होता । हिन्दोस्तान की औरतें काम करती हैं लेकिन वे आदमी की कमाई को कंज्यूम करने का काम करती हैं, आदमी की कमाई को खत्म करने का काम करती हैं प्रोडक्टिव लेबर नहीं करती। हिन्दोस्तानियों के लिये बड़ा ज़रूरी है कि औरतों की लेबर को प्रोडक्टिव बनाएं। इसके लिये बड़ा ज़रूरी है कि सरकार लेबर कोआपरेटिव सोसाइटीज़ पर विशेष ध्यान दे । औरतें हमारी जन संख्या का आधा हिस्सा हैं । उनकी बाहों की ताकत और काम करने की शक्ति का उपयोग गरीबी को दूर करने के लिए किया जा सकता है । मार्किटिंग की प्राबलम को हल करने के लिये सरकार ने बहुत सहूलतें दी हैं ऐक्सपोर्ट और इम्पोर्ट का प्रबन्ध किया है। एक चीज़ ध्यान में रखनी चाहिए। औरतों को आगे बढ़ाने के लिए कोई स्कीम लागू करनी है तो औरतों की मैंटल और सोशल पोजीशन को ध्यान में रखें। आज हिन्दोस्तान की औरतें इतनी ज्यादा आगे नहीं बढ़ी हुई कि वें अपनी हिमत से ज्यादा आगे होकर आदमियों के साथ कंपीटीशन कर सकें और सांथ होकर चल सकें, इसलिये उनको खास प्रोटैक्शन मिलनी चाहिए। मैं यह चीज़ देश के फायदे के लिए कह रहा हूँ । कोआपरेटिव-सोसाइटियों की मार्किटिंग प्राबलम ठीक और सही मानों में हल होनी चाहिए, इस मतलब के लिये गवर्नमेंट की तरफ से ऐक्सट्रा इनसैनटिव मिलना चाहिए ताकि सोसाइटीज़ अच्छी तरह से काम कर सकें चाहे वे गांवों में हैं, चाहे शहरों में हैं, उनको सफल बनाने की ज़िम्मेदारी सरकार पर है । इन्डस्ट्रियल डीवैलपमेंट की मूवमेंट को कंसैंट्रेट करने के लिये हमें हर एक चीज को औबजेक्टिवली लेना चाहिए। गवर्नमेंट ने जो मशीनरी इस मकसद के लिय लगाई है, उसको विशेष रूप से रीयलाईज़ करवाना चाहिए कि उनकी मारल ड्यूटी है। केवल यही मकसद उनका नहीं होना चाहिए कि पैसा कमाएं। केवल पैसा कमाने के लियें ही इनसान नौकरी के क्षेत्र में नहीं आता, उसको अपनी मारिल ड्यूटी भी रीयलाईज़ करनी चाहिये। आया औनैस्टली वह अपने फर्ज़ को पुरा करता है या नहीं, यह भी उसे देखना चाहिए। मैं, एक तरफ गवर्नमेंट को और दूसरी तरफ मशीनरी को, जिन के कंधों पर कामयाबी का दारोमदार है, दोनों को कहूँगी कि इस प्राबलम को औबजेक्टिवली देखें । इंडस्ट्री का मसला हल करने के लिये सरकार जब कदम उठाएे तो औरतों का विशेष ध्यान रखा जाए। दो तीन बातों का विशेष ध्यान रखा जाए। नंगल के बारे में मैंने जो कुछ कहा है उसका खास ख्याल रखें। लेबर के प्राबलम का ज़िक्र दोबारा दोहराना चाहती हूँ, सरकार इसकी तरफ पुरी तवज्जोह दे । नंगल, बैकवर्ड एरीयाज़ और हिली एरीयाज़ का विशेष ध्यान रखें-- आपका शुक्रिया ।

**ਡਾਕਟਰ ਭਗਤ ਸਿੰਘ** (ਫਰੀਦਕੋਟ, ਐਸ. ਸੀ.): ਮਾਨਯੋਗ ਸਪੀਕਰ ਸਾਹਿਬ, ਇੰਡਸਟਰੀ ਔਰ ਲੇਬਰ ਤੇ ਜਿਹੜੀ ਗੱਲ ਬਾਤ ਹੋ ਰਹੀ ਹੈ ਉਸ ਦੇ ਸਬੰਧ ਵਿੱਚ ਜਿਹੜੀਆਂ ਮੁਸ਼ਕਲਾਤ ਇੰਡਸਟਰੀ ਵਿੱਚ ਲੇਬਰ ਕਲਾਸ ਨੂੰ ਹੋ ਰਹੀਆਂ ਹਨ, ਉਨ੍ਹਾਂ ਦੇ ਮੁਤੱਲਕ ਮੈਂ ਅਰਜ਼ ਕਰਨੀ ਚਾਹੁੰਦਾ ਹਾਂ। ਬਹੁਤ ਸਾਰਾ ਰੁਪਿਆ ਇੰਡਸਟਰੀ ਡਿਪਾਰਟਮੈਂਟ ਖਰਚ ਕਰਦਾ ਹੈ ਉਹ ਸਾਰਾ ਸ਼ਹਿਰਾਂ ਵਿੱਚ ਖਰਚ ਕੀਤਾ ਜਾਂਦਾ ਹੈ। ਅੱਜ ਕਣਕ ਦਾ ਭਾਅ ਬਹੁਤ ਉਚਾ ਹੋ ਗਿਆ ਹੈ, ਪਿੰਡਾਂ ਦੀ ਲੇਬਰ ਕੋਲ ਬੜਾ ਫਾਲਤੂ ਟਾਈਮ ਬਚ ਜਾਂਦਾ ਹੈ ਲੇਕਿਨ ਉਨ੍ਹਾਂ ਨੂੰ ਕੋਈ ਕੰਮ ਨਹੀਂ ਪ੍ਰੋਵਾਈਡ ਕੀਤਾ ਜਾ ਰਿਹਾ। ਸਾਡੇ ਦੇਸ਼ ਵਿੱਚ ਐਗਰੀਕਲਚਰ ਪ੍ਰੋਡਿਊਸ ਨੂੰ ਵਧਾਉਣ ਦੀ ਬੜੀ ਸਖਤ ਜ਼ਰੂਰਤ ਹੈ। ਅਸੀਂ ਦੂਸਰੇ ਦੇਸ਼ਾਂ ਤੋਂ ਅੰਨ ਮਗਾਉਂਦੇ ਹਾਂ, ਉਨ੍ਹਾਂ ਦੀ ਪੁਲਿਟੀਕਲ ਡਾਮੀਨੇਸ਼ਨ ਅਸੀਂ ਬਰਦਾਸ਼ਤ ਕਰਦੇ ਹਾਂ, ਫਾਰਨ ਐਕਸਚੇਂਜ ਵੀ ਸਾਨੂੰ ਦੇਣਾ ਪੈਂਦਾ ਹੈ। ਇਨ੍ਹਾਂ ਸਾਰੀਆਂ ਮੁਸ਼ਕਲਾਂ ਨੂੰ ਮੱਦੇ ਨਜ਼ਰ ਰਖਦਿਆਂ ਹੋਇਆਂ, ਸਾਨੂੰ ਆਪਣੇ ਦੇਸ਼ ਵਿੱਚ ਇੰਡਸਟਰੀ ਔਰ ਐਗਰੀਕਲਚਰ ਦੀ ਪ੍ਰੋਡਿਊਸ ਨੂੰ ਬੜ੍ਹਾਵਾ ਦੇਣ ਦੀ ਜ਼ਰੂਰਤ ਹੈ ਅਤੇ ਇਸ ਤਰ੍ਹਾਂ ਨਾਲ ਆਪਣੀ ਇੰਡਿਪੈਂਡਸ ਨੂੰ ਕਾਇਮ ਰਖ ਸਕਦੇ ਹਾਂ ਅਤੇ ਦੇਸ਼ ਨੂੰ ਪ੍ਰਾਸਪਰਸ ਬਣਾ ਸਕਦੇ ਹਾਂ। ਸੈਂਟਰ ਨੇ ਇਸ ਪ੍ਰਾਂਤ ਨੂੰ ਇੰਡਸਟਰੀਅਲਾਈਜ਼ ਕਰਨ ਲਈ ਬਹੁਤ ਘੱਟ ਮਦਦ ਕੀਤੀ ਹੈ। ਜੇਕਰ ਪਿਛਲੇ ਪਲਾਨ ਦੇ ਅੰਕੜੇ ਦੇਖੀਏ ਤਾਂ ਹੈਰਾਨੀ ਹੁੰਦੀ ਹੈ ਕਿ ਰੁਪਿਆ ਪਿਛਲੇ ਤਿੰਨਾਂ ਪਲਾਨਾਂ ਵਿੱਚ ਕੇਂਦਰੀ ਸਰਕਾਰ ਨੇ 21,000 ਕਰੋੜ ਸਾਰੀਆਂ ਸਟੇਟਾਂ ਨੂੰ ਦਿੱਤਾ। ਇਸ ਪ੍ਰਾਂਤ ਨੂੰ ਜਿਸ ਨੇ ਕਿ ਦੁਸ਼ਮਨ ਦਾ ਮੁਕਾਬਲਾ ਵੀ ਕਰਨਾ ਹੈ, ਬਾਕੀ ਸਟੇਟਾਂ ਨੂੰ ਵੀ ਅੰਨ ਦੇਣਾ ਹੈ, ਉਸ ਨੂੰ ਸਿਰਫ 30 ਕਰੋੜ ਐਡੀ ਵੱਡੀ ਰਕਮ ਵਿੱਚੋਂ ਮਿਲਿਆ ਹੈ। ਸਾਰੇ ਪੰਜਾਬ ਵਿੱਚ ਸਿਰਫ ਇਕ ਫੈਕਟਰੀ ਲਾਈ ਹੈ ਉਹ ਵੀ ਨੰਗਲ ਵਿੱਚ। ਇਹ 1 ਪਰਸੈਂਟ ਨਾਲੋਂ ਵੀ ਘਟ ਬਣਦਾ ਹੈ। ਇਕਲੇ ਰਾਂਚੀ ਜਿਹੇ ਸ਼ਹਿਰ ਵਿੱਚ ਲੋਹੇ ਦੀਆਂ ਚਾਰ ਪੰਜ ਫੈਕਟਰੀਆਂ ਲਗੀਆਂ ਹੋਈਆਂ ਹਨ। ਇਕ ਇਕ ਉੱਤੇ ਕਰੋੜਾਂ ਰੁਪਏ ਲੱਗੇ ਹੋਏ ਹਨ। ਪਿਛਲੀ ਸਰਕਾਰ ਨੇ 20 ਸਾਲ ਰਾਜ ਕੀਤਾ। ਮੈਂ ਇਨ੍ਹਾਂ ਕੋਲੋਂ ਪੁਛਦਾ ਹਾਂ ਕਿ ਕੀ ਕਦੀ ਇਨ੍ਹਾਂ ਨੇ ਸੈਂਟਰਲ ਗੌਰਮਿੰਟ ਦੇ ਸਾਹਮਣੇ ਆਪਣਾ ਕੇਸ ਪੁਟ ਕੀਤਾ ਕਿ ਇਸ ਪ੍ਰਾਂਤ ਦੇ ਵਾਸਤੇ ਕੁਝ ਕੀਤਾ ਜਾਵੇ। ਮੇਰੇ ਦੋਸਤ ਵੱਡੀਆਂ ਵੱਡੀਆਂ ਗੱਲਾਂ ਕਰਦੇ ਹਨ ਲੇਕਿਨ ਉਨ੍ਹਾਂ ਨੇ ਇਹ ਯਤਨ ਨਹੀਂ ਕੀਤਾ। ਜੇਕਰ ਉਨ੍ਹਾਂ ਨੇ ਨਹੀਂ ਕੀਤਾ ਤਾਂ ਹੁਣ ਇਸ ਕੰਮ ਦੇ ਕਰਨ ਦੀ ਜ਼ਿਮੇਵਾਰੀ ਸਾਡੀ ਫਰੰਟ ਦੀ ਸਰਕਾਰ ਤੇ ਆਉਂਦੀ ਹੈ। ਸਾਡੀ ਸਰਕਾਰ ਨੂੰ ਸੈਂਟਰ ਤੇ ਜ਼ੋਰ ਪਾਉਣਾ ਚਾਹੀਦਾ ਹੈ ਕਿ ਜਿਹੜੀ ਮਸ਼ੀਨਰੀ ਬਾਹਰ ਦੇ ਦੇਸ਼ਾਂ ਤੋਂ ਸਾਡਾ ਦੇਸ਼ ਮੰਗਾਉਂਦਾ ਹੈ ਉਸਦੀ ਡਾਈ-ਵਰਸ਼ਨ ਜ਼ਿਆਦਾ ਪੰਜਾਬ ਵਿੱਚ ਹੋਵੇ। ਇਥੇ ਟ੍ਰੈਕਟਰ ਫੈਕਟਰੀਆਂ ਲਗ ਸਕਦੀਆਂ ਹਨ। ਪੰਜ ਏਕੜ ਦਾ ਮਾਲਕ ਪਾਵਰ ਟਿਲਰਜ਼ ਤੋਂ ਫਾਇਦਾ ਉਠਾ ਸਕਦਾ ਹੈ। ਇਸ ਤਰ੍ਹਾਂ ਦੇ ਨਾਲ ਰੂਰਲ ਏਰੀਆਜ਼ ਦੇ ਲੋਕ ਖੁਸ਼ਹਾਲ ਹੋ ਸਕਦੇ ਹਨ। ਲੇਬਰ ਦਾ ਬੜਾ ਟਾਈਮ ਜ਼ਾਇਆ ਹੁੰਦਾ ਹੈ, ਉਨ੍ਹਾਂ ਦੇ ਤਰ੍ਹਾਂ ਤਰ੍ਹਾਂ ਦੇ ਕੇਸਿਜ਼ ਬਣਦੇ ਹਨ। ਜੇਕਰ ਉਨ੍ਹਾਂ ਦੇ ਮਨ ਦੀ ਰੁਚੀ ਪ੍ਰੋਡਕਸ਼ਨ ਦੀ ਤਰਫ ਲਾਈ ਜਾਵੇ ਤਾਂ ਪਿੰਡਾਂ ਦੇ ਬਹੁਤ ਸਾਰੇ ਲੜਾਈ ਝਗੜੇ ਖਤਮ ਹੋ ਸਕਦੇ ਹਨ। ਰੂਰਲ ਏਰੀਆ ਵਿੱਚ ਮੈਕੇਨਾਈਜ਼ਡ ਫਾਰਮਿੰਗ ਇੰਟ੍ਰੋਡਿਊਸ ਹੋ ਰਹੀ ਹੈ। ਸ਼ਹਿਰਾਂ ਵਿੱਚ ਲੇਬਰ ਟ੍ਰਿਬਿਊਨਲਜ਼ ਅਤੇ ਲੇਬਰ ਕੋਰਟਸ ਬਣੇ ਹੋਏ ਹਨ ਲੇਕਿਨ ਪਿੰਡਾਂ ਵਿੱਚ ਜਿਹੜੀ ਲੇਬਰ ਕੰਮ ਕਰਦੀ ਹੈ ਉਨ੍ਹਾਂ ਦੇ ਤਹਫਜ਼ ਵਾਸਤੇ ਕੋਈ ਮਸ਼ੀਨਰੀ ਨਹੀਂ ਹੈ। ਮੈਂ ਸੁਝਾਵ ਪੇਸ਼ ਕਰਦਾ ਹਾਂ ਕਿ ਕੋਈ ਕਮੇਟੀ ਬਣਾਈ ਜਾਵੇ ਜਾਂ ਕੋਈ ਕਮਿਸ਼ਨ ਮੁਕਰਰ ਕੀਤਾ ਜਾਵੇ ਜਿਹੜਾ ਪਿੰਡਾਂ ਦੀ ਐਗਰੀਕਲਚਰਲ ਲੇਬਰ ਦੀਆਂ ਪ੍ਰਾਬਲਮਜ਼ ਨੂੰ ਵੇਖੇ।

ਦੂਸਰਾ ਇਹ ਕਿ ਜੋ ਡਿਵੈਲਪਮੈਂਟ ਬਲਾਕਸ ਹਨ ਉਹ ਪਿੰਡਾਂ ਦੀ ਡਿਵੈਲਪਮੈਂਟ ਦੀਆਂ ਧੁਰਾਂ ਹਨ। ਉਥੇ ਕੋਈ ਇੰਡਸਟਰੀ ਨਹੀਂ ਲਗਾਈ ਗਈ। ਬਲਾਕਸ ਵਿੱਚ ਕਾਮਨ ਫੈਸਿਲਿਟੀ ਵਰਕਸ਼ਾਪਸ ਖੋਲ੍ਹੀਆਂ ਜਾਣ, ਜਿਹੜੀਆਂ ਖਰਾਬ ਹਲਾਂ ਦੀਆਂ, ਖਰਾਬ ਟ੍ਰੈਕਟਰਾਂ ਦੀਆਂ ਅਤੇ ਦੂਸਰੀਆਂ ਚੀਜ਼ਾਂ ਜਿਹੜੀਆਂ

ਕਿਸਾਨ ਦੀ ਵਰਤੋਂ ਦੀਆਂ ਖਰਾਬ ਹੋ ਜਾਂਦੀਆਂ ਹਨ, ਉਨ੍ਹਾਂ ਦੀ ਰੀਪੇਅਰ ਕਰਨ। ਇਸ ਤਰ੍ਹਾਂ ਦੀਆਂ ਫੈਸਿਲਿਟੀਜ਼ ਕਿਸਾਨਾਂ ਨੂੰ ਦਿੱਤੀਆਂ ਜਾਣ। ਪਿੰਡਾਂ ਵਿੱਚ ਛੋਟੀਆਂ ਛੋਟੀਆਂ ਫੈਕਟਰੀਆਂ ਲਾਈਆਂ ਜਾਣੀਆਂ ਚਾਹੀਦੀਆਂ ਹਨ। ਉਨ੍ਹਾਂ ਵਿਚ ਪਿੰਡਾਂ ਦੀ ਲੇਬਰ ਕੰਮ ਕਰ ਸਕੇਗੀ। ਟ੍ਰੇਡ ਕਾਰਪੋਰੇਸ਼ਨ ਵਿੱਚ ਵੱਡੇ ਵੱਡੇ ਫੈਕਟਰੀ ਓਨਰਜ਼ ਅਤੇ ਇੰਡਸਟਰੀਲਿਸਟਜ਼ ਨੂੰ ਹੀ ਨੁਮਾਇੰਗੀ ਦਿੱਤੀ ਜਾਂਦੀ ਹੈ। ਚੁਨਾਂਚਿ ਉਨ੍ਹਾਂ ਨੇ ਅੱਜ ਤਕ ਜੋ ਕੁਝ ਸੋਚਿਆ ਹੈ ਉਹ ਵੱਡੀਆਂ ਵੱਡੀਆਂ ਇੰਡਸਟਰੀਜ਼ ਦੇ ਬਾਰੇ ਹੀ ਸੋਚਿਆ ਹੈ, ਛੋਟੀ ਇੰਡਸਟਰੀ ਦੇ ਬਾਰੇ ਕੁਝ ਨਹੀਂ ਸੋਚਿਆ। ਰੂਰਲ ਇੰਡਸਟਰੀ ਨੂੰ ਡਿਵੈਲਪ ਕਰਨ ਲਈ ਉਨ੍ਹਾਂ ਨੇ ਕੋਈ ਕਦਮ ਨਹੀਂ ਉਠਾਇਆ। ਇਸ ਲਈ ਮੈਂ ਸੁਝਾਵ ਦਿੰਦਾ ਹਾਂ ਕਿ ਇਕ ਅਜਿਹੀ ਬਾਡੀ ਰੀਕਾਂਸਟੀਚਿਊਟ ਕਰਕੇ ਉਸ ਦੇ ਵਿੱਚ ਵਰਕਰਜ਼ ਦੇ ਨੁਮਾਇੰਦਿਆਂ ਨੂੰ ਵੀ ਲਿਆ ਜਾਵੇ। ਸਾਰੀ ਇੰਡਸਟਰੀ ਹਾਰਮੋਨਾਈਜ਼ਡ ਵੇ ਵਿੱਚ ਚਲਣੀ ਚਾਹੀਦੀ ਹੈ। ਇੰਡਸਟਰੀਅਲ ਟ੍ਰਿਬੀਊਨਲ ਨੇ ਕਈ ਕਿਸਮ ਦੇ ਐਵਾਰਡ ਦਿੱਤੇ ਹਨ। ਉਨ੍ਹਾਂ ਦੀ ਇੰਪਲੀਮੈਂਟੇਸ਼ਨ ਨਹੀਂ ਹੋਈ। ਕਈ ਵਰਕਰਜ਼ ਨੂੰ ਤਨਖਾਹ ਨਹੀਂ ਮਿਲਦੀ। ਇਸ ਲਈ ਮੈਂ ਸੁਝਾਵ ਕਰਦਾ ਹਾਂ ਕਿ ਟ੍ਰਿਬੀਊਨਲਜ਼ ਨੂੰ ਇੰਪਲੀਮੈਂਟੇਸ਼ਨ ਬਾਰੇ ਪਾਵਰ ਦਿੱਤੀ ਜਾਵੇ ਤਾਂ ਜੋ ਜਿਹੜੇ ਐਵਾਰਡ ਮਿਲਦੇ ਹਨ ਉਨ੍ਹਾਂ ਦੀ ਇੰਪਲੀਮੈਂਟੇਸ਼ਨ ਜਲਦੀ ਹੋ ਜਾਵੇ। ਮਜ਼ਦੂਰ ਖਰਾਬ ਨਾ ਹੋਣ। ਪੰਜਾਬ ਵਿੱਚ ਲੈਦਰ ਇੰਡਸਟਰੀ ਪ੍ਰਫੁਲੱਤ ਹੋ ਸਕਦੀ ਹੈ ਜਿਸਦੇ ਕਾਰਨ ਲੈਦਰ ਵਰਕਰਜ਼ ਦੀ ਹਾਲਤ ਸੁਧਰ ਸਕਦੀ ਹੈ। ਪੰਜਾਬ ਦੇ ਮੁਕਾਬਲੇ ਤੇ ਕੋਈ ਦੂਸਰੀ ਸਟੇਟ ਲੈਦਰ ਆਰਟੀਕਲਜ਼ ਨਹੀਂ ਮੈਨੂਫੈਕਚਰ ਕਰ ਸਕਦੀ। ਲੈਦਰ ਆਰਟੀਕਲਜ਼ ਦੇ ਆਰਡਰ ਰਸ਼ੀਆ ਤੋਂ ਅਤੇ ਅਮਰੀਕਾ ਤੋਂ ਆਉਂਦੇ ਹਨ। ਉਹ ਸਾਰੇ ਯੂ. ਪੀ. ਵਾਲੇ ਅਤੇ ਦੂਸਰੇ ਪ੍ਰਾਤਾਂ ਵਾਲੇ ਲੈ ਜਾਂਦੇ ਹਨ। ਸਾਡੀ ਸਟੇਟ ਨੂੰ ਮਦਾਖਲਤ ਕਰਕੇ ਉਹ ਆਰਡਰ ਲੈਣੇ ਚਾਹੀਦੇ ਹਨ। ਤਾਂ ਜੋ ਉਹ ਆਰਟੀਕਲਜ਼ ਮੈਨੂਫੈਨਕਚਰ ਕਰਕੇ ਬਾਹਰ ਭੇਜੀਆਂ ਜਾਣ। ਇਸ ਦੇ ਨਾਲ ਲੈਦਰ ਵਰਕਰਜ਼ ਦੀ ਹਾਲਤ ਸੁਧਰੇਗੀ ਅਤੇ ਸਟੇਟ ਦਾ ਰੈਵੀਨਿਯੂ ਵੀ ਵਧੇਗਾ।

ਇਹ ਵੀ ਕਿਹਾ ਗਿਆ ਹੈ ਕਿ ਸੈਂਟਰ ਦੀ ਸਰਕਾਰ ਸਾਡੇ ਨਾਲ ਸੌਤੇਲੀ ਮਾਂ ਵਰਗਾ ਸਲੂਕ ਕਰ ਰਹੀ ਹੈ। ਬਹੁਤ ਸਾਰੀਆਂ ਗੱਲਾਂ ਤੋਂ ਇਹ ਸਾਬਤ ਹੁੰਦਾ ਹੈ ਕਿ ਇਹ ਗੱਲ ਠੀਕ ਹੀ ਹੈ। ਅਸਾਂ ਪੰਜ ਲੱਖ ਟਨ ਕਣਕ ਦਾ ਸਟਾਕ ਕਰਕੇ ਬਾਹਰ ਦੂਸਰੇ ਸੂਬਿਆਂ ਵਿੱਚ ਭੇਜਣਾ ਹੈ। ਅੱਗੇ ਸਾਨੂੰ ਕੋਈ ਦੋ ਕਰੋੜ ਰੁਪਏ ਦੀ ਸਬਸਿਡੀ ਦਿੰਦੇ ਸੀ ਇੰਪੋਰਟਿਡ ਵ੍ਹੀਟ ਕੰਜ਼ਿਊਮ ਕਰਨ ਵਾਸਤੇ। ਅਸੀਂ ਮੰਗ ਕਰਦੇ ਹਾਂ ਕਿ ਸੈਂਟਰ ਦੀ ਸਰਕਾਰ ਸਬਸਿਡੀ ਦਾ ਉਹ ਰੁਪਿਆ ਪੰਜਾਬ ਦੀ ਸਰਕਾਰ ਨੂੰ ਦੇਵੇ ਤਾਂ ਜੋ ਅਸੀਂ ਉਸ ਰੁਪਏ ਨੂੰ ਐਗਰੀਕਲਚਰ ਵਿੱਚ ਇਨਵੈਸਟ ਕਰਕੇ ਅਨਾਜ ਦੀ ਉਪਜ ਨੂੰ ਹੋਰ ਜ਼ਿਆਦਾ ਵਧਾਉਣ ਦੀ ਕੋਸ਼ਿਸ਼ ਕਰੀਏ। ਇਹ ਤਾਂ ਹੀ ਹੋ ਸਕਦਾ ਹੈ ਜੇਕਰ ਸਾਡੀ ਸਰਕਾਰ ਸੈਂਟਰ ਦੀ ਸਰਕਾਰ ਤੇ ਪੂਰਾ ਜ਼ੋਰ ਪਾਵੇ। ਇਸ ਮਕਸਦ ਲਈ ਜਿਹੜੇ ਸਾਥੀ ਆਪੋਜ਼ੀਸ਼ਨ ਵਿੱਚ ਬੈਠੇ ਹੋਏ ਹਨ ਔਰ ਜਿਨ੍ਹਾਂ ਦੀ ਪਾਰਟੀ ਦੀ ਸਰਕਾਰ ਸੈਂਟਰ ਵਿੱਚ ਹੈ ਉਹ ਵੀ ਇਮਾਨਦਾਰੀ ਨਾਲ ਪੰਜਾਬ ਨੂੰ ਪ੍ਰਫੁਲਤ ਕਰਨ ਵਾਸਤੇ ਸਾਂਝੀ ਟੀਮ ਬਣਾ ਕੇ ਇਨ੍ਹਾਂ ਬੈਂਚਾਂ ਦੇ ਨਾਲ ਰਲ ਕੇ ਉਸ ਸਰਕਾਰ ਉੱਤੇ ਜ਼ੋਰ ਪਾਉਣ।

ਕਣਕ ਦੇ ਭਾਅ ਮੁਕੱਰਰ ਕਰਨ ਬਾਰੇ ਜਦ ਗੱਲ ਹੋਈ ਤਾਂ ਕੋਈ ਕਹਿੰਦਾ ਸੀ 95 ਰੁਪਏ ਹੋਣਾ ਚਾਹੀਦਾ ਹੈ ਔਰ ਕੋਈ ਕਹਿੰਦਾ ਸੀ 80 ਰੁਪਏ ਔਰ ਇਸੇ ਤਰ੍ਹਾਂ ਕੋਈ ਕਹਿੰਦਾ ਸੀ ਕਿ 60 ਰੁਪਏ ਕਰ ਦਿਉ ਅਤੇ ਸਬਸਿਡੀ ਦੇ ਦਿਉ। ਮੈਂ ਅਰਜ਼ ਕਰਦਾ ਹਾਂ ਕਿ ਸਾਡੇ ਕੋਲ ਇਤਨੇ ਈਫੈਕਟਿਵ ਮੇਈਅਰਜ਼ ਨਹੀਂ ਕਿ ਜਿਹੜੀ ਸਮਗਲਿੰਗ ਹੁੰਦੀ ਹੈ ਉਸ ਨੂੰ ਬੰਦ ਕਰ ਸਕੀਏ।

**ਸ਼੍ਰੀ ਸਪੀਕਰ** : ਇਹ ਡਿਸਕਸ਼ਨ ਲੇਬਰ ਔਰ ਇੰਡਸਟਰੀਜ਼ ਬਾਰੇ ਹੈ ਇਨ੍ਹਾਂ ਡਿਮਾਂਡਜ਼ ਉੱਤੇ ਹੀ ਬੋਲੋ। (The demands relating to Labour and Industries are under discussion. The hon. Member should confine himself to these demands only.)

**ਡਾਕਟਰ ਭਗਤ ਸਿੰਘ** : ਇਸ ਦੇ ਨਾਲ ਇੰਡਸਟਰੀਅਲ ਵਰਕਰਜ਼ ਵੀ ਕੁਨੈਕਟਿਡ ਹਨ । ਉਨ੍ਹਾਂ ਨੇ ਵੀ ਤਾਂ ਕਣਕ ਲੈ ਕੇ ਖਾਣੀ ਹੈ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਸਬਸਿਡੀ ਹੈ ਉਹ ਪ੍ਰੋਡਿਊਸਰ ਨੂੰ ਮਿਲਣੀ ਚਾਹੀਦੀ ਹੈ ਉਸ ਤੋਂ ਬਾਅਦ ਤੁਸੀਂ ਭਾਵੇਂ 60 ਰੁਪਏ ਤੇ ਵੇਚੋ ਜਾਂ 50 ਰਪਏ ਤੇ ।

ਇਸ ਤੋਂ ਅਲਾਵਾ ਮੈਂ ਇਹ ਗੁਜ਼ਾਰਿਸ਼ ਕਰਦਾ ਹਾਂ ਕਿ ਜਿਹੜੇ ਟ੍ਰਿਬਿਊਨਲਜ਼ ਹਨ ਉਨ੍ਹਾਂ ਦੇ ਐਵਾਰਡਜ਼ ਨੂੰ ਜਲਦੀ ਇੰਪਲੀਮੈਂਟ ਕਰਨ ਵਾਸਤੇ ਕੋਈ ਇਫੈਕਟਿਵ ਮਸ਼ੀਨਰੀ ਦਿੱਤੀ ਜਾਵੇ । ਇਸ ਦੇ ਨਾਲ ਹੀ ਐਗਰੀਕਲਚਰਲ ਲੇਬਰ ਵਾਸਤੇ ਕੋਈ ਇਨੈਕਟਮੈਂਟ ਹੋਣੀ ਚਾਹੀਦੀ ਹੈ ਤਾਂਕਿ ਉਨ੍ਹਾਂ ਦੇ ਇਕਤਸਾਦੀ ਔਰ ਸੋਸ਼ਲ ਰਾਈਟਸ ਪ੍ਰੀਜ਼ਰਵ ਹੋ ਸਕਣ । ਤੀਜੀ ਗੱਲ ਮੈਂ ਜੋ ਕਹਿਣਾ ਚਾਹੰਦਾ ਹਾਂ ਉਹ ਇਹ ਹੈ ਕਿ ਇੰਡਸਟਰੀਜ਼ ਦੇ ਵਿੱਚ ਰੂਰਲ ਬਾਇਸ ਹੋਣਾ ਚਾਹੀਦਾ ਹੈ—ਟਰੈਕਟਰ, ਛੋਟੇ ਟਰੈਕਟਰ, ਪਾਵਰ ਟਿੱਲਰਜ਼ ਅਤੇ ਦੂਸਰੀਆਂ ਫੈਸਿਲੀਟੀਜ਼ ਉਨ੍ਹਾਂ ਨੂੰ ਦਿੱਤੀਆਂ ਜਾਣ, ਪਿੰਡਾਂ ਵਿੱਚ ਵਰਕਸ਼ਾਪਸ ਦਾ ਇੰਤਜ਼ਾਮ ਕੀਤਾ ਜਾਵੇ ਤਾਂਕਿ ਉਨ੍ਹਾਂ ਲੋਕਾਂ ਨੂੰ ਸਹੂਲਤਾਂ ਮਿਲ ਸਕਣ । ਇਨ੍ਹਾਂ ਸ਼ਬਦਾਂ ਨਾਲ ਮੈਂ ਆਪ ਦਾ ਧੰਨਵਾਦ ਕਰਦਾ ਹਾਂ ਕਿ ਆਪ ਨੇ ਮੈਨੂੰ ਟਾਈਮ ਦਿੱਤਾ ।

**ਸਰਦਾਰ ਗੁਰਬਚਨ ਸਿੰਘ** (ਰੋਪੜ) : ਅੱਜ ਹਿੰਦੁਸਤਾਨ ਦੀ ਸਨਅਤ ਦਾ ਜ਼ਿਕਰ ਹੋ ਰਿਹਾ ਹੈ ਜਿਹੜੀ ਪ੍ਰਾਚੀਨ ਸਮੇਂ ਵਿੱਚ ਸਾਰੀ ਦੁਨੀਆਂ ਦੀ ਸਰਦਾਰ ਸੀ । ਇਸ ਸਨਅਤ ਤੋਂ ਬਗੈਰ ਕੋਈ ਮੁਲਕ ਤਰੱਕੀ ਨਹੀਂ ਕਰ ਸਕਦਾ । ਜਿਹੜਾ ਨਵਾਂ ਪੰਜਾਬ ਬਣਿਆ ਹੈ ਇਸ ਦੇ ਵਿੱਚ ਤਾਂ ਲੇਬਰ ਔਰ ਸਨਅਤ ਦੀ ਤਰੱਕੀ ਨਿਹਾਇਤ ਜ਼ਰੂਰੀ ਹੈ । ਜਿੱਥੋਂ ਤਕ ਸਨਅਤਾਂ ਦਾ ਸਬੰਧ ਹੈ ਇਸ ਵਿੱਚ ਤਿੰਨ ਤਰ੍ਹਾਂ ਦੀਆਂ ਆਈਟਮਜ਼ ਹਨ :

1. ਵੱਡੀ ਇੰਡਸਟਰੀ,
2. ਮੀਡੀਅਮ ਸਕੇਲ ਇੰਡਸਟਰੀ ਔਰ
3. ਸਮਾਲ ਸਕੇਲ ਇੰਡਸਟਰੀ ।

ਵੇਖਿਆ ਗਿਆ ਹੈ ਕਿ ਅੱਜ ਤਕ ਜਿਤਨੇ ਕਾਰਖਾਨੇ ਖੁਲਦੇ ਰਹੇ ਹਨ ਉਹ ਸ਼ਹਿਰਾਂ ਵਿੱਚ ਹੀ ਖੁਲਦੇ ਰਹੇ ਹਨ—ਸਾਰੀਆਂ ਸਹੂਲਤਾਂ ਸ਼ਹਿਰਾਂ ਵਿੱਚ ਹੀ ਮਿਲਦੀਆਂ ਰਹੀਆਂ ਹਨ । ਅੱਜ ਤਕ ਪਿੰਡਾਂ ਵਿੱਚ ਕੋਈ ਸਹੂਲਤਾਂ ਨਹੀਂ ਦਿੱਤੀਆਂ ਗਈਆਂ ਔਰ ਨਾ ਹੀ ਉਨ੍ਹਾਂ ਵਿੱਚ ਅਨਐਂਪਲਾਇਮੈਂਟ ਨੂੰ ਦੂਰ ਕਰਨ ਦੇ ਯਤਨ ਕੀਤੇ ਗਏ । ਮੈਂ ਸਮਝਦਾ ਹਾਂ ਕਿ ਪਿੰਡ ਆਜ਼ਾਦੀ ਦੀ ਧੁਰੀ ਹਨ ਔਰ ਜਿਤਨੀ ਦੇਰ ਤਕ ਸਾਡੇ ਨਵੇਂ ਪੰਜਾਬ ਦੇ ਪਿੰਡ ਪ੍ਰਫੁਲਤ ਨਹੀਂ ਹੋਣਗੇ ਅਸੀ ਪੂਰੀ ਤਰ੍ਹਾਂ ਨਾਲ ਤਰੱਕੀ ਨਹੀਂ ਕਰ ਸਕਾਂਗੇ ।

ਮੈਂ ਮਹਿਸੂਸ ਕਰਦਾ ਹਾਂ ਕਿ ਜਿਹੜੇ ਸਾਥੀ ਹੁਣ ਟਰੈਜ਼ਰੀ ਬੈਂਚਿਜ਼ ਉਤੇ ਬੈਠੇ ਹੋਏ ਹਨ ਉਨ੍ਹਾਂ ਨੇ ਸਾਡੀਆਂ ਗੱਲਾਂ ਮੰਨਣੀਆਂ ਤਾਂ ਹੈ ਨਹੀਂ ਕਿਉਂਕਿ ਬਹੁਤ ਸਾਰੀਆਂ ਜਿਹੜੀਆਂ ਅਸੀਂ ਸੁਜੈਸ਼ੰਜ਼ ਦਿੰਦੇ ਆਏ ਹਾਂ ਇਹ ਨਾਂਹ ਕਰਦੇ ਆਏ ਹਨ । ਇਨ੍ਹਾਂ ਨੂੰ 20 ਸਾਲ ਇਧਰ ਦੇ ਬੈਂਚਾਂ ਉਤੇ ਬੈਠ ਕੇ "ਨੋ ਨੋ" ਕਰਨ ਦਾ ਅਭਿਆਸ ਹੋ ਗਿਆ ਸੀ ਇਸੇ ਕਰਕੇ ਹੁਣ ਵੀ ਇਨ੍ਹਾਂ ਨੇ ਸਾਡੀਆਂ ਸੁਜੈਸ਼ੰਜ਼ ਨੂੰ ਨਹੀਂ ਮੰਨਣਾ । ਇਹੀ ਕਾਰਨ ਹੈ ਕਿ ਕਿਹਾ ਗਿਆ ਹੈ ਕਿ ਕਿਸੇ ਵੀ ਦੇਸ਼ ਵਿੱਚ ਆਪੋਜੀਸ਼ਨ ਨੂੰ ਮਜ਼ਬੂਤ ਹੋਣਾ ਚਾਹੀਦਾ ਹੈ ਤਾਂ ਹੀ ਗੌਰਮੈਂਟ ਸਹੀ ਢੰਗ ਨਾਲ ਸੋਚਣ ਵਿਚ ਕਾਮਯਾਬ ਹੋ ਸਕਦੀ ਹੈ । ਮੈਂ ਆਪੋਜੀਸ਼ਨ ਨੂੰ ਵਧਾਈ ਦਿੰਦਾ ਹਾਂ ਕਿ ਕਲ ਚੰਡੀਗੜ੍ਹ ਬਾਰੇ ਰੈਜ਼ੋ-ਲਿਊਸ਼ਨ ਪਾਸ ਕਰਵਾ ਲਿਆ । ਮੈਂ ਰੁਲਿੰਗ ਪਾਰਟੀ ਨੂੰ ਕਹਾਂਗਾ ਕਿ ਉਨ੍ਹਾਂ ਨੂੰ ਕੋਈ ਵੀ ਐਸੀ

ਗੱਲ ਜਿਹੜੀ ਕਿ ਆਪੋਜੀਸ਼ਨ ਵਲੋਂ ਸੂਬੇ ਦੀ ਬੇਹਤਰੀ ਲਈ ਆਵੇ, ਮੰਨਣ ਨੂੰ ਤਿਆਰ ਹੋਣਾ ਚਾਹੀਦਾ ਹੈ ਔਰ ਉਸ ਨੂੰ ਇੰਪਲੀਮੈਂਟ ਕਰਨਾ ਚਾਹੀਦਾ ਹੈ ।

ਮੈਂ ਪਹਿਲਾਂ ਦਸਿਆ ਹੈ ਕਿ ਤਿੰਨ ਕਿਸਮ ਦੀਆਂ ਇੰਡਸਟਰੀਜ਼ ਹੁੰਦੀਆਂ ਹਨ । ਸਭ ਤੋਂ ਪਹਿਲਾਂ ਮੈਂ ਸਮਾਲ ਸਕੇਲ ਇੰਡਸਟਰੀਜ਼ ਨੂੰ ਲੈਂਦਾ ਹਾਂ । ਸਮਾਲ ਸਕੇਲ ਇੰਡਸਟਰੀਜ਼ ਨੂੰ ਪਿੰਡ ਪਿੰਡ ਵਿੱਚ ਫੈਲਾ ਦੇਣਾ ਜ਼ਰੂਰੀ ਹੈ । ਇਸ ਵਕਤ ਪਿੰਡਾਂ ਵਿੱਚ ਛੋਟੀਆਂ ਛੋਟੀਆਂ ਕੋਆਪਰੇਟਿਵ ਸੋਸਾਇਟੀਆਂ ਹਨ ਜਿਨ੍ਹਾਂ ਦੇ ਜ਼ਰੀਏ ਪਿੰਡਾਂ ਦੇ ਜ਼ਿਮੀਂਦਾਰਾਂ ਨੂੰ, ਕਿਸਾਨਾਂ ਨੂੰ ਕਰਜ਼ੇ ਵਗੈਰਾ ਮਿਲਦੇ ਹਨ । ਥੋੜੀਆਂ ਥੋੜੀਆਂ ਅਸ਼ਿਆਏ ਖ਼ੁਰਦਨੀ, ਫ਼ਰਟੇਲਾਈਜ਼ਰ ਆਦਿ ਮਿਲਦਾ ਹੈ । ਮੈਂ ਸੁਝਾਉ ਦਿੰਦਾ ਹਾਂ ਕਿ ਇਨ੍ਹਾਂ ਕੋਆਪਰੇਟਿਵ ਸੋਸਾਇਟੀਆਂ ਦੇ ਸਕੋਪ ਨੂੰ ਵਧਾਉਣਾ ਚਾਹੀਦਾ ਹੈ । ਉਨ੍ਹਾਂ ਦੇ ਐਮ. ਸੀ. ਐਲ. ਨੂੰ ਲਖ ਲਖ ਦੋ ਦੋ ਲਖ ਕਰਕੇ ਉਨ੍ਹਾਂ ਦੀ ਰਾਹੀਂ ਸਮਾਲ ਸਕੇਲ ਇੰਡਸਟਰੀਜ਼ ਚਲਾਈਆਂ ਜਾਣ ਤਾਂਕਿ ਪਿੰਡਾਂ ਦੇ ਹਰੀਜਨ ਔਰ ਮਜ਼ਦੂਰ, ਜਿਹੜੇ ਕਿ ਬਹੁਤ ਸਾਰਾ ਸਮਾਂ ਵਿਹਲੇ ਬੈਠੇ ਰਹਿੰਦੇ ਹਨ ਉਹ ਉਨ੍ਹਾਂ ਕਾਰਖਾਨਿਆਂ ਵਿੱਚ ਜਾ ਕੇ ਕੰਮ ਕਰ ਸਕਣ ਔਰ ਆਪਣਾ ਰੁਜ਼ਗਾਰ ਹਾਸਲ ਕਰਕੇ ਗੁਜ਼ਾਰਾ ਕਰ ਸਕਣ । ਉਨ੍ਹਾਂ ਇੰਡਸਟਰੀਜ਼ ਵਿੱਚ ਤਿੰਨ ਤਿੰਨ ਸ਼ਿਫ਼ਟਾਂ ਲਗਾਈਆਂ ਜਾਣ ਤਾਂਕਿ ਜਿਸ ਵੇਲੇ ਵੀ ਕੋਈ ਆਦਮੀ ਪਿੰਡ ਵਿੱਚ ਵਿਹਲਾ ਹੋਵੇ ਉਹ ਉਥੇ ਜਾ ਕੇ ਕੰਮ ਹਾਸਲ ਕਰ ਲਵੇ । ਇਸ ਦੇ ਨਾਲ ਪਿੰਡਾਂ ਵਿੱਚ ਜਿਹੜਾ ਅਨਐਂਪਲਾਇਮੈਂਟ ਦਾ ਜ਼ੋਰ ਹੈ ਉਹ ਘਟ ਸਕਦਾ ਹੈ ਔਰ ਜ਼ਿਆਦਾ ਆਉਟਪੁਟ ਮਿਲ ਜਾਣ ਨਾਲ ਅਸੀਂ ਪੰਜਾਬ ਵਿੱਚੋਂ ਉਹ ਚੀਜ਼ਾਂ ਬਾਹਰ ਵੀ ਭੇਜ ਸਕਦੇ ਹਾਂ । ਹੁਣ ਕੀ ਹੁੰਦਾ ਹੈ ? ਗਰੀਬ ਕਿਸਾਨ ਨੂੰ ਕੋਈ ਵੀ ਚੀਜ਼ ਖਰੀਦਣ ਲਈ, ਜਿਹੜੀ ਉਸ ਨੂੰ ਪਿੰਡ ਵਿੱਚ ਨਾ ਮਿਲ ਸਕਦੀ ਹੋਵੇ, ਪੰਜ ਪੰਜ ਛੇ ਛੇ ਮੀਲ ਦੂਰ ਸ਼ਹਿਰ ਵਿੱਚ ਜਾਣਾ ਪੈਂਦਾ ਹੈ । ਬਲਾਕ ਦੇ ਦਫਤਰ ਵਿੱਚ ਜਾਣਾ ਪੈਂਦਾ ਹੈ । ਅਗਰ ਪਿੰਡਾਂ ਵਿੱਚ ਸਮਾਲ ਸਕੇਲ ਇੰਡਸਟਰੀਜ਼ ਨੂੰ ਠੀਕ ਢੰਗ ਨਾਲ ਲਗਾਇਆ ਹੋਵੇ ਤਾਂ ਕੋਈ ਵਜਾਹ ਨਹੀਂ ਕਿ ਜ਼ਿਮੀਂਦਾਰ ਦਾ ਵਕਤ ਜ਼ਾਇਆ ਹੋਵੇ ਔਰ ਉਸ ਨੂੰ ਸ਼ਹਿਰ ਵਿੱਚ ਜਾਣਾ ਪਵੇ—ਜਦ ਕਿ ਕਈ ਵੇਰ ਉਸ ਨੂੰ ਉਥੋਂ ਵੀ ਉਹ ਚੀਜ਼ ਨਹੀਂ ਮਿਲਦੀ ਔਰ ਉਸ ਨੂੰ ਖਾਲੀ ਹੱਥ ਵਾਪਿਸ ਆਉਣਾ ਪੈਂਦਾ ਹੈ ।

ਜਨਾਬ, ਜਿਹੜਾ ਬਲਾਕ ਸਿਸਟਮ ਖੋਲ ਰਖਿਆ ਹੈ ਬਲਾਕਾਂ ਵਿੱਚ ਮਹਿਕਮੇ, ਅਦਾਰੇ ਖੋਲੇ ਹੋਏ ਹਨ ਉਨ੍ਹਾਂ ਵਿੱਚ ਇਕ ਬੜਾ ਭਾਰੀ ਨੁਕਸ ਹੈ । ਉਥੇ ਜਿਹੜੇ ਇੰਸਪੈਕਟਰ ਔਰ ਸਬ ਇੰਸਪੈਕਟਰ ਹਨ ਉਹ ਡੀ. ਆਈ. ਓਜ਼ ਦੇ ਮਾਤਹਿਤ ਹਨ ਲੇਕਿਨ ਸਾਰਾ ਕਾਰੋਬਾਰ ਬੀ. ਡੀ. ਓਜ਼. ਔਰ ਬਲਾਕ ਸੰਮਤੀਆਂ ਦੇ ਚੇਅਰਮੈਨ ਨੇ ਚਲਾਉਣਾ ਹੁੰਦਾ ਹੈ । ਇੰਸਪੈਕਟਰ ਸਮਝਦਾ ਹੈ ਕਿ ਮੈਂ ਤਾਂ ਡੀ.ਆਈ. ਓ. ਦੇ ਦਫ਼ਤਰੋਂ ਤਨਖਾਹ ਲੈਣੀ ਹੈ ਔਰ ਇਸ ਕਰਕੇ ਜਿਹੜਾ ਜ਼ਿਮੀਂਦਾਰ ਉਸ ਦੇ ਪਾਸ ਜਾਂਦਾ ਹੈ ਉਹ ਉਸ ਦੇ ਨਾਲ ਭਲੀ ਪ੍ਰਕਾਰ ਵਰਤਾਉ ਨਹੀਂ ਕਰਦਾ, ਉਸ ਨੂੰ ਉਨ੍ਹਾਂ ਕੋਲੋਂ ਚੀਜ਼ਾਂ ਨਹੀਂ ਮਿਲਦੀਆਂ । ਇੰਸਪੈਕਟਰ ਲੋਕ ਕਿਉਂਕਿ ਦੋਹਾਂ ਮਹਿਕਮਿਆਂ ਦੇ ਵਿਚਕਾਰ ਹੁੰਦੇ ਹਨ ਇਸ ਲਈ ਉਹ ਆਪਣੀ ਜ਼ਿੰਮੇਵਾਰੀ ਨੂੰ ਠੀਕ ਤਰ੍ਹਾਂ ਨਾਲ ਨਹੀਂ ਨਿਭਾਉਂਦੇ । ਇਸ ਕਰਕੇ ਮੈਂ ਇਕ ਸੁਝਾਉ ਦੇਣਾ ਚਾਹੁੰਦਾ ਹਾਂ ਕਿ ਜਾਂ ਤਾਂ ਇਨਾਂ ਇੰਸਪੈਕਟਰਾਂ ਨੂੰ ਬਲਾਕਾਂ ਦੇ ਮਾਤਹਿਤ ਕੀਤਾ ਜਾਵੇ ਜਾਂ ਇਹ ਸਾਰਾ ਸਿਸਟਮ ਹੀ ਡੀ. ਆਈ. ਓਜ਼ ਦੇ ਮਹਿਕਮੇ ਥੱਲੇ ਕਰ ਦਿੱਤਾ ਜਾਵੇ । ਉਥੇ ਜਿਤਨਾ ਸਮਾਨ ਹੋਵੇ ਉਹ ਬਲਾਕ ਦੇ ਸਪੁਰਦ ਕਰ ਦਿੱਤਾ ਜਾਵੇ । ਉਥੋਂ ਪਿੰਡ ਦੇ ਕਿਸਾਨ ਔਰ ਜ਼ਿਮੀਂਦਾਰ ਲਈ ਪਰਮਿਟ ਜਾਰੀ ਹੋ ਜਾਣ ਨਾ ਕਿ ਉਸ ਨੂੰ ਇਕ ਤੋਂ ਦੂਸਰੀ ਔਰ ਦੂਸਰੀ ਤੋਂ ਤੀਸਰੀ ਥਾਂ ਤੇ ਚਕਰ ਕਟਣੇ ਪੈਣ । ਅਗਰ ਪਿੰਡਾਂ ਵਿੱਚ ਹੀ ਕੋਆਪਰੇਟਿਵ ਸੋਸਾਇਟੀਜ਼ ਔਰ ਸਮਾਲ ਸਕੇਲ ਇੰਡਸਟਰੀਜ਼ ਸੈਂਟਰ ਰਾਹੀਂ ਇਹ ਚੀਜ਼ਾਂ ਬਣਾਈਆਂ ਜਾਣ ਤਾਂ ਇਸ ਦੇ ਨਾਲ ਹਰੀਜਨਾਂ ਦਾ, ਮਜ਼ਦੂਰਾਂ ਦਾ ਔਰ ਪਿੰਡਾਂ ਵਿੱਚ ਰਹਿਣ ਵਾਲੇ ਸਾਰੇ ਲੋਕਾਂ ਦਾ ਕਲਿਆਨ ਹੋ ਸਕਦਾ ਹੈ ।

[ਸਰਦਾਰ ਗੁਰਬਚਨ ਸਿੰਘ]

ਫਿਰ ਜੋ ਮੀਡੀਅਮ ਟਾਈਪ ਦੀ ਇੰਡਸਟਰੀ ਹੈ ਉਸ ਨੂੰ ਪਿੰਡਾਂ ਤੋਂ ਪੰਜ ਪੰਜ ਸਤ ਸਤ ਮੀਲ ਦੇ ਫਾਸਲੇ ਤੇ ਪਿੰਡਾਂ ਦੇ ਸੈਂਟਰ ਵਿੱਚ ਲਗਾਇਆ ਜਾਵੇ ਤਾਂਕਿ ਜਿਹੜੀ ਕਸਰ ਸਮਾਲ ਸਕੇਲ ਇੰਡਸਟਰੀ ਵਿੱਚ ਉਨ੍ਹਾਂ ਪਿੰਡਾਂ ਵਿੱਚ ਰਹਿ ਜਾਵੇ ਉਹ ਉਥੋਂ ਪੂਰੀ ਕੀਤੀ ਜਾਵੇ ਔਰ ਇਸ ਤਰ੍ਹਾਂ ਜਿਹੜਾ ਕਿਸਾਨਾਂ ਨੂੰ ਸ਼ਹਿਰਾਂ ਵਿੱਚ ਜਾਣਾ ਪੈਂਦਾ ਹੈ ਉਹ ਤਕਲੀਫ ਦੂਰ ਹੋ ਜਾਵੇ । ਇਸ ਦੇ ਨਾਲ ਜਿਹੜੇ ਲੋਕ ਸਮਾਲ ਸਕੇਲ ਇੰਡਸਟਰੀ ਵਿੱਚ ਰੁਜ਼ਗਾਰ ਹਾਸਲ ਨਹੀਂ ਕਰ ਸਕਦੇ ਹੋਣਗੇ ਉਨ੍ਹਾਂ ਨੂੰ ਇਥੇ ਆਕੇ ਨੌਕਰੀ ਜਾਂ ਕੰਮ ਮਿਲ ਜਾਵੇਗਾ ਜਿਸ ਦੇ ਨਾਲ ਪਿੰਡਾਂ ਦੀ ਇਕਤਸਾਦੀ ਹਾਲਤ ਸੁਧਰੇਗੀ ਔਰ ਬੇਰੁਜ਼ਗਾਰੀ ਦੂਰ ਹੋਵੇਗੀ। ਮੈਂ ਇਹ ਵੀ ਅਰਜ਼ ਕਰਾਂਗਾ ਕਿ ਸਮਾਲ ਸਕੇਲ, ਮੀਡੀਅਮ, ਅਤੇ ਲਾਰਜ ਸਕੇਲ ਇੰਡਸਟਰੀ ਜੋ ਸ਼ਹਿਰਾਂ ਵਿੱਚ ਹੋਵੇ ਇਨ੍ਹਾਂ ਤਿੰਨਾਂ ਦਾ ਇਲਹਾਕ ਹੋਣਾ ਚਾਹੀਦਾ ਹੈ। ਇਸ ਨਾਲ ਨਾ ਸਿਰਫ ਸਨਅਤਾਂ ਨੂੰ ਤਰਕੀ ਮਿਲੇਗੀ ਸਗੋਂ ਸਾਡਾ ਪੰਜਾਬ ਵੀ ਪ੍ਰਫੁਲਤ ਹੋਵੇਗਾ ਔਰ ਅਸੀਂ ਬਹੁਤ ਸਾਰੀਆਂ ਚੀਜ਼ਾਂ ਬਾਹਰ ਦੂਸਰੇ ਸੂਬਿਆਂ ਵਿੱਚ ਭੇਜ ਸਕਾਂਗੇ ।

ਬਹੁਤ ਸਾਰੇ ਕਾਰਖਾਨਿਆਂ ਵਿੱਚ ਲੇਬਰ ਔਰ ਕਾਰਖਾਨੇਦਾਰਾਂ ਵਿਚਕਾਰ ਝਗੜੇ ਹੁੰਦੇ ਹਨ । ਮੈਂ ਸਮਝਦਾ ਹਾਂ ਕਿ ਇਨਾਂ ਝਗੜਿਆਂ ਦੀ ਜ਼ਿਮੇਂਦਾਰੀ ਜਿਹੜੀ ਪਾਰਟੀ ਅੱਜ ਟਰੈਜ਼ਰੀ ਬੈਂਚਾਂ ਉੱਤੇ ਬੈਠੀ ਹੋਈ ਹੈ ਉਸ ਉੱਤੇ ਹੈ । ਉਹੀ ਇਹ ਝਗੜੇ ਕਰਵਾਂਦੇ ਰਹੇ ਹਨ । ਪਿਛਲੇ ਮਹੀਨਿਆਂ ਤੋਂ ਲੁਧਿਆਣਾ ਤੇ ਜਲੰਧਰ ਵਿੱਚ ਬ੍ਰਿਕ ਕਿਲਨ ਓਨਰਜ਼ ਔਰ ਲੇਬਰ ਦਾ ਝਗੜਾ ਚਲ ਰਿਹਾ ਹੈ । ਬ੍ਰਿਕ ਕਿਲਨ ਓਨਰਜ਼ ਦਾ ਠੇਕੇਦਾਰਾਂ ਨਾਲ ਕੰਟਰੈਕਟ ਸੀ । ਉਸ ਵਿੱਚ ਲੇਬਰ ਦਾ ਕੋਈ ਵਾਸਤਾ ਨਹੀਂ ਸੀ । ਇਹ ਇਕ ਕੰਟਰੋਲਡ ਆਈਟਮ ਹੈ । ਕੰਟਰੋਲ ਆਈਟਮ ਬਨਾਂਦੇ ਵਕਤ ਸਾਰਾ ਅਨੈਲੇਸਿਜ਼ ਕੀਤਾ ਗਿਆ ਔਰ ਉਹ ਅਨੈਲੇਸਿਜ਼ ਬ੍ਰਿਕ ਕੰਟਰੋਲ ਆਰਡਰ 1956 ਦੇ ਮੁਤਾਬਿਕ ਕੀਤਾ ਗਿਆ । ਉਸ ਵਕਤ ਸਾਰੇ ਪਹਿਲੂਆਂ ਤੇ ਗੌਰ ਹੋਇਆ ਔਰ ਉਸ ਤੋਂ ਬਾਅਦ ਰੇਟ ਫਿਕਸ ਹੋਏ । ਇਸ ਲਈ ਜਦ ਇਕ ਕੰਟਰੋਲ ਆਈਟਮ ਹੈ ਤਾਂ ਕੀ ਵਜਾਹ ਹੈ ਕਿ ਹੁਣ ਮਜ਼ਦੂਰਾਂ ਨੂੰ ਉਕਸਾਇਆ ਜਾਵੇ ? ਉਨ੍ਹਾਂ ਨੂੰ ਕਿਉਂ ਭਠਿਆਂ ਵਾਲਿਆਂ ਦੇ ਮਗਰ ਲਗਾ ਕੇ ਇਕ ਲਾ ਐਂਡ ਆਰਡਰ ਦੀ ਸਮਸਿਆ ਖੜੀ ਕੀਤੀ ਜਾਵੇ ? ਜਦ ਇਹ ਕੰਟਰੋਲਡ ਆਈਟਮ ਹੈ ਤਾਂ ਤਿੰਨ ਮੈਂਬਰੀ ਕਮੇਟੀ ਕਾਇਮ ਕੀਤੀ ਜਾਵੇ ਜਿਸ ਵਿੱਚ ਇਕ ਨੁਮਾਇੰਦਾ ਏਸ ਟਰੇਡ ਦਾ ਹੋਵੇ, ਦੂਸਰਾ ਮਹਿਕਮਾ ਸਿਵਲ ਸਪਲਾਈ ਦਾ ਅਤੇ ਤੀਸਰਾ ਕੋਈ ਜੁਡੀਸ਼ਰੀ ਦਾ ਹੋਵੇ ਤਾਂ ਇਸ ਤਰ੍ਹਾਂ ਕਰਕੇ ਦੁਬਾਰਾ ਇਸ ਉੱਤੇ ਗੌਰ ਕੀਤਾ ਜਾ ਸਕਦਾ ਹੈ । ਦੁਬਾਰਾ ਅਨੈਲੇਸਿਜ਼ ਕੀਤਾ ਜਾ ਸਕਦਾ ਹੈ । ਉਨ੍ਹਾਂ ਦੇ ਨੁਮਾਇੰਦੇ ਉਥੇ ਲਏ ਜਾ ਸਕਦੇ ਹਨ ਔਰ ਰੇਟ ਮੁਕਰਰ ਕੀਤਾ ਜਾ ਸਕਦਾ ਹੈ ।

9-00 A.M.

(*Mr. Deputy Speaker in the Chair*)

ਅਤੇ ਉਹ ਅਨੈਲੇਸਿਜ਼ ਕਰਕੇ ਰੈਗੂਲਰ ਕੀਤਾ ਜਾ ਸਕਦਾ ਹੈ । ਉਥੇ ਐਸੀ ਕੋਈ ਗੱਲ ਨਹੀਂ ਕਿ ਮਜ਼ਦੂਰ ਨੂੰ ਇਨਸਾਫ ਨਹੀਂ ਮਿਲਦਾ ਜਾਂ ਉਨ੍ਹਾਂ ਦੀ ਮਦਦ ਨਹੀਂ ਹੁੰਦੀ । ਮੈਂ ਸਮਝਦਾ ਹਾਂ ਕਿ ਕੋਈ ਪਾਰਟੀ ਇਕ ਨਵੀਂ ਅਤੇ ਮੁਨੱਜ਼ਮ ਆਰਗੇਨਾਈਜ਼ੇਸ਼ਨ ਕਾਇਮ ਕਰਨਾ ਚਾਹੁੰਦੀ ਹੈ ਅਤੇ ਇਸ ਤਰ੍ਹਾਂ ਦੀਆਂ ਗੱਲਾਂ ਕਰਕੇ ਮਜ਼ਦੂਰਾਂ ਤੋਂ ਆਪਣਾ ਜ਼ਾਤੀ ਫਾਇਦਾ ਉਠਾਉਣਾ ਚਾਹੁੰਦੀ ਹੈ, ਆਪਣੇ ਆਪ ਨੂੰ ਮਜ਼ਬੂਤ ਕਰਨ ਲਈ ਮਜ਼ਦੂਰਾਂ ਨੂੰ ਇਸਤੇਮਾਲ ਕਰਨਾ ਚਾਹੁੰਦੀ ਹੈ । ਇਹ ਇਸ ਇੰਡਸਟਰੀ ਨੂੰ ਜਿਸ ਤੇ ਦੂਜੀਆਂ ਸਾਰੀਆਂ ਇੰਡਸਟਰੀਆਂ ਦਾ ਦਾਰੋਮਦਾਰ ਹੈ, ਖਤਮ ਕਰਨ ਦੀ ਕੋਸ਼ਿਸ਼ ਹੈ । ਇਸ ਲਈ ਦੋਬਾਰਾ ਅਨੈਲੇਸਿਜ਼ ਕਰਕੇ ਰੇਟ ਮੁਕਰਰ ਕਰ ਦਿੱਤਾ ਜਾਵੇ । ਪਿੱਛੇ ਜਦੋਂ ਤਲਵਾੜਾ ਡੈਮ ਤੇ ਇਟਾਂ ਦੀ ਲੋੜ ਸੀ ਉਸ ਵੇਲੇ ਮਹਿਕਮਾ ਸਿਵਲ ਸਪਲਾਈਜ਼ ਇਸ ਲੋੜ ਨੂੰ ਪੂਰਾ ਨਾ ਕਰ ਸਕਿਆ ਕਿਉਂਕਿ ਕੋਈ ਠੇਕੇਦਾਰ ਉਸ ਰੇਟ ਤੇ ਸਪਲਾਈ ਕਰਨ ਲਈ ਤਿਆਰ ਨਹੀਂ ਸੀ । ਉਸ ਵਕਤ ਤਲਵਾੜਾ ਕੰਟਰੋਲ ਬੋਰਡ ਨੇ ਇਕ ਟ੍ਰੀਬਿਊਨਲ ਮੁਕਰਰ ਕੀਤਾ ਸੀ ਜਿਸ ਨੇ 46/—ਰੁਪਏ ਦਾ ਰੇਟ ਫਿਕਸ ਕੀਤਾ ਸੀ । ਗਵਰਨਮੈਂਟ ਹੁਣ ਉਹ ਰੇਟ ਫਿਕਸ ਕਰਨਾ ਚਾਹੇ ਤਾਂ ਕਰ ਦੇਵੇ ਅਤੇ ਮਜ਼ਦੂਰਾਂ ਨੂੰ ਜੋ ਰੇਟ

ਉਥੇ ਦਿਤੇ ਜਾਂਦੇ ਹਨ ਉਹ ਦਿਵਾ ਦੇਵੇ । ਝਗੜਾ ਤਾਂ ਸਿਰਫ ਜਾਣ ਬੁਝ ਕੇ ਪਾਇਆ ਗਿਆ ਹੈ, ਵਰਨਾ ਐਸੀ ਕੋਈ ਗੱਲ ਨਹੀਂ । ਕੰਟਰੋਲ ਬੋਰਡ ਦੇ ਅਨੈਲੇਸੀਜ਼ ਵਿੱਚ ਸਾਫ ਦਸਿਆ ਗਿਆ ਹੈ ਕਿ ਇਕ ਕਲਾਸ ਲਈ ਨਹੀਂ ਹੈ ਸਾਰੀ ਦੀ ਸਾਰੀ ਲੇਬਰ ਨੂੰ ਦੇਣਾ ਪਵੇਗਾ । ਸਰਕਾਰ ਇਸ ਝਗੜੇ ਨੂੰ ਹੱਲ ਨਹੀਂ ਕਰ ਸਕੀ । ਭਠੇ ਵਾਲਿਆਂ ਤੇ ਦਬਾਉ ਪਾਇਆ ਜਾਂਦਾ ਹੈ ਕਿ ਅਗਰ ਭਠਾ ਚਾਲੂ ਨਹੀਂ ਕਰੋਗੇ ਤਾਂ ਲਾਇਸੰਸ ਕੈਂਸਲ ਕਰ ਦਿੱਤਾ ਜਾਵੇਗਾ । ਅਗਰ ਗਵਰਨਮੈਂਟ ਸਮਝਦੀ ਹੈ ਕਿ ਇਹ ਬਹੁਤ ਟੈਂਪਟਿੰਗ ਬਿਜਨੈਸ ਹੈ ਤਾਂ ਉਹ ਡੀਕੰਟਰੋਲ ਕਰ ਦੇਵੇ ਤਾਂ ਕੋਈ ਝਗੜਾ ਨਾ ਰਹੇ । ਜੋ ਰੇਟ ਮਜ਼ਦੂਰਾਂ ਨੂੰ ਪੁਗੇਗਾ ਉਸ ਤੇ ਉਹ ਕੰਮ ਕਰਨਗੇ ਅਤੇ ਜੋ ਭਠੇ ਵਾਲਿਆਂ ਨੂੰ ਪੁਗੇਗਾ ਉਸ ਤੇ ਉਹ ਉਨ੍ਹਾਂ ਨੂੰ ਲਾਉਣਗੇ । ਇਸ ਝਗੜੇ ਨੂੰ ਦੀਦਾ ਦਾਨਿਸਤਾ ਲੰਬਾ ਕੀਤਾ ਜਾ ਰਿਹਾ ਹੈ, ਇਸ ਨੂੰ ਹਲ ਨਹੀਂ ਕੀਤਾ ਜਾ ਰਿਹਾ ।

ਮੈਂ ਸਮਝਦਾ ਹਾਂ ਕਿ ਇਸ ਵੇਲੇ ਮਜ਼ਦੂਰ ਬੜੀ ਮਹਿੰਗਾਈ ਦੀ ਚੱਕੀ ਵਿੱਚ ਪਿਸ ਰਿਹਾ ਹੈ । ਲੇਬਰ ਹੀ ਇਕ ਅਜਿਹੀ ਆਈਟਮ ਹੈ ਜਿਸ ਦੇ ਸਿਰ ਤੇ ਕਾਰਖਾਨੇਦਾਰ ਕਾਇਮ ਰਹਿ ਸਕਦਾ ਹੈ, ਜਿਸ ਦੇ ਜ਼ਰੀਏ ਇੰਡਸਟਰੀ ਤਰਕੀ ਕਰ ਸਕਦੀ ਹੈ । ਕਈ ਚੀਜ਼ਾਂ ਤੇ ਕੰਟਰੋਲ ਹੈ । ਜਿੱਥੇ ਕੰਟਰੋਲ ਹੈ ਉਥੇ ਸਰਕਾਰ ਮਿਨੀਮਮ ਵੇਜਿਜ਼ ਮੁਕਰਰ ਕਰਦੀ ਹੈ ਜਾਂ ਕਰੇ । ਜਿੱਥੇ ਕੰਟਰੋਲ ਨਹੀਂ ਹੈ ਉਥੇ ਵੀ ਲੇਬਰ ਨੂੰ ਘਟ ਉਜਰਤ ਮਿਲਦੀ ਹੈ । ਉਨ੍ਹਾਂ ਲਈ ਵੀ ਇਕ ਇਸ ਤਰ੍ਹਾਂ ਦੀ ਕਮੇਟੀ ਹੋਵੇ ਜੋ ਰਾ-ਮੈਟੀਰੀਅਲ ਦੀ ਕਾਸਟ ਆਦਿ ਸਾਰੇ ਪਹਿਲੂਆਂ ਤੇ ਸੋਚ ਕੇ ਇਕ ਐਨੈਲੇਸਿਜ਼ ਕਰੇ ਅਤੇ ਫਿਰ ਲੇਬਰ ਦੀ ਮਜ਼ਦੂਰੀ ਫਿਕਸ ਕਰੇ । ਜਦ ਤਕ ਇਸ ਤਰ੍ਹਾਂ ਦਾ ਕਮਿਸ਼ਨ ਛੋਟੀ ਬੜੀ ਹਰ ਤਰ੍ਹਾਂ ਦੀ ਇੰਡਸਟਰੀ ਦੇ ਹਾਲਾਤ ਦਾ ਜਾਇਜ਼ਾਂ ਲੈਕੇ ਰੇਟ ਮੁਕੱਰਰ ਨਹੀਂ ਕਰਦਾ ਸਾਡੇ ਕਾਰਖਾਨਿਆਂ ਵਿੱਚ ਸ਼ਾਂਤੀ ਨਹੀਂ ਹੋਵੇਗੀ ਅਤੇ ਇੰਡਸਟਰੀ ਤਰਕੀ ਨਹੀਂ ਕਰੇਗੀ । ਨਵੇਂ ਪੰਜਾਬ ਵਿੱਚ ਇਸ ਮਸਲੇ ਦੇ ਹਲ ਲਈ ਅਤੇ ਕਾਰਖਾਨੇਦਾਰਾਂ ਅਤੇ ਮਜ਼ਦੂਰਾਂ ਦੇ ਝਗੜੇ ਖਤਮ ਕਰਨ ਲਈ ਅਤੇ ਨਵੇਂ ਪੰਜਾਬ ਦੀ ਤਰਕੀ ਲਈ ਗਵਰਨਮੈਂਟ ਜਲਦੀ ਤੋਂ ਜਲਦੀ ਕਮਿਸ਼ਨ ਮੁਕੱਰਰ ਕਰੇ । (ਤਾੜੀਆਂ)

श्री ग्र० विश्वनाथन (लुधियाना, दक्षिण) : उपाध्यक्ष महोदय, पंजाब के उद्योग के बारे में ग्राज हाउस में बहस हो रही है । इस सम्बन्ध में ग्रगर ग्रांकड़ों के झमेले में पड़ जाएं तो उलझ कर रह जायेंगे । मैं समझता हूँ कि ग्रगर एक बात को पहले एक दृष्टिकोण से साबत करना हो ग्रौर उसके बाद उसके मुतज़ाद बात को साबत करना हो तो एक ही ग्रांकड़ों से साबत किया जा सकता है । इसलिये ग्रगर हम स्टैटिसटिक्स ग्रौर ग्राकड़ों में पड़ जाएं तो उसमें से हम कहीं भी नहीं निकलेंगे । हमें ग्राज सोचना यह है कि पंजाब के ग्रन्दर उद्योगों की समस्याएं क्या हैं, इन्डस्ट्री के मसले क्या हैं । ग्रभी यह कहा गया कि पिछले सालों में पंजाब में इन्डस्ट्री को इतनी तरक्की करा दी, उद्योगों को इतना परोत्साहिक किया गया ग्रादि ग्रादि । मेरा यह कहना है कि पंजाब के ग्रन्दर ग्रगर उद्योगों ने तरक्की की है तो यह सरकार के कारण नहीं की, सरकार के बावजूद की ।

The industry in the Punjab has progressed in spite of the Government and not because of the Government.

यह पंजाब के लोगों की ऐडवैंचरस स्पिरिट थी, पंजाब के लोगों का इनशियेटिव था, रीसोर्सफुलनेस थी कि हमारी इन्डस्ट्री ग्रौर हमारे उद्योग यहां पर बढ़ सके । (विघ्न) ग्रभी मैं इस बात पर ग्राता हूँ कि कहां कहां सरकार ने इन्डस्ट्री की मदद की है ।

(श्री अ. विश्वनाथन)

उपाध्यक्ष महोदय, पहली बात तो यह है कि पंजाब के अन्दर इन्डस्ट्री को फ्रोग देने के लिये, उद्योगों को प्रोत्साहित करने के लिये कुछ इन्डस्ट्रियल ऐस्टेटूस बनाई गई। मुझे मालूम है कि उन क्षेत्रों के बड़े बड़े यूनिट्स को आठ आने मरब्बा गज के हिसाब से ज़मीन दी गई। जो छोटे यूनिट्स थे उनको कहा गया कि बने बनाए शैड्ज़ आपको सस्ते दिये जाऐंगे। लेकिन आज 8–10 साल से उनका झगड़ा नहीं निपट रहा और उस पर डिवैलपमैंट वगैरह के ऐक्स्टरा चार्जिज़ लगाये जा रहे हैं। और कीमत आज की मार्किट वैल्यू के हिसाब से लगाई जा रही है। इस तरह बड़े यूनिट्स को तो आठ आने मरब्बा गज़ के हिसाब से ज़मीन मिली मगर छोटे यूनिटस से जो कीमत मांगी जा रही है वह 20–25 गज़ पड़ती है। यही नहीं उनका किराया बहुत ज्यादा रखा गया है। इंडस्ट्रियल ऐस्टेट होशियारपुर का झगड़ा लीजिये। वह बनी पड़ी है मगर शैड्ज़ का किराया इतना ज्यादा रखा गया है कि छोटे यूनिट्स वाले उनको इस किराये पर लेने के लिये तैयार नहीं हैं। इस तरह से लाखों रुपया बलाक पड़ा है। कुछ और इंडस्ट्रियल ऐस्टेट्स हैं। जिन लोगों ने वह बिल्डिंग्ज़ लीं थीं या शैड्ज़ लिये थे उनसे वादा किया गया था कि उनको बिजली दी जायेगी, कुछ और रियायतें दी जाएंगी। वह रियायतें तो उन को दी नहीं उल्टे उनको नोटिस जारी हो रहे हैं कि पिछली किश्तें दो वरना कुर्की कर ली जायेगी। The arrears will be recovered like land revenue. आज उनको नोटिस जारी हो गए हैं, चाहे बिजली के कुनैकशन उनको नहीं मिले। तो यह जो इन्डस्ट्रीयल ऐस्टेट्स हैं जो कि छोटे यूनिटस को प्रश्रय देने के लिये, प्रोत्साहित करने के लिये बनाय गए थे उनसे उनको कोई लाभ होता नज़र नहीं आता।

यही नहीं कुछ और इन्डस्ट्रीज़ हैं जिनकी ओर हमारा ध्यान नहीं जाता। मुझे ऐसा लगता है कि पंजाब की जो इंडस्ट्रियल कारपोरेशन है उसकी नज़र मोटर पार्टस इंडस्ट्री, सयुइंग मशीन इंडस्ट्री, साइकल पार्टस इंडस्ट्री, लेदर्ज़, वर्टीकल लेदर्ज़, ड्रिल्ज़ इत्यादि के बाहर किसी और इंडस्ट्री की ओर जाती ही नहीं। यह नहीं सोचा जाता कि पंजाब में और क्या इंडस्ट्री चालू होनी चाहिए। आप देखें कि हिमाचल प्रदेश ने ऐक्स्पैरीमैंटल बेसिज़ पर खुम्ब और गुच्छी की फार्मिंग शुरू की है। उसके बाद वह देखेंगे कि उसको कैसे प्रिज़र्व किया जा सकता है और ऐक्स्पोर्ट किया जा सकता है फारेन एक्सचेंज अर्न करने के लिये। हमारा पंजाब बड़ा ज़रखेज़ इलाका है। यहां पर फ्रूट प्रिज़रवेशन को फ्रोग दिया जा सकता है। मलोट, अबोहर इत्यादि में जगह जगह पर मालटे के बाग लगे हैं और यहां भारत में सब से अच्छा मालटा होता है, ग्रे फ्रूट की फार्मिंग भी शुरू हो गई है। पठानकोट और हुशियारपुर में संतरे और दूसरे फल अच्छे होते है। एक फर्म ने फ्रूट प्रिज़र्वेशन का काम शुरू किया है। मेरा ख्याल है उस फर्म का नाम गलेशियर्ज़ है। इसके इलावा भी वहां पर फ्रूड प्रीज़र्वेशन की इन्डस्ट्री को बढ़ावा दिया जा सकता है। अचार और मुरब्बे की मांग बहुत ज्यादा है और फ्रूड प्रिज़र्वेशन से जैम, सास, अचार और चटनियां तैयार की जा सकती हैं जो हम ऐक्सपोर्ट कर सकते हैं। इस इन्डस्ट्री को डिवैलप किया जा सकता है। और यह रकम मोटे मोटे किसानों की जेब में न जाकर छोटे दिहाती और गरीब हरिजनों के पास जा सकती है अगर इस इन्डस्ट्री को स्माल स्केल इंडस्ट्री के तौर पर डिवैलप किया जाए। इससे हरिजनों को प्रोत्साहन मिलेगा। इसी तरह से देसी जूतियों

का करोड़ों रुपया का ऐक्सपोर्ट हो गया है । और अमेरिका में इसे बहुत पसंद किया जाता है। अगर हरीजनों की कोआपरेटिव्ज़ बनाई जायें और दो तीन भाई मिल कर काम शुरू करना चाहें तो सरकार की तरफ से उन्हें लोन दिया जाए और देसी मरदाना जूतियों के लिये छोटे छोटे इन्डस्ट्रियल यूनिट सैट अप किए जाएं तो इन्डस्ट्री को तरक्की मिलेगी । आज जहां हरिजन एक मज़दूर के नाते जिन्दा हैं तो इस तरह से वह इन्डस्ट्री के ओनर के नाते एक उद्योग पति के नाते पंजाब में जिन्दा हो जाएगा । अगर सरकार पंजाब के अन्दर छोटी इन्डस्ट्री को ऐनकरेज करेगी तो हरिजन अपने पैर जमा सकेंगे कभी किसी ने आज तक इन्डस्ट्री की इस नई दृष्टि से नहीं देखा और अफसरान तो एयर कन्डीशन्ड घरों में रहते हैं उन्हें कुल्ली में रहने वालों के बारे में कभी एहसास नहीं हो सकता । उन्हें फील्ड में जाकर पता करना चाहिए कि हमारे पास कौन कौन सी इन्डस्टरी है जिसे तरक्की दी जा सकती है और इन इन्डस्ट्री आफीसर को देखना चाहिए कि कौन से नए क्षेत्रों के अन्दर जा कर पंजाब की इन्डस्ट्री को बढ़ावा दिया जा सकता है ।

इसके अतिरिक्त इन्डस्ट्री का निर्भर बिजली पर है और यह आम तौर पर फेल रहती है । मैं कह नहीं सकता कि अमृतसर में कम फेल होती है या नहीं लेकिन लुधियाना में तो अक्सर फेल रहती है । मैं और ज्यादा क्या कहूँ, जुगनु की दुम उससे कम बार जलती बुझती होगी जितनी बार कि लुधियाना में बिजली जलती और बुझती है ।

इसके इलावा जो हमारे इम्पोर्टिड टूल्ज़ हैं जिन पर फौरेन ऐक्स्चेंज का खर्च होता है वह टूटते रहे हैं और इस तरह से वहां पर काम न चल सकने से लास होता है । बिजली भी अचानक फेल हो जाती है । Man hours lost plus value lost due to idle man-power results in huge loss to industry. उससे इन्डस्ट्री को नुक्सान हो रहा है और इसकी ज़िम्मेदारी किस की है । सरकार की है और महकमों की है । मुझे अफसोस है कि वाटर टाईट कम्पार्टमैंट्स से बना रखे हैं जिससे हर काम में बाधा पड़ता है । और यह एक घृणित वृत्ति है कि कारखानेदारों का पक्ष लिया जाए । मिल मालकों और मज़दूरों का जहां सवाल आता है वहां मज़दूरों को भी उद्योग चलाने का मौका और इन्सैंटिव दिया जाए तब ही पंजाब की तरक्की हो सकती है । जब भी कोई बात चलती है तो दो विरोधी पक्ष खड़े हो जाते हैं ।

एक बात मैं और कहना चाहता हुँ कि 30 या 40 हजार रुपया सालाना को बिजली चोरी की जाती है इन कारखानेदारों के द्वारा । हमारे इन्डस्ट्रियलिस्टस बिजली के लाईन सुपरडैंटों की जेबों को गर्म करते हैं । इस तरीके से बड़े उद्योगपतियों ने तो बड़ी बड़ी एस्टेट्स खड़ी कर ली हैं और छोटे उद्योगों के लिये जो इन्डस्ट्रीयल ऐस्टेटस हैं उनकी बिजली में कट कर दी है और उन्हें कहा जाता है कि दिन में बिजली नहीं मिलेगी, इसकी तरफ सरकार को ध्यान देना चाहिए कि बिजली ठीक ढंग से हर उद्योग के लिये मिले ताकि सूबे की तरक्की हो सके ।

इसके बाद कोटा की एलाटमैंट का प्रश्न है । इसका सिस्टम बहुत नाकस है जिसकी वजह से कोटा बलैक में जा कर बिकता है और कांग्रेस की हकूमत ने पिछले 20 वर्ष में इसको नहीं रोका (विघन) आप हैरान होंगे देख कर कि कोटा किसे दिया जाता था और कैसे दिया जाता था ।

(श्री श्र. विश्वनाथन)
जो साइकल फ्रेम बनाने वाला है उसको टिन शीटस का कोटा, जो ट्रंक बनाता है उसको रबड़ का, जो पीतल के बर्तन बनाता है उसको टयूबज़ का कोटा मिलता है और जो इस महकमा के सैक्रेटरी, डायरैक्टर और डिस्ट्रिक्ट इन्डस्ट्री अफसर हैं वह जानते हुए भी कि गलत कोटा दिया जा रहा है कोई कारवाई नहीं करते और न की है। हालांकि उन इन्डस्ट्री वालों के पास मैनुफैक्चरिंग का लाईसेंस होता है, ऐक्सपोर्ट का लाईसेंस होता है तो भी गलत कोटे दिए जाते हैं जिन्हें वह ब्लैक में बेचते हैं और दूसरी तरफ जो वास्तव में माल तैयार करते हैं वह रा मैटीर्यल ब्लैक में खरीद करते हैं। सरकार खुद इस तरह कराती रही है पिछले 20 सालों में। यह एक गलत चीज़ है कि जिस चीज़ की जरूरत हो वह उन्हें मिल नहीं रही। कोटा की पालिसी इतनी नाकस रही है कि हर बार असेंबली में वावेला होता रहा और जब बहुत शोर हुआ तो पुलिस वालों को इशारा कर दिया इन्डस्ट्रीयल एस्टेरट में दो चार छापे मार दिए। दो के रजिस्टर ले गए और अखबारों में दे दिया कि सरकार ने ब्लैक को रोकने के लिये कारवाई की है। लोग खुश हो जाते हैं और फिर कारवाई बंद और सरकार फिर वहीं की वहीं and all is well with the World. पिछले 20 सालों में बड़े बड़े कोटे फर्जी फैकटरियों के नाम पर दिए जाते रहे। मुझे समझ नहीं आती कि क्या इनका इन्डस्ट्री का डायरैक्टोरेट अन्धा था या सैक्रेटरी को जनता की आवाज़ सुनाई नहीं देती थी या फिर उन्हें अक्ल न थी या कान से बहरे हैं कि उन्हें आज तक पता न चल सक कि किस तरीके से बोगस नामों पर कोटे लेते रहे और ऐसी यूनिट्स के नाम पर जो न तो शाप्स ऐक्ट के तहत रजिस्टर्ड थीं, न फैक्टरी ऐक्ट और न ही किसी और ऐक्ट के आधीन रजिस्टर्ड थीं। या अगर थीं ही तो फर्जी रजिस्ट्रेशन थी मैनुफैक्चरर के तौर पर रजिस्टर हो गए थे और आज तक कोटे हासल करते रहें। यह फौरी तौर पर बंद होने चाहिए।

One must see whether the unit exists, and if it exists, it must be registered under the Factories Act, If it is a smaller one, then it must be registered under the Shops Act. If a unit has not been registered it is no use of giving them quotas month after month, year after year and decade after decade. :

इस तरह से यह कोटे देते रहे हैं। इस लिए उपाध्यक्ष महोदय, मेरी प्रार्थना है कि हमें कोटे देने की पालेसी को बदलना चाहिए। और जो कोई उद्योग में लगा हो पुरी तरह जांच पड़ताल के बाद उसे कोटा दिया जाए। ऐसा न हो कि काम तो किसी और उद्योग का हो और कोटे गलत दिये जाएं ताकि वह ब्लैक कर सकें। और छापे मारे जायें। इस तरफ फौरी तौर से ध्यान दिया जाए।

एक चीज़ मैं लेबर विभाग के कनसिलियेशन अफसरों के संबंध में कहना चाहता हूँ और वह यह है कि कई हजार केस हैं जो आज तक डीसाईड नहीं किए गए। और जैसा कि चौधरी दर्शन सिंह ने बताया है यह भी पता नहीं कि कितने वर्करज के हक्क में डीसाईड हुए हैं या उनके खिलाफ हुए हैं। मैं इस संबंध में अर्ज करूँ कि इंडियन डिस्पयूट्स ऐक्ट की सैक्शन 18(1) के मातहत दो पार्टियां ऐग्रीमेंट करती हैं। उसका लेबर अफसर फैसला नहीं करता और जो कन्सीलियेशन अफसर है वह भी मनमूटाव दूर करने की कोशिश करते हैं और फिर उसी ऐक्ट के

अधीन रीटायर्ड जजों को लेबर कोर्टस के प्रीजाईडिंग अफसर मुकर्रर किया जाता है उनकी नियुक्ति वार्षिक होती है और इस तरह से ज्यादा से ज्यादा लोगों को खुश करने की कोशिश की जाती है। मिनिस्टर डरता है कि वरकरर्ज की संख्या ज्यादा है और जो हाए हाए हो गई तो क्या होगा । इसलिये लेबर डीपार्टमेंट प्रोलेबर काम करता है। (विघ्न) .

(एक माननीय सदस्य : यह तो एंटीलेबर स्पीच है ) ।

मेरा यह कहना है कि अगर न्याय देना है तो पालेसी को बदलना होगा। आप तो सोच भी नहीं सकते कि मैं क्या कह रहा हूँ। आप का नज़रिया ही ऐंटी है जिनका ऐटीच्यूड नैगेटिव हो थिंकिंग नैगेटिव हो ....... ...

**Comrade Satpal Kapur** : It is an anti-labour speech.

**Shri A. Vishwanathan** : You cannot think out of 'anti' anything. You must think anti something.

**Comrade Satpal Kapur** : You are negative.

**Shri A. Vishwanathan** : Your thinking is negative. The people have thought you negative.

**Acharya Prithvi Singh Azad** : What about you ?

**Shri A. Vishwanathan** : I am positive. I am speaking positive.

आपके दिमाग में 'एंटी' के सिवाए कोई और सोच आ ही नहीं सकती। तो मैं यह कह रहा था कि लुध्याना, अमृतसर और गुरदासपुर जैसे ज़िलों में जहां पर इन्डस्ट्री ज्यादा हैं एक एक और दूसरी जगहों पर दो दो ज़िलों पर एक लेबर कोर्ट परमानेंट तौर पर बनाई जाएँ जहां कि रैगुलर पी. सी. ऐस. केडर के अफसरान लगाये जाएं (घंटी) और ऐसे अफसरान हों जिन्हें Payment of Minimum Wages Act, Workmen Compensation Act and Industrial Disputes Act का पूरा ज्ञान हो। आज हालात यह हैं कि एक सीनियर जज को तो पेमेंट आफ वेजिज़ की पावर्ज़ हैं, लेबर कोर्ट को किसी और किस्म की पावर्ज़ हैं, चीफ जुडीशल जज को पटड़ियों के चालान की पावर्ज़ हैं, किसी को शाप ऐकट की पावर्ज़ हैं। इस सब का नतीजा यह निकला है कि आज मालिक भी धक्के खाता फिर रहा है, वरकर भी धक्के खा रहे हैं और मैनेजमैंट भी हैरान है। मुझ को मालूम है कि लुध्याना शहर के अंदर 4000 चालान केसिज एक साल तक के लिये पैंडिंग रहे । वरकर्ज़ भी धक्के खाते रहे और मालिक भी धक्के खाते रहे ।

इसके इलावा एक बात और जो मैंने कहनी है वह यह कि .......... (विघ्न)

**Mr. Deputy Speaker** : Try to wind up please.

**श्री अ० विश्वनाथन** : उपाध्यक्ष महोदय, आपको तो पता है कि मैं लुध्याना के इंडस्ट्रियल क्षेत्र से आया हूँ। मुझको इस बारे ज्यादा समझ है बनिसबत उन लोगों के जिन्होंने आज इस मज़मून पर बोला है मगर जिनको इंडस्ट्री के मुताल्लिक कुछ भी पता नहीं। इसलिये मैं आपका कुछ ज्यादा समय लूंगा ।

श्री उपाध्यक्ष चलिये, चलिये : (Please proceed on)

श्री अ. विश्वनाथन : मैं अर्ज कर रहा था कि लुध्याने के अंदर आज इंडस्ट्री के सम्बन्ध में बहुत भारी कराइसिज़ आया हुआ है। यह लुध्याना में तो क्या सारे पंजाब के अंदर ही कराइसिज़ आया हुआ है। इसकी असल वजह है रुपये की मारकिट में कमी कैपीटल फार्मेशन हो नहीं रही। हुंडियों पर भी आज पैसा नहीं मिलता। इंडस्टरी आज बिलकुल ही भूखी है। पहले तो लड़ाई आ लगी जिसकी वजह से महंगाई हो गई। आज इंडस्टरी के लिये अगर इनसे कुछ मांगा जाये तो कहते हैं कि महंगाई हो गई, यह हो गया वह हो गया, मगर जब से अमरीका के दबाव में आकर इन्होंने डीवैल्यूएशन किया है उस वक्त से इस मुलक का बहुत ही नुक्सान हुआ है। कैपीटल फार्मेशन बिल्कुल नहीं हो रही। इंडस्ट्री डिपार्टमेंट को मेरा यह कहना है कि पंजाब की डीवैलपमेंट के लिये वह कोई नये तरीके सोचें जिससे कैपीटल फारमेशन हो।

इसके इलावा मेरा अपना सुझाव यह है कि कुछ एसे बिज़नैसमैन हैं जिनका मारकिट में विश्वास है और जिनके पास स्टाक है, या जिनकी साख मारकिटस में है। ऐसे लोगों की हुँडियाँ लेकर अगर बैंकों में रख दी जायें और इस तरह से इन पर बैंकों से लोन्ज़ की डिमांड की जाये तो यह कैपीटल फारमेशन का कराइसिज़ दूर किया जा सकता है। मद्रास में ऐसा हो रहा है बम्बई में ऐसा हो रहा है और कलकत्ता में भी ऐसा हो रहा है। इनके इलावा कुछ और स्टेट्स में भी ऐसा हो रहा है। बैंक वाले ऐसे लोगों की हुंडियों के अगेंस्ट ऐडवांस लोन्ज़ देते हैं। अगर पंजाब के बिजनेसमैन जिनकी ऐसी कोई साख है वह इन हुँडियों के अगैंस्ट लोन्ज़ दे सकें तो मैं समझता हूँ कि यह जो मारकिट के अंदर रुपये की कमी आ रही है यह कमी किसी हद तक दूर हो सकती है। उसके इलावा एक बात मुझे और कहनी है, हम लोग जिस प्रकार की नारे बाजी में पड़ते हैं, इसके मुतालिक चौधरी दरशन सिंह जी या और कोई यह तो कह सकते हैं कि हमारी पार्टी में फूट डलवा दें, सिर्फ मज़ा लेने के लिये अगर ऐसा करना चाहें तो कर दें लेकिन उस का इस पंजाब के ऊपर क्या असर हो रहा है इस बात की तरफ बिलकुल भी ध्यान नहीं करते इस तरह के नारे यहां पर हम न दें जिनका असर इस मुल्क की फिज़ा पर पड़े और कैपीटलिस्ट यहां से भाग जाए।

एक माननीय सदस्य : यह क्या नारे हैं ?

श्री अ. विश्वनाथन : यह कैपीटलिस्ट सब चोर हैं; हमें इनका धन बांट लेना चाहिए, हमें इन्हें खा जाना चाहिए।

**Mr. Deputy Speaker :** Please wind up now.

**Shri A. Vishawanathan :** I am winding up. He is interrupting me.

**Mr. Deputy Speaker :** No interruption please.

श्री अ. विश्वनाथन : (विघ्न) यार तू चुप रह। तैनू कितनी बार किहा है। बोलने दी अकल नहीं।

होशियारपुर जिले की बात आती है । जैसे मैंने कहा कि हमको होशियारपुर की तरह के नये क्षेत्र चुनने चाहिएं । वैसे होशियारपुर जिले से बबड़ घास जिससे गत्ता और कागज़ बनता है और कुछ चील की लकड़ी वगैरह जो पहले बाहर जगाधरी वगैरह जाया करती थी उस से हम होशियारपुर के अंदर पेपर इंडस्ट्री लगा सकते हैं । लाखों करोड़ों रुपये की यह घास इस इलाके में पैदा होती है जो पिछले सालों में बाहर गई यह इंडस्ट्री इस इलाके में कामयाब हो सकती है ।

इसके इलावा और भी पंजाब के अंदर ऐसे इलाके हैं जो किसी वक्त बड़े प्रास्परस थे सम्पन्न थे, मगर चूंकि वह जी. टी. रोड से दूर हैं इसलिये वह कस्बे अब उजड़ रहे हैं । (घंटी) उपाध्यक्ष महोदय, मैंने आपसे इसके मुताल्लिक पहले भी प्रार्थना की थी कि मैं एक ऐसे क्षेत्र से आया हूँ जो इन्डस्ट्री का गढ़ है । मुझे इसके बारे में चंद ज़रूरी बातें कहनी हैं । (विघ्न)

श्री उपाध्यक्ष : मोस्टली यह बातें तो हो चुकी हैं अगर आप टरेज़री बैंचिज़ से कहलवा दें कि आपको और टाईम दे दिया जाये तो I have got no objection. (Mostly these suggestions have already come. If the Treasury Benches say tht more time be given to the hon. Member then I have no objection) (विघ्न)

**श्री अ. विश्वनाथन** : मैं वाईंड अप हो करता हूँ । हुशियारपुर जिले में एक और इंडस्टरी यानी गलास की भी लग सकती है । वहां पर इस इंडस्ट्री के लिये रेत मिलता है वह रा मैटीरियल अवेलेबल है । ऐसी जगह इंडस्ट्री खूब लग सकती है क्योंकि रा मैटीरियल अवेलेबल है ।

एक बात मैंने इंडस्ट्री के मुताल्लिक यह भी कहनी है कि कुछ इंडस्ट्रीज ऐसी हैं जिनका ताल्लुक सैंट्रल गवर्नमेंट से है और जिनके मुताल्लिक प्रांतीय सरकारों का और सैंटर का आपस में झगड़ा है । मिसाल के तौर पर हमारे हां $7\frac{1}{2}$ लाख रु. की इनवैस्टमेंट से बाटलिंग इन्डस्ट्री लगाई गई जिस से कोका कोला वगैरह की फर्मों का लाखों रुपया जो फारेन एक्सचेंज देश से बाहर जाता है, बचाया जा सकता है । लेकिन उसको एक आउंस चीनी नहीं मिली । वह बेचारे स्टेट गवर्नमैंट के पास जाते हैं तो कहा जाता है कि सैंटर देगा; मगर जब वह सैंट्रल गवर्नमेंट के पास जाते हैं तो जवाब मिलता है कि स्टेट देगी । $7\frac{1}{2}$ लाख रुपया बलाक्ड है, सैंकड़ों मजदूर बेकार हो रहे हैं और फारेन ऐक्सचेंज का नुकसान जुदा हो रहा है । वूलन इन्डस्ट्री के अंदर भी टैक्सटाईल कमिश्नर की टांग आ अड़ती है । इसकी वजह से ही पंजाब की हौज़री और वूलन इंडस्ट्री का बड़ा नुकसान हो रहा है । आज अगर पंजाब की इंडस्ट्री जिंदा है तो महज़ इस वजह से जिंदा है कि इन इंडस्ट्रीज़ के एडवैंचरस मालिक करोड़ों रुपये के आर्डर्ज़ पूर्वी योरुप, रूस और दूसरे कंट्रीज़ से लाये हैं । अगर वह आरडर्ज़ खत्म हो जायें तो हिन्दुस्तान की यह इंडस्ट्री ही खत्म हो जायेगी, 15–20 हज़ार मज़दूर बेकार हो जायेंगे । इस लिये इन इंडस्ट्रीज़ के मुताल्लिक मेरा पंजाब सरकार से यही कहना है कि अगर इस इंडस्ट्री को पनपने के लिये और ऐवेन्यूज़ या और मार्किट दी जाये तो यह इंडस्ट्री डिवैलप हो सकती है । आज

(श्री ग्र. विश्व नाथन)

अफरीका की मार्किट खुली पड़ी है और उसमें योरुप घुसा चला आ रहा है, जापान घुसा चला आ रहा है और चीन जिसे गृह-कलह यानी घरेलू लड़ाई से ही फुरसत नहीं वह योरुप की मार्किट में घुसा चला आ रहा है । पंजाब हिंदुस्तान का औद्योगिक केन्द्र है और लुध्याना हिन्दुस्तान का जापान है । दुनिया की कोई चीज ऐसी नहीं जो हमारा रामगढ़िया मजदूर न बना सके । वह राकेट तक भी बना सकता है अगर आप उनको टैकनीकल ऐडवाईस दें, जो लोन देना है वह वक्त पर दें और वक्त पर कागज़ चला दें । आज नये नये मुल्क आजाद हुए हैं अफरीका के महाद्वीप में । वह प्रगति की तरफ बढ़ रहे हैं । वहां की खुली पड़ी मार्किट से पंजाब की इंडस्ट्रियल सैक्रेटेरियेट या डायरैक्टोरेट यदि चाहे तो करोड़ों रुपये का फारेन ऐक्सचेंज वहां से कैपचर करके हिन्दुस्तान को ला कर दे सकती है, मगर अफसोस का मुकाम है कि यहां पर तो एक Industrial Export Corporation है, एक Small Scale Industrial Export Corporation है, एक Directorate for Industry है, एक Secretariat for Industry है, एक technical Advisor है, फिर जिले की एक कमेटी है, फिर Industrial Training Institute है Technical Institute वगैरह, वगैरह । यानी 36 प्रकार की मल्टीपलीकेशन है । एक आदमी को थोड़ा सा कोटा लेने के लिये धक्के खाने पड़ते हैं । मेरी आप से प्रार्थना यह है कि इंडस्ट्री तब तरक्की कर सकती है जब कास्ट आफ प्रोडक्शन कम हो, कास्ट आफ प्रोडक्शन तब कम होगा when the wastage of time, money and energy is less यह तब कम होगी जब हर जगह मत्था टेकने का चढ़ावा कम होगा । और चढ़ावा तब कम होगा अगर multiplication of departments नहीं होगी delay or inefficiency तब दूर होगी जब मौजूदा ढांचे को सिम्पलीफाई किया जायेगा । नये क्षेत्रों में नये नये इंडस्ट्रियलिस्ट्स को भेजा जाये और बड़े इन्डस्ट्रियलिस्ट के साथ छोटे छोटे इन्डस्ट्रिलिस्टस को भेजा जाये । इसके साथ ही इनकी प्रोड्यूस की ऐक्स्पोर्ट का प्रापर प्रबंध किया जाये तब जाकर पंजाब की इंडस्ट्री डीवैलप करेगी, नहीं तो यह वैसी ही रह जायेगी जैसे मुझे पता लगा है कल हमारे एक सदस्य महोदय ने कहा था कि कभी ज़री गोटा चलता था अब खाली बोतलें चलती हैं । खड़े रह जायेंगे लुध्याने के यह सारे कारखाने ।

श्री राधा कृष्ण (फाज़िल्का) : उपाध्यक्ष महोदय, मजदूरों के बारे में जो बहिस चल रही है, इसके बारे में मैं भी कुछ अर्ज़ करना चाहता हूँ । सब जानते हैं कि फाजिलका शहर सरहद पर वाक्या है । 1965 की लड़ाई में जो पाकिस्तान से हुई वहां पर बम्बारी हुई, काफी शैलिंग हुई । उस से वहां की इंडस्ट्री को बहुत नुकसान हुआ है । वह नुकसान पूरा होना मुश्किल है । फ़ाज़िलका रूई का बहुत बड़ा केन्द्र है । अगर मैं यह कह दूं कि पंजाब भर में ज़िला फिरोज़पुर और फिरोज़पुर में भी फाजिलका और अबोहर का इलाका रूई के लिये सब से ज्यादा मशहूर है तो मुबालगा नहीं होगा । पंजाब हर वर्ष 5 लाख रूई की गांठ बाहर भेजता है उसमें 75 प्रतिशत उस इलाके का हिस्सा है बाकी का 25 प्रतिशत बाकी के पंजाब का हिस्सा है। फाजिलका शहर में रूई के कारखाने हैं जिनमें मजदूर काम करते हैं । रूई की इंडस्ट्री के

साथ वहां पर ऊन के कारखाने भी हैं। पंजाब में फाजिलका ही ऐसा शहर है जहां पर ऊन का व्यापार होता है लेकिन वहां पर कोई इंडस्ट्री ऊन की नहीं है। वहां पर ऊन की इण्डस्टरी लगनी चाहिए जिससे ऊन की खपत हो सके, कताई हो सके और कपड़ा बनाया जा सके। इससे वहां के लोगों को काम भी मिल जाएगा और ऊन और रूई बाहर रा मैटीरियल की सूरत में बाहर जाते हैं उनका माल बन कर बाहर जाने लग जाएगा। वहां के लोग काम की मांग करते हैं। बाहर के लोग इन चीज़ों की कीमत कंट्रोल करके मंगवाते हैं जिससे हमें कम दाम मिलते हैं। व्यापारी लोग और जमीदार लोग दोनों को ही तकलीफ होती है। आपने पिछले साल देखा होगा कि टैक्सटाईल कमिश्नर ने पाबन्दी लगा दी थी। जिससे हजारों गांठें रूई की रुक गईं और नतीजे के तौर पर भाव गिर गया। अनाज का भाव तो आप जो चाहें मुकर्रर कर लें ठीक है, यह सब के खाने की चीज़ है लेकिन रूई तो बाहर भेजने की चीज़ है। इसलिये ऊन और रूई दोनों जिनसों की इण्डस्ट्री फ़ाजिलका में लगनी चाहिए।

पंजाब के अंदर ट्रैकटर्ज़ का कोई कारखाना नहीं है बाहर शायद किसी जगह पर हो। छोटे जमीदार को सहूलत देने के लिये, जिससे ज़रायत को तरक्की दी जा सके, ट्रैकटर्ज़ की कोई फैकटरी नहीं है। फरीदाबाद में स्माल ट्रैक्टर्ज़ की फैक्टरी थी, लकिन अब वह हरयाणा में आ गई है। अब पंजाब में कोई ऐसी फैक्टरी नहीं है जहां पर छोटे या बड़े ट्रैक्टर्ज़ बनते हों। मैं सरकार से आप के द्वारा यह निवेदन करूँगा कि इस बारे में कदम उठायें और पंजाब में छोटे ट्रैक्टर्ज़ बनाने की फैक्टरी अवश्य लगायें इससे पंजाब का काश्तकार सस्ता ट्रैक्टर खरीद कर ज़रायत में उन्नति कर सकेगा।

अब मैं देहात की इण्डस्ट्री के बारे में चंद एक बातें कहना चाहता हूँ। देहात की इंडस्ट्री के लिय लगभग दो करोड़ रुपया लिया गया है। फाज़िलका के इलाके में सरकंडा बहुत होता है उस से हैंड मेड पेपर तैयार हो सकता है। आप पिछले साल का बजट देख लें इस मतलब के लिये कोई पैसा नहीं रखा गया। महकमे को इस तरफ ध्यान देना चाहिए। वहां पर लाखों मन सरकण्डा पैदा होता है, जो ज़मीन बेकार पड़ी हुई है उस पर उगता है। वहां पर कागज़ बनाने की फैक्टरी लगाई जा सकती है देहात में छोटी छोटी इंडस्ट्री जैसे जूते बनाना, कताई की फैक्टरी आदि खूब पनप सकती हैं। मैं तो यह कहता हूँ कि अबोहर और फाजिलका के इलाके में इतनी रूई पैदा होती है कि अगर वहां पर सरकार कपड़ा मिल भी लगा दे तो वह भी कामयाबी के साथ चल सकती है। हज़ारहा हरिजन जो वहां पर बेकार बैठे हैं उनको काम भी दिया जा सकता है पंजाब में अच्छा और सस्ता कपड़ा भी तैयार हो सकता है। वहां से रूई बम्बई और कानपुर में जाती है और वहां पर कपड़ा तैयार होता है। अबोहर और फाजिल्का की रूई अमरीका के मुकाबले भी लांग स्टेबल की रूई है। नये बजीर साहिब जो बने है उन्होंने कई बार खरीदी है वे इस तरफ ध्यान दें। अगर वहां पर सरकार कपड़ा बनाने का कारखाना लगा सके तो बहुत फायदा मंद साबत हो सकता है।

हमारे खेतीहर मज़दूर, देहात के गरीब मज़दूर जो किसानों और जमीदारों के साथ सीरी रहते हैं या रोज़ाना मज़दूरी करते हैं अगर उनका कोई झगड़ा पड़ जाए तो सुलझाने के लिये कोई प्रबंध नहीं है। छोटा सा कानून है। नायब तहसीलदार, इलाका का गिरदावर या कानूनगो

(श्री राधा कृष्ण)

उस झगड़े को निपटा सकते हैं। उनको पावर्ज़ हैं। इतनी बड़ी तहसील है, इतने गांव हैं और इतने मज़दूर वहां पर काम करते हैं। वे गरीब मज़दूर कहां तहसील में जाएगा, अर्ज़ी देगा। आप फाईल उठा कर देख लें कभी एक मज़दूर भी, सीरी या गरीब हरिजन किसी के पास गया हो और किसी एक झगड़े का फैसला भी हुआ हो। शहरों की हालत और है। वहां के मज़दूर चौकन्ने हैं, समझते हैं उनको पता भी होता है। जो ट्रीब्यूनलज़ कारखानों के लिय मुकर्रर हैं वे झगड़े निपटाती है मज़दूरों की यूनियन्ज़ भी बनी हुई है लेकिन जो मज़दूर देहात में काम करते हैं उनको कोई मज़दूरी न दे, लेन देन का झगड़ा हो जाए तो उसको निपटाने का कोई प्रबंध नहीं है। मेरी तजवीज़ है कि ग्राम पंचायतें चाहे जमींदारों के ही अदारे हैं सरकार उन से बाकी के फैसले करवाती है। पंचायत ऐक्ट में तरमीम कर देता कि गांवों के मज़दूरों के झगड़े भी पंचायतें ही तय करवा सकें।

पंजाब में खांड की महंगाई हो गई है ज़ाहर है कि जितनी खपत है उतनी प्रोडक्शन नहीं है। पंजाब तो ज्यादा पैदा नहीं करता, यू०पी० से आती है। पंजाब में गन्ना बेचने के लिये काफी गुंजायश है। अगर गन्ना अवेलेबल है तो छोटी छोटी फैक्टरीआं खाण्डसारी की लगाई जा सकती हैं। जो सेम ज़दा इलाके हैं—फाज़िल्का, फिरोज़पुर के इलावा ज़ीरा, अमृतसर और खेमकरन के कई इलाके जहां पर कनक भी कम पैदा होती है कपास भी कम होती है—सेम के इलाकों में गन्ना ज्यादा उगाया जा सकता है। अगर गन्ने की खपत का प्रबन्ध हो जाए तो किसान काफी गन्ना उगा सकते हैं। हर जमींदार गुड़ नहीं बना सकता। इसलिये अगर सरकार इन इलाकों में कोआपरेटिव सोसाइटियां बना कर अपने खर्च से खाण्डसारी की फैक्टरियां कायम कर दें तो जो ज़मीन सेम से जाया हो रही है जहां पर गन्ना पैदा हो सकता है और कुछ फसल पैदा नहीं होती वह काम में आ सकती हैं। वहां पर गन्ना उगाया जायगा और पंजाब की बेकार ज़मीन काम आ जायगी। लोगों की आमदनी बढ़ सकती है और साथ ही खांड की कमी को दूर करने में सहायता मिले गी।

**ਸਰਦਾਰ ਜੰਗੀਰ ਸਿੰਘ ਫਗੂਵਾਲੀਆ** (ਸੰਗਰੂਰ) : ਡਿਪਟੀ ਸਪੀਕਰ ਸਾਹਿਬ, ਇਹ ਠੀਕ ਹੈ ਕਿ ਕਾਰਖਾਨਿਆਂ ਤੋਂ ਬਿਨਾਂ ਦੇਸ਼ ਦੀ ਤਰੱਕੀ ਨਹੀਂ ਹੋ ਸਕਦੀ ਅੌਰ ਮਜ਼ਦੂਰ ਕਾਰਖਾਨਿਆਂ ਤੋਂ ਬਿਨਾਂ ਆਪਣੇ ਬੱਚਿਆਂ ਨੂੰ ਨਹੀਂ ਪਾਲ ਸਕਦਾ। ਮੈਂ ਅਰਜ਼ ਕਰਦਾ ਹਾਂ ਕਿ ਪਤਾ ਨਹੀਂ ਸਾਡੇ ਸੰਗਰੂਰ ਦੇ ਜ਼ਿਲ੍ਹੇ ਨੂੰ ਸਾਡੀ ਪਿਛਲੀ ਸਰਕਾਰ ਨੇ ਟੀ. ਬੀ. ਦਾ ਮਰੀਜ਼ ਸਮਝ ਕੇ ਬਾਹਰ ਕੱਢ ਦਿੱਤਾ। ਇਥੇ ਕੋਈ ਇੰਡਸਟਰੀ ਨਹੀਂ, ਕੋਈ ਕਾਰਖਾਨਾ ਨਹੀਂ ਲਗਾਇਆ। ਇਸ ਲਈ ਮੈਂ ਕਹਾਂਗਾ ਕਿ ਸੰਗਰੂਰ ਵਿੱਚ ਸਭ ਤੋਂ ਪਹਿਲਾਂ ਕਾਰਖਾਨੇ ਲਗਾਏ ਜਾਣ ਇਥੇ ਕਪੜੇ ਦਾ ਕਾਰਖਾਨਾ ਲਗਾਇਆ ਜਾਵੇ ਤਾਂਕਿ ਹਜ਼ਾਰਾਂ ਮਜ਼ਦੂਰ ਰੋਟੀ ਕਮਾਕੇ ਆਪਣੇ ਬਾਲ ਬੱਚੇ ਪਾਲ ਸਕਣ ਅੌਰ ਕਪੜਾ ਵੀ ਸਸਤਾ ਮਿਲ ਸਕੇ।

ਇਸ ਤੋਂ ਇਲਾਵਾ, ਮੈਂ ਕਹਾਂਗਾ ਕਿ ਇਥੇ ਟਰੈਕਟਰਾਂ ਦਾ ਕੋਈ ਕਾਰਖਾਨਾ ਨਹੀਂ। ਜ਼ਰੂਰਤ ਹੈ ਕਿ ਛੋਟੇ ਕਿਸਾਨਾਂ ਲਈ ਛੋਟੇ ਛੋਟੇ ਟਰੈਕਟਰ ਬਣਾਏ ਜਾਣ। ਮੈਂ ਤਜਵੀਜ਼ ਪੇਸ਼ ਕਰਦਾ ਹਾਂ ਕਿ ਤਹਿਸੀਲ ਵਾਈਜ਼ ਜਾਂ ਘੱਟੋ ਘੱਟ ਜ਼ਿਲਾ ਵਾਈਜ਼ ਟਰੈਕਟਰ ਬਨਾਉਣ ਦੇ ਕਾਰਖਾਨੇ ਲਗਾਏ ਜਾਣ।

ਖਾਦ ਲੋਕਾਂ ਨੂੰ ਬਹੁਤ ਮਹਿੰਗੀ ਮਿਲਦੀ ਹੈ। ਅੰਨ ਦੀ ਪੈਦਾਵਾਰ ਵਧਾਉਣ ਲਈ ਕਿਸਾਨ ਨੂੰ ਸਸਤੇ ਭਾਅ ਤੇ ਖਾਦ ਤਦ ਹੀ ਦਿੱਤੀ ਜਾ ਸਕਦੀ ਹੈ ਜੇਕਰ ਪੰਜਾਬ ਵਿੱਚ ਖਾਦ ਦਾ ਕਾਰਖਾਨਾ

ਲਗਾਇਆ ਜਾਵੇ । ਮੈਂ ਜ਼ੋਰਦਾਰ ਸ਼ਬਦਾਂ ਵਿੱਚ ਬੇਨਤੀ ਕਰਾਂਗਾ ਕਿ ਪੰਜਾਬ ਸਰਕਾਰ ਇਸ ਪੱਖ ਵਲ ਫ਼ੌਰੀ ਤੌਰ ਤੇ ਕਦਮ ਪੁੱਟੇ ।

ਪਿੰਡਾਂ ਵਿੱਚ ਇੰਡਸਟਰੀ ਬਿਲਕੁਲ ਨਹੀਂ ਹੈ । ਇਥੇ ਵੀ ਕਿਸਾਨਾਂ ਨੂੰ, ਮਜ਼ਦੂਰਾਂ ਨੂੰ, ਕਾਰੀਗਰਾਂ ਨੂੰ ਨਿੱਕੇ ਨਿੱਕੇ ਕਾਰਖਾਨੇ ਬਣਾ ਕੇ ਵੱਧ ਤੋਂ ਵੱਧ ਸਹੂਲਤਾਂ ਦਿੱਤੀਆਂ ਜਾਣ ਤਾਂਕਿ ਪਿੰਡ ਤਰੱਕੀ ਕਰ ਸਕਣ । ਅਗਰ ਤੁਸੀਂ ਪਿੰਡਾਂ ਵਿੱਚ ਛੋਟੀਆਂ ਇੰਡਸਟਰੀਆਂ ਕਾਇਮ ਕਰਗੇ ਤਾਂ ਉਥੋਂ ਦੇ ਲੋਕਾਂ ਦੀ ਹੌਸਲਾ ਅਫ਼ਜ਼ਾਈ ਹੋਵੇਗੀ, ਜਿਨ੍ਹਾਂ ਚੀਜ਼ਾਂ ਨੂੰ ਲੈਣ ਲਈ ਉਨ੍ਹਾਂ ਨੂੰ ਸ਼ਹਿਰਾਂ ਵਿੱਚ ਭਜਣਾ ਪੈਂਦਾ ਹੈ ਉਹ ਪਿੰਡਾਂ ਵਿੱਚ ਹੀ ਮਿਲ ਜਾਇਆ ਕਰਨਗੀਆਂ ਔਰ ਇਸ ਤਰ੍ਹਾਂ ਜ਼ਿਮੀਂਦਾਰ ਕਿਸਾਨ ਨੂੰ ਫ਼ਾਇਦਾ ਪਹੁੰਚ ਸਕਦਾ ਹੈ ।

ਸਾਡੇ ਹਰੀਜਨ ਭਰਾਵਾਂ ਦੀਆਂ ਲੜਕੀਆਂ ਅਤੇ ਲੜਕਿਆਂ ਨੂੰ ਟਰੇਨਿੰਗ ਸੈਂਟਰ ਖੋਲ੍ਹ ਕੇ ਟਰੇਨਿੰਗ ਦਿੱਤੀ ਜਾਵੇ ਤਾਂਕਿ ਮਿਹਨਤ ਕਰਕੇ ਨੌਕਰੀ ਕਰਕੇ ਆਪਣਾ ਰੋਜ਼ਗਾਰ ਪੈਦਾ ਕਰਨ ਔਰ ਰੋਟੀ ਕਮਾ ਸਕਣ ।

ਇਸ ਲਈ ਮੈਂ ਜ਼ਿਆਦਾ ਟਾਈਮ ਨਾ ਲੈਂਦਾ ਹੋਇਆ ਆਸ ਕਰਦਾ ਹਾਂ ਕਿ ਸੰਗਰੂਰ ਕੰਨੀ ਸਾਡੀ ਗੌਰਮਿੰਟ ਜ਼ਰੂਰ ਧਿਆਨ ਦੇਵੇਗੀ । ਪਤਾ ਨਹੀਂ ਕੀ ਵਜਾਹ ਹੈ, ਬਾਬੂ ਬਿਰਸ਼ ਭਾਨ ਕੈਬਿਨਿਟ ਦੇ ਮੈਂਬਰ ਵੀ ਰਹੇ ਹਨ, ਪਰ ਸੰਗਰੂਰ ਨੂੰ ਕਿਉਂ ਅੱਖੋਂ ਉਹਲੇ ਕੀਤਾ ਗਿਆ—ਕੋਈ ਕਾਰਖਾਨਾ ਨਹੀਂ ਲਗਾਇਆ, ਕੋਈ ਇੰਡਸਟਰੀ ਨਹੀਂ ਦਿੱਤੀ । ਹੁਣ ਮੈਂ ਆਸ ਕਰਦਾ ਹਾਂ ਕਿ ਇਸ ਜ਼ਿਲ੍ਹੇ ਵਲ ਵਿਸ਼ੇਸ਼ ਧਿਆਨ ਦਿੱਤਾ ਜਾਵੇਗਾ ।

**ਸਰਦਾਰ ਸਰਦਾਰਾ ਸਿੰਘ ਕੋਹਲੀ** (ਪਟਿਆਲਾ) : ਡਿਪਟੀ ਸਪੀਕਰ ਸਾਹਿਬ ਮੇਰੇ ਬਹੁਤ ਸਾਰੇ ਭਰਾਵਾਂ ਨੇ ਜ਼ੋਰ ਦਿੱਤਾ ਹੈ ਕਿ ਕਾਰਖਾਨੇ ਲਗਾਏ ਜਾਣ ਔਰ ਆਪਣੇ ਆਪਣੇ ਇਲਾਕੇ ਬਾਰੇ ਕਿਹਾ ਹੈ । ਮੈਂ ਸਮਝਦਾ ਹਾਂ ਕਿ ਪਿਛਲੇ ਸਾਲ ਬਾਵਜੂਦ ਇਸ ਗਲ ਦੇ ਕਿ ਸਰਕਾਰ ਨੇ ਪਟਿਆਲੇ ਵਿੱਚ ਕਾਰਖਾਨਾ ਲਗਾਉਣ ਦਾ ਵਾਇਦਾ ਕੀਤਾ ਸੀ, ਜ਼ਮੀਨ ਵੀ ਨੀਅਤ ਕੀਤੀ ਸੀ, ਪਰ ਕੰਮ ਨਹੀਂ ਕੀਤਾ, ਉਥੇ ਜ਼ਰੂਰ ਕਾਰਖਾਨਾ ਲਗਾਇਆ ਜਾਵੇ । ਇਸ ਵਿੱਚ ਕੋਈ ਸ਼ਕ ਨਹੀਂ ਕਿ ਇਸ ਦੇ ਨਾਲ ਬੇਕਾਰੀ ਵੀ ਘਟ ਜਾਵੇਗੀ ।

ਇਕ ਜਿਹੜੀ ਹੋਰ ਜ਼ਰੂਰੀ ਗੱਲ ਵਲ ਮੈਂ ਹਾਊਸ ਦਾ ਧਿਆਨ ਦਿਵਾਉਣਾ ਹੈ ਉਹ ਇਹ ਹੈ ਕਿ ਬਹੁਤ ਸਾਰੇ ਕਾਰਖਾਨੇਦਾਰਾਂ ਨੂੰ ਜਿਹੜਾ ਕੋਟਾ ਮਿਲਦਾ ਹੈ, ਮੈਂ ਯਕੀਨ ਨਾਲ ਕਹਿ ਸਕਦਾ ਹਾਂ, ਉਹ ਸਾਰੇ ਦਾ ਸਾਰਾ ਕੋਟਾ ਬਲੈਕ ਮਾਰਕਿਟ ਵਿੱਚ ਜਾਂਦਾ ਹੈ । ਕਿਸੇ ਵੀ ਕਾਰਖਾਨੇ ਨੂੰ ਚੈਕ ਕਰਕੇ ਵੇਖ ਲਉ ਜਿੰਨਾ ਕੋਟਾ ਉਸ ਨੂੰ ਮਿਲਦਾ ਹੈ ਸਾਰਾ ਬਲੈਕ ਵਿੱਚ ਚਲਾ ਜਾਂਦਾ ਹੈ । ਜਦ ਮਾਲ ਹੀ ਬਲੈਕ ਵਿਚ ਚਲਾ ਜਾਂਦਾ ਹੈ ਤਾਂ ਕਾਰਖਾਨੇ ਕਿਵੇਂ ਚਲਣ । ਉਹ ਕੋਟੇ ਵਾਲੀਆਂ ਚੀਜ਼ਾਂ ਬਾਹਰੋ ਬਾਹਰ ਵਿਕ ਜਾਂਦੀਆਂ ਹਨ । ਪਟਿਆਲੇ ਦੇ ਇਕ ਕਾਰਖਾਨੇ ਦੀਆਂ ਮੇਰੇ ਪਾਸ ਪੇਟੀਆਂ ਆਈਆਂ । ਉਨ੍ਹਾਂ ਵਿੱਚ ਠੀਕਰੀਆਂ ਹੀ ਠੀਕਰੀਆਂ ਭਰੀਆਂ ਹੋਈਆਂ ਸਨ । ਛੋਟੀਆਂ ਛੋਟੀਆਂ ਇੱਟਾਂ ਔਰ ਰੋੜੇ ਭਰੇ ਹੋਏ ਸਨ । ਮੈਂ ਕਿਹਾ ਕਿ ਕੰਪਨੀ ਵਾਲਿਆਂ ਨੂੰ ਬੁਲਾ ਲਈਏ—ਉਹ ਬੜੀ ਧਨਾਡ ਕੰਪਨੀ ਹੈ । ਉਨ੍ਹਾਂ ਨੂੰ ਬੁਲਾਇਆ ਤਾਂ ਕਹਿਣ ਲਗੇ, ਕੋਈ ਨਹੀਂ, ਕੋਈ ਨਹੀਂ ਇਹ ਗਲਤੀ ਨਾਲ ਆ ਗਈਆਂ ਹਨ । ਮੈਂ ਸਰਕਾਰ ਪਾਸ ਬੇਨਤੀ ਕਰਾਂਗਾ ਕਿ ਜਿਤਨਾ ਵੀ ਕਾਰਖਾਨੇਦਾਰਾਂ ਨੂੰ ਕੋਟ ਮਿਲਦਾ ਹੈ—ਚਾਦਰਾਂ ਦਾ ਅਤੇ ਦੂਸਰੀਆਂ ਚੀਜ਼ਾਂ ਦਾ, ਉਨ੍ਹਾਂ ਸਾਰਿਆਂ ਦੇ ਹਿਸਾਬ ਕਿਤਾਬ ਨੂੰ ਚੈਕ ਕਰੋ ਕਿ ਇਤਨੇ ਸਾਲਾਂ ਵਿੱਚ ਕਿਤਨੀਆਂ ਬਿਲਡਿੰਗਾਂ ਬਣਾਈਆਂ ਹਨ ਔਰ ਕਿਤਨੀ ਜਾਇਦਾਦ ਬਨਾਈ ਹੈ ।

[ਸਰਦਾਰ ਸਰਦਾਰਾ ਸਿੰਘ ਕੋਹਲੀ]
ਕੋਈ ਚੀਜ਼ ਕਿਸੇ ਗਰੀਬ ਨੂੰ ਨਹੀਂ ਮਿਲੀ, ਕੋਈ ਮਜ਼ਦੂਰ ਨਹੀਂ ਰਖੇ, ਸਾਰਾ ਮਾਲ ਬਲੈਕ ਵਿੱਚ ਵੇਚ ਕੇ ਰੁਪਏ ਨਾਲ ਉਨ੍ਹਾਂ ਦੇ ਘਰ ਭਰ ਲਏ ਹਨ। ਇਸ ਲਈ ਜਿਨ੍ਹਾਂ ਨੇ ਕੋਟੇ ਬਲੈਕ ਵਿੱਚ ਵਰਤੇ ਹਨ ਔਰ ਜਿਸ ਮਤਲਬ ਵਾਸਤੇ ਲਏ ਸਨ ਉਸ ਕੰਮ ਵਿੱਚ ਨਹੀ ਲਗਾਂਦੇ ਰਹੇ ਉਨ੍ਹਾਂ ਦੇ ਕੋਟਿਆਂ ਨੂੰ ਫੌਰਨ ਬੰਦ ਕਰ ਦਿੱਤਾ ਜਾਵੇ ਤਾਂਕਿ ਸਾਰੇ ਪੰਜਾਬ ਦੇ ਲੋਕਾਂ ਨੂੰ ਪਤਾ ਲਗ ਜਾਵੇ ਕਿ ਬਲੈਕ ਕਰਨ ਵਾਲਿਆਂ ਦਾ ਇਹ ਹਾਲ ਹੁੰਦਾ ਹੈ ਔਰ ਅੱਗੋਂ ਲਈ ਬਲੈਕ ਕਰਨ ਦੀ ਜੁਰਅਤ ਨਾ ਹੋਵੇ। ਮੈਂ ਐਵੇਂ ਹੀ ਨਹੀਂ ਕਹਿ ਰਿਹਾ ਬਲਕਿ ਮੇਰੇ ਪਾਸ ਸਬੂਤ ਹਨ, ਮੈਂ ਹਾਊਸ ਨੂੰ ਇਸ ਗੱਲ ਦਾ ਯਕੀਨ ਦਿਵਾਂਦਾ ਹਾਂ।

ਸਮਾਂ ਸਿਰਫ ਦੋ ਮਿੰਟ ਦਾ ਮਿਲਿਆ ਸੀ, ਇਸ ਲਈ ਖਤਮ ਕਰਦਾ ਹੋਇਆ ਇਕ ਵੇਰ ਫੇਰ ਅਰਜ਼ ਕਰਾਂਗਾ ਕਿ ਪਟਿਆਲਾ ਪੈਪਸੂ ਦੀ ਰਾਜਧਾਨੀ ਰਿਹਾ ਹੈ। ਮਕਾਨ ਵੀ ਹਨ ਔਰ ਜਗਾਹ ਭੀ, ਇਸ ਕਰਕੇ ਉਥੇ ਕਈ ਕਾਰਖਾਨਾ ਜ਼ਰੂਰ ਲਗਾਇਆ ਜਾਵੇ।

**ਸ੍ਰੀ ਡਿਪਟੀ ਸਪੀਕਰ** : ਸੈਸ਼ਨ ਤੋਂ ਬਾਅਦ ਜਦ ਫੁਰਸਤ ਹੋਵੇਗੀ ਤਾਂ ਇਨ੍ਹਾਂ ਨੇ ਇਹੀ ਕੰਮ ਕਰਨੇ ਹਨ। (They will attend to these matters after the session is over.)

**ਲੇਬਰ ਅਤੇ ਭਲਾਈ ਮੰਤਰੀ** (ਸ੍ਰੀ ਪਿਆਰਾ ਰਾਮ ਧਨੋਵਾਲੀਆ) : ਜਨਾਬ ਡਿਪਟੀ ਸਪੀਕਰ ਸਾਹਿਬ, ਅੱਜ ਅਸੀਂ ਡਿਮਾਂਡ ਨੰਬਰ 21 ਤੇ ਸਵੇਰ ਤੋਂ ਕੁਝ ਵਿਚਾਰਾਂ ਸੁਣੀਆਂ ਹਨ। ਕੁਝ ਤਜਵੀਜ਼ਾਂ ਲੇਬਰ ਬਾਰੇ ਆਨਰੇਬਲ ਮੈਂਬਰ ਸਾਹਿਬਾਨ ਨੇ ਦਿੱਤੀਆਂ ਹਨ। ਇਹ ਠੀਕ ਹੈ ਕਿ ਪਿਛਲੇ 20 ਸਾਲ ਤੋਂ ਹਿੰਦੁਸਤਾਨ ਅੰਦਰ ਮੁਲਕ ਦੇ ਵੱਡੇ ਵੱਡੇ ਕਾਰਖਾਨੇਦਾਰਾਂ ਨੇ ਔਰ ਪਿਛਲੀ ਸਰਕਾਰ ਨੇ ਹਰ ਇਕ ਤਰੀਕੇ ਦੇ ਨਾਲ ਇੰਡਸਟਰੀ ਨੂੰ ਵਧਾਉਣ ਲਈ ਕਾਫੀ ਸਹੂਲਤਾਂ ਹਾਸਲ ਕੀਤੀਆਂ ਲੇਕਿਨ ਮਜ਼ਦੂਰਾਂ ਲਈ ਉਹ ਕੁਝ ਗੱਲਾਂ ਜਿਹੜੀਆਂ ਕਿ ਜ਼ਰੂਰੀ ਹੋਣੀਆਂ ਚਾਹੀਦੀਆਂ ਸਨ—ਉਸ ਪਾਸੇ ਨੂੰ ਬੜਾ ਘਟ ਧਿਆਨ ਦਿੱਤਾ ਗਿਆ। ਅੱਜ ਮੈਂ ਸਵੇਰ ਤੋਂ ਸੁਣ ਰਿਹਾ ਹਾਂ, ਕੁਝ ਸਾਥੀਆਂ ਨੇ ਕੁਝ ਤਜਵੀਜ਼ਾਂ ਦਿੱਤੀਆਂ ਹਨ। ਸਾਡੇ ਪੰਜਾਬ ਦੇ ਲੋਕਾਂ ਦਾ ਸਭ ਤੋਂ ਵੱਡਾ ਪੇਸ਼ਾ ਖੇਤੀ ਬਾੜੀ ਦਾ ਹੈ, ਜਿੱਥੇ ਅਸੀਂ ਖੇਤੀ ਬਾੜੀ ਨੂੰ ਵਧਾਉਣਾ ਹੈ ਉਥੇ ਸਰਕਾਰ ਦੀ ਇਹ ਵੀ ਪਾਲਿਸੀ ਹੈ ਕਿ ਪੰਜਾਬ ਦੇ ਅੰਦਰ ਕਾਰਖਾਨਿਆਂ ਨੂੰ ਵੀ ਵੱਧ ਤੋਂ ਵੱਧ ਚਲਾਣਾ ਚਾਹੀਦਾ ਹੈ ਔਰ ਉਨ੍ਹਾਂ ਕਾਰਖਾਨਿਆਂ ਦੇ ਅੰਦਰ ਮਜ਼ਦੂਰਾਂ ਦੀ ਬੇਹਤਰੀ ਭਲਾਈ ਲਈ ਉਨ੍ਹਾਂ ਨੂੰ ਹਰ ਇਕ ਸਹੂਲਤ ਦੇਣ ਲਈ ਇਹ ਸਰਕਾਰ ਵਧ ਤੋਂ ਵਧ ਯਤਨ ਕਰੇਗੀ। ਜ਼ਿਸ ਤਰ੍ਹਾਂ ਕਿ ਬਾਹਰ ਤੋਂ, ਕੁਛ ਦੂਸਰੀਆਂ ਸਟੇਟਸ ਤੋਂ ਖਬਰਾਂ ਆਈਆਂ ਹਨ ਕਿ ਉਥੇ ਮਜ਼ਦੂਰਾਂ ਨੇ ਕਾਰਖਾਨਿਆਂ ਅੰਦਰ ਹੜਤਾਲਾਂ ਕੀਤੀਆਂ ਔਰ ਹੋਰ ਵੀ ਕਈ ਇੰਸੀਡੈਂਟ ਹੋਏ ਲੇਕਿਨ ਜਦੋਂ ਦੀ ਨਵੀਂ ਸਰਕਾਰ ਆਈ ਹੈ, ਇਹ ਇਸ ਗੱਲ ਦਾ ਸਬੂਤ ਹੈ ਕਿ ਪੰਜਾਬ ਵਿੱਚ ਐਸੀ ਕੋਈ ਹੜਤਾਲ ਨਹੀਂ ਹੋਈ ਕਿਉਂਕਿ ਸਰਕਾਰ ਇਸ ਪਾਸੇ ਮਜ਼ਦੂਰਾਂ ਦੀ ਬੇਹਤਰੀ ਤੇ ਭਲਾਈ ਲਈ ਬਹੁਤ ਜ਼ਿਆਦਾ ਸੋਚ ਵਿਚਾਰ ਕਰ ਰਹੀ ਹੈ। ਔਰ ਸਾਡੀ ਸਟੇਟ ਵਿੱਚ ਜਿਹੜੇ ਲਾਜ਼ ਹਨ— ਜਿਵੇਂ The Punjab Shops and Commercial Establishment Act, The Fair Wage Clause and East Punjab Public Works Department Contractors Labour Regulations Act etc., etc.. ਤੇ ਅਮਲ ਕਰਨ ਅਤੇ ਦੂਸਰੀਆਂ ਜੋ ਕਝ ਵੈਲਫੇਅਰ ਸਕੀਮਜ਼ ਹਨ ਉਨ੍ਹਾਂ ਉੱਤੇ ਅਸੀਂ 6,14,200 ਰੁਪਿਆ ਮਜ਼ਦੂਰਾਂ ਦੀ ਭਲਾਈ ਲਈ ਖਰਚ ਕਰਨ ਦਾ ਪਲੈਨ ਬਨਾਉਣਾ ਚਾਹੁੰਦੇ ਹਾਂ। ਇਸ ਤੋਂ ਅੱਗੇ ਚਲਕੇ ਕਨਸੀਲੀਏਸ਼ਨ ਮਸ਼ੀਨਰੀ ਨੂੰ ਚੰਗਾ ਕਰਨ ਲਈ, ਮਜ਼ਦੂਰਾਂ ਔਰ ਮਾਲਕਾਂ ਦੇ ਜਿਹੜੇ

[ चौधरी बलबीर सिंह ]

रखता है उसको उस का बैनीफिट मिलना चाहिए। नहीं तो नये ग्रेड के कारण जो आदमी नया भर्ती होकर आएगा वह भी उतने ही पैसे लेगा जितने कि 15–20 वर्ष की सर्विस वाले टीचर लेंगे। इसलिये यदि आप पुराने आदमियों को सर्विस बैनीफिट नहीं देंगे तो बड़ी हार्ट बार्निंग होगी। उनमें आप शान्त वातावरण नहीं पैदा कर सकेंगे। इन शब्दों के साथ मैं आपका धन्यवाद करता हूँ।

**ਕਾਮਰੇਡ ਸਤਪਾਲ ਕਪੂਰ** (ਰਾਏਪੁਰ) : ਡਿਪਟੀ ਸਪੀਕਰ ਸਾਹਿਬ, ਪੰਜਾਬੀ ਸੂਬਾ ਬਣਨ ਦੇ ਬਾਅਦ ਇਹ ਪੰਜਾਬੀ ਸੂਬੇ ਦੀ ਪਹਿਲੀ ਅਸੈਂਬਲੀ ਹੈ। ਮੈਂ ਬੜਾ ਹੈਰਾਨ ਹਾਂ ਕਿ ਜਿਸ ਬਿਨਾ ਤੇ ਇਹ ਸੂਬਾ ਬਣਾਇਆ ਗਿਆ, ਏਨੀਆਂ ਲੜਾਈਆਂ ਹੋਈਆਂ, ਏਨੇ ਝਗੜੇ ਹੋਏ, ਸਤਿਆਗ੍ਰਹਿ ਹੋਏ, ਮੋਰਚੇ ਲਗੇ, ਜੇਲ੍ਹਾਂ ਭਰੀਆਂ ਗਈਆਂ—ਇਸ ਬੇਸਿਜ਼ ਤੇ ਇਹ ਸੂਬਾ ਬਣਿਆ। ਉਸ ਦੇ ਬਾਅਦ ਇਹ ਕਨਸੀਡ ਕੀਤਾ ਗਿਆ ਕਿ ਪੰਜਾਬੀ ਸੂਬਾ ਪੰਜਾਬੀ ਜ਼ਬਾਨ ਦੇ ਲਈ ਬਣਾਇਆ ਜਾਵੇਗਾ। ਦੁਖ ਨਾਲ ਕਹਿਣਾ ਪੈਂਦਾ ਹੈ ਕਿ ਹੁਣ ਇਸ ਪੰਜਾਬੀ ਸੂਬੇ ਦੀ ਲੈਂਗੂਇਜ ਪਾਲਸੀ ਕੀ ਹੈ, ਇਸ ਪਾਸੇ ਵਲ ਕੋਈ ਧਿਆਨ ਨਹੀਂ ਦਿਤਾ ਗਿਆ। ਪੈਪਸੂ ਫਾਰਮੂਲਾ ਲਾਗੂ ਹੋਵਗਾ ਕਿ ਸੱਚਰ ਫਾਰਮੂਲਾ ਲਾਗੂ ਹੋਵੇਗਾ ਜਾਂ ਕੋਈ ਨਵੀਂ ਲੈਂਗੂਏਜ ਪਾਲਿਸੀ ਲਾਗੂ ਹੋਵੇਗੀ

**Mr. Deputy Speaker** : They have already talked so much on language issue.

**ਕਾਮਰੇਡ ਸਤਪਾਲ ਕਪੂਰ** : ਡਿਪਟੀ ਸਪੀਕਰ ਸਾਹਿਬ, ਪਿਛਲੇ ਦਿਨਾਂ ਵਿਚ ਇਸ ਮਸਲੇ ਤੇ ਬੋਲਦਿਆਂ ਹੋਇਆਂ ਸ੍ਰੀ ਲਾਲ ਚੰਦ ਜੀ ਨੇ ਕਹਿ ਦਿਤਾ ਕਿ ਇਸ ਮਸਲੇ ਨੂੰ ਅਜੇ ਹੱਲ ਨਾ ਕਰੋ, ਹੋਰ ਮੁਲਤਵੀ ਕਰ ਦਿਓ, ਮੈਂ ਐਜੂਕੇਸ਼ਨ ਮਨਿਸਟਰ ਸਾਹਿਬ ਦੀ ਤਵਜੋ ਇਸ ਪਾਸੇ ਦਿਲਾਉਣਾ ਚਾਹੁੰਦਾ ਹਾਂ ਕਿ ਇਸ ਸੂਬੇ ਨੂੰ ਤੁਸੀਂ ਕਿਹੜੀ ਲੈਂਗੁਏਜ ਪਾਲੀਸੀ ਦੇਣੀ ਹੈ।

**ਸ੍ਰੀ ਡਿਪਟੀ ਸਪੀਕਰ** : ਸਤਪਾਲ ਜੀ, ਤੁਸੀਂ ਗਿਲ ਫ਼ਾਰਮੂਲਾ ਨਹੀਂ ਸੁਣਿਆ ਜਿਹੜਾ ਹਾਊਸ ਵਿਚ ਇੰਨੇ ਦਿਨਾਂ ਤੋਂ ਡਿਸਕਸ ਹੋ ਰਿਹਾ ਹੈ। (The hon. Member has not heard about the 'Gill Formula' which is being discussed in the House for the last so many days.)

**ਕਾਮਰੇਡ ਸਤਪਾਲ ਕਪੂਰ** : ਗਿਲ ਫਾਰਮੂਲਾ ਤਾਂ ਜੀ ਧੱਕੇ ਦਾ ਫ਼ਾਰਮੂਲਾ ਹੈ।

**ਸ੍ਰੀ ਡਿਪਟੀ ਸਪੀਕਰ** : ਗੌਰਮਿੰਟ ਨੇ ਪਿਛਲੇ ਕਾਫ਼ੀ ਦਿਨਾਂ ਤੋਂ ਇਥੇ ਆਪਣੀ ਪੁਜ਼ੀਸ਼ਨ ਕਲੀਅਰ ਕੀਤੀ ਹੈ, ਇੰਨੇ ਕੁਐਸਚਨ ਵੀ ਪੁਛੇ ਗਏ ਹਨ, ਤਕਰੀਬਨ ਸਾਰਿਆਂ ਮਨਿਸਟਰਜ਼ ਨੇ ਸਟੇਟਮੈਂਟਸ ਦਿਤੀਆਂ ਹਨ। (The Government has clarified its position here during the last so many days, a large number of questions have been asked and almost all the Ministers have given their statements.)

**ਕਾਮਰੇਡ ਸਤਪਾਲ ਕਪੂਰ** : ਇਕ ਹੀ ਗੱਲ ਕਹੀ ਜਾਂਦੀ ਹੈ ਕਿ ਦੋਨੋਂ ਜ਼ਬਾਨਾਂ ਤਰੱਕੀ ਕਰਨਗੀਆਂ, ਦੋਨਾਂ ਦੀ ਡਿਵੈਲਪਮੈਂਟ ਕਰਾਂਗੇ।

**ਸਰਦਾਰ ਲਛਮਣ ਸਿੰਘ ਗਿੱਲ** : ਤੁਸੀਂ ਕਿਸ ਨੂੰ ਮਾਰਨਾ ਚਾਹੁੰਦੇ ਹੋ ?

**ਕਾਮਰੇਡ ਸਤਪਾਲ ਕਪੂਰ** : ਇਹ ਪੰਜਾਬੀ ਸੂਬਾ ਇਕ-ਭਾਸ਼ਾਈ ਸੂਬਾ ਬਣਿਆ ਹੈ। ਇਸ ਦੀ ਜ਼ਬਾਨ ਪੰਜਾਬੀ ਹੈ। ਪੰਜਾਬੀ ਸੈਕ੍ਰੇਟੇਰੀਅਟ ਲੈਵਲ ਤੇ ਪਹੁੰਚਣੀ ਚਾਹੀਦੀ ਹੈ। ਇਥੇ (ਵਿਘਨ) ਮੈਨੂੰ ਕੋਈ ਕਨਫ਼ੀਉਜ਼ਨ ਨਹੀਂ ਹੈ। ਮੇਰਾ ਦਿਮਾਗ਼ ਬੜਾ ਸਾਫ਼ ਹੈ। ਜਿਹੜੀ ਗੱਲ ਮੈਂ ਕਹਿਣੀ ਚਾਹੁੰਦਾ ਹਾਂ ਉਹ ਇਹ ਹੈ ਕਿ ਇਨ੍ਹਾਂ ਦੀ ਹਾਲਤ ਬਿਲਕੁਲ ਦੋ ਵਿਆਹੇ ਹੋਏ ਆਦਮੀਆਂ ਤੇ ਔਰਤਾਂ ਦੇ ਲਵ-ਅਫੇਅਰ ਜਿਹੀ ਹੈ। ਜਿਸ ਤਰ੍ਹਾਂ ਦੋ ਵਿਆਹੇ ਹੋਏ ਆਦਮੀਆਂ ਅਤੇ ਔਰਤਾਂ ਦਾ ਇਕ ਹੋਰ ਲਵ-ਅਫੇਅਰ ਹੋ ਜਾਵੇ--ਆਦਮੀ ਔਰ ਔਰਤ ਵਿਆਹੇ ਹੋਏ ਹੋਣ ਤਾਂ ਦੂਸਰੇ ਮੈਰਿਡ ਕਪਲ ਨਾਲ ਉਨ੍ਹਾਂ ਦਾ ਪਿਆਰ ਹੋ ਜਾਵੇ। ਇਕ ਹਿੰਦੀ ਦੇ ਪ੍ਰੇਮ ਵਿਚ ਅਤੇ ਦੂਸਰੇ ਪੰਜਾਬੀ

ਦੇ ਪ੍ਰੇਮ ਵਿਚ ਹਨ ਪਰ ਅਸਲ ਵਿਚ ਦੋਨੋਂ ਹੀ ਹਿੰਦੀ ਤੋਂ ਛੁਟਕਾਰਾ ਚਾਹੁੰਦੇ ਹਨ ਅਤੇ ਪੰਜਾਬੀ ਤੋਂ ਵੀ ਛੁਟਕਾਰਾ ਚਾਹੁੰਦੇ ਹਨ । ਸੂਬੇ ਦੀ ਲੈਂਗੂਏਜ਼ ਕਿਉਂ ਨਹੀਂ ਕ੍ਰੀਏਟ ਕਰਦੇ ? (ਵਿਘਨ)

**ਆਵਾਜ਼** : ਤੁਹਾਡੇ ਕਿਉਂ ਢਿਡੀਂ ਪੀੜਾਂ ਹੁੰਦੀਆਂ ਹਨ ?

**ਕਾਮਰੇਡ ਸਤਪਾਲ ਕਪੂਰ** : ਮੈਂ ਤਾਂ ਸੂਬੇ ਦੀ ਬਦਕਿਸਮਤੀ ਦਾ ਚਰਚਾ ਕਰ ਰਿਹਾ ਹਾਂ । ਹਿੰਦੀ ਨਾਲ ਵਿਆਹੇ ਹੋਏ ਔਰ ਪੰਜਾਬੀ ਨਾਲ ਵਿਆਹੇ ਹੋਏ ਲੋਕ ਇਕੱਠੇ ਹੋ ਗਏ ਹਨ । (ਵਿਘਨ) ਮੈਂ ਦੁਖੀ ਨਹੀਂ ਕਿ ਇਹ ਇਕੱਠੇ ਕਿਉਂ ਹੋ ਗਏ ਹਨ । ਬੜੀ ਅੱਛੀ ਗਲ ਹੈ ਕਿ ਸੂਬੇ ਵਿਚ ਐਸੀ ਫਿਜ਼ਾ ਪੈਦਾ ਹੋਈ ਹੈ । ਐਗਰੇਸਿਵ ਅਤੇ ਕਮਿਊਨਲ ਪਾਲਿਟਿਕਸ ਇਲਿਮੀਨੇਟ ਹੋ ਰਿਹਾ ਹੈ । ਮੈਂ ਇਸ ਬਾਤ ਨੂੰ ਕਨਸੀਡ ਕਰਦਾ ਹਾਂ, ਮੈਨੂੰ ਕੋਈ ਦੁਖ ਨਹੀਂ ।

4.00 p.m.

ਅਤੇ ਉਹ ਜਿਹੜੇ ਹਿੰਦੀ ਪ੍ਰੇਮੀ ਬੈਠੇ ਹਨ ਇਨ੍ਹਾਂ ਨੂੰ ਯਾਦ ਹੋਵੇਗਾ ਕਿ ਇਨ੍ਹਾਂ ਨੇ 1962 ਵਿਚ ਪੰਜਾਬੀ ਸੂਬਾ ਬਣਾਉਣ ਦੇ ਰਾਹ ਵਿਚ ਕੀ ਕੀ ਰੁਕਾਵਟਾਂ ਪਾਈਆਂ । ਹੁਣ ਇਨ੍ਹਾਂ ਨੂੰ ਉਸ ਲਈ ਜਦੋ ਜਹਿਦ ਕਰਨ ਵਾਲਿਆਂ ਵਲੋਂ ਆਪਣੇ ਮਨ ਸਾਫ ਕਰ ਲੈਣੇ ਚਾਹੀਦੇ ਹਨ । ਜੋ ਅੱਜ ਇਨ੍ਹਾਂ ਦੇ ਮਨ ਵਿਚ ਹੈ ਉਹ ਸ੍ਰੀ ਸਭੱਰਵਾਲ ਹੋਰਾਂ ਨੇ ਦਸਿਆ ਕਿ ਲੈਂਗੂਏਜ ਪਾਲਸੀ ਨੂੰ ਦੋ ਮਹੀਨੇ ਲਈ ਮੁਲਤਵੀ ਕਰ ਦਿਉ । ਇਹ ਸੂਬਾ ਪਹਿਲੀ ਨਵੰਬਰ ਨੂੰ ਬਣਿਆ ਮਗਰ ਇਸ ਦੀ ਲੈਂਗੂਏਜ ਪਾਲਸੀ ਕੋਈ ਨਹੀਂ ਹੈ । ਅਸੈਂਬਲੀ ਦਾ ਇਜਲਾਸ ਪਰਸੋਂ ਖਤਮ ਹੋ ਜਾਣਾ ਹੈ । ਸਰਕਾਰ ਨੇ ਇਸ ਸੈਸ਼ਨ ਵਿਚ ਇਸ ਬਾਰੇ ਕੋਈ ਡੈਕਲੇਰੇਸ਼ਨ ਨਹੀਂ ਕੀਤੀ । ਇਕ ਸਵਾਲ ਦੇ ਜਵਾਬ ਵਿਚ ਬੜੀਆਂ ਕਲਾਬਾਜ਼ੀਆਂ ਖਾਧੀਆਂ ਹਨ ਕਿ ਹਿੰਦੀ ਨੂੰ ਬੜ੍ਹਾਵਾ ਦੇਣਾ ਹੈ, ਪੰਜਾਬੀ ਨੂੰ ਬੜ੍ਹਾਵਾ ਦੇਣਾ ਹੈ ਪਰ ਸੂਬੇ ਦੀ ਹੁਣ ਕੀ ਲੈਂਗੂਏਜ਼ ਪਾਲਸੀ ਹੈ ਕਿਸੇ ਨੂੰ ਨਹੀਂ ਪਤਾ । ਇਸ ਦੇ ਮਗਰੋਂ 6 ਮਹੀਨੇ ਬਾਅਦ ਸੈਸ਼ਨ ਹੋਣਾ ਹੈ । ਜਿਸ ਬਿਨ੍ਹਾ ਤੇ ਸੂਬਾ ਬਣਿਆ, ਜਿਸ ਗੱਲ ਨੂੰ ਬੇਸ ਬਣਾ ਕੇ ਅਜੀਟੇਸ਼ਨ ਚਲੀ ਉਹ ਸਾਰੇ ਦਾ ਸਾਰਾ ਮਕਸਦ ਖਤਮ ਕੀਤਾ ਜਾ ਰਿਹਾ ਹੈ । ਐਜੂਕੇਸ਼ਨ ਮਨਿਸਟਰ ਸਾਹਿਬ ਜਿਨ੍ਹਾਂ ਪਾਸ ਤਾਲੀਮ ਦਾ ਮਹਿਕਮਾ ਹੈ.........

**ਸ੍ਰੀ ਡਿਪਟੀ ਸਪੀਕਰ** : ਤੁਸੀਂ ਚਾਹੁੰਦੇ ਕੀ ਹੋ ? (What does the hon. Member want ?)

**ਕਾਮਰੇਡ ਸਤਪਾਲ ਕਪੂਰ** : ਪੰਜਾਬੀ ਸੂਬਾ ਬਣ ਚੁਕਿਆ ਹੈ, ਇਸ ਲਈ ਪੰਜਾਬੀ ਜ਼ਬਾਨ ਸੈਕਰੇਟੇਰੀਅਟ ਅਤੇ ਹਾਈ ਕੋਰਟ ਤਕ ਲੈ ਜਾਈ ਜਾਵੇ । (ਵਿਘਨ) ਤੁਹਾਨੂੰ ਜਲਨਾ ਪਵੇਗਾ ਐਵੇਂ ਨਹੀਂ ਕੰਮ ਬਣਨਾ ।

**ਸ੍ਰੀ ਡਿਪਟੀ ਸਪੀਕਰ** : ਜਥੇਦਾਰ ਤਾਂ ਬਣੇ ਹੀ ਮਰਨ ਲਈ ਹਨ । (The Jathedars are meant for sacrifice.)

**ਕਾਮਰੇਡ ਸਤਪਾਲ ਕਪੂਰ** : ਬੜੀ ਖੁਸ਼ੀ ਹੈ, ਅਗਰ ਇਹ ਲੜਨ ਨੂੰ ਤਿਆਰ ਹਨ ਤਾਂ ਗਲ ਬਣ ਜਾਵੇਗੀ । (ਵਿਘਨ) ਮੈਂ ਇਹ ਕਹਿ ਰਿਹਾ ਸੀ ਕਿ ਇਹ ਸਟੇਟ ਦੀ ਲੈਂਗੂਏਜ਼ ਪਾਲਸੀ ਦਾ ਐਲਾਨ ਕਰਨ । ਉਸ ਦੀ ਵਜ਼ਾਹਤ ਕਰਨ । ਉਸ ਪਾਲਸੀ ਦਾ ਪ੍ਰਚਾਰ ਅਸੀਂ ਸਾਰੇ ਕਰੀਏ ਤਾਂ ਜੋ ਜੋ ਜ਼ਹਿਰ ਪਿਛਲੇ 20 ਸਾਲਾਂ ਵਿਚ ਫੈਲਿਆ ਉਸ ਨੂੰ ਅਸੀਂ ਸਾਫ ਕਰ ਸਕੀਏ ਤਾਕਿ ਇਥੇ ਹੈਲਦੀ ਫਿਜ਼ਾ ਪੈਦਾ ਹੋ ਸਕੇ ।

ਐਜੂਕੇਸ਼ਨ ਦੇ ਮਹਿਕਮੇ ਬਾਰੇ ਇਕ ਗੱਲ ਇਹ ਕਹਿਣੀ ਹੈ ਕਿ ਇਸ ਵਿਚ ਅਜੂਕੇਸ਼ਨਿਸਟਸ ਨੂੰ ਇਗਨੋਰ ਕੀਤਾ ਗਿਆ ਹੈ । ਸਾਰੇ ਅਫਸਰ ਸੈਕਰੇਟਰੀ, ਡਿਪਟੀ ਸੈਕਰੇਟਰੀ; ਐਜੂਕੇਸ਼ਨ ਕਮਿਸ਼ਨਰ, ਸਾਰੇ ਦੇ ਸਾਰੇ ਆਈ. ਏ. ਅਸ. ਅਫਸਰ ਹਨ । ਇਹ ਤਰੀਕਾ ਚੇਂਜ ਕਰਨਾ ਚਾਹੀਦਾ ਹੈ ਵਰਨਾ ਐਜੂਕੇਸ਼ਨ ਵਿਚ ਤਰਕੀ ਨਹੀਂ ਹੋ ਸਕਦੀ । ਮੈਂ ਇਨ੍ਹਾਂ ਅਫਸਰਾਂ ਨੂੰ ਜਾਂ ਡੀ. ਪੀ. ਆਈ ਨੂੰ

[ਕਾਮਰੇਡ ਸਤ ਪਾਲ ਕਪੂਰ]

ਪਰਸਨਲੀ ਨਹੀਂ ਜਾਣਦਾ ਪਰ ਮੈਂ ਇਸ ਪਾਲਸੀ ਦੇ ਖਿਲਾਫ ਹਾਂ ਕਿ ਡੀ. ਪੀ. ਆਈ. ਆਈ. ਏ. ਐਸ. ਦਾ ਅਫਸਰ ਹੋਵੇ। ਉਹ ਐਜੂਕੇਸ਼ਨਿਸਟ ਹੋਣਾ ਚਾਹੀਦਾ ਹੈ। ਉਸ ਦੇ ਉਪਰ ਐਜੂਕੇਸ਼ਨ ਸੈਕਰੇਟਰੀ ਦੀ ਲੋੜ ਨਹੀਂ ਹੈ। ਇਹ ਤਰੀਕਾਕਾਰ ਚੇਂਜ ਕਰਨਾ ਚਾਹੀਦਾ ਹੈ।

ਫਿਰ ਇਨ੍ਹਾਂ ਨੇ ਕੋਠਾਰੀ ਕਮਿਸ਼ਨ ਅਤੇ ਯੂਨੀਵਰਸਿਟੀ ਗ੍ਰਾਂਟਸ ਕਮਿਸ਼ਨ ਦੀਆਂ ਸਿਫਾਰਸ਼ਾਂ ਮੰਨੀਆਂ ਹਨ ਪਰ ਟੀਚਰਜ਼ ਨੂੰ ਪੂਰੇ ਸਰਵਿਸ ਬੈਨੀਫਿਟ ਨਹੀਂ ਦਿਤੇ। ਉਨ੍ਹਾਂ ਵਿਚ ਰੀਜ਼ੈਂਟਮੈਂਟ ਹਾਲੇ ਵੀ ਕਾਇਮ ਹੈ। ਫਿਰ ਜੋ ਸੈਂਟਰਲ ਸਕੇਲ ਤੇ ਡੀ. ਏ. ਦਿਤਾ ਹੈ ਉਸ ਦੀਆਂ ਸਲੈਬਜ਼ ਇਸ ਤਰੀਕੇ ਨਾਲ ਬਣਾਈਆਂ ਹਨ ਕਿ ਜੇ. ਬੀ. ਟੀ. ਅਤੇ ਹੋਰ ਲੋਇਰ ਗ੍ਰੇਡ ਟੀਚਰਜ਼ ਨੂੰ ਕੋਈ ਫਾਇਦਾ ਨਹੀਂ ਹੋਇਆ। ਇਸ ਪਾਸੇ ਵੀ ਧਿਆਨ ਦੇਣ ਦੀ ਜ਼ਰੂਰਤ ਹੈ।

ਇਕ ਗਲ ਮੈਂ ਇਹ ਕਹਿਣੀ ਹੈ ਕਿ ਐਂਜਨੀਅਰਿੰਗ ਕਾਲਜਾਂ ਵਿਚ ਜੋ ਨਾਨ-ਇੰਜਨੀਅਰਿੰਗ ਟੀਚਰਜ਼ ਹਨ ਉਨ੍ਹਾਂ ਦੀਆਂ ਡੀਮਾਂਡਜ਼ ਦੀ ਤਰਫ ਸਰਕਾਰ ਨੇ ਬਿਲਕੁਲ ਧਿਆਨ ਨਹੀਂ ਕੀਤਾ। ਉਨ੍ਹਾਂ ਨੂੰ ਪੁਰਾਣੇ ਗਰੇਡਜ਼ ਹੀ ਦਿਤੇ ਜਾ ਰਹੇ ਹਨ। ਇਕ ਐਮ. ਐਸ. ਸੀ. ਨੂੰ 200—400 ਦਾ ਹੀ ਗਰੇਡ ਦਿਤਾ ਜਾਂਦਾ ਹੈ। ਉਹ ਮੰਗ ਕਰਦੇ ਹਨ ਕਿ ਜ ਗ੍ਰੇਡ ਕੋਠਾਰੀ ਕਮਿਸ਼ਨ ਨੇ ਰਿਕਮੈਂਡ ਕੀਤੇ ਹਨ ਉਹੀ ਗ੍ਰੇਡ ਇੰਜਨੀਅਰਿੰਗ ਕਾਲਜਾਂ ਦੇ ਨਾਨ ਇੰਜਨੀਅਰਿੰਗ ਟੀਚਰਜ਼ ਨੂੰ ਵੀ ਦਿਤੇ ਜਾਣ। ਮਨਿਸਟਰ ਸਾਹਿਬ ਇਸ ਪਾਸੇ ਧਿਆਨ ਦੇਣ।

ਇਕ ਗਲ ਮੈਂ ਪ੍ਰਾਈਵੇਟ ਸਕੂਲ ਟੀਚਰਾਂ ਦੀਆਂ ਮੰਗਾ ਬਾਰੇ ਕਰਨਾ ਚਾਹੁੰਦਾ ਹਾਂ। ਜਦੋਂ ਉਨ੍ਹਾਂ ਦੀ ਐਜੀਟੇਸ਼ਨ ਹੋਣ ਲਗੀ, ਭੁਖ ਹੜਤਾਲ ਹੋਣ ਲਗੀ ਤਾਂ ਐਜੂਕੇਸ਼ਨ ਮਨਿਸਟਰ ਸਾਹਿਬ ਨੇ ਉਨ੍ਹਾਂ ਨਾਲ ਵਾਅਦਾ ਕੀਤਾ ਕਿ ਸਰਕਾਰ ਉਨ੍ਹਾਂ ਦੀਆ ਮੰਗਾਂ ਮੰਨਣ ਲਈ ਤਿਆਰ ਹੈ, ਤੁਸੀਂ ਆਪਣੀ ਐਜੀਟੇਸ਼ਨ ਮਲਤਵੀ ਕਰ ਦਿਉ। ਮੈਂ ਵੀ ਤਜਵੀਜ਼ ਕੀਤਾ ਕਿ ਜਦ ਸਰਕਾਰ ਮੰਨਣ ਨੂੰ ਤਿਆਰ ਹੈ ਤਾਂ ਕਿਉਂ ਨਾ ਐਜੀਟੇਸ਼ਨ ਮੁਲਤਵੀ ਕਰ ਦਈਏ। ਉਨ੍ਹਾਂ ਨੇ ਐਜੀਟੇਸ਼ਨ ਮੁਲਤਵੀ ਕਰ ਦਿਤੀ। ਹੁਣ ਸਰਕਾਰ ਡੀਲੇਇੰਗ ਟੈਕਟਿਕਸ ਇਸਤੇਮਾਲ ਕਰ ਰਹੀ ਹੈ। ਸਾਫ ਗੱਲ ਹੋਣੀ ਚਾਹੀਦੀ ਹੈ। ਉਨ੍ਹਾਂ ਨੇ ਸਾਫ ਗਲ ਕਹੀ ਹੈ ਅਤੇ ਇਹ ਮੰਨ ਵੀ ਚੁਕੇ ਹਨ ਪਰ ਇੰਪਲੀਮੈਂਟ ਨਹੀਂ ਹੋਈ। ਇਉਂ ਲਗਦਾ ਹੈ ਕਿ ਐਡਮਿਨਿਸਟਰੇਸ਼ਨ ਦੀ ਨੀਅਤ ਸਾਫ ਨਹੀਂ ਹੈ ਜਿਸ ਕਰਕੇ ਉਨ੍ਹਾਂ ਦੀਆਂ ਮੰਗਾਂ ਪੂਰੀਆਂ ਨਹੀਂ ਹੋ ਰਹੀਆਂ ਇਸ ਪਾਸੇ ਫੌਰੀ ਧਿਆਨ ਦੇਣਾਚਾਹੀਦਾ ਹੈ।

ਪ੍ਰਾਈਵੇਟ ਸਕੂਲਾਂ ਬਾਰੇ ਇਕ ਗਲ ਮੈਂ ਹੋਰ ਕਹਿਣੀ ਹੈ। ਪੰਜਾਬ ਵਿਚ ਇਕ ਪੋਲੀਟੀਕਲ ਪ੍ਰਾਬਲਮ ਇਹ ਵੀ ਹੈ ਕਿ ਮਜ਼ਹਬ ਦੇ ਨਾਮ ਤੇ ਸਕੂਲ ਬਣੇ ਹੋਏ ਹਨ, ਜਿਵੇਂ, ਸਨਾਤਨ ਧਰਮ ਸਕੂਲ, ਡੀ. ਏ. ਵੀ. ਜਾਂ ਖਾਲਸਾ ਸਕੂਲ। ਇਨ੍ਹਾਂ ਸਕੂਲਾਂ ਵਿਚੋਂ ਜਦੋਂ ਲੜਕੇ ਪੜ੍ਹ ਕੇ ਨਿਕਲਦੇ ਹਨ ਤਾਂ ਉਨ੍ਹਾਂ ਦਾ ਧਿਆਨ ਕਿਸ ਦਾ ਕੀਰਤਨ ਵਿਚ; ਕਿਸੇ ਦਾ ਗੁਰਦਵਾਰੇ ਵਿਚ ਅਤੇ ਕਿਸੇ ਦਾ ਕਥਾਵਾਚਕ ਵਿਚ ਹੀ ਰਹਿੰਦਾ ਹੈ। ਇਸ ਤਰ੍ਹਾਂ ਸਕੂਲ ਜੋ ਹੁਣ ਤਕ ਬਣ ਗਏ ਉਹ ਕਰੋੜਾਂ ਦੀ ਲਾਗਤ ਨਾਲ ਬਣੇ ਹਨ, ਉਨ੍ਹਾਂ ਦੇ ਨਾਮ ਬਦਲਣ ਵਿਚ ਮੁਸ਼ਕਿਲ ਪੇਸ਼ ਆਵੇਗੀ ਮਗਰ ਜ ਸਕੂਲ ਆਇੰਦਾ ਬਣਨ ਉਨ੍ਹਾਂ ਨੂੰ ਰੀਕੁਐਸਟ ਕੀਤੀ ਜਾਵੇ ਕਿ ਉਹ ਨਾਮ ਕਿਸੇ ਮਜ਼ਹਬੀ ਇਨਫਰਾਦੀਅਤ ਤੇ ਨਾ ਰਖਣ ਕਿਉਂਕਿ ਇਸ ਨਾਲ ਅਨਹੈਲਦੀ ਫਿਜ਼ਾ ਪੈਦਾ ਹੁੰਦੀ ਹੈ। ਮਹਿਕਮਾ ਇਸ ਵਲ ਸੀਰੀਅਸਲੀ ਧਿਆਨ ਦੇਵੇ।

**Mr. Deputy Speaker**: But under the Constitution, I think, Government cannot interfere with the religious sentiments of the people.

**ਕਾਮਰੇਡ ਸਤਪਾਲ ਕਪੂਰ** : ਇਹ ਰਿਲਿਜਨ ਦਾ ਸਵਾਲ ਨਹੀਂ ਹੈ। ਉਨ੍ਹਾਂ ਨੂੰ ਸੁਜਸਟ ਕਰ ਸਕਦੇ ਹਾਂ।

**Mr. Deputy Speaker** : Yes, that can be done through propaganda. Government cannot direct them.

**ਕਾਮਰੇਡ ਸਤਪਾਲ ਕਪੂਰ** : ਸਰਕਾਰ ਡਾਇਰੈਕਟਿਵ ਦੇਵੇ, ਸਰਕਾਰ ਉਨ੍ਹਾਂ ਨੂੰ ਕਨਵਿਨਸ ਕਰਾਵੇ ਕਿ ਇਨ੍ਹਾਂ ਨਾਲ ਕੋਈ ਬਹੁਤ ਚੰਗੀ ਫਿਜ਼ਾ ਪੈਦਾ ਨਹੀਂ ਹੁੰਦੀ । ਮੈਂ ਸਮਝਦਾ ਹਾਂ ਕਿ ਪ੍ਰਾਈਵੇਟ ਸਕੂਲ ਟੀਚਰਾਂ ਦੇ ਝਗੜੇ ਦਾ ਇਕ ਹੀ ਹਲ ਹੈ ਕਿ ਇਹ ਪ੍ਰਾਈਵੇਟ ਸਕੂਲ ਸਾਰੇ ਹੀ ਨੈਸ਼ਨਲਾਈਜ਼ ਕਰ ਲਏ ਜਾਣ, ਸਰਕਾਰ ਟੇਕ ਓਵਰ ਕਰ ਲਵੇ ।

ਪਟਿਆਲੇ ਡਿਸਟ੍ਰਿਕਟ ਵਿਚ ਇਕ ਭੁਨਰਹੇੜੀ ਬਲਾਕ ਹੈ । ਉਸ ਵਿਚ 275 ਪਿੰਡ ਹਨ । ਉਥੇ ਇਕ ਵੀ ਹਾਈ ਸਕੂਲ ਨਹੀਂ ਹੈ । (ਵਿਘਨ) ਉਸ ਪਾਸੇ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ । ਪੰਚਾਇਤ ਵਲੋਂ 5-6 ਪ੍ਰੋਪੋਜ਼ਲਜ਼ ਆਈਆਂ ਹੋਈਆਂ ਹਨ ਬਿਲਡਿੰਗ ਬਣਾਉਣ ਸਬੰਧੀ । ਉਹ ਇਕ ਬੈਕਵਰਡ ਏਰੀਆ ਹੈ । ਸਰਕਾਰ ਉਨ੍ਹਾਂ 275 ਪਿੰਡਾਂ ਦੀ ਇਸ ਲੋੜ ਨੂੰ ਮੁਖ ਰਖ ਕੇ ਉਥੇ ਜਲਦੀ ਤੋਂ ਜਲਦੀ ਇਕ ਹਾਈ ਸਕੂਲ ਜ਼ਰੂਰ ਖੋਲ੍ਹੇ ।

**ਸ਼੍ਰੀ ਹਰਬੰਸ ਲਾਲ ਖੰਨਾ** (ਅੰਮ੍ਰਿਤਸਰ, ਦੱਖਣ) : ਡਿਪਟੀ ਸਪੀਕਰ ਸਾਹਿਬ, ਅਜ ਐਜੂਕੇਸ਼ਨ ਦੀ ਡੀਮਾਂਡ ਤੇ ਵਿਚਾਰ ਕਰਨ ਲਈ ਅਸੀਂ ਇਥੇ ਬੈਠੇ ਹਾਂ । ਐਜੂਕੇਸ਼ਨ ਦਾ ਮਸਲਾ ਬਹੁਤ ਹੀ ਮਹੱਤਵ ਦਾ ਮਸਲਾ ਹੈ ਅਤੇ ਅਜ ਵੀਹ ਸਾਲ ਬਾਅਦ ਜਦ ਅਸੀਂ ਇਸ ਪੱਖ ਵਲ ਵੇਖਦੇ ਹਾਂ ਤਾਂ ਇਕ ਚੀਜ਼ ਦੀ ਸਾਰੇ ਦੇਸ਼ ਵਿਚ ਕਮੀ ਤੇ ਘਾਟ ਵਿਖਾਈ ਦਿੰਦੀ ਹੈ, ਉਹ ਨੈਸ਼ਨਲ ਕਰੈਕਟਰ ਹੈ । We lag in this. ਇਸ ਨੈਸ਼ਨਲ ਕਰੈਕਟਰ ਦੇ ਨਾ ਹੋਣ ਕਾਰਨ ਦੇਸ਼ ਦੀਆਂ ਅਤੇ ਪੰਜਾਬ ਦੀਆਂ ਕਈ ਸਮੱਸਿਆਵਾਂ ਅਸਾਡੇ ਸਾਹਮਣੇ ਖੜੀਆਂ ਹੋ ਗਈਆਂ ਹਨ । ਜਿੰਨੇ ਵੀ ਲੋਕ ਵਪਾਰ ਵਿਚ ਲਗੇ ਹੋਏ ਹਨ ਜਾਂ ਪ੍ਰਾਈਵੇਟ ਕੰਪਨੀਆਂ ਵਿਚ ਹਨ ਜਾਂ ਸਰਕਾਰੀ ਦਫਤਰਾਂ ਵਿਚ ਕੰਮ ਕਰਦੇ ਹਨ ਉਨ੍ਹਾਂ ਦੇ ਅੰਦਰ ਨੈਸ਼ਨਲ ਕਰੈਕਟਰ ਨਹੀਂ ਜਿਸ ਨਾਲ ਦੇਸ਼ ਦੀਆਂ ਸਮੱਸਿਆਵਾਂ ਉਲਝੀਆਂ ਪਈਆਂ ਹਨ । ਅੱਜ ਜਿਹੜੀ ਸਿਖਿਆ ਪਰਨਾਲੀ ਹੈ, ਜਿਹੜਾ ਐਜੂਕੇਸ਼ਨ ਦਾ ਸਿਸਟਮ ਹੈ ਜਿਸ ਕਾਰਨ ਅਸੀਂ ਲੋਕਾਂ ਨੂੰ ਐਜੂਕੇਟ ਕਰ ਸਕਦੇ ਹਾਂ, ਲੋਕਾਂ ਨੂੰ ਸਮਝਾ ਸਕਦੇ ਹਾਂ, ਲੋਕਾਂ ਨੂੰ ਸਿਖਿਆ ਦੇ ਸਕਦੇ ਹਾਂ, ਮੈਂ ਮਹਿਸੂਸ ਕਰਦਾ ਹਾਂ, ਕਿ ਠੀਕ ਨਹੀਂ ਅਤੇ ਇਹ ਵਿਦਿਆ ਦੇਣ ਦਾ ਢੰਗ ਠੀਕ ਨਹੀਂ । ਅਜ ਐਜੂਕੇਸ਼ਨ ਦੇ ਸਿਸਟਮ ਵਿਚ ਕਾਫੀ ਕਮੀ ਪੇਸ਼ ਆ ਚੁਕੀ ਹੈ, ਅਤੇ ਜੇਕਰ ਐਜੂਕੇਸ਼ਨ ਦੇ ਸਿਸਟਮ ਵਿਚ ਨੁਕਸ ਹੈ ਤਾਂ ਉਸ ਦੇ ਰਾਹੀਂ ਦਿਤੀ ਗਈ ਵਿਦਿਆ ਵਿਚ ਨੁਕਸ ਜ਼ਰੂਰ ਰਹੇਗਾ ਅਤੇ ਉਹੋ ਜਿਹਾ ਹੀ ਲੋਕਾਂ ਵਿਚ ਨੈਸ਼ਨਲ ਕਰੈਕਟਰ ਪੈਦਾ ਹੋਵੇਗਾ । ਇਹ ਕਦੇ ਵੀ ਰਿਸਪਾਨਸੀਬਲ ਹਥਾਂ ਵਿਚ ਨਹੀਂ ਗਿਆ । ਅਜ ਐਜੂਕੇਸ਼ਨ ਸਿਸਟਮ ਨੂੰ ਇਕ ਪਰੋਫੈਸ਼ਨ ਸਮਝ ਲਿਆ ਗਿਆ । It has been a profession. ਹਰ ਆਦਮੀ ਬਿਜ਼ਨੈਸਮੈਨ ਦੇ ਢੰਗ ਨਾਲ ਸੋਚਦਾ ਹੈ ਅਤੇ ਉਸ ਦੀ ਰੁਚੀ ਕਮਰਸ਼ੀਆਂ ਹੋ ਗਈ ਹੈ । ਆਉਣ ਵਾਲੀ ਪੀੜ੍ਹੀ ਜਿਸ ਨੇ ਦੇਸ਼ ਨੂੰ ਸੰਭਾਲਣਾ ਹੈ ਕਿਸ ਤਰ੍ਹਾਂ ਦੀ ਐਜੂਕੇਸ਼ਨ ਪ੍ਰਾਪਤ ਕਰੇਗੀ । ਇਹ ਇਕ ਅਜਿਹਾ ਮਸਲਾ ਹੈ ਜਿਸ ਤੇ ਵਿਚਾਰ ਗੰਭੀਰਤਾ ਨਾਲ ਕਰਨ ਦੀ ਲੋੜ ਹੈ । ਜਿੰਨੇ ਵੀ ਐਜੂਕੇਸ਼ਨਿਸਟ ਹਨ ਉਨ੍ਹਾਂ ਦੀ ਆਪਣੀ ਸਮੱਸਿਆ ਹੈ ਕਿ ਉਨ੍ਹਾਂ ਨੂੰ ਪੇਟ ਭਰ ਰੋਟੀ ਮਿਲੇ । ਉਹ ਰੋਟੀ ਦਾ ਅਤੇ ਜੀਵਨ ਦੀਆਂ ਹੋਰਨਾਂ ਲੋੜਾਂ ਦਾ ਪ੍ਰਬੰਧ ਕਰਦਾ ਰਹਿੰਦਾ ਹੈ । ਉਸ ਪਾਸ ਵਕਤ ਹੀ ਨਹੀਂ ਕਿ ਉਹ ਦਿਲ ਲਾ ਕੇ ਆਪਣੇ ਵਿਦਿਆਰਥੀਆਂ ਨੂੰ ਪੜ੍ਹਾਵੇ । ਫਿਰ ਇਕ ਹੋਰ ਗੱਲ ਹੈ ਕਿ ਗੌਰਮਿੰਟ ਸਕੂਲਾਂ ਵਿਚ ਫੀਸਾਂ ਮਾਫ ਹਨ ਇਸ ਲਈ ਇਕ ਇਕ ਕਲਾਸ ਵਿਚ ਬਹੁਤੇ ਮੁੰਡੇ ਪੜ੍ਹਉਣ ਹਨ । ਜਿਥੇ 80 ਜਾਂ 100 ਬੱਚੇ ਇਕ ਕਲਾਸ ਵਿਚ ਇਕ ਮਾਸਟਰ ਨੂੰ ਪੜ੍ਹਾਨ ਲਈ ਦੇ ਦਿਤੇ ਜਾਣ ਉਹ ਕੀ ਪੜ੍ਹਾਈ ਕਰਾਏਗਾ? ਉਹ ਕਿਸੇ ਵੀ ਕਲਾਸ ਨੂੰ ਠੀਕ ਤਰ੍ਹਾਂ ਅਟੈਂਡ ਨਹੀਂ ਕਰ

[ ਸ਼੍ਰੀ ਹਰਬੰਸ ਲਾਲ ਜੈਨਾ ]

ਸਕਦਾ। ਬੱਚੇ ਬੈਠੇ ਹਨ, ਮਾਸਟਰ ਨਹੀਂ ਆਇਆ ਫਿਰ ਬੈਠਣ ਨੂੰ ਵੀ ਥਾਂ ਨਹੀਂ। ਫਰਨੀਚਰ ਉਨ੍ਹਾਂ ਪਾਸ ਨਹੀਂ, ਕੁਝ ਸੜਕ ਤੇ ਬੈਠੇ ਹਨ, ਕੁਝ ਗਰਾਊਂਡਾਂ ਵਿਚ ਬੈਠੇ ਹਨ, ਕੁਝ ਅਗੇ ਪਿਛੇ ਵਰਾਂਡਿਆਂ ਵਿਚ ਅਕਮੋਡੇਟ ਕੀਤੇ ਗਏ ਹਨ। ਇਸ ਤੋਂ ਸਾਫ ਪਤਾ ਲਗਦਾ ਹੈ ਕਿ ਉਨ੍ਹਾਂ ਨੂੰ ਸਹੀ ਤਰੀਕੇ ਨਾਲ ਐਜੂਕੇਟ ਨਹੀਂ ਕੀਤਾ ਜਾ ਸਕਦਾ। ਇਤਨਾ ਪੈਸਾ ਲਗਣ ਦੇ ਬਾਵਜੂਦ ਵੀ ਬੱਚਿਆਂ ਨੂੰ ਤਾਲੀਮ ਦੇਣ ਦਾ ਪ੍ਰਬੰਧ ਨਹੀਂ। ਬੱਚੇ ਵੀ ਕਲਾਸਾਂ ਵਿਚ ਦੋ-ਢਾਈ ਲਖ ਹੋ ਗਏ ਹਨ। ਸਕੂਲਾਂ ਨੂੰ ਪਰਾਪਰਲੀ ਮੇਨਟੇਨ ਨਹੀਂ ਕੀਤਾ ਜਾਂਦਾ ਤੇ ਐਜੂਕੇਸ਼ਨ ਦੀਆਂ ਜਿਹੜੀਆਂ ਮੁਸ਼ਕਲਾਤ ਹਨ ਉਨ੍ਹਾਂ ਨੂੰ ਦੂਰ ਨਹੀਂ ਕੀਤਾ ਜਾਂਦਾ।

ਦੂਜੀ ਤਰਫ ਬੜੀ ਹੈਰਾਨੀ ਦੀ ਗੱਲ ਹੈ ਕਿ ਗੌਰਮਿੰਟ ਸਕੂਲਾਂ ਵਿਚ ਤਾਂ ਫ਼ਰੀ ਐਜੂਕੇਸ਼ਨ ਦਿਤੀ ਜਾਂਦੀ ਹੈ ਪਰ ਪਰਾਈਵੇਟ ਸਕੂਲਾਂ ਵਿਚ ਫੀਸ ਚਾਰਜ ਕੀਤੀ ਜਾਂਦੀ ਹੈ ਹਾਲਾਂਕਿ ਇਕੋ ਕਾਨਸਟੀਚੂਸ਼ਨ ਸਭ ਤੇ ਲਾਗੂ ਹੈ। ਇਕੋ ਪ੍ਰਾਂਤ, ਇਕੋ ਸ਼ਹਿਰ ਹੈ ਜਿਥੇ ਇਕ ਬੱਚਾ ਤਾਂ ਫੀਸ ਦਿੰਦਾ ਹੈ ਪਰ ਦੂਜੇ ਨੂੰ ਫਰੀ ਤਾਲੀਮ ਦਿਤੀ ਜਾਂਦੀ ਹੈ। That is unjustified ਜੋ ਇਸ ਤਰ੍ਹਾਂ ਹੋ ਰਿਹਾ ਹੈ। ਇਸ ਲਈ ਮੈਂ ਪ੍ਰਾਰਥਨਾ ਕਰਾਂਗਾ ਕਿ ਇਸ ਤਰ੍ਹਾਂ ਦਾ ਜੋ ਵਿਤਕਰਾ ਹੈ ਅਤੇ ਬੇਇਨਸਾਫੀ ਹੈ ਉਸ ਨੂੰ ਰੀਮੂਵ ਕਰਨ ਦੇ ਯਤਨ ਕੀਤੇ ਜਾਣੇ ਚਾਹੀਦੇ ਹਨ ਅਤੇ ਜਿਹੜੇ ਬੱਚੇ ਫੀਸ ਤੋਂ ਬਗੈਰ ਪੜ੍ਹ ਰਹੇ ਹਨ ਅਤੇ ਜਿਹੜੇ ਫੀਸ ਦੇ ਕੇ ਪੜ੍ਹ ਰਹੇ ਹਨ ਇਨ੍ਹਾਂ ਦੀ ਆਪਸ ਵਿਚ ਡਿਸਪੈਰੇਟੀ ਦੂਰ ਹੋ ਜਾਵੇ ਅਤੇ ਇਸ ਤਰ੍ਹਾਂ ਦੇ ਅਨਿਆ ਨੂੰ ਦੂਰ ਕੀਤਾ ਜਾਵੇ।

ਫਿਰ ਟੀਚਰਾਂ ਦੀਆਂ ਤਨਖਾਹਾਂ ਵਿਚ ਜਿਹੜਾ ਫ਼ਰਕ ਹੈ ਉਸ ਨੂੰ ਦੂਰ ਕੀਤਾ ਜਾਣਾ ਚਾਹੀਦਾ ਹੈ। ਕੋਠਾਰੀ ਕਮਿਸ਼ਨ ਦੀਆਂ ਸਿਫਾਰਸ਼ਾਂ ਨੂੰ ਲਾਗੂ ਤਾਂ ਕਰ ਦਿਤਾ ਗਿਆ ਹੈ ਪਰ ਤਨਖਾਹਾਂ ਵਿਚ ਫਰਕ ਪੈ ਗਿਆ ਹੈ। ਗੌਰਮਿੰਟ ਸਕੂਲ ਦੇ ਟੀਚਰ ਨੂੰ ਹੋਰ ਤਨਖਾਹ ਤੇ ਉਸੇ ਹੀ ਕੁਆਲੀਫੀਕੇਸ਼ਨ ਦੇ ਹੋਰ ਥਾਂ ਤੇ ਲਗੇ ਟੀਚਰ ਨੂੰ ਹੋਰ ਤਨਖਾਹ। ਇਕ ਗੌਰਮਿੰਟ ਸਕੂਲ ਵਿਚ ਲਗਾ ਬੀ.ਏ.,ਬੀ.ਟੀ. ਜੋ ਮਾਸਟਰ ਹੈ, he is getting rupees 285 ਅਤੇ ਇਸੇ ਹੀ ਕੁਆਲੀਫੀਕੇਸ਼ਨ ਦਾ ਟੀਚਰ ਜੋ ਪ੍ਰਾਈਵੇਟ ਸਕੂਲ ਵਿਚ ਲਗਾ ਹੋਇਆ ਹੈ ਅਤੇ ਸਕੂਲ ਅਜਿਹਾ ਹੈ ਜਸ ਨੂੰ ਗਰਾਂਟ ਦਿਤੀ ਜਾਂਦੀ ਹੈ, ਸਰਕਾਰ ਵਲੋਂ ਰੀਕਾਗਨਾਈਜ਼ਡ ਹੈ, ਉਸ ਦੇ ਟੀਚਰ ਪਾਸ ਇਹੋ ਹੀ ਸਰਟੀਫਿਕੇਟ, ਇਕੋ ਹੀ ਕੁਆਲੀਫੀਕੇਸ਼ਨਾਂ, he is getting Rs 150 or 160. ਇਸ ਤਰ੍ਹਾਂ ਦੀ ਡਿਸਪੈਰੇਟੀ ਪਤਾ ਨਹੀਂ ਕਿਉਂ ਜਾਰੀ ਰਹਿਣ ਦਿਤੀ ਗਈ ਹੈ। ਜੇਕਰ ਇਸ ਤਰ੍ਹਾਂ ਦੀ ਡਿਸਸੈਟਿਸਫੈਕਸ਼ਨ ਟੀਚਰ ਵਿਚ ਹੋਵੇ ਅਤੇ ਉਸ ਨੂੰ ਸਾਹਮਣੇ ਇੰਨੀ ਵਡੀ ਡਿਸਪੈਰੇਟੀ ਨਜ਼ਰ ਆਉਂਦੀ ਹੋਵੇ ਤਾਂ ਉਹ ਕਿਉਂ ਦਿਲ ਲਗਾ ਕੇ ਬੱਚੇ ਨੂੰ ਪੜ੍ਹਾਵੇਗਾ? ਜਿਸ ਨੇ ਹਰ ਵੇਲੇ ਬੱਚੇ ਪੜ੍ਹਾਉਣੇ ਹਨ ਉਸ ਦੇ ਸਾਹਮਣੇ ਜੇਕਰ ਇਹੀ ਸਵਾਲ ਹਮੇਸ਼ਾ ਰਹੇ ਕਿ ਮੈਨੂੰ ਤਾਂ 150 ਰੁਪਏ ਮਿਲਦੇ ਹਨ ਤੇ ਦੂਜੇ ਨੂੰ 285 ਤਾਂ ਉਹ ਕੀ ਇੰਪ੍ਰੈਸ਼ਨ ਬੱਚੇ ਤੇ ਪਾਵੇਗਾ? ਉਹ ਤਾਂ ਸਦਾ ਇਸ ਫਿਕਰ ਵਿਚ ਰਹੇਗਾ ਕਿ ਉਹ ਘਰ ਦੇ ਖਰਚਾਂ ਨੂੰ ਕਿਸ ਤਰ੍ਹਾਂ ਮੀਟ ਵਿਦ ਕਰੇ। ਬੱਚੇ ਪੜ੍ਹਾਵੇ ਜਾਂ ਆਪਣੇ ਪੇਟ ਭਰਨ ਲਈ ਕੋਈ ਉਪਰਾਲਾ ਕਰੇ। ਫਿਰ ਉਹ ਕੀ ਕਰਦਾ ਹੈ ਕਿ ਇਸ ਸਮੱਸਿਆ ਨੂੰ ਹਲ ਕਰਨ ਦੀ ਸੋਚਦਾ ਹੈ ਅਤੇ ਯਤਨ ਕਰਦਾ ਹੈ ਕਿ ਪ੍ਰਾਈਵੇਟ ਟਿਊਸ਼ਨਾਂ ਲਈਆਂ ਜਾਣ ਅਤੇ ਪੈਸੇ ਬਟੋਰਨ ਦੀ ਕੋਸ਼ਿਸ਼ ਕੀਤੀ ਜਾਵੇ। ਇਸ ਨਾਲ ਵੀ ਕਾਮਨ ਮੈਨ ਤੇ ਬੋਝ ਹੈ ਅਤੇ ਇਸ ਪੱਖ ਵਿਚ ਫੌਰੀ ਤੌਰ ਤੇ ਕਾਰਵਾਈ ਕਰਨ ਦੀ ਲੋੜ ਹੈ ਤਾਂ ਕਿ ਕਾਮਨ ਮੈਨ ਨੂੰ ਰੀਲੀਫ ਦਿਤਾ ਜਾ ਸਕੇ। ਇਸ ਲਈ ਮੈਂ ਬੇਨਤੀ ਕਰਾਂਗਾ ਕਿ ਇਸ ਤਰ੍ਹਾਂ ਦੀ ਡਿਸਪੈਰੇਟੀ ਨੂੰ ਦੂਰ ਕਰਨਾ ਚਾਹੀਦਾ ਹੈ।

ਫਿਰ ਇਕ ਹੋਰ ਗੱਲ ਹੈ ਕਿ ਮਾਸਟਰ ਦਾ ਪਰੋਫੈਸ਼ਨ ਅਜੇਹਾ ਹੈ ਕਿ ਉਹ ਬੱਚਿਆਂ ਨੂੰ ਪੜ੍ਹਾਂਦਾ ਹੈ ਅਤੇ ਮਾਸਟਰ ਹੋਣ ਦੇ ਨਾਤੇ ਸਮਾਜ ਵਿਚ ਵੀ ਉਸ ਦੀ ਕਦਰ ਨਹੀਂ । ਉਸ ਨੂੰ ਕਿਸੇ ਵਿਚ ਨਾ ਇਨਟਰੈਸਟ ਤੇ ਨਾ ਟੇਸਟ ਰਹਿੰਦਾ ਹੈ । ਇਹ ਤਾਂ ਹੀ ਹੋ ਸਕਦਾ ਹੈ, ਜੇਕਰ ਉਸ ਦਾ ਸਟੈਂਡਰਡ ਉੱਚਾ ਹੋ ਅਤੇ ਇਹ ਤਾਂ ਹੋ ਸਕਦਾ ਹੈ ਜੇਕਰ ਉਸ ਦੀ ਤਨਖਾਹ ਵਿਚ ਜਿਹੜੀ ਡਿਸਪੈਰੇਟੀ ਹੈ ਉਸ ਨੂੰ ਦੂਰ ਕੀਤਾ ਜਾਵੇ । ਉਹ ਪ੍ਰਾਈਵੇਟ ਸਕੂਲ ਦਾ ਮਾਸਟਰ ਇਹ ਮਹਿਸੂਸ ਕਰਦਾ ਹੈ ਕਿ ਉਸ ਨਾਲ ਇਸ ਤਰੀਕੇ ਨਾਲ ਅਨਿਆਂ ਕੀਤਾ ਜਾ ਰਿਹਾ ਹੈ। ਇਸ ਲਈ ਮੈਂ ਕਹਾਂਗਾ ਕਿ ਸਰਕਾਰ ਨੂੰ ਇਸ ਅਨਿਆਂ ਨੂੰ ਦੂਰ ਕਰਨਾ ਚਾਹੀਦਾ ਹੈ ਤਾਂ ਕਿ ਉਹ ਬੱਚਿਆਂ ਦੇ ਬਾਰੇ ਵਿਚ ਚਿੰਤਾ ਕਰੇ । ਜੇਕਰ ਉਸ ਨੂੰ ਸਹੀ ਤਰੀਕੇ ਨਾਲ ਰੋਟੀ ਮਿਲੇਗੀ ਤਾਂ ਆਟੋਮੈਟਿਕਲੀ ਉਹ ਸਹੀ ਤਰੀਕੇ ਨਾਲ ਬੱਚਿਆਂ ਨਾਲ ਡੀਲ ਕਰੇਗਾ ਅਤੇ ਐਜੂਕੇਸ਼ਨ ਦਾ ਜਿਹੜਾ ਸਿਸਟਮ ਹੈ ਇਸ ਵਿਚ ਤਰੱਕੀ ਹੋਵੇਗੀ ।

ਜਿਥੋਂ ਤਕ ਐਜੂਕੇਸ਼ਨ ਦੇ ਸਿਸਟਮ ਦਾ ਸਬੰਧ ਹੈ ਅਤੇ ਐਜੂਕੇਸ਼ਨ ਡੀਪਾਰਟਮੈਂਟ ਦਾ ਸਬੰਧ ਹੈ ਮੈਂ ਇਹ ਬੇਨਤੀ ਕਰਾਂਗਾ ਕਿ ਐਜੂਕੇਸ਼ਨ ਦਾ ਮਕਸਦ ਇਹ ਹੈ ਕਿ ਜਿਹੜੇ ਬੱਚੇ ਸਕੂਲਾਂ ਵਿਚੋਂ ਪੜ੍ਹ ਕੇ ਨਿਕਲਣ ਉਹ ਇਹ ਮਹਿਸੂਸ ਕਰਨ ਕਿ ਉਨ੍ਹਾਂ ਦੀ ਦੇਸ਼ ਪ੍ਰਤੀ ਕੀ ਜ਼ਿੰਮੇਦਾਰੀ ਹੈ ਅਤੇ ਉਹ ਇਸ ਜ਼ਿੰਮੇਦਾਰੀ ਨੂੰ ਮਹਿਸੂਸ ਕਰਨ ਪਰ ਸਾਡਾ ਅਜ ਦੀ ਵਿਦਿਆ ਦਾ ਤਰੀਕਾ ਇਸ ਗੱਲ ਵਿਚ ਲੈਕ ਕਰਦਾ ਹੈ। ਇਹ ਸਾਡੇ ਐਜੂਕੇਸ਼ਨ ਦੇ ਸਿਸਟਮ ਵਿਚ ਕਮੀ ਕਾਰਨ ਹੈ। ਨਾ ਤਾਂ ਮਾਸਟਰ ਚੰਗੀ ਤਰ੍ਹਾਂ ਪੇਡ ਹਨ ਤੇ ਨਾ ਹੀ ਸਿਖਿਆ ਦਾ ਤਰੀਕਾ ਠੀਕ ਹੈ। ਉਹ ਸਿਖਿਆ ਇਸ ਤਰੀਕੇ ਨਾਲ ਦਿੰਦਾ ਹੈ ਕਿ ਰੀਜ਼ਲਟ ਚੰਗੇ ਆਉਣ ਕਿਉਂਕਿ ਪਿਛੇ ਜਿਹੇ ਇਕ ਸਰਕੂਲਰ ਕਢਿਆ ਗਿਆ ਸੀ ਕਿ ਜਿਸ ਮਾਸਟਰ ਦੇ ਰੀਜ਼ਲਟ ਚੰਗੇ ਨਹੀਂ ਹੋਣਗੇ ਉਸ ਦੀ ਤਰੱਕੀ ਬੰਦ ਕਰ ਦਿਤੀ ਜਾਵੇਗੀ । ਇਸ ਲਈ ਉਹ ਅਪਣੀ ਪੋਜ਼ੀਸ਼ਨ ਸਿਕਿਓਰ ਕਰਨਾ ਚਾਹੁੰਦਾ ਹੈ । ਉਸ ਦੇ ਸਾਹਮਣੇ ਇਹ ਸਮਸਿਆ ਰਹਿੰਦੀ ਹੈ ਕਿ ਰੀਜ਼ਲਟ ਕਿਸ ਤਰ੍ਹਾਂ ਚੰਗੇ ਆਉਣ । ਉਹ ਮਹਿਸੂਸ ਕਰਦਾ ਹੈ ਕਿ when he is secure from this point of view ਕਿ ਰੀਜ਼ਲਟ ਚੰਗੇ ਹਨ ਅਤੇ ਨੌਕਰੀ ਦੀ ਚਿੰਤਾ ਨਹੀਂ ਤਾਂ ਹੀ ਉਹ ਦਿਲ ਲਗਾ ਕੇ ਪੜ੍ਹਾ ਸਕਦਾ ਹੈ । ਇਸ ਰੀਜ਼ਲਟ ਦੇ ਕਾਰਨ ਹੀ ਪ੍ਰਾਈਵੇਟ ਸਕੂਲਾਂ ਵਿਚ ਬਿਨਾਂ ਚਾਰਜ ਸ਼ੀਟ ਕੀਤਿਆਂ ਹੀ ਉਸ ਨੂੰ ਨੌਕਰੀ ਤੋਂ ਕਢ ਦਿਤਾ ਜਾਂਦਾ ਹੈ ਇਸ ਲਈ ਉਹ ਆਪਣੇ ਆਪ ਨੂੰ ਇਨਸਿਕਿਓਰ ਸਮਝਦਾ ਹੈ । ਉਸ ਨੂੰ ਹਰ ਵਕਤ ਮੈਂਟਲ ਟਾਰਚਰ ਰਹਿੰਦਾ ਹੈ ਅਤੇ ਪ੍ਰਾਈਵੇਟ ਸਕੂਲਾਂ ਵਾਲੇ ਇਸ ਪਖ ਵਿਚ ਹਰ ਤਰ੍ਹਾਂ ਉਨ੍ਹਾਂ ਨੂੰ ਤੰਗ ਕਰਦੇ ਹਨ ਅਤੇ ਉਨ੍ਹਾਂ ਦੇ ਸਿਰ ਤੇ ਸਦਾ ਸਹਿਮ ਬਣਿਆ ਰਹਿੰਦਾ ਹੈ । ਇਸ ਲਈ ਮੈਂ ਸਰਕਾਰ ਪਾਸ ਬੇਨਤੀ ਕਰਾਂਗਾ ਕਿ ਇਸ ਤਰ੍ਹਾਂ ਦੀ ਕੋਈ ਲੈਜਿਸਲੇਸ਼ਨ ਲਿਆਣੀ ਚਾਹੀਦੀ ਹੈ ਕਿ ਜਿਸ ਨਾਲ ਪ੍ਰਾਈਵੇਟ ਸਕੂਲਾਂ ਵਿਚ ਕੰਮ ਕਰਨ ਵਾਲੇ ਮਾਸਟਰ ਇਹ ਸਮਝਣ that they are secure, their service is secure ਅਤੇ ਇਹ ਚਿੰਤਾ ਨਾ ਰਹੇ ਕਿ ਅਜ ਨਾ ਕਢ ਦੇਣ, ਕਲ ਜਵਾਬ ਨਾ ਦੇ ਦੇਣ । ਇਹ ਚਿੰਤਾ ਜੇਕਰ ਦੂਰ ਕੀਤੀ ਜਾਵੇ ਤਾਂ ਹੀ ਉਹ ਬਚਿਆਂ ਦਾ ਖਿਆਲ ਵੀ ਕਰਨਗੇ ਅਤੇ ਉਨ੍ਹਾਂ ਨੂੰ ਪੈਸੇ ਦੀ ਵੀ ਚਿੰਤਾ ਨਹੀਂ ਰਹੇਗੀ ਇਸ ਤਰ੍ਹਾਂ ਸਾਨੂੰ ਉਨ੍ਹਾਂ ਨੂੰ ਸਿਕਿਊਰੇਟੀ ਆਫ਼ ਸਰਵਿਸ ਦੇਣੀ ਚਾਹੀਦੀ ਹੈ । ਅਤੇ ਇਹ ਇਕ ਵਡੀ ਕੰਟਰੀਬਿਊਸ਼ਨ ਹੋਵੇਗੀ ਐਜੂਕੇਸ਼ਨ ਦੇ ਖੇਤਰ ਵਿਚ ਇਸ ਸਰਕਾਰ ਦੀ । ਅਤੇ ਲੋਕੀਂ ਮਹਿਸੂਸ ਕਰਨਗੇ ਕਿ ਸਾਡੇ ਵਾਸਤੇ ਇਸ ਸਰਕਾਰ ਨੇ ਕੁਝ ਕੀਤਾ ਹੈ । ਹਰ ਇਕ ਆਪਣੀ ਜ਼ਿੰਮੇਵਾਰੀ ਸਮਝੇਗਾ ਅਤੇ ਅਛੀ ਤਰ੍ਹਾਂ ਨਾਲ ਬੱਚਿਆਂ ਨੂੰ ਐਜੂਕੇਟ ਕਰੇਗਾ ।

[ਸ੍ਰੀ ਹਰਬੰਸ ਲਾਲ ਖੰਨਾ]

ਇਸ ਦੇ ਨਾਲ ਹੀ ਐਜੂਕੇਸ਼ਨ ਸਿਸਟਮ ਵਿਚ ਜਿਹੜੀਆਂ ਕਮੀਆਂ ਹਨ ਉਨ੍ਹਾਂ ਨੂੰ ਦੂਰ ਕਰਨ ਦੀ ਲੋੜ ਹੈ। ਇਮਤਿਹਾਨਾਂ ਵਿਚ ਕਾਫੀ ਨਕਲ ਚਲਦੀ ਹੈ। ਇਸ ਦਾ ਕਾਰਨ ਇਹ ਹੈ ਕਿ ਉਹ ਸਜ਼ਾ ਤੋਂ ਬਚਣ ਲਈ, ਰੀਜ਼ਲਟ ਚੰਗੇ ਸ਼ੋ ਕਰਨ ਲਈ ਬਜਾਏ ਬੱਚੇ ਨੂੰ ਹਾਰਡ ਵਰਕ ਕਰਾਉਣ ਦੇ ਜਾਂ ਚੰਗੀਆਂ ਲੀਹਾਂ ਤੇ ਐਜੂਕੇਟ ਕਰਨ ਦੇ, ਉਨ੍ਹਾਂ ਦੀਆਂ ਅਕਸਟਰਾ ਕਲਾਸਾਂ ਲਣ ਦੇ, ਦੂਜੇ ਮੈਥਡ ਅਡਾਪਟ ਕਰਦੇ ਹਨ। ਸ਼ੁਰੂ ਵਿਚ ਬੱਚੇ ਪੜ੍ਹਦੇ ਨਹੀਂ ਕਿ ਇਮਤਿਹਾਨਾਂ ਦੇ ਦਿਨਾਂ ਵਿਚ ਪੜ੍ਹਾਂਗੇ ਅਤੇ ਇਮਤਿਹਾਨਾਂ ਵਿਚ ਇਨ੍ਹਾਂ ਟੀਚਰਾਂ ਵਿਚ ਜੋ ਸੁਪਰਵਾਈਜ਼ਰ ਅਤੇ ਸੁਪਰਿਨਟੈਂਡੈਂਟ ਲਗਦੇ ਹਨ ਉਨ੍ਹਾਂ ਨੂੰ ਟਿਪ ਕੀਤਾ ਜਾਂਦਾ ਹੈ। ਪਿਛੇ ਅਠਵੀਂ ਦੇ ਇਮਤਿਹਾਨਾਂ ਵਿਚ ਅਸੀਂ ਵੇਖਿਆ ਹੈ ਕਿ ਇਸ ਤਰ੍ਹਾਂ ਕੀਤਾ ਗਿਆ ਹੈ। ਕੁਰੱਪਟ ਪ੍ਰੈਕਟਿਸ ਦੇ ਮੈਥਡ ਇਸਤੇਮਾਲ ਕੀਤੇ ਜਾਂਦੇ ਹਨ ਅਤੇ ਕੋਈ ਪਰਵਾਹ ਨਹੀਂ ਕਰਦਾ। 'ਬੱਚੇ ਨਕਲ ਮਾਰਦੇ ਹਨ ਤੇ ਪਾਸ ਹੋਣਾ ਸ਼ੁਰੂ ਕਰ ਦਿੰਦੇ ਹਨ ਤਾਂ ਕਿ ਭੈੜੇ ਰੀਜ਼ਲਟ ਤੋਂ ਬਚ ਸਕਣ। ਸਕੂਲ ਦਾ ਰੀਜ਼ਲਟ ਚੰਗਾ ਆਵੇ ਅਤੇ ਪਨਿਸ਼ਮੈਂਟ ਵੀ ਨਾ ਮਿਲੇ। ਇਮਤਿਹਾਨਾਂ ਦੀ ਇਕ ਬੜੀ ਭਾਰੀ ਤਕਲੀਫ ਹੈ, ਇਨ੍ਹਾਂ ਦਾ ਫਾਇਦਾ ਕੋਈ ਨਹੀਂ It is a temptation to corruption. ਮੈਂ ਆਪਦੇ ਦੁਆਰਾ ਮਨਿਸਟਰ ਸਾਹਿਬ ਦੇ ਅੱਗੇ ਪ੍ਰਾਰਥਨਾ ਕਰਦਾ ਹਾਂ ਕਿ ਇਹ ਜਿਹੜੇ ਇਮਤਿਹਾਨ ਹਨ ਇਨ੍ਹਾਂ ਨੂੰ ਖਤਮ ਹੀ ਕੀਤਾ ਜਾਵੇ ਤਾਂ ਹੀ ਇਹ ਮੁਨਾਸਿਬ ਹੋਵੇਗਾ। ਬਾਹਰਲੇ ਮੁਲਕਾਂ ਵਿਚ ਐਨੂਅਲ ਪ੍ਰਨਾਲੀ ਹੁੰਦੀ ਹੈ .. ...

**Mr. Deputy Speaker** : Khanna Sahib, kindly clear one point. i. e. education policy is to be framed by the Government or by the University. .........

**Sardar Darbara Singh** : This forms part of education because higher education is also to be discussed here. Something for or against is to be said.

**ਸ੍ਰੀ ਹਰਬੰਸ ਲਾਲ ਖੰਨਾ** : ਮੈਂ ਇਕ ਗੱਲ ਮਨਿਸਟਰ ਸਾਹਿਬ ਦੇ ਧਿਆਨ ਵਿਚ ਇਹ ਲਿਆਉਣੀ ਚਾਹੁੰਦਾ ਹਾਂ ਕਿ ਜਿਹੜਾ ਬੱਚਾ ਇਮਤਿਹਾਨਾਂ ਦੇ ਦਿਨਾਂ ਵਿਚ ਪੜ੍ਹ ਕੇ ਪਾਸ ਹੋ ਜਾਂਦਾ ਹੈ ਉਹਦੀ ਕਾਬਲੀਅਤ ਹੋਵੇਗੀ ਜਾਂ ਜਿਸ ਦੀ ਸਾਲ ਭਰ ਅਸੈਸਮੈਂਟ ਹੋਕੇ ਅਗਲੀ ਕਲਾਸ ਚਾੜ੍ਹ ਦਿੱਤਾ ਜਾਵੇ ਉਸ ਦੀ ਕਾਬਲੀਅਤ ਬਹੁਤੀ ਹੋਵੇਗੀ। ਮੈਂ ਸਮਝਦਾ ਹਾਂ ਇਹ ਇਕ ਬੜੀ ਭਾਰੀ ਇਸ ਮੁਲਕ ਦੇ ਲਈ ਕੰਟਰੀਬਿਊਸ਼ਨ ਹੋਵੇਗੀ ਅਤੇ ਤਾਲੀਮ ਦੇ ਵਾਧੇ ਵਿਚ ਸਹਾਈ ਹੋਵੇਗੀ ਜੇਕਰ ਇਹ ਸਿਸਟਮ ਖਤਮ ਕਰ ਦਿੱਤਾ ਜਾਵੇ ਅਤੇ ਇਹ ਵਧ ਰਹੀ ਕੁਰੱਪਸ਼ਨ ਖਤਮ ਹੋ ਸਕਦੀ ਹੈ, ਜਿਸ ਵਿਚ ਕਿ ਸਾਰੇ ਹੀ ਇਨਵਾਲਵਡ ਹਨ, ਕੀ ਟੀਚਰ, ਕੀ ਪ੍ਰੋਫੈਸਰ, ਕੀ ਸੁਪਰਡੈਂਟ। ਇਹ ਇਕ ਬਹੁਤ ਹੀ ਪੁਰਾਣਾ ਅਤੇ ਘਟੀਆ ਤਰੀਕਾ ਹੈ ਜਿਹੜਾ ਕਿ ਸਰਕਾਰ ਨੇ ਇਮਤਿਹਾਨਾਂ ਦਾ ਅਪਣਾਇਆ ਹੈ। ਸਾਨੂੰ ਹੁਣ ਆਜ਼ਾਦ ਕੌਮ ਦੀ ਤਰ੍ਹਾਂ ਇਕ ਨੈਸ਼ਨਲ ਪੁਆਇੰਟ ਆਫ ਵਿਊ ਦੇ ਨਾਲ ਸਾਰਾ ਕੁਝ ਸੋਚਣਾ ਚਾਹੀਦਾ ਹੈ। ਇਸ ਤਰ੍ਹਾਂ ਅਸੀਂ ਗਿਰਾਵਟ ਵੱਲ ਜਾਂਦੇ ਹਾਂ ਜਿਥੇ ਕਿ ਅਸੀਂ ਕੌਮ ਨੂੰ ਆਪਣੇ ਪੈਰਾਂ ਤੇ ਖੜ੍ਹੇ ਕਰਨ ਲਈ ਸੋਚਦੇ ਹਾਂ। ਸਾਨੂੰ ਸ਼ਿਖਸ਼ਾ ਦਾ ਮਸਲਾ ਕੋਠਾਰੀ ਕਮਿਸ਼ਨ ਦੇ ਮੁਤਾਬਿਕ ਹਲ ਕਰਨਾ ਚਾਹੀਦਾ ਹੈ। ਦਿੱਲੀ ਪੈਟਰਨ ਦੇ ਮੁਤਾਬਿਕ ਜੇਕਰ ਸਕੂਲਾਂ ਵਿਚ ਬੱਚਿਆਂ ਦੇ ਜਾਣ ਆਉਣ ਦੇ ਟਾਈਮ ਨੂੰ ਲਿਆ ਜਾਵੇ ਤਾਂ ਤੁਸੀਂ ਜਾਣਦੇ ਹੀ ਹੋ ਕਿ ਬੱਚੇ ਸਵੇਰੇ 6 ਵਜੇ ਸਰਦੀਆਂ ਵਿਚ ਠੁਰ ਠੁਰ ਕਰਦੇ

ਸਕੂਲ ਜਾਂਦੇ ਹਨ ਅਤੇ ਗਰਮੀਆਂ ਵਿਚ ਕੜਾਕੇ ਦੀ ਧੁੱਪ ਵਿਚ ਉਨ੍ਹਾਂ ਨੂੰ ਡੇਢ ਵਜੇ ਸਕੂਲੋਂ ਛੁਟੀ ਹੁੰਦੀ ਹੈ । ਨਾ ਬਚਿਆਂ ਦੇ ਲਈ ਅਕਾਮੋਡੇਸ਼ਨ ਦਾ ਕੋਈ ਇੰਤਜ਼ਾਮ ਹੈ ਅਤੇ ਨਾ ਹੀ ਮਾਸਟਰਾਂ ਲਈ ਕਿਸੇ ਤਰ੍ਹਾਂ ਦੀ ਐਕਮੋਡੇਸ਼ਨ ਹੈ । ਇਸ ਤੋਂ ਇਲਾਵਾ ਇਕ ਇਕ ਕਲਾਸ ਦੇ ਵਿਚ ਲਗ-ਭਗ 80-80 ਲੜਕੇ ਪੜ੍ਹਦੇ ਹਨ, ਇਕ ਕਲਾਸ ਦੇ ਵਿਚ 40-45 ਤੋਂ ਵਧ ਸਟੂਡੈਂਟਸ ਚੰਗੀ ਤਰ੍ਹਾਂ ਟੀਚ ਹੀ ਨਹੀਂ ਕੀਤੇ ਜਾ ਸਕਦੇ । ਚੰਗੀ ਤਰ੍ਹਾਂ ਜਿਥੇ ਲੜਕੇ ਬੈਠ ਹੀ ਨਹੀਂ ਸਕਦੇ ਉਥੇ ਪੜ੍ਹ ਕੀ ਸਕਦੇ ਹਨ, ਮੈਂ ਮੌਜੂਦਾ ਸਿਸਟਮ ਆਫ ਐਜੂਕੇਸ਼ਨ ਦੇ ਸਬੰਧ ਵਿਚ ਕੁਝ ਸੁਝਾਉ ਦੇਣੇ ਚਾਹੁੰਦਾ ਹਾਂ । ਸਭ ਤੋਂ ਪਹਿਲਾਂ ਇਸ ਮਹਿਕਮੇ ਦਾ ਇੰਚਾਰਜ ਜਿਹੜਾ ਵੀ ਲਾਇਆ ਜਾਵੇ ਉਹ ਘਟ ਤੋਂ ਘਟ ਆਈ. ਏ. ਅਸ. ਦੇ ਸਤੱਰ ਦਾ ਡੀ. ਪੀ. ਆਈ. ਹਣਾ ਚਾਹੀਦਾ ਹੈ । ਇਸ ਨੂੰ ਐਜੂਕੇਸ਼ਨ ਲਾਈਨ ਦੀ ਪੂਰੀ ਪੂਰੀ ਸ਼ਿਕਸ਼ਾ ਹੋਣੀ ਚਾਹੀਦੀ ਹੈ । ਜਿਹੜਾ ਐਡਮਨਿਸਟਰੇਟਿਵ ਅਤੇ ਐਜੂਕੇਸ਼ਨਲ ਕੰਮ ਕਾਰ ਵਿਚ ਪੂਰੀ ਮਹਾਰਤ ਰਖਦਾ ਹੋਵੇ । ਜੇ ਇਸ ਤਰ੍ਹਾਂ ਨਹੀਂ ਹੋਵੇਗਾ ਤਾਂ ਨਾ ਤਾਂ ਕੋਈ ਸਕੀਮ ਹੀ ਸਿਰੇ ਚੜ੍ਹ ਸਕੇਗੀ ਅਤੇ ਨਾ ਹੀ ਕਿਸੇ ਤਰੀਕੇ ਨਾਲ ਤਾਲੀਮ ਦੇ ਮੁਆਮਲੇ ਵਿਚ ਕੋਈ ਤਰੱਕੀ ਹੋ ਸਕੇਗੀ । ਮੌਜੂਦਾ ਤਾਲੀਮ ਦੇ ਮਹਿਕਮੇ ਦੀ ਹਾਲਤ ਜੇ ਦੇਖੀ ਜਾਵੇ ਤਾਂ ਇਕ ਪਾਸੇ ਇਹ ਕਿਹਾ ਜਾਂਦਾ ਹੈ ਕਿ ਫੰਡਜ਼ ਨਹੀਂ ਹਨ ਦੂਸਰੇ ਪਾਸੇ ਲੈਵਿਸ਼ਲੀ ਖਰਚੇ ਕੀਤੇ ਜਾਂਦੇ ਹਨ । ਮੈਂ ਅੰਮ੍ਰਿਤਸਰ ਦੀ ਹੀ ਮਿਸਾਲ ਦੇਵਾਂ ਕਿ ਉਥੇ ਪਹਿਲਾਂ ਤਾਂ ਡਿਸਟਰਿਕਟ ਅੰਮ੍ਰਿਤਸਰ ਦਾ ਡਿਸਟਰਿਕਟ ਐਜੂਕੇਸ਼ਨ ਆਫੀਸਰ ਬੈਠਾ ਹੋਇਆ ਹੈ, ਇਸ ਉਪਰ ਇਕ ਡਿਸਟ੍ਰਿਕਟ ਸਰਕਲ ਐਜੂਕੇਸ਼ਨ ਅਫ਼ੀਸਰ ਬੈਠਾ ਹੈ ਜਿਸ ਦੇ ਨਾਲ ਸਰਕਲ ਐਜੂਕੇਸ਼ਨ ਦਾ ਬਾਕਾਇਦਾ ਤੌਰ ਤੇ ਦਫਤਰ ਹੈ । ਮੈਂ ਸਮਝਦਾ ਹਾਂ ਕਿ ਸਰਕਲ ਐਜੂਕੇਸ਼ਨ ਆਫੀਸਰ ਨੂੰ ਕੋਈ ਵੀ ਕੰਮ ਨਹੀਂ, ਜਿਸ ਦਾ ਕੰਮ ਡੀ. ਪੀ. ਆਈ. ਜਾਂ ਡੀ. ਓ ਆਰਾਮ ਦੇ ਨਾਲ ਦੇਖ ਸਕਦਾ ਹੈ, ਮਹਿਜ਼ ਕਾਗਜ਼ਾਂ ਤੇ ਦਸਤਖਤ ਕਰਨ ਦੇ ਹੋਰ ਕੋਈ ਏਥੋਂ ਦਾ ਕੰਮ ਨਹੀ ਹੈ । ਇਸ ਤਰ੍ਹਾਂ ਸਰਕਾਰ ਦਾ ਕਾਫੀ ਖਰਚ ਘਟ ਸਕਦਾ ਹੈ ਅਤੇ ਇਹ ਪੈਸਾ ਤਾਲੀਮ ਦੇ ਲਈ ਹੋਰ ਕੰਮਾਂ ਦੇ ਵਿਚ ਖ਼ਰਚ ਕੀਤਾ ਜਾ ਸਕਦਾ ਹੈ ਇਸ ਤਰ੍ਹਾਂ ਐਜੂਕੇਸ਼ਨ ਦੇ ਵਿਚ ਕਾਫੀ ਬੱਚਤ ਕੀਤੀ ਜਾ ਸਕਦੀ ਹੈ । ਜਿਸ ਤਰ੍ਹਾਂ ਯੂ. ਪੀ. ਦੇ ਵਿਚ ਹਾਈ ਅਤੇ ਹਾਇਰ ਸੈਕੰਡਰੀ ਕਲਾਸਿਜ਼ ਦੀ ਸਕੀਮ ਚਲ ਰਹੀ ਹੈ ਉਸੇ ਤਰ੍ਹਾਂ ਹੀ ਪੰਜਾਬ ਦੇ ਵਿਚ ਸਕੀਮਾਂ ਅਪਨਾਉਣੀਆਂ ਚਾਹੀਦੀਆਂ ਹਨ । ਇਹ ਵੀ ਮੁਨਾਸਿਬ ਹੋਵੇਗਾ ਜਿਸ ਤਰ੍ਹਾਂ ਕਾਲਿਜਜ਼ ਦੇ ਇਮਤਹਾਨਾਂ ਦਾ ਸਬੰਧ ਸਿੱਧਾ ਯੂਨੀਵਰਸਟੀਜ਼ ਦੇ ਨਾਲ ਹੁੰਦਾ ਹੈ ਇਸੇ ਤਰ੍ਹਾਂ ਹਾਇਰ ਸੈਕੰਡਰੀ ਤੱਕ ਦੇ ਸਕੂਲਾਂ ਦਾ ਪ੍ਰਬੰਧ ਇਕ ਵਖਰੀ ਬਾਡੀ ਦੇ ਸਪੁਰਦ ਕਰ ਦੇਣਾ ਚਾਹੀਦਾ ਹੈ । ਇਸ ਦੇ ਨਾਲ ਨਾਲ ਇਕ ਕਨਸਲਟੇਟਿਵ ਕੌਂਸਲ ਵੀ ਫਰੇਮ ਕਰਨੀ ਚਾਹੀਦੀ ਹੈ ਜਿਹੜੀ ਟੀਚਰਾਂ ਅਤੇ ਐਮ. ਐਲ. ਸੀ. ਅਤੇ ਹੋਰ ਗੌਰਮੈਂਟ ਆਫੀਸ਼ੀਅਲਜ਼ ਨੂੰ ਮਿਲਾ ਕੇ ਬਣਾਈ ਜਾਵੇ । ਇਸ ਵਿਚ ਵਿਚਾਰ ਕਰਨ ਦੇ ਕੁਝ ਐਸੇ ਮੈਥਡ ਐਡਾਪਟ ਹੋਣੇ ਚਾਹੀਦੇ ਹਨ, ਜਿਹੜੇ ਆਉਣ ਵਾਲੀਆਂ ਸਾਰੀਆਂ ਮੁਸ਼ਕਲਾਤ ਨੂੰ ਹਲ ਕਰਨ ਵਿਚ ਪ੍ਰੈਕਟੀਕਲੀ ਸਹਾਇਕ ਸਾਬਤ ਹੋ ਸਕਣਾ ।

ਇਸ ਤਰ੍ਹਾਂ ਦੇ ਤਰੀਕੇ ਅਪਣਾਉਣੇ ਚਾਹੀਦੇ ਹਨ ਜਿਨ੍ਹਾਂ ਦੇ ਨਾਲ ਕੋਈ ਸਾਲਿਡ ਚੇਂਜ ਲਿਆਂਦੀ ਜਾ ਸਕੇ । ਇਸੇ ਤਰ੍ਹਾਂ ਐਗਜ਼ਾਮੀਨੇਸ਼ਨਜ਼ ਦੇ ਮੁਤਾਲਿਕ ਮੈਂ ਪਹਿਲਾਂ ਰਾਏ ਦਿਤੀ ਹੈ, ਇਹ ਸਿਸਟਮ ਇਲਿਮੀਨੇਟ ਹੋਣਾ ਚਾਹੀਦਾ ਹੈ । ਬਾਰ ਬਾਰ ਇਮਤਿਹਾਨਾਂ ਦੀਆਂ ਫੀਸਾਂ ਚਾਰਜ ਕਰਨੀਆਂ ਕਾਮਨ ਮੈਨ ਤੇ ਬਰਡਨ ਦੇ ਸਿਵਾਏ ਹੋਰ ਕੋਈ ਗੱਲ ਨਹੀਂ । ਐਜੂਕੇਸ਼ਨ ਦੇ ਵਿਚ ਇਕ ਪੀਰੀਅਡ ਐਸਾ ਜ਼ਰੂਰ ਰੱਖਣਾ ਚਾਹੀਦਾ ਹੈ ਜਿਸ ਦੇ ਨਾਲ ਉਸ ਨੂੰ ਮਾਰਲ ਵੈਲਿਊ ਦੀ ਸ਼ਿਕਸ਼ਾ ਦਿਤੀ ਜਾ ਸਕੇ । ਇਹ ਇਕ ਸਾਡਾ ਬੜਾ ਭਾਰੀ ਫਰਜ਼ ਬਣਦਾ ਹੈ ਕਿ ਹਰ ਬੱਚੇ ਦੇ

[ਸ਼੍ਰੀ ਹਰਬੰਸ ਲਾਲ ਖੰਨਾ]

ਮਾਰੇਲ ਨੂੰ ਉਚਾ ਚੁਕਣ ਵਾਸਤੇ ਉਸ ਦੇ ਧਰਮ ਦੇ ਆਧਾਰ ਤੇ ਪੂਰਾ ਪੂਰਾ ਗਿਆਨ ਦਿਵਾਇਆ ਜਾਵੇ । ਅਸੀਂ ਵੇਖ ਰਹੇ ਹਾਂ ਕਿ ਐਜੂਕੇਸ਼ਨ ਦਾ ਮਹਿਕਮਾ ਇਸ ਪਾਸੇ ਕੋਈ ਧਿਆਨ ਹੀ ਨਹੀਂ ਦੇ ਰਿਹਾ ........

**Mr. Deputy Speaker :** You mean divinity should be introduced as a subject. This is what you mean ?

**ਸ਼੍ਰੀ ਹਰਬੰਸ ਲਾਲ ਖੰਨਾ:** ਦੂਸਰਾ ਮੇਰਾ ਸੁਝਾਉ ਇਹ ਵੀ ਹੈ, ਕਿ ਜਿਹੜੇ ਸਕੂਲ ਜ਼ਿਲ੍ਹਾ ਪ੍ਰੀਸ਼ਦ ਅਤੇ ਇੰਪਰੂਵਮੈਂਟ ਟਰਸਟ ਦੇ ਪਾਸ ਹਨ । ਉਨ੍ਹਾਂ ਦੇ ਬਾਰੇ ਵਿਚ ਮੇਰੀ ਇਹ ਪ੍ਰਾਰਥਨਾ ਹੈ ਕਿ ਉਨ੍ਹਾਂ ਨੂੰ ਪਲੇ-ਗਰਾਊਂਡ ਲੀਜ਼ ਉਤੇ ਦਿਤੇ ਜਾਣ ਤਾਂ ਜੋ ਉਥੋਂ ਦੇ ਲੜਕਿਆਂ ਨੂੰ ਸਹੂਲਤਾਂ ਮਿਲ ਸਕਣ ਔਰ ਉਨ੍ਹਾਂ ਦਾ ਇੰਟ੍ਰੈਸਟ ਸਪੋਰਟਸ ਵਿਚ ਕ੍ਰੀਏਟ ਹੋ ਸਕੇ । ਯੂਨੀਵਰਸਿਟੀ ਗਰਾਂਟਸ ਕਮਿਸ਼ਨ ਹੈ, ਮੈਂ ਮਹਿਸੂਸ ਕਰਦਾ ਹਾਂ ਅਤੇ ਤੁਹਾਨੂੰ ਪ੍ਰਾਰਥਨਾ ਕਰਨਾ ਚਾਹੁੰਦਾ ਹਾਂ ਕਿ ਉਨ੍ਹਾਂ ਦੀਆਂ ਰਿਕਮੈਂਡੇਸ਼ਨਜ਼ ਇਨ–ਟੋਟਲ ਲਾਗੂ ਹੋਣੀਆਂ ਚਾਹੀਦੀਆਂ ਹਨ ਤਾਕਿ ਉਨ੍ਹਾਂ ਦੇ ਮਨ ਵਿਚ ਜਿਹੜੀ ਥੋੜ੍ਹੀ ਬਹੁਤੀ ਰਿਜ਼ੈਂਟਮੈਂਟ ਹੈ ਉਹ ਰਿਮੂਵ ਹੋ ਜਾਵੇ । ਇਸ ਦੇ ਨਾਲ ਹੀ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਨ੍ਹਾਂ ਟੀਚਰਾਂ ਨੇ ਐਮ. ਏ. ਫਸਟ ਕਲਾਸ ਔਰ ਸੈਕੰਡ ਕਲਾਸ ਵਿਚ ਕੀਤੀ ਹੋਈ ਹੈ, ਉਹ ਲੈਕਚਰਾਰ ਲਗੇ ਹੋਏ ਹਨ ਤੇ ਟੀਚਰ ਹੋਣ ਦੇ ਨਾਤੇ ਹੀ ਉਨ੍ਹਾਂ ਨੂੰ ਗਰੇਡ ਮਿਲ ਗਏ ਹਨ । ਲੇਕਿਨ ਦੂਸਰੇ ਆਦਮੀ ਜਿਨ੍ਹਾਂ ਦੀਆਂ ਉਹੋ ਕੁਆਲੀਫਿਕੇਸ਼ਨਜ਼ ਨੇ, ਉਸੇ ਸਕੂਲ ਵਿਚ ਕੰਮ ਕਰਦੇ ਹਨ, ਉਨ੍ਹਾਂ ਨੂੰ ਗਰੇਡ ਨਹੀਂ ਮਿਲਿਆ । ਇਹਦੇ ਉਤੇ ਮਨਿਸਟਰ ਸਾਹਿਬਾਨ ਨੂੰ ਵਿਚਾਰ ਕਰਨਾ ਚਾਹੀਦਾ ਹੈ ਔਰ ਡਿਸਪੈਰੇਟੀ ਨੂੰ ਦੂਰ ਕਰਨ ਦਾ ਯਤਨ ਕਰਨਾ ਚਾਹੀਦਾ ਹੈ (ਘੰਟੀ ਦੀ ਆਵਾਜ਼) । ਮੈਂ ਮਹਿਸੂਸ ਕਰਦਾ ਹਾਂ ਕਿ ਹਾਇਰ ਸੈਕੰਡਰੀ ਸਕੂਲਜ਼ ਫ਼ਾਰ ਗਰਲਜ਼ ਜ਼ਿਆਦਾ ਹੋਣੇ ਚਾਹੀਦੇ ਹਨ ਤਾਕਿ ਲੜਕੀਆਂ ਵਿਚ ਵਿਦਿਆ ਜ਼ਿਆਦਾ ਹੋਵੇ । ਇਨ੍ਹਾਂ ਸ਼ਬਦਾਂ ਨਾਲ ਵਾਈਂਡ ਅਪ ਕਰਦਾ ਹੋਇਆ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

**ਸਰਦਾਰ ਅਮਰ ਸਿੰਘ ਦੁਸਾਂਝ** (ਫਿਲੌਰ): ਜਨਾਬ ਡਿਪਟੀ ਸਪੀਕਰ ਸਾਹਿਬ, ਸ਼ੇਖ ਸਾਦੀ ਨੇ ਫਾਰਸੀ ਵਿਚ ਇਕ ਮਿਸਰਾ ਕਿਹਾ ਸੀ ਜਿਸ ਦੀ ਹੈਸੀਅਤ ਅਜ ਵੀ ਅਮਰ ਹੈ । ਉਨ੍ਹਾਂ ਨੇ ਫਰਮਾਇਆ ਸੀ—

"ਬੇ ਇਲਮ ਨਤਵਾਂ ਖੁਦਾ ਰਾ ਸ਼ਨਾਖਤ"

ਉਸ ਮਿਸਰੇ ਦਾ ਭਾਵ ਇਹ ਹੈ ਕਿ ਬੇਇਲਮ ਇਨਸਾਨ ਖੁਦਾ ਨੂੰ ਨਹੀਂ ਪਹਿਚਾਣ ਸਕਦਾ । ਮੈਂ ਸਮਝਦਾ ਹਾਂ ਕਿ ਇਸ ਬਾਤ ਦੀ ਅਹਿਮੀਅਤ, ਸਿਗਨੀਫਿਕੈਂਸ, ਅਤੇ ਜੋ ਹਕੀਕਤ ਹੈ, ਅਜ ਵੀ ਉਨੀ ਹੈ ਜਿੰਨੀ ਕਿ ਉਸ ਵਕਤ ਸੀ ਜਦੋਂ ਕਿ ਉਨ੍ਹਾਂ ਬਜ਼ੁਰਗਾਂ ਨੇ ਗਲ ਕਹੀ ਸੀ । ਸਵਰਗੀਯ ਪੰਡਤ ਮਦਨ ਮੋਹਨ ਜੀ ਮਾਲਵੀਆ ਨੇ ਕਿਹਾ, ਜੰਗੇ ਆਜ਼ਾਦੀ ਦੇ ਦਿਨਾਂ ਵਿਚ ਇਹ ਗਲ ਕਹੀ ਸੀ ਕਿ ਜਦ ਹਿੰਦੁਸਤਾਨ ਆਜ਼ਾਦ ਹੋ ਕੇ ਆਪਣੀ ਸਰਕਾਰ ਬਣਾਏਗਾ ਤਾਂ ਮੈਂ ਗੌਰਵ ਸਮਝਾਂਗਾ ਜੇਕਰ ਮੈਨੂੰ ਹਿੰਦੁਸਤਾਨ ਦੇ ਮਹਿਕਮਾ ਤਾਲੀਮ ਦਾ ਮਨਿਸਟਰ ਬਣਾ ਦਿਤਾ ਜਾਵੇ । ਇਸ ਪੰਜਾਬ ਸਰਕਾਰ ਦੇ ਅੰਦਰ ਮਹਿਕਮੇ ਸਾਰੇ ਹੀ ਬੜੇ ਅਛੇ ਹਨ, ਮੈਂ ਕਿਸੇ ਦੀ ਬੁਰਾਈ ਨਹੀਂ ਕਰਦਾ, ਲੇਕਿਨ ਦੋ ਮਹਿਕਮੇ ਮੇਰੀ ਨਿਗਾਹ ਵਿਚ ਬੜੇ ਅਹਿਮ ਮਹਿਕਮੇ ਹਨ । ਇਕ ਖੁਰਾਕ ਦਾ ਅਤੇ ਦੂਸਰਾ ਤਾਲੀਮ ਦਾ । ਮੈਂ ਸਰਦਾਰ ਲਛਮਣ ਸਿੰਘ ਗਿਲ ਨੂੰ ਇਸ ਬਾਤ ਦੀ ਦਾਦ ਦਿੰਦਾ ਹਾਂ ਕਿ ਉਨ੍ਹਾਂ ਨੇ ਇਸ ਗਲ ਦਾ ਦ੍ਰਿੜ੍ਹ ਇਰਾਦਾ ਕਰਕੇ ਤਾਲੀਮ ਦਾ ਮਹਿਕਮਾ

ਆਪਣੇ ਕੋਲ ਰਖਿਆ ਕਿ ਇਹ ਮਹਿਕਮਾ ਕਿਸੇ ਸੂਰਤ ਵਿਚ ਵੀ ਆਪਣੇ ਕੋਲੋਂ ਨਹੀਂ ਜਾਣ ਦੇਣਾ। ਲੇਕਿਨ ਮੈਂ ਸਮਝਦਾ ਹਾਂ ਕਿ ਇਸ ਮਹਿਕਮੇ ਦੇ ਜੋ ਤਕਾਜ਼ੇ ਹਨ, ਮੇਰੇ ਦੋਸਤ ਨੂੰ ਉਨ੍ਹਾਂ ਨੂੰ ਮਦੇ ਨਜ਼ਰ ਰਖਣਾ ਪਏਗਾ। ਮੈਂ ਸਭ ਤੋਂ ਪਹਿਲਾਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਮਹਿਕਮਾ ਤਾਲੀਮ ਨੇ ਮਨੁਖ ਪੈਦਾ ਕਰਨੇ ਹਨ। ਬੱਚਾ ਮਾਂ ਦੀ ਕੁਖ ਵਿਚੋਂ ਪੈਦਾ ਜ਼ਰੂਰ ਹੁੰਦਾ ਹੈ ਲੇਕਿਨ ਅਗਰ ਉਸ ਦੀ ਤਾਲੀਮ ਔਰ ਪਰਵਰਿਸ਼ ਸਮਾਜ ਵਿਚ ਮੁਨਾਸਬ ਢੰਗ ਨਾਲ ਨਾ ਕੀਤੀ ਜਾਵੇ ਤਾਂ ਉਹ ਮਨੁਖ ਦੀ ਸ਼ਕਲੋ ਸੂਰਤ ਵਿਚ ਹੈਵਾਨ ਔਰ ਸ਼ੈਤਾਨ ਬਣ ਸਕਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਲਿਖਿਆ ਹੈ:—

"ਪੜ੍ਹਿਆ ਮੂਰਖ ਆਖੀਐ, ਜਿਸ ਲਬ, ਲੋਭ, ਹੰਕਾਰ।"

ਕੋਈ ਆਦਮੀ ਐਮ. ਏ. ਪਾਸ ਹੈ ਜਾਂ ਬੀ. ਏ. ਪਾਸ ਹੈ, ਇਸ ਦਾ ਮਤਲਬ ਇਹ ਨਹੀਂ ਹੈ ਕਿ ਉਹ ਪੜ੍ਹ ਗਿਆ ਹੈ। ਅਗਰ ਇਕ ਆਦਮੀ ਵਿਦਵਾਨ ਹੈ ਤਾਂ ਉਸ ਲਈ ਸਿਰਫ਼ ਕਿਤਾਬੀ ਨਾਲਜ ਹੀ ਕਾਫ਼ੀ ਨਹੀਂ ਹੈ। ਕਿਤਾਬੀ ਨਾਲਜ ਦੇ ਨਾਲ ਨਾਲ ਉਸ ਵਿਚ ਇਖਲਾਕ ਵੀ ਹੋਣਾ ਚਾਹੀਦਾ ਹੈ। ਗੁਰੂ ਗੋਬਿੰਦ ਸਿੰਘ ਦੇ ਵਕਤਾਂ ਵਿਚ ਭਾਈ ਨੰਦ ਲਾਲ ਮਹਾਨ ਵਿਦਵਾਨ ਸਮਝੇ ਗਏ। ਉਨ੍ਹਾਂ ਦੀ ਜ਼ਾਤ ਤੇ ਗੁਰੂ ਗੋਬਿੰਦ ਸਿੰਘ ਤੇ ਔਰੰਗਜ਼ੇਬ ਵਿਚ ਬਹਿਸ ਹੁੰਦੀ ਰਹੀ। ਔਰੰਗਜ਼ੇਬ ਉਨ੍ਹਾਂ ਨੂੰ ਹਲਕਾ ਬਗੋਸ਼ ਇਸਲਾਮ ਕਰਕੇ ਆਪਣੇ ਪਾਸ ਰਖਣਾ ਚਾਹੁੰਦਾ ਸੀ ਕਿਉਂਕਿ ਉਹ ਬੜੇ ਕਾਬਲ ਸਨ ਔਰ ਉਨ੍ਹਾਂ ਨੇ ਕੁਰਾਨ ਦੀਆਂ ਆਇਤਾਂ ਦੇ ਤਰਜਮੇ ਕਰਕੇ ਦਿਖਾਏ ਜੋ ਵਡੇ ਵਡੇ ਮੌਲਵੀਆਂ ਨੂੰ ਨਹੀਂ ਆਉਂਦੇ ਸਨ। ਉਨ੍ਹਾਂ ਨੇ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਪਾਸ ਆਕੇ ਸਿਰਫ਼ ਸ਼ੇਅਰੋ ਸ਼ਾਇਰੀ ਹੀ ਨਹੀਂ ਕੀਤੀ, ਬਲਕਿ ਉਥੇ ਲੰਗਰਾਂ ਵਿਚ ਆਟਾ ਗੁਨ੍ਹ ਕੇ ਵੀ ਦਿਖਾਇਆ। ਪੁਰਾਣੇ ਜ਼ਮਾਨੇ ਦੇ ਵਿਦਵਾਨਾਂ ਦੇ ਮੁਤਾਬਕ ਵਿਦਿਆ ਦਾ ਸੰਕਲਪ ਇਹ ਸੀ ਕਿ ਵਿਦਿਆ ਦੇ ਨਾਲ ਨਾਲ ਇਖਲਾਕ ਹੋਣਾ ਵੀ ਜ਼ਰੂਰੀ ਹੈ। ਪੁਰਾਣੇ ਸਮੇਂ ਵਿਚ ਵਿਦਿਆ ਪਾਠਸ਼ਾਲਾ ਵਿਚ ਵੀ ਦਿਤੀ ਜਾਂਦੀ ਸੀ ਅਤੇ ਕਰਮਖੇਤਰ ਵਿਚ ਵੀ। ਸ੍ਰੀ ਕ੍ਰਿਸ਼ਨ ਜੀ ਨੇ ਸ੍ਰੀਮਦ ਭਗਵਦ ਗੀਤਾ ਦਾ ਉਚਾਰਣ ਕੀਤਾ, ਇਸ ਵਿਚ ਸਾਰੇ ਸ਼ਬਦ ਉਹ ਹਨ ਜੋ ਅਰਜਨ ਜੀ ਨੂੰ ਉਨ੍ਹਾਂ ਮੈਦਾਨੇ-ਜੰਗ ਵਿਚ ਕਹੇ। ਵਿਸ਼ਵਾਮਿਤਰ ਜੀ ਨੇ ਰਾਜਾ ਦਸਰਥ ਦੇ ਪਾਸ ਆਕੇ ਬੇਨਤੀ ਕੀਤੀ ਕਿ ਮੈਨੂੰ ਰਾਮ ਅਤੇ ਲਛਮਣ ਦਿਓ ਤਾਂ ਕਿ ਅਸੀਂ ਯੱਗ ਸੰਪੂਰਣ ਕਰ ਸਕੀਏ। ਯੱਗ ਦਾ ਮਤਲਬ ਸੀ ਨੇਕੀ ਦਾ ਸਮਾਗਮ। ਰਾਮ ਅਤੇ ਲਛਮਣ ਸੁਸਿਖਿਅਤ ਸਨ, ਉਹ ਉਥੇ ਗਏ। ਉਨ੍ਹਾਂ ਨੇ ਯੱਗ ਦੇ ਸੰਪੂਰਣ ਕਰਨ ਦੇ ਸਿਲਸਿਲੇ ਵਿਚ ਬਦੀ ਦੇ ਖਿਲਾਫ਼ ਆਪਣੇ ਦ੍ਰਿੜ੍ਹ ਸੰਕਲਪ ਦਾ ਸੁੰਦਰ ਪ੍ਰਗਟਾਵਾ ਕੀਤਾ।

(Pandit Mohan Lal, a Member of the Panel of Chairmen in the Chair.)

ਚੇਅਰਮੈਨ ਸਾਹਿਬ, ਮੈਂ ਆਪ ਦੀ ਵਸਾਤਤ ਨਾਲ ਅਰਜ਼ ਕਰਨਾ ਚਾਹੁੰਦਾ ਹਾਂ ਕਿ ਇਸ ਵਕਤ ਹਿੰਦੁਸਤਾਨ ਦੇ ਅੰਦਰ ਸੰਤ ਵਿਨੋਬਾ ਭਾਵੇ, ਜਿਨ੍ਹਾਂ ਦਾ ਮੇਰੇ ਦਿਲ ਵਿਚ ਬੜਾ ਸਤਿਕਾਰ ਹੈ, ਉਨ੍ਹਾਂ ਦਾ ਵਿਦਿਆ ਦੇ ਬਾਰੇ ਜੋ ਨਜ਼ਰੀਆ ਹੈ ਉਹ ਕਾਬਲੇ-ਗੌਰ ਹੈ। ਉਨ੍ਹਾਂ ਨੇ ਕਿਹਾ ਹੈ ਕਿ ਹੈਡ, ਹਾਰਟ ਐਂਡ ਹੈਂਡ, ਤਿੰਨਾਂ ਵਿਚ ਜੋ ਵਿਦਿਆ ਕੋ-ਆਰਡੀਨੇਸ਼ਨ ਕਰੇ ਮੈਂ ਉਸ ਨੂੰ ਵਿਦਿਆ ਸਮਝਦਾ ਹਾਂ। ਦਿਲ, ਦਿਮਾਗ਼ ਅਤੇ ਹੱਥ ਤਿੰਨੋਂ ਇਕ ਸੁਰ ਵਿਚ ਹੋਣ ਤਾਂ ਮੈਂ ਸਮਝਦਾ ਹਾਂ ਕਿ ਵਿਦਿਆ ਇਨਸਾਨ ਨੂੰ ਨਸ਼ਿਆ ਸਕਦੀ ਹੈ। ਸਮਾਜ ਜੋ ਹੈ ਉਸਨੂੰ ਰੇਵੋਲਿਊਸ਼ਨਾਈਜ਼ ਕਰ ਸਕਦੀ ਹੈ। ਇਸ ਦੇ ਇਲਾਵਾ ਅਜ ਦੀ ਪਨੀਰੀ ਜਿਹੜੀ ਸਕੂਲਾਂ ਅਤੇ

[ਸਰਦਾਰ ਅਮਰ ਸਿੰਘ ਦੁਸਾਂਝ]

ਵਿਚ ਪੜ੍ਹ ਰਹੀ ਹੈ, ਟੈਡੀ ਬੁਆਇਜ਼ ਐਂਡ ਟੱਡੀ ਗਰਲਜ਼, ਚੁਸਤ ਲਿਬਾਸ ਪਾਕੇ ਉਹ ਮੈਂ ਸਮਝਦਾ ਹਾਂ ਕਿ ਅਵਾਰਗੀ ਦਾ ਸ਼ੌਕ ਪੂਰਾ ਕਰ ਰਹੀ ਹੈ । ਉਨ੍ਹਾਂ ਦੇ ਦਿਮਾਗ਼ ਵਿਚ ਡਿਗਨਿਟੀ ਆਫ਼ ਵਰਕ, ਕੰਮ ਦੀ ਮਹਾਨਤਾ ਅਰਥਾਤ ਕਿਰਤ ਦੀ ਮਹਾਨਤਾ ਦਾ ਅਭਾਵ ਹੈ । ਜੇਕਰ ਵਜ਼ੀਰੇ ਤਲੀਮ ਸਾਹਿਬ ਨੌਜਵਾਨ ਨਸਲ ਵਿਖੇ ਇਹ ਗੁਣ ਪੈਦਾ ਕਰ ਦੇਣ ਤਾਂ ਮੈਂ ਸਮਝਦਾ ਹਾਂ ਕਿ ਪੰਜਾਬ ਦੀ ਨੌਜਵਾਨ ਪਨੀਰੀ ਦੀ ਬਹੁਤ ਵਡੀ ਖਿਦਮਤ ਹੋਵੇਗੀ। ਇਥੇ ਹੀ ਬਸ ਨਹੀਂ, ਮੈਂ ਸਮਝਦਾ ਹਾਂ ਕਿ ਅਜ ਦਾ ਨੌਜਵਾਨ, ਮੈਂ ਉਸ ਤੇ ਕਿੰਤ ਨਹੀਂ ਕਰਦਾ ਲੇਕਿਨ ਮੈਂ ਨਿਸ਼ੰਗ ਕਹਿਣਾ ਚਾਹੁੰਦਾ ਹਾਂ ਕਿ ਉਹ ਤਾਲੀਮ ਹਾਸਲ ਕਰਕੇ ਵਿਹਲਾ ਰਹਿੰਦਾ ਹੈ, ਉਸ ਨੂੰ ਨੌਕਰੀ ਨਹੀਂ ਮਿਲਦੀ ਕਿਉਂਕਿ ਉਹ ਹੱਥ ਦੀ ਮਿਹਨਤ ਨਹੀਂ ਕਰਨਾ ਚਾਹੁੰਦਾ । ਇਸ ਵਾਸਤੇ ਵਰਕ ਓਰੀਐਂਟਿਡ ਤਾਲੀਮ ਦਿਉ । ਯੂਰਪ ਵਿਚ ਇਹ ਹਾਲਤ ਹੈ ਕਿ ਉਥੇ ਨੌਜਵਾਨ ਬੇਕਾਰ ਨਹੀਂ । ਇਸ ਲਈ ਬੇਕਾਰ ਨਹੀਂ ਕਿ ਨੌਜਵਾਨ ਨੂੰ ਕਿਤਾਬੀ ਵਿਦਿਆ ਦੇ ਨਾਲ ਨਾਲ ਡਿਗਨਿਟੀ ਆਫ਼ ਵਰਕ ਦੀ ਵੀ ਸਿਖਿਆ ਦਿਤੀ ਗਈ ਹੈ । ਲੰਡਨ ਵਿਚ ਮੈਂ ਖੁਦ ਵੇਖਿਆ ਹੈ ਕਿ ਟੈਲੀਵੀਜ਼ਨ ਵਿਚ ਮਹਾਰਾਣੀ ਦਾ ਲੜਕਾ ਜਿਸ ਨੇ ਬਾਦਸ਼ਾਹ ਬਣਨਾ ਹੈ ਗਊਆਂ ਨੂੰ ਗੁਤਾਵਾ ਕਰਦਾ ਦਿਖਾਇਆ ਗਿਆ । ਕਿਉਂ ਨਾ ਉਨ੍ਹਾਂ ਨੌਜਵਾਨਾਂ ਉਤੇ ਪਰਭਾਵ ਪਏ ? ਲੇਕਿਨ ਜੋ ਸਾਡੇ ਮੁੰਡੇ ਹਨ, ਜਿਹੜੇ ਜ਼ਿਮੀਂਦਾਰਾਂ ਦੇ ਮੁੰਡੇ ਸਦਵਾਉਂਦੇ ਹਨ, ਪਿੰਡਾਂ ਵਿਚ ਜਾਕੇ ਫਸਲਾਂ ਦੇ ਦੌਰਾਨ ਜਦ ਕਿ ਕੰਮ ਦਾ ਅਤਿਅੰਤ ਜ਼ੋਰ ਹੁੰਦਾ ਹੈ, ਆਪਣੇ ਹੱਥ ਨਾਲ ਪੱਠੇ ਕੁਤਰਨ ਨੂੰ ਵੀ ਨਫਰਤ ਦੀ ਬਾਤ ਖਿਆਲ ਕਰਦੇ ਹਨ । ਇਕ ਵਾਰੀ ਗੁਰੂ ਗੋਬਿੰਦ ਸਿੰਘ ਸਾਹਿਬ ਇਕ ਦੀਵਾਨ ਵਿਚ ਬੈਠੇ ਹੋਏ ਸਨ, ਸਭਾ ਵਿਚੋਂ ਇਕ ਨੌਜਵਾਨ ਜਲ ਦਾ ਗਲਾਸ ਲੈਕੇ ਅਗੇ ਵਧਿਆ । ਅੱਛੀ ਸ਼ਕਲ ਔਰ ਸੁੰਦਰ ਪਗੜੀ ਦੇਖ ਕੇ ਗੁਰੂ ਸਾਹਿਬ ਨੇ ਉਹਨੂੰ ਪੁਛਿਆ "ਨੌਜਵਾਨਾਂ ਕੀ ਕੰਮ ਕਰਦਾ ਏਂ ?" ਉਸਨੇ ਕਿਹਾ ਕਿ ਸਾਰੀ ਜ਼ਿੰਦਗੀ ਵਿਚ ਇਹ ਪਹਿਲਾ ਮੌਕਾ ਹੈ ਕਿ ਪਾਣੀ ਦਾ ਗਲਾਸ ਲੈਕੇ ਆਇਆ ਹਾਂ । ਆਪਣੇ ਮਾਂ ਬਾਪ ਨੂੰ ਕਦੇ ਪਾਣੀ ਨਹੀਂ ਪੁਛਿਆ । ਇਸ ਤਰ੍ਹਾਂ ਦੀ ਹਿਕਾਇਤ ਹੈ ਕਿ ਗੁਰੂ ਗੋਬਿੰਦ ਸਿੰਘ ਹੋਰਾਂ ਨੇ ਉਹ ਗਲਾਸ ਵਗਾਹ ਕੇ ਮਾਰਿਆ । ਹਜ਼ੂਰ ਨੇ ਕਿਹਾ ਕਿ ਅਜਿਹੇ ਵਿਹਲੜ ਨੌਜਵਾਨ ਦੇ ਹਥੋਂ ਪਾਣੀ ਪੀਣਾ ਗੁਨਾਹ ਹੈ । ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਅਜ ਦੇ ਨੌਜਵਾਨ ਨੂੰ ਕਿਰਤ ਦੀ ਮਹਾਨਤਾ, ਮਿਹਨਤ ਕਰਨੀ, ਡਿਗਨਿਟੀ ਆਫ਼ ਵਰਕ ਜੋ ਹੈ ਅਗਰ ਆ ਜਾਵੇ, ਅਜ ਦੀ ਤਾਲੀਮ ਉਸ ਨੂੰ ਸਿਖਾ ਸਕੇ, ਇਹੀ ਆਰਜ਼ੂ ਅਤੇ ਉਮੰਗ ਸੰਤ ਵਿਨੋਬਾ ਭਾਵੇ ਦੀ ਹੈ । ਮੈਂ ਸਮਝਦਾ ਹਾਂ ਕਿ ਇਸ ਦੇ ਨਾਲ ਹੀ ਅਜ ਦੇ ਨੌਜਵਾਨ ਆਪਣੇ ਭਵਿਖ ਨੂੰ ਸਵਾਰਨ ਵਿਚ ਸਮਰਥ ਹੋ ਸਕਦੇ ਹਨ । ਸਕੂਲਾਂ ਦੇ ਨਾਲ ਇੰਨੀ ਜ਼ਮੀਨ ਹੋਣੀ ਚਾਹੀਦੀ ਹੈ ਜਿਥੇ ਕਿ ਐਗਰੀਕਲਚਰ ਦੀ ਡਿਮਾਨਸਟਰੇਸ਼ਨ ਕੀਤੀ ਜਾ ਸਕੇ । ਲੋਹਾਰਾ ਅਤੇ ਤਰਖਾਣਾ ਕੰਮ ਸਿਖਾਇਆ ਜਾ ਸਕੇ । ਐਸਾ ਕਰਨ ਨਾਲ ਦੇਸ਼ ਦੇ ਵਿਚ ਪਿੰਡਾਂ ਦੇ ਲੜਕਿਆਂ ਅਤੇ ਲੜਕੀਆਂ ਵਿਚ ਕੰਮ ਦੀ ਮਹਾਨਤਾ ਪਰਵੇਸ਼ ਕਰ ਸਕੇਗੀ । ਦੂਸਰੀ ਤਜਵੀਜ ਇਹ ਹੈ ਕਿ ਸਕੂਲਾਂ ਅਤੇ ਕਾਲਜਾਂ ਦੇ ਅੰਦਰ ਜਿਹੜੀ ਨਾਸਤਿਕਤਾ ਅਤੇ ਬੇਦੀਨੀ ਫੈਲ ਰਹੀ ਹੈ, ਉਸ ਦੇ ਖਿਲਾਫ਼ ਬੜਾ ਤਕੜਾ ਜਹਾਦ ਕਰਨਾ ਚਾਹੀਦਾ ਹੈ । ਹੋ ਸਕਦਾ ਹੈ ਕਿ ਮੇਰੇ ਕਈ ਦੋਸਤ ਮੇਰੇ ਨਾਲ ਇਤਫਾਕ ਨਾ ਕਰਨ, ਲੇਕਿਨ ਇਟ ਇਜ਼ ਏ ਮੈਟਰ ਆਫ ਓਪੀਨਿਅਨ । ਮੈਂ ਇਸ ਸਮੇਂ ਵਜ਼ੀਰੇ ਤਾਲੀਮ ਨੂੰ ਇਹ ਸੁਝਾਉ ਦੇਣਾ ਚਾਹੁੰਦਾ ਹਾਂ ਕਿ ਫਿਰਕਾ ਪ੍ਰਸਤੀ ਦੀ ਤਾਲੀਮ ਬਿਲਕੁਲ ਨਹੀਂ ਦੇਣੀ ਚਾਹੀਦੀ । ਜਿਸਨੂੰ ਸਪਿਰਚੂਐਲੇਟੀ, ਰੂਹਾਨੀਅਤ ਕਿਹਾ ਜਾਂਦਾ ਹੈ, ਜਿਸਨੂੰ ਧਰਮ ਕਿਹਾ ਜਾਂਦਾ ਹੈ, ਜਿਸਨੂੰ ਡਿਗਨਿਟੀ ਕਿਹਾ ਜਾਂਦਾ ਹੈ— ਮੈਂ ਸਮਝਦਾ ਹਾਂ ਕਿ ਇਹ ਤਾਲੀਮ ਸਕੂਲਾਂ ਅਤੇ ਕਾਲਜਾਂ ਵਿਚ ਨਾ ਦੇਣੀ

ਆਉਣ ਵਾਲੀਆਂ ਨਸਲਾਂ ਨਾਲ ਬੜਾ ਸਖਤ ਅਨਿਆ ਹੋਵੇਗਾ । ਮੈਂ ਆਪ ਦੀ ਮਾਰਫਤ ਬੜੇ ਜ਼ੋਰਦਾਰ ਸ਼ਬਦਾਂ ਵਿਚ ਕਹਿਣਾ ਚਾਹੁੰਦਾ ਹਾਂ ਕਿ ਸੁਖਮਨੀ ਸਾਹਿਬ ਅਤੇ ਗੀਤਾ ਜੇ ਪੰਜਾਬ ਦੇ ਸਕੂਲਾਂ ਵਿਚ ਇੰਟਰੋਡਿਊਸ ਕੀਤੀ ਜਾਵੇ ਤਾਂ ਮੇਰਾ ਵਿਚਾਰ ਹੈ ਕਿ ਪੰਜਾਬ ਦੇ ਬਚਿਆਂ ਵਿਚ ਡਿਸਪਲਿਨ ਆਵੇਗਾ, ਉਨ੍ਹਾਂ ਵਿਚ ਆਪਣੇ ਮਾਪਿਆਂ ਦੀ ਆਗਿਆ ਦਾ ਪਾਲਣ ਕਰਨ ਦੀ ਸਪਿਰਟ ਆਵੇਗੀ । ਅਤੇ ਉਹ ਚੰਗੇ ਸ਼ਹਿਰੀ ਬਣਨਗੇ ਅਤੇ ਇਹ ਨੁਸਖਾ ਇੰਟਰੋਡਿਊਸ ਕਰਨ ਨਾਲ ਜੋ ਪੇਚੀਦਗੀਆਂ ਅਤੇ ਮੁਸ਼ਕਲਾਂ ਹਨ ਉਹ ਕਾਫ਼ੀ ਹਦ ਤਕ ਹਲ ਹੋ ਜਾਣਗੀਆਂ (ਵਿਘਨ) ਮੈਂ ਸਪਿਰਚੂਐਲਿਟੀ ਕਹਿੰਦਾ ਹਾਂ । ਫਿਰਕਾਪ੍ਰਸਤੀ ਧਰਮ ਦੀ ਤਰਦੀਦ ਹੈ, ਐਸਾ ਮੇਰਾ ਨਿਸਚਾ ਹੈ ਅਤੇ ਧਰਮ ਦੀ ਸਹੀ ਪੜ੍ਹਾਈ ਇਹ ਗਲ ਸਿਖਾਉਂਦੀ ਹੈ ।

ਫਿਰ ਪ੍ਰਾਈਵੇਟ ਸਕੂਲਾਂ ਦਾ ਜੋ ਮਸਲਾ ਹੈ ਉਹ ਬੜਾ ਅਹਿਮ ਹੈ ਅਤੇ ਇਸ ਦਾ ਇਕੋ ਇਕ ਹਲ ਇਹ ਹੈ ਕਿ ਇਨ੍ਹਾਂ ਨਾਲ ਦਿੱਲੀ ਪੈਟਰਨ ਤੇ ਡੀਲ ਕੀਤਾ ਜਾਵੇ ਜਿਸ ਦਾ ਮਤਲਬ ਹੈ ਕਿ 95% ਗ੍ਰਾਂਟ ਉਨ੍ਹਾਂ ਨੂੰ ਦਿਤੀ ਜਾਵੇ । ਪ੍ਰਾਈਵੇਟ ਸਕੂਲਾਂ ਨੇ ਤਾਲੀਮ ਦੇ ਮੈਦਾਨ ਵਿਚ ਇਨੀਸ਼ੀਏਟਿਵ ਲਿਆ ਹੈ, ਖਿਦਮਤ ਕੀਤੀ ਹੈ, ਉਨ੍ਹਾਂ ਨੂੰ ਇਗਨੋਰ ਨਹੀਂ ਕੀਤਾ ਜਾ ਸਕਦਾ, ਉਨ੍ਹਾਂ ਦੀ ਹੌਂਸਲਾ-ਅਫਜ਼ਾਈ ਕਰਨੀ ਚਾਹੀਦੀ ਹੈ। ਉਨ੍ਹਾਂ ਵਿਚੋਂ ਜੰਗੇ ਆਜ਼ਾਦੀ ਦੇ ਦੌਰਾਨ ਅਤੇ ਹੁਣ ਵੀ ਲੀਡਰ ਪੈਦਾ ਹੋਏ ਹਨ ਜਿਨ੍ਹਾਂ ਨੇ ਦੇਸ਼ ਦੀ ਖਿਦਮਤ ਕੀਤੀ । ਇਨ੍ਹਾਂ ਦੇ ਮਸਲੇ ਦਾ ਹਲ ਇਹੀ ਹੈ ਕਿ ਇਨ੍ਹਾਂ ਨਾਲ ਦਿੱਲੀ ਪੈਟਰਨ ਤੇ ਡੀਲ ਕੀਤਾ ਜਾਵੇ। ਇਸ ਤੋਂ ਛੁਟ ਟੀਚਰਾਂ ਦੇ ਗਰੇਡਜ਼ ਬਾਰੇ ਇਕੋ ਫਿਕਰਾ ਕਹਿੰਦਾ ਹਾਂ ਕਿ—

'ਵਾਅਦਾ ਕਰਨਾ ਹੈ ਆਸਾਨ,
ਵਲੇ ਵਾਅਦੇ ਕੀ ਵਫਾ ਮੁਸ਼ਕਿਲ ।'

ਜੋ ਉਨ੍ਹਾਂ ਨਾਲ ਵਾਅਦਾ ਕੀਤਾ ਸੀ ਉਸ ਨੂੰ ਪੂਰਾ ਕਰੋ । ਇਹ ਫਿਕਰਾ ਵੀ ਮੈਂ ਇਸ ਲਈ ਕਿਹਾ ਹੈ ਕਿਉਂਕਿ ਟੀਚਰਜ਼ ਵਿਚੋਂ ਇਹ ਆਵਾਜ਼ ਆ ਰਹੀ ਹੈ ਕਿ ਉਨ੍ਹਾਂ ਦੀ ਪੂਰੀ ਤਸੱਲੀ ਨਹੀਂ ਹੈ। ਮੈਂ ਖੁਰਦਰੇ ਅਤੇ ਸਖਤ ਲਫਜ਼ਾਂ ਦਾ ਇਸਤੇਮਾਲ ਨਾ ਕਰਦਾ ਹੋਇਆ ਇਹ ਗਲ ਕਹਿੰਦਾ ਹਾਂ ਕਿ ਤੁਸੀਂ ਜੋ ਵਾਅਦਾ ਕੀਤਾ ਸੀ ਉਸ ਤੇ ਅਖਰ ਬ-ਅਖਰ ਅਮਲ ਕਰੋ ਤਾਂ ਉਨ੍ਹਾਂ ਦੀ ਤਸੱਲੀ ਹੋਵੇਗੀ ।

ਇਥੇ ਚੰਡੀਗੜ੍ਹ ਵਿਚ ਇਕ ਪੰਜਾਬ ਇਨਸਟੀਚੂਟ ਆਫ ਇੰਗਲਿਸ਼ ਕਾਇਮ ਹੈ ਜਿਸਦਾ ਸਿਰਫ ਇਹ ਫੰਕਸ਼ਨ ਹੈ ਕਿ ਅੰਗਰੇਜ਼ੀ ਨੂੰ ਮਾਧੀਅਮ ਮੰਨਕੇ ਕਿਸ ਤਰ੍ਹਾਂ ਤਾਲੀਮ ਦਿਤੀ ਜਾਵੇ, ਇਸ ਗਲ ਦੀ ਟਰੇਨਿੰਗ ਦਿਤੀ ਜਾਂਦੀ ਹੈ ਟੀਚਰਜ਼ ਅਤੇ ਪ੍ਰੋਫੈਸਰਜ਼ ਨੂੰ । ਆਪ ਦਾ ਐਲਾਨ ਤਾਂ ਇਹ ਹੈ ਕਿ ਮੀਡੀਅਮ ਆਫ ਇੰਸਟਰਕਸ਼ਨ ਪੰਜਾਬੀ ਹੋਵੇ ਤਾਂ ਫਿਰ ਇਸ ਇਨਸਟੀਚੀਊਟ ਤੇ ਲੱਖਾਂ ਰੁਪਏ ਖਰਚ ਕਰਨਾ ਟੈਕਸ-ਪੇਅਰ ਨਾਲ ਜ਼ਿਆਦਤੀ ਹੈ । ਇਸ ਲਈ ਇਸ ਨੂੰ ਬੰਦ ਕਰਨਾ ਚਾਹੀਦਾ ਹੈ ਅਤੇ ਇਸ ਦੀ ਥਾਂ ਟੀਚਰਜ਼ ਨੂੰ ਪੰਜਾਬੀ ਅਤੇ ਹਿੰਦੀ ਦੇ ਮਾਧੀਅਮ ਵਿਚ ਪੜ੍ਹਾਈ ਕਰਾਉਣ ਦੀ ਟਰੇਨਿੰਗ ਦਿਤੀ ਜਾਵੇ ।

ਇਕ ਅਰਜ਼ ਮੈਂ ਇਹ ਕਰਨੀ ਹੈ, ਜਿਸ ਬਾਰੇ ਕਈ ਦੋਸਤ ਪਹਿਲਾਂ ਕਹਿ ਚੁਕੇ ਹਨ, ਕਿ ਮਹਿਕਮਾਂ ਤਾਲੀਮ ਦਾ ਜੋ ਡੀ.ਪੀ.ਆਈ. ਹੈ, ਉਹ ਇਕ ਸਾਬਕ ਡੀ.ਸੀ. ਹੈ । ਇਹ ਗਲ

[ਸਰਦਾਰ ਅਮਰ ਸਿੰਘ ਦੁਸਾਂਝ]

ਤਾਲੀਮ ਦੇ ਮਾਹੌਲ ਨਾਲ ਫਿਟ ਨਹੀਂ ਬੈਠਦੀ । ਠੀਕ ਹੈ ਉਹ ਬੜੇ ਕਾਬਲ ਸਜਨ ਹਨ, ਉਨ੍ਹਾ ਨੂੰ ਇੰਤਜ਼ਾਮੀਆ ਮਾਮਲਿਆਂ ਤੇ ਅਸਰ ਹਾਸਲ ਹੈ । ਉਨ੍ਹਾਂ ਨੂੰ ਕਿਸੇ ਹੋਰ ਪਾਸੇ ਲਾ ਦਿਉ ਇਥੇ ਤਾਂ ਕਿਸੇ ਐਜੂਕੇਸ਼ਨਿਸਟ ਨੂੰ ਹੀ ਲਗਾਉਣਾ ਚਾਹੀਦਾ ਹੈ । ਇਹੀ ਆਵਾਜ਼ ਇਸ ਮਹਿਕਮੇ ਦੇ ਕਰਮਚਾਰੀਆ ਅਤੇ ਟੀਚਰਜ਼ ਵਿਚੋਂ ਆ ਰਹੀ ਹੈ ।

ਇਕ ਗਲ ਹੋਰ ਜੋ ਮੈਂ ਕਹਿਣੀ ਹੈ ਉਹ ਇਹ ਹੈ ਕਿ ਸਾਇੰਸ, ਹਿਸਟਰੀ, ਜੁਗਰਾਫੀਆ ਆਦਿ ਸਾਰੇ ਮਜ਼ਮੂਨਾਂ ਦੀ ਪੜ੍ਹਾਈ ਬੀ.ਏ. ਤੀਕ ਪਜਾਬੀ ਵਿਚ ਹੋਣੀ ਚਾਹੀਦੀ ਹੈ । ਇਸ ਬਾਰੇ ਤੁਰਤ ਲੋੜੀਂਦੇ ਕਦਮ ਉਠਾਉਣੇ ਚਾਹੀਦੇ ਹਨ । ਇਹ ਕਦਮ ਉਠਾਉਂਦਿਆਂ ਕੋਈ ਧੜਾ ਜਾਂ ਵਿਅਕਤੀ ਨਾਰਾਜ਼ ਹੋਵੇ ਤਾਂ ਬੇਸ਼ਕ ਹੋ ਜਾਵੇ । ਇਸ ਗਲ ਲਈ 57,000 ਬੰਦੇ ਜੇਲ ਗਏ, ਬਹੁਤ ਸਾਰੇ ਸ਼ਹੀਦ ਹੋਏ । ਉਨ੍ਹਾਂ ਦੀਆਂ ਆਤਮਾਵਾਂ ਪੁਕਾਰ ਕਰਦੀਆਂ ਹਨ ਕਿ ਪੰਜਾਬੀ ਨੂੰ ਮਾਧਿਅਮ ਮੁਕੱਰਰ ਕੀਤਾ ਜਾਵੇ ਅਤੇ ਸੈਕਰੇਟੇਰੀਏਟ ਤਕ ਲਾਗੂ ਕੀਤਾ ਜਾਵੇ । ਮੈਨੂੰ ਰੰਜ ਹੈ ਕਿ ਕਈ ਸਾਹਿਬਾਨ ਜਦੋਂ ਤਕਰੀਰ ਕਰਦੇ ਹਨ ਤਾਂ ਪੰਜਾਬੀ ਵਿਚ ਤਕਰੀਰ ਕਰਨ ਦਾ ਯਤਨ ਨਹੀਂ ਕਰਦੇ । ਉਸ ਵੇਲੇ ਪੰਜਾਬੀ ਮਾਂ ਉਨ੍ਹਾਂ ਤੇ ਮੁਸਕਰਾਉਂਦੀ ਹੈ । (ਇਕ ਆਵਾਜ਼ : ਮੁਸਕਰਾਉਂਦੀ ਹੈ ਜਾਂ ਰੋਂਦੀ ਹੈ ?)

**Mr. Chairman :** Please wind up.

**ਸਰਦਾਰ ਅਮਰ ਸਿੰਘ ਦੁਸਾਂਝ :** ਬਹੁਤ ਅਛਾ ਜੀ, ਜ਼ਿਆਦਾ ਨਾ ਕਹਿੰਦਾ ਹੋਇਆ ਮੈਂ ਵਜ਼ੀਰ ਤਾਲੀਮਤਾਈਂ ਬੇਨਤੀ ਕਰਾਂਗਾ ਕਿ ਜ਼ਿਲਾ ਜਲੰਧਰ ਵਿਚ ਕੁਝ ਸਕੂਲ ਅਜਿਹੇ ਹਨ—ਅਗਰ ਉਹ ਨੋਟ ਕਰ ਲੈਣ ਤਾਂ ਬਿਹਤਰ ਹੋਵੇ ਜਿਨ੍ਹਾਂ ਵਲ ਇਨ੍ਹਾਂ ਦਾ ਧਿਆਨ ਜਾਣਾ ਚਾਹੀਦਾ ਹੈ । ਚਕ ਦਾਨਾ ਹਾਈ ਸਕੂਲ ਹੈ, ਉਨ੍ਹਾਂ ਨੇ ਕਈ ਸਾਲਾਂ ਤੋਂ ਦਰਖਾਸਤ ਦਿਤੀ ਹੋਈ ਹੈ ਕਿ ਉਸ ਨੂੰ ਸਰਕਾਰ ਟੇਕ ਓਵਰ ਕਰੇ । ਉਨ੍ਹਾਂ ਦੀ ਰੀਕੁਐਸਟ ਮੰਨੀ ਜਾਣੀ ਚਾਹੀਦੀ ਹੈ । ਇਸ ਤਰ੍ਹਾਂ ਬਖਲੌਰ, ਰਟੈਂਡਾ, ਭਾਰਸਿੰਘ ਪੁਰਾ ਦੇ ਵੀ ਸਕੂਲ ਹਨ, ਉਨ੍ਹਾ ਨੇ ਵੀ ਮਹਿਕਮੇ ਦੀਆਂ ਸਾਰੀਆਂ ਗਲਾਂ ਪੂਰੀਆਂ ਕੀਤੀਆਂ ਹਨ ਪਰ ਟੇਕ ਓਵਰ ਨਹੀਂ ਕੀਤੇ ਗਏ । ਇਸ ਪਾਸੇ ਜਲਦੀ ਕਾਰਵਾਈ ਕਰਨੀ ਚਾਹੀਦੀ ਹੈ । ਤਾਲੀਮ ਦੇ ਕੰਮ ਵਿਚ ਪਾਲਿਟਿਕਸ ਦਾ ਦਖਲ ਨਹੀਂ ਹੋਣਾ ਚਾਹੀਦਾ । ਅਗਰ ਅੱਪ ਗਰੇਡ ਕਰਨ ਦੀਆਂ ਸ਼ਰਤਾਂ ਕੋਈ ਇਨਸਟੀਚੂਸ਼ਨ ਪੂਰੀਆਂ ਕਰੇ ਤਾਂ ਅਪ ਗਰੇਡ ਕਰ ਦੇਣਾ ਚਾਹੀਦਾ ਹੈ ।

ਫਿਰ ਫਿਲੌਰ ਵਿਚ ਇਕ ਪ੍ਰਾਇਮਰੀ ਸਕੂਲ ਹੈ । 5 ਸਾਲ ਤੋਂ ਉਸ ਦੀ ਕੋਈ ਬਿਲਡਿੰਗ ਨਹੀਂ ਹੈ । ਬੱਚੇ ਕੜਕਦੀ ਧੁਪ ਵਿਚ ਰੁਲ ਰਹੇ ਹਨ । ਉਨ੍ਹਾਂ ਦਾ ਖਿਆਲ ਕੀਤਾ ਜਾਵੇ ।

ਇੰਨਾ ਕਹਿ ਕੇ ਮੈਂ ਅੰਤ ਵਿਚ ਇਹ ਕਹਿ ਕੇ ਬੈਠਦਾ ਹਾਂ ਕਿ ਅਗਰ ਆਪ ਨੇ ਸਿਆਸਤ ਨੂੰ ਭੁਲਾ ਕੇ ਮਹਿਕਮਾ ਤਾਲੀਮ ਨਾਲ ਡੀਲ ਕੀਤਾ ਤਾਂ ਅਸੀਂ ਤੁਹਾਨੂੰ ਪੂਰੀ ਤਰ੍ਹਾਂ ਸਪੋਰਟ ਕਰਾਂਗੇ । (ਤਾੜੀਆਂ)

**ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ** (ਬੜਾ ਪਿੰਡ) : ਚੇਅਰਮੈਨ ਸਾਹਿਬ, ਸਭ ਤੋਂ ਪਹਿਲਾਂ ਵਿਦਿਆ ਦੇ ਮਹਿਕਮੇ ਬਾਰੇ ਮੈਂ ਵਿਦਿਆ ਮੰਤਰੀ ਦਾ ਧਿਆਨ ਇਸ ਗਲ ਵਲ ਦਿਵਾਉਣਾ ਚਾਹੁੰਦਾ ਹਾਂ ਕਿ ਵਿਦਿਅਕ ਪ੍ਰਬੰਧ ਜੋ ਸਾਨੂੰ ਵਿਰਸੇ ਵਿਚ ਮਿਲਿਆ ਹੈ ਉਹ ਇਸ ਗਲ ਲਈ ਨਹੀਂ ਸੀ ਖੜਾ ਕੀਤਾ ਗਿਆ ਕਿ ਹਿੰਦੁਸਤਾਨੀ ਨੌਜਵਾਨ ਵਿਦਿਆ ਹਾਸਲ ਕਰਕੇ ਚੰਗੇ ਵਿਗਿਆਨੀ ਬਣ ਸਕਣ ਜਾਂ ਚੰਗੇ ਟੈਕਨੀਸ਼ੀਅਨ ਬਣ ਸਕਣ ਸਗੋਂ ਮਨੋਰਥ ਇਹ ਸੀ ਕਿ ਕਾਲਜ ਵਿਚ ਪਹੁੰਚ ਕੇ ਅੰਗਰੇਜ਼ਾਂ ਦੀ ਬਣਾਈ ਹੋਈ ਬਿਉਰੋਕਰੇਸੀ ਦਾ ਹਿੱਸਾ ਬਣ ਸਕਣ । ਆਜ਼ਾਦੀ ਤੋਂ 20 ਸਾਲ ਬਾਅਦ ਵੀ, ਭਾਵੇਂ ਇਸ ਵਿਚ ਕੁਝ ਸੁਧਾਰ ਕਰਨ ਦਾ ਯਤਨ ਕੀਤਾ ਗਿਆ, ਪਰ ਵਿਦਿਅਕ ਪ੍ਰਬੰਧ ਵੈਸੇ ਦਾ ਵੈਸਾ ਹੀ ਹੈ । ਜਦ ਤਕ ਇਹ ਪ੍ਰਬੰਧ ਇਸ ਤਰ੍ਹਾਂ ਦਾ ਰਹੇਗਾ ਫਿਰ ਚਾਹੇ ਕੋਈ ਕਿੰਨੇ ਹੀ ਉਲਾਂਭੇ ਦੇਵੇ ਕੋਈ ਵੀ ਨੌਜਵਾਨ ਦਸਵੀਂ ਤਕ ਪੜ੍ਹ ਕੇ ਕਮਾਈ ਵਲ ਨਹੀਂ ਜਾਵੇਗਾ ਸਗੋਂ ਗਰੈਜੂਏਟ ਬਣ ਕੇ ਉਨ੍ਹਾਂ ਪੋਸਟਾਂ ਲਈ ਦਰਖਾਸਤਾਂ ਦੇਵੇਗਾ ਜਿਥੇ ਦਸਵੀਂ ਪਾਸ ਦੀ ਯੋਗਤਾ ਵਾਲਾ ਵੀ ਕੰਮ ਨਿਭਾ ਸਕਦਾ ਹੋਵੇ । ਚੇਅਰਮੈਨ ਸਾਹਿਬ, ਮੈਂ ਵਿੱਤ ਮੰਤ੍ਰੀ ਦਾ ਧਿਆਨ ਇਸ ਗਲ ਦੀ ਤਰਫ਼ ਦਿਵਾਉਣਾ ਚਾਹੁੰਦਾ ਹਾਂ ਕਿ ਅਗਰ ਬੇਰੋਜ਼ਗਾਰੀ ਦੇ ਅੰਕੜੇ ਪੜ੍ਹੇ ਜਾਣ ਤਾਂ ਇਨ੍ਹਾਂ ਨੂੰ ਪਤਾ ਲਗੇਗਾ ਕਿ ਜਿਥੇ ਦਸਵੀਂ ਪਾਸ ਗਭਰੂਆਂ ਦੀ ਲੋੜ ਹੁੰਦੀ ਹੈ ਉਥੇ ਕਿੰਨੇ ਹਜ਼ਾਰ ਗਰੈਜੂਏਟ ਅਰਜ਼ੀਆਂ ਘਲਦੇ ਹਨ । ਸਿਰਫ ਕਲਰਕ ਦੇ ਕੰਮ ਲਈ ਹੀ ਨਹੀਂ ਸਗੋਂ ਪੀਅਨ ਦੇ ਕੰਮ ਲਈ ਉਨ੍ਹਾਂ ਦੀਆਂ ਅਰਜ਼ੀਆਂ ਆਉਂਦੀਆਂ ਹਨ । ਉਹ ਅਰਜ਼ੀਆਂ ਦੇਣ ਲਈ ਮਜਬੂਰ ਹਨ । ਜਿਸ ਦੇਸ਼ ਦਾ ਵਿਦਿਅਕ ਪ੍ਰਬੰਧ 20 ਸਾਲ ਦੀ ਆਜ਼ਾਦੀ ਦੇ ਮਗਰੋਂ ਵੀ ਦੇਸ਼ ਉਸਾਰੀ ਅਤੇ ਉਨਤੀ ਲਈ ਨੌਜਵਾਨਾਂ ਨੂੰ ਤਿਆਰ ਨਾ ਕਰ ਸਕੇ, ਉਸ ਨੂੰ ਤਬਦੀਲ ਕਰਨ ਬਾਰੇ ਸਾਨੂੰ ਸਭ ਤੋਂ ਪਹਿਲਾਂ ਸੋਚਣਾ ਚਾਹੀਦਾ ਹੈ ।

ਜਦੋਂ ਅਸੀਂ ਪੜ੍ਹਦੇ ਹੁੰਦੇ ਸੀ ਤਾਂ ਵੀ ਕਿਤਾਬਾਂ ਦੇ ਪੋਥੇ ਸਾਡੇ ਤੇ ਲਦ ਦਿਤੇ ਜਾਂਦੇ ਸੀ, ਪਰ ਹੁਣ ਤਾਂ ਕਿਤਾਬਾਂ ਦਾ ਗਡਾ ਹੀ ਬਚਿਆਂ ਤੇ ਲਦ ਦਿੰਦੇ ਹਨ ।

ਇੰਨੀਆਂ ਕਮੇਟੀਆਂ ਬਣਾਈਆਂ ਗਈਆਂ ਹਨ ਪਰ ਕੀ ਕਦੇ ਕਿਸੇ ਨੇ ਪੜਤਾਲ ਕੀਤੀ ਸੀ ਕਿ ਐਨੇ ਮਜ਼ਮੂਨ ਅਤੇ ਐਨੀਆਂ ਕਿਤਾਬਾਂ ਦਾ ਢੇਰ ਪੜ੍ਹ ਕੇ ਬੱਚਾ ਉਨਤੀ ਕਰ ਸਕਦਾ ਹੈ ? ਕਿਸੇ ਗਲ ਵਿਚ ਮੁਹਾਰਤ ਹਾਸਲ ਕਰ ਸਕਦਾ ਹੈ ? ਫਿਰ ਚੇਅਰਮੈਨ ਸਾਹਿਬ, ਅੰਦਾਜ਼ਾ ਲਗਾਉ ਇਸ ਗਲ ਤੋਂ ਕਿ ਜਨਰਲ ਸਾਇੰਸ ਦੀ ਪੜ੍ਹਾਈ ਕਿਵੇਂ ਕਰਾਈ ਜਾਂਦੀ ਹੈ, ਅਠਵੀਂ ਜਮਾਤ ਤਕ ਤੇ ਉਸ ਤੋਂ ਪਿਛੋਂ । ਮੈਂ ਸਮਝਦਾ ਹਾਂ ਕਿ ਜਨਰਲ ਸਾਇੰਸ ਦੀ ਲੋੜ ਅਠਵੀਂ, ਨੌਵੀਂ, ਦਸਵੀਂ ਵਿਚ ਹੁੰਦੀ ਹੈ ਪਰ ਮਜ਼ਮੂਨ ਸ਼ੁਰੂ ਤੋਂ ਹੀ ਪੜ੍ਹਾਣੇ ਸ਼ੁਰੂ ਕਰ ਦਿਤੇ ਜਾਂਦੇ ਹਨ। ਫਿਰ ਉਸ ਪੜ੍ਹਾਈ ਦਾ ਕੀ ਫਾਇਦਾ ਕਿ ਜਿਸ ਪੜ੍ਹਾਈ ਨੇ ਅਗੋਂ ਕੰਮ ਨਹੀਂ ਆਉਣਾ, ਨਾ ਕਾਲਜ ਵਿਚ ਨਾ ਕਾਰੋਬਾਰ ਵਿਚ ਤੇ ਪੜ੍ਹਾਈ ਮੁਢ ਤੋਂ ਆਖਰ ਤਕ ਚਲ ਰਹੀ ਹੈ । ਇਸ ਲਈ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਿਲੇਬਸ ਵਲ ਕੋਈ ਧਿਆਨ ਨਹੀਂ ਦਿਤਾ ਗਿਆ । ਕਿੰਨੀਆਂ ਕਮੇਟੀਆਂ ਬਣਾਈਆਂ ਗਈਆਂ, ਕਿੰਨੇ ਮਨਿਸਟਰ ਬਦਲੇ, ਕਿੰਨੀਆ ਮਨਿਸਟਰੀਆਂ ਬਦਲੀਆਂ ਅਤੇ ਕਿੰਨੇ ਡਾਇਰੈਕਟਰ ਆਫ ਐਜੂਕੇਸ਼ਨ ਨੂੰ ਤਬਦੀਲ ਕੀਤਾ ਗਿਆ । ਨਵੀਂ ਯੂਨੀਵਰਸਟੀਆਂ ਕਾਇਮ ਕਰ ਦਿਤੀਆਂ ਗਈਆਂ ਪਰ ਸਿਲੇਬਸ ਉਸੇ ਤਰ੍ਹਾਂ ਹੀ ਚਲਿਆ ਆ ਰਿਹਾ ਹੈ ਅਤੇ ਕਾਇਮ ਹੈ । ਉਸ ਪੁਰਾਣੇ ਸਿਲੇਬਸ ਵਿਚ ਕਿਸੇ ਕਿਸਮ ਦੀ ਕੋਈ ਤਬਦੀਲੀ ਨਹੀਂ ਆਈ । ਕੀ ਕਦੇ ਕਿਸੇ ਇਸ ਪਾਸੇ ਧਿਆਨ ਦਿਤਾ ਹੈ ਕਿ ਸਿਲੇਬਸ ਵਿਚ ਵੀ ਬਦਲੇ ਹੋਏ ਹਾਲਾਤ ਮੁਤਾਬਕ ਤਬਦੀਲੀ ਦੀ ਲੋੜ ਹੈ ?

[ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ]

ਫਿਰ ਮੈਂ ਪੁਛਦਾ ਹਾਂ ਕਿ ਕਿੰਨੀਆਂ ਕਿਤਾਬਾਂ ਇਨ੍ਹਾਂ ਕਮੇਟੀਆਂ ਵਿਚੋਂ ਕਿਸੇ ਨੇ ਆਪ ਵੇਖੀਆਂ ਹਨ ਜੋ ਅਜ ਕਲ ਕੋਰਸ ਲਗੇ ਹੋਏ ਹਨ । ਜੇਕਰ ਮੰਤਰੀ ਇੰਚਾਰਜ ਨੂੰ ਕਦੇ ਵਿਹਲ ਮਿਲੇ ਤਾਂ ਉਹ ਵੇਖਣ ਕਿ ਇਨ੍ਹਾਂ ਕਿਤਾਬਾਂ ਵਿਚ ਕੀ ਕੁਝ ਲਿਖਿਆ ਹੈ ਜੋ ਸਕੂਲਾਂ ਵਿਚ ਪੜ੍ਹਾਈਆਂ ਜਾਂਦੀਆਂ ਹਨ । ਇਨ੍ਹਾਂ ਵਿਚ ਗਿਆਨ ਦਾ ਤਾਂ ਨਾਂ ਥੇਹ ਹੀ ਨਹੀਂ । ਇਨ੍ਹਾਂ ਕਿਤਾਬਾਂ ਵਿਚ ਕੋਈ ਖੋਜ ਦੀ ਗਲ ਨਹੀਂ । ਮੈਨੂੰ ਪਤਾ ਲਗਾ ਹੈ ਕਿ ਜਰਨੈਲ ਮੋਹਨ ਸਿੰਘ ਵਲੋਂ ਕੁਝ ਵਿਚਾਰ ਆਏ ਹਨ ਮੈਂ ਸੁਣ ਨਹੀਂ ਸਕਿਆ । ਇਨ੍ਹਾਂ ਰੂਸ ਤੇ ਜਾਪਾਨ ਦੀ ਗੱਲ ਕੀਤੀ ਹੈ । ਉਨ੍ਹਾਂ ਮੁਲਕਾਂ ਵਿਚ ਪ੍ਰੈਕਟੀਕਲ ਗਲਾਂ ਵਲ ਵਧੇਰੇ ਧਿਆਨ ਦਿਤਾ ਜਾਂਦਾ ਹੈ । ਹੁਣ ਜੁਗਰਾਫ਼ੀਆ ਹੀ ਲੈ ਲਉ, ਜਿਵੇਂ ਸਵਾਲ ਹਨ ਚੇਤੇ ਕਰਾ ਦਿਤੇ ਜਾਂਦੇ ਹਨ ਪਰ ਬੱਚੇ ਨੂੰ ਪਤਾ ਨਹੀਂ ਹੁੰਦਾ ਕਿ ਕੀ ਹੈ । ਇਮਤਿਹਾਨੀ ਨੁਕਤੇ ਨਾਲ ਕੁਝ ਜ਼ਰੂਰੀ ਗਲਾਂ ਯਾਦ ਕਰਾ ਦਿਤੀਆਂ ਜਾਂਦੀਆਂ ਹਨ । ਬਾਹਰਲੇ ਮੁਲਕਾਂ ਵਿਚ ਇਨ੍ਹਾਂ ਜੁਗਰਾਫੀਆ ਦੀਆਂ ਗਲਾਂ ਨੂੰ ਫਿਲਮਾਂ ਰਾਹੀਂ ਪੜ੍ਹਾਇਆ ਜਾਂਦਾ ਹੈ । ਪਰ ਇਥੇ ਫਿਲਮਾਂ ਤੋਂ ਇਖਲਾਕ ਡੇਗਣ ਦਾ ਕੰਮ ਲਿਆ ਜਾਂਦਾ ਹੈ । ਜੇਕਰ ਫ਼ਿਲਮਾਂ ਨੂੰ ਵਿਦਿਅਕ ਉਨਤੀ ਦਾ ਇਕ ਸਾਧਨ ਮੰਨ ਕੇ ਵਰਤਿਆ ਜਾਵੇ ਤਾਂ ਬਚਿਆਂ ਨੂੰ ਬਹੁਤ ਲਾਭ ਹੋ ਸਕਦਾ ਹੈ ਜਿਵੇਂ ਕਿ ਬਾਹਰਲੇ ਦੇਸ਼ਾਂ ਵਿਚ ਕੀਤਾ ਜਾਂਦਾ ਹੈ । ਫਿਲਮ ਇੰਡਸਟਰੀ ਰਾਹੀਂ ਜੁਗਰਾਫੀਆ, ਹਿਸਟਰੀ ਦਸੋ ਤਾਂ ਕਿ ਬਚਿਆਂ ਦੀ ਐਪ੍ਰੋਚ ਪ੍ਰੈਕਟੀਕਲ ਹੋਵੇ । ਜੋ ਕੁਝ ਬੱਚੇ ਸਰਵਨ ਕਰਕੇ ਗ੍ਰਹਿਣ ਕਰਦੇ ਹਨ ਉਸ ਤੋਂ ਕਿਤੇ ਵਧ ਵੇਖਕੇ ਕਰ ਸਕਦੇ ਹਨ । ਸਾਰੀਆਂ ਚੀਜ਼ਾਂ ਘੋਟੇ ਤੇ ਚੇਤੇ ਨਾਲ ਕਾਇਮ ਨਹੀਂ ਰਹਿੰਦੀਆਂ ਅਤੇ ਭੁਲ ਜਾਂਦੀਆਂ ਹਨ ।

ਫਿਰ ਹਿਸਟਰੀ ਦਾ ਮਜ਼ਮੂਨ ਦੇਖੋ ਇਸ ਵਿਚ ਦੇਸ਼ ਭਗਤੀ ਦਾ ਨਾਂ ਨਿਸ਼ਾਨ ਨਹੀਂ; ਪੁਰਾਣੀ ਚਲੀ ਆ ਰਹੀ ਹੈ ਅੰਗਰੇਜ਼ਾਂ ਦੇ ਵਕਤ ਤੋਂ । ਇਸ ਵਿਚ ਦੇਸ਼ ਭਗਤੀ ਦਾ ਨਾਮ ਨਹੀਂ । ਜੋ ਵਿਰਸੇ ਵਿਚ ਅੰਗਰੇਜ਼ਾਂ ਤੋਂ ਟੈਕਸਟ ਬੁਕਾਂ ਹਿਸਟਰੀ ਲਈ ਮਿਲੀਆਂ, ਉਹੀ ਮੱਖੀ ਤੇ ਮੱਖੀ ਮਾਰ ਕੇ ਸ਼ੁਰੂ ਕਰ ਦਿਤੀਆਂ ਗਈਆਂ ਹਨ । ਕਿਤਾਬਾਂ ਨੂੰ ਕੋਰਸ ਵਜੋਂ ਜਿਸ ਤਰ੍ਹਾਂ ਲਗਾਇਆ ਜਾਂਦਾ ਹੈ ਉਹ ਸਭ ਨੂੰ ਪਤਾ ਹੈ, ਸਿਫ਼ਾਰਸ਼ਾਂ ਕਿਸ ਹਦ ਤਕ ਪਹੁੰਚ ਜਾਂਦੀਆਂ ਹਨ । ਕੋਈ ਵੇਖ ਕੇ, ਕੰਪੀਟੀਸ਼ਨ ਵਿਚ ਜਾ ਕੇ ਪਰਖੀਆਂ ਨਹੀਂ ਜਾਂਦੀਆਂ ਅਤੇ ਮਨਜ਼ੂਰ ਕਰਨ ਤੋਂ ਪਹਿਲਾਂ ਇਹ ਨਹੀਂ ਵੇਖਿਆ ਜਾਂਦਾ ਕਿ ਕੀ ਇਸ ਵਿਚ ਕੋਈ ਮੂਲ ਖੋਜ ਹੈ ਜਾਂ ਇਤਿਹਾਸ ਦੀ ਖੋਜ ਹੈ ਜਾਂ ਕਿਸੇ ਕਿਸਮ ਦੀ ਕੋਈ ਨਵੀਂ ਗਲ ਹੈ । ਸਿਫ਼ਾਰਸ਼ਾਂ ਨਾਲ ਕਿਤਾਬਾਂ ਛਪਦੀਆਂ ਹਨ ਤੇ ਵਿਕ-ਦੀਆਂ ਹਨ । ਇਸ ਕਾਰ ਵਿਹਾਰ ਵਿਚ ਜੋ ਕੁਝ ਹੁੰਦਾ ਹੈ, ਦੂਜਿਆਂ ਦੇ ਸਿਰ ਮੜ੍ਹ ਦਿਤਾ ਜਾਂਦਾ ਹੈ । ਇਸ ਲਈ ਸਭ ਤੋਂ ਜ਼ਰੂਰੀ ਲੋੜ ਹੈ ਕਿ ਸਿਲੇਬਸ ਵਿਚ ਤਬਦੀਲੀ ਲਿਆਂਦੀ ਜਾਵੇ ਅਤੇ ਵਿਦਿਅਕ ਪ੍ਰਬੰਧ ਨੂੰ ਤਬਦੀਲ ਕਰਕੇ ਨਵੇਂ ਢੰਗ ਵਿਚ ਰੀਓਰੀਐਂਟੇਟ ਕਰਨ ਦੀ ਲੋੜ ਹੈ ।

ਇਸ ਦੇ ਨਾਲ ਹੀ ਸਾਇੰਸ ਅਤੇ ਟੈਕਨੀਕਲ ਵਿਦਿਆ ਵਿਚ ਮਹਾਰਤ ਹਾਸਲ ਕਰਨ ਲਈ ਇਕ ਢੰਗ ਅਪਨਾਣਾ ਚਾਹੀਦਾ ਹੈ । 10ਵੀਂ ਜਾਂ 11ਵੀਂ ਵਿਚ ਹਾਇਰ ਸੈਕੰਡਰੀ ਕਲਾਸਾਂ ਵਿਚ ਜੋ ਖਾਸ ਮਜ਼ਮੂਨਾਂ ਵਿਚ ਵਿਦਿਆ ਦੇਣ ਦਾ ਪ੍ਰਬੰਧ ਹੈ ਉਸਨੂੰ ਸਤਵੀਂ ਜਾਂ ਅਠਵੀ ਤੋਂ ਸ਼ੁਰੂ ਕਰਨਾ ਚਾਹੀਦਾ ਹੈ । ਖੇਤੀ ਬਾੜੀ ਦੀ ਵਿਦਿਆ ਅਤੇ ਮੁਢਲਾ ਗਿਆਨ ਇਨ੍ਹਾਂ ਕਲਾਸਾਂ ਤੋਂ ਸ਼ੁਰੂ ਕਰਨਾ ਚਾਹੀਦਾ ਹੈ ਤਾਂ ਕਿ ਨਵੀਆਂ ਕਾਢਾਂ ਬਾਰੇ ਉਨ੍ਹਾਂ ਨੂੰ ਪਤਾ ਹੋਵੇ । ਅਜ ਜੋ ਨਵੀਆਂ ਕਾਢਾਂ ਹਨ ਉਹ ਪਿੰਡਾਂ ਤਕ ਨਹੀਂ ਪਹੁੰਚਦੀਆਂ । ਜਦ ਤਕ ਪਿੰਡਾਂ ਤਕ ਨਾਂ ਪਹੁੰਚਾਈਆਂ ਜਾਣ

ਕੋਈ ਲਾਭ ਨਹੀਂ । ਖੇਤੀ ਦੀਆਂ ਨਵੀਆਂ ਕਾਢਾਂ ਨੂੰ ਲਾਗੂ ਕਰਨ ਲਈ ਲਾਜ਼ਮੀ ਹੈ ਕਿ ਸਿਖਿਆ ਦੇ ਢੰਗ ਵਿਚ ਤਬਦੀਲੀ ਕੀਤੀ ਜਾਵੇ । ਟੈਕਨੀਕਲ ਬਾਇਸ ਵਿਦਿਆਰਥੀਆਂ ਦਾ ਬਣਾਇਆ ਜਾਵੇ । ਪੈਂਫਲਿਟ ਛਾਪਣ ਨਾਲ ਪਰਚਾਰ ਘਟ ਹੁੰਦਾ ਹੈ । ਜਦ ਤਕ ਹਥ ਨਾਲ ਕੰਮ ਕਰਨ ਦੀ ਜਾਚ ਨਾ ਦਸੀ ਜਾਵੇ, ਸੋਚ ਤੇ ਫ਼ਰਕ ਨਹੀਂ ਪੈਂਦਾ, ਇੰਟੈਲੀਜੈਂਟਸ ਤੇ ਫਰਕ ਨਹੀਂ ਪੈਂਦਾ । ਜੋ ਬਚਾ ਅਠਵੀਂ ਜਮਾਤ ਵਿਚ ਪੜ੍ਹਦਾ ਹੈ ਜੇਕਰ ਉਸ ਪਾਸ ਕੋਈ ਟੈਕਨੀਕਲ ਬਾਇਜ਼ ਨਹੀਂ ਤਾਂ ਉਸ ਵਿਦਿਆ ਦਾ ਕੋਈ ਲਾਭ ਨਹੀਂ । ਸਕੂਲਾਂ ਵਿਚ ਪੜ੍ਹਕੇ ਜੇ ਮੈਟਰਿਕ ਪਾਸ ਕੋਈ ਕੰਮ ਸਿਖਿਆ ਹੋਵੇ ਜਿਸ ਤੇ ਉਸ ਨੂੰ ਅਮਲੀ ਮੁਹਾਰਤ ਹਾਸਲ ਹੋਵੇ ਤਾਂ ਬਹੁਤ ਲਾਭ ਹੋ ਸਕਦਾ ਹੈ । ਐਵੇਂ ਪੜ੍ਹਨ ਦਾ ਕੋਈ ਫ਼ਾਇਦਾ ਨਹੀਂ । ਅਸਾਡੇ ਬੀ. ਏ. ਦੀ ਡਿਗਰੀ ਲੈ ਕੇ ਜਾਣ ਵਾਲੇ ਨੂੰ ਕਈ ਬਾਹਰਲੇ ਦੇਸ਼ਾਂ ਵਿਚ ਉਨ੍ਹਾਂ ਨੂੰ ਮੈਟਰਿਕ ਦੇ ਬਰਾਬਰ ਸਮਝਿਆ ਜਾਂਦਾ ਹੈ । ਬੀ. ਏ. ਦੀ ਡਿਗਰੀ ਨੂੰ ਕੋਈ ਨਹੀਂ ਪੁਛਦਾ । ਇੰਟੈਲੀਜੈਂਸ ਇਹ ਨਹੀਂ ਹੁੰਦੀ ਕਿ ਡਿਗਰੀ ਲੈ ਲਈ; ਇਥੇ ਕੰਪੀਟੀਸ਼ਨ ਦਾ ਸਵਾਲ ਨਹੀਂ । ਸਵਾਲ ਤਾਂ ਇਹ ਹੈ ਕਿ ਬੱਚੇ ਨੇ ਕੀ ਸਿਖਿਆ ਹੋਇਆ ਹੈ । ਇਸ ਲਈ ਮੈਂ ਕਹਾਂਗਾ ਕਿ ਸਾਰੇ ਹੀ ਵਿਦਿਅਕ ਸਿਸਟਮ ਨੂੰ ਤਬਦੀਲ ਕਰਨ ਦੀ ਲੋੜ ਹੈ । ਵਿਦਿਆ ਅਜਿਹੀ ਹੋਣੀ ਚਾਹੀਦੀ ਹੈ ਜੋ ਬਾਕੀ ਉਮਰ ਵਿਚ ਕੰਮ ਆਵੇ । ਮੁਲਕ ਦੀ ਸੇਵਾ ਲਈ ਕੰਮ ਆਵੇ ਅਤੇ ਸਾਇੰਸ ਅਤੇ ਤਕਨੀਕੀ ਪੱਖ ਤੋਂ ਇਹ ਵਿਦਿਆ ਦੇਸ਼ ਦੀ ਡੀਵੈਲਪਮੈਂਟ ਵਿਚ ਹਿੱਸਾ ਪਾ ਸਕੇ । ਸਭ ਤੋਂ ਪਹਿਲਾਂ ਇਸ ਚੀਜ਼ ਦੀ ਲੋੜ ਹੈ ।

ਫ਼ਿਰ ਇਸ ਤੋਂ ਅਗੇ ਜੋ ਅਸਾਡਾ ਐਗਜ਼ਾਮੀਨੇਸ਼ਨ ਦਾ ਸਿਸਟਮ ਹੈ ਉਹ ਵੀ ਠੀਕ ਨਹੀਂ । ਸਾਰਾ ਸਾਲ ਮੁੰਡੇ ਕੁਝ ਨਹੀਂ ਕਰਦੇ ਅਤੇ ਕਿਸੇ ਕਿਸਮ ਦੀ ਉਨ੍ਹਾਂ ਦੇ ਕੰਮ ਦੀ ਅਸੈਸ-ਮੈਂਟ ਨਹੀਂ ਹੁੰਦੀ । ਇਸ ਦਾ ਅਸਰ ਕੀ ਹੁੰਦਾ ਹੈ ਕਿ ਸਾਰਾ ਸਾਲ ਮੁੰਡੇ ਨਹੀਂ ਪੜ੍ਹਦੇ । ਇਮਤਿਹਾਨ ਦੇ ਦਿਨਾਂ ਵਿਚ ਨਾਲਾਇਕ ਮੁੰਡੇ ਘੋਟਾ ਲਾਕੇ ਜਾਂ ਨਕਲ ਮਾਰਕੇ ਪਾਸ ਹੋ ਜਾਂਦੇ ਹਨ ਅਤੇ ਇੰਟੈਲੀਜੈਂਟ ਮੁੰਡੇ ਕਈ ਵਾਰ ਕਨਫਿਊਜ਼ ਹੋ ਜਾਂਦੇ ਹਨ । ਅਖਬਾਰਾਂ ਵਿਚ ਵੀ ਖਬਰਾਂ ਆਈਆਂ ਹਨ ਕਿ ਹਾਇਰ ਸੈਕੰਡਰੀ ਸਿਸਟਮ ਦੇ ਜਾਂ ਹਾਈ ਸਕਲ ਦੇ ਇਮਤਿਹਾਨ ਉੜਾ ਦਿਤੇ ਜਾਣ ਅਤੇ ਇਸ ਦੀ ਥਾਂ ਤੇ ਕੋਈ ਹੋਰ ਸਿਸਟਮ ਜਾਰੀ ਕੀਤਾ ਜਾਵੇ ਕਿਉਂ ਕਿ ਐਗਜ਼ਾਮੀਨੇਸ਼ਨ ਨਾਲ ਸਹੀ ਅਸੈਸਮੈਂਟ ਮੁੰਡੇ ਦੀ ਲਿਆਕਤ ਦੀ ਅਜ ਕਲ ਨਹੀਂ ਲਗ ਸਕਦੀ ਇਸ ਨੂੰ ਰੀਵਾਈਜ਼ ਕਰਨ ਦੀ ਲੋੜ ਹੈ । ਸਿਸਟਮ ਆਫ਼ ਐਗਜ਼ਾਮੀਨੇਸ਼ਨ ਨੂੰ ਤਬਦੀਲ ਕਰਨ ਦੀ ਲੋੜ ਹੈ । ਪਾਰਲੀਮੈਂਟ ਵੀ, ਇਕ ਕਮੇਟੀ ਦੀ ਰਿਪੋਰਟ ਇਸੇ ਸਬੰਧ ਵਿਚ ਡਿਸਕਸ ਕਰ ਰਹੀ ਹੈ ਕਿ ਇਸ ਸਿਸਟਮ ਨੂੰ ਰੀਵਾਈਜ਼ ਕਰ ਦਿਤਾ ਜਾਵੇ । ਇੰਟਰਨਲ ਅਸੈਸਮੈਂਟ ਕਿਤੇ ਕਿਤੇ ਕੁਝ ਕਲਾਸਾਂ ਵਿਚ ਸ਼ੁਰੂ ਕੀਤੀ ਗਈ ਹੈ ਇਸਦਾ ਕੋਈ ਫ਼ਾਇਦਾ ਨਹੀਂ ਜਦ ਤਕ ਸਾਰੇ ਐਗਜ਼ਾਮੀਨੇਸ਼ਨ ਸਿਸਟਮ ਨੂੰ ਤਬਦੀਲ ਨਾ ਕੀਤਾ ਜਾਵੇ ।

ਦੁਸਾਂਝ ਸਾਹਿਬ ਨੇ ਕੁਝ ਗਲਾਂ ਕਹੀਆਂ ਹਨ ਅਤੇ ਹਵਾਲੇ ਦਿਤੇ ਹਨ । ਇਹ ਠੀਕ ਹੈ ਕਿ ਮੰਨਣੀਆਂ ਚਾਹੀਦੀਆਂ ਹਨ ।

ਜਿਥੇ ਤਕ ਪੰਜਾਬੀ ਬੋਲੀ ਦਾ ਸਬੰਧ ਹੈ ਜੋ ਅਜ ਕਲ ਮੁੰਡੇ ਟਰਮਜ਼ ਪੜ੍ਹਦੇ ਹਨ । ਟੈਕਨੀਕਲ, ਸਾਇੰਟਿਫਿਕ ਅਤੇ ਹੋਰ ਉਹ ਸਭ ਦੂਜੀਆਂ ਬੋਲੀਆਂ ਵਿਚ ਹੁੰਦੀਆਂ ਹਨ ਜਿਸ ਕਰ ਕੇ ਉਹ ਦੇਰ ਤਕ ਅਸਰ ਨਹੀਂ ਰਖਦੀਆਂ ਜਿਸ ਬੋਲੀ ਵਿਚ ਟਰਮਜ਼ ਪੜ੍ਹਾਈਆਂ ਜਾਣ ਪਹਿਲਾਂ ਉਸ ਬੋਲੀ ਨੂੰ ਮਾਸਟਰ ਕਰਨ ਦੀ ਲੋੜ ਹੁੰਦੀ ਹੈ । ਬੋਲੀ ਦੀ ਜਾਣਕਾਰੀ ਜ਼ਰੂਰੀ ਹੋ

[ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ]

ਜਾਂਦੀ ਹੈ । ਇਸ ਲਈ ਜ਼ਰੂਰੀ ਹੈ ਕਿ ਹਾਈਐਸਟ ਲੇਵਲ ਤਕ ਪੰਜਾਬੀ ਬੋਲੀ ਵਿਚ ਹੀ ਟਰਮਾਂ ਪੜ੍ਹਾਉਣ ਦਾ ਪ੍ਰਬੰਧ ਕੀਤਾ ਜਾਵੇ ਅਤੇ ਆਪਣੀ ਬੋਲੀ ਵਿਚ ਹੀ ਉਹਨਾਂ ਨੂੰ ਸਮਝ ਕੇ ਉਨਤੀ ਦੇ ਪੜਾਅ ਤੇ ਚੜ੍ਹ ਸਕੀਏ ਤੇ ਵਿਦਿਆ ਹਾਸਲ ਕਰ ਸਕੀਏ । ਪੰਜਾਬ ਵਿਚ ਪੰਜਾਬੀ ਬੋਲੀ ਦੀ ਵੀ ਉਨਤੀ ਤਾਂ ਹੀ ਹੋ ਸਕਦੀ ਹੈ ।

ਇਕ ਗਲ ਹੋਰ ਹੈ ਕਿ ਵਿਦਿਆ ਦੇ ਮਹਿਕਮੇ ਨੂੰ ਰੀਵਿਟੇਲਾਈਜ਼ ਕਰਨਾ ਚਾਹੀਦਾ ਹੈ । ਅਸਲ ਵਿਚ ਇਹ ਮਹਿਕਮਾ ਅੰਗਰੇਜ਼ ਤੋਂ ਅਸੀਂ ਲਿਆ ਤੇ ਮਗਰੋਂ ਸਾਨੂੰ ਲੋੜ ਪਈ ਤੇ ਇਸਤੇ ਹੀ ਪੌੜੀਆਂ ਚੜ੍ਹਾਈ ਗਏ । ਅੰਗਰੇਜ਼ਾਂ ਨੇ ਆਪਣੇ ਸਿਸਟਮ ਨਾਲ ਇਸ ਮਹਿਕਮੇ ਨੂੰ ਚਲਾਇਆ ਸੀ । ਪਰ ਹੁਣ ਪੌੜੀਆਂ ਐਨੀਆਂ ਚਾੜ੍ਹ ਦਿਤੀਆਂ ਹਨ ਕਿ ਕੁਝ ਪਤਾ ਹੀ ਨਾ ਲਗੇ । ਫਾਈਲ ਇਕ ਥਾਂ ਗਈ ਤੇ ਫਿਰ ਦਜੀ ਥਾਂ ਜਾਣ ਲਈ ਇਕ ਮਹੀਨਾ ਲਗ ਗਿਆ । ਪਾਰਟੀਸ਼ਨ ਤੋਂ ਪਹਿਲਾਂ ਇਸ ਮਹਿਕਮੇ ਵਿਚ ਇਕ ਡਾਇਰੈਕਟਰ, ਤੇ ਮੁਸ਼ਕਲ ਨਾਲ ਇਕ ਜਾਂ ਦੋ ਡਿਪਟੀ ਡਾਇਰੈਕਟਰ ਹੋਣਗੇ; ਮੈਂ ਤਾਂ ਇਕੋ ਹੀ ਸੁਣਿਆ ਸੀ ਅਤੇ ਬੜਾ ਸੁਹਣਾ ਕੰਮ ਚਲਦਾ ਸੀ ਤੇ ਚੇਅਰਮੈਨ ਸਾਹਿਬ, ਜੇ ਕਰ ਤੁਹਾਨੂੰ ਅਜ ਇਨ੍ਹਾਂ ਦੇ ਮਹਿਕਮੇ ਵਿਚ ਜਾਣ ਦਾ ਇਤਫਾਕ ਹੋਵੇ ਤਾਂ ਵੇਖੋ ਕਿ ਐਨੇ ਡਿਪਟੀ ਤੇ ਅਸਿਸਟੈਂਟ ਡਾਇਰੈਕਟਰ ਹਨ ਕਿ ਉਹਨਾਂ ਨੂੰ ਬੈਠਣ ਨੂੰ ਥਾਂ ਨਹੀਂ । ਬਾਹਰੋਂ ਗਏ ਨੂੰ ਉਹ ਕਿਥੇ ਬਿਠਾਣ । ਤੁਹਾਨੂੰ ਇਹ ਪਤਾ ਨਹੀਂ ਲਗ ਸਕਦਾ ਕਿ ਫ਼ਾਈਲ ਕਿਥੇ ਹੈ । ਆਖਰ ਇਹ ਡੁਪਲੀਕੇਸ਼ਨ ਕਿਉਂ ਕੀਤੀ ਜਾਂਦੀ ਹੈ ? ਇਸ ਡੁਪਲੀਕੇਸ਼ਨ ਨੂੰ ਅਵਇਡ ਕਰਨ ਨਾਲ ਬਜਟ ਵਿਚ ਬੱਚਤ ਹੋ ਸਕਦੀ ਹੈ । ਫਿਰ ਡੂਅਲ ਪੋਸਟ ਰਖੀ ਹੋਈ ਹੈ । ਸੈਕਰੇਟਰੀ ਐਜੂਕੇਸ਼ਨ ਹੋਰ ਅਤੇ ਡੀ. ਪੀ. ਆਈ. ਹੋਰ, ਇਸ ਦੇ ਕੀ ਅਰਥ ਹਨ ? ਉਹ ਕੀ ਕੰਮ ਕਰਦਾ ਹੈ ? ਪਹਿਲਾਂ ਹੀ ਬੜੀਆਂ ਤੈਹਾਂ ਹਨ ਉਨ੍ਹਾਂ 'ਚੋਂ ਲੰਘ ਕੇ ਡੀ. ਪੀ. ਆਈ. ਪਾਸ ਫਾਇਲ ਜਾਂਦੀ ਹੈ ਫਿਰ ਸੈਕਰੇਟਰੀ ਪਾਸ ਤੇ ਉਸ ਮਹਿਕਮੇ ਵਿਚ ਫਿਰ ਹੋਰ ਡਿਪਟੀ ਸੈਕਟਰੀ, ਅੰਡਰ ਸੈਕਟਰੀ ਤੇ ਐਡੀਸ਼ਨਲ ਸੈਕਟਰੀ ਲਗੇ ਹੋਏ ਹਨ । ਤੇ ਫਿਰ ਐਨੀਆਂ ਥਾਵਾਂ ਤੋਂ ਫਿਲਟਰ ਹੋਕੇ ਫ਼ਾਈਲ ਕਿਤੇ ਮਨਿਸਟਰ ਪਾਸ ਪਹੁੰਚਦੀ ਹੈ। ਮੈਂ ਸਮਝਦਾ ਹਾਂ ਕਿ ਇਹ ਫਿਲਟਰ ਹੋਣ ਦੀ ਬਜਾਏ ਗਲਤੀ ਦਾ ਕਾਰਨ ਬਣਦਾ ਹੈ । ਕੋਈ ਹਿਸਾਬ ਨਹੀਂ । ਇਸ ਪ੍ਰਬੰਧ ਵਿਚ ਭਾਰੀ ਤਬਦੀਲੀ ਕਰਨ ਦੀ ਲੋੜ ਹੈ। ਡਾਇਰੈਕਟਰ ਦੇ ਨਾਲ ਡਿਪਟੀ ਡਾਇਰੈਕਟਰ ਅਤੇ ਜਾਇੰਟ ਡਾਇਰੈਕਟਰ ਦੀਆਂ ਪੋਸਟਾਂ ਮੈਂ ਸਮਝਦਾ ਹਾਂ ਬੇਲੋੜੀਆਂ ਹਨ ਤੇ ਫਿਰ ਕੰਮ ਸਗੋਂ ਦੇਰ ਨਾਲ ਹੁੰਦਾ ਹੈ । ਗਰਾਂਟਾਂ ਵਕਤ ਸਿਰ ਨਹੀਂ ਮਿਲਦੀਆਂ । ਵਜ਼ੀਫ਼ੇ ਸਕੂਲਾਂ ਵਿਚ ਵਕਤ ਸਿਰ ਨਹੀਂ ਜਾਂਦੇ। ਉਸਤਾਦ ਨਹੀਂ ਜਾਂਦੇ। ਤਨਖਾਹਾਂ ਨਹੀਂ ਪਹੁੰਚਦੀਆਂ । ਇਸ ਲਈ ਇਸ ਮਹਿਕਮੇ ਨੂੰ ਸਟ੍ਰੀਮਲਾਈਨ ਕਰਨ ਦੀ ਲੋੜ ਹੈ ।

ਤੀਜੀ ਗੱਲ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਸਾਡੀ ਐਜੂਕੇਸ਼ਨ ਦੀ ਕਾਫੀ ਐਕਸ-ਪੈਨਸ਼ਨ ਹੋ ਗਈ ਹੈ ਅਤੇ ਸਕੂਲ ਹੋਰ ਦਰਕਾਰ ਹਨ । ਇਸ ਪੱਖ ਵਿਚ ਪ੍ਰਾਈਵੇਟ ਸਕੂਲਾਂ ਨੇ ਵੀ ਭਾਰੀ ਹਿਸਾ ਸੰਭਾਲਿਆ ਹੋਇਆ ਹੈ, ਪਰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਪਹਿਲੇ ਮਨਿਸਟਰਾਂ ਨੇ ਅਤੇ ਮਨਿਸਟਰੀਆਂ ਨੇ ਐਜੂਕੇਸ਼ਨ ਦੀ ਐਕਸਪੈਨਸ਼ਨ ਸਿਆਸੀ ਗਰਜ਼ਾਂ ਵਾਸਤੇ ਕੀਤੀ । ਬਹੁਤ ਸਾਰੇ ਸਕੂਲ ਇਸੇ ਗਰਜ਼ ਨੂੰ ਸਾਹਮਣੇ ਰਖ ਕੇ ਮਨਜ਼ੂਰ ਹੋਏ, ਤੇ ਜਿਥੇ ਗਰਜ਼ ਪੂਰੀ ਨਹੀਂ ਸੀ, ਹੁੰਦੀ ਬੰਦ ਕਰਵਾ ਦਿਤੇ । ਕੋਈ ਰੂਲ ਨਹੀਂ ਬਣਾਇਆ । ਇਸ ਲਈ ਮੈਂ ਐਜੂਕੇਸ਼ਨ ਮਨਿਸਟਰ ਨੂੰ ਕਹਾਂਗਾ ਕਿ ਕਿਸੇ ਇਕ ਅਸੂਲ ਮੁਤਾਬਕ ਸਕੂਲ ਮਨਜ਼ੂਰ ਕੀਤੇ ਜਾਣ ਅਤੇ ਪਾਲੇਟਿਕਸ ਦਾ ਇਸ ਵਿਚ ਕੋਈ ਦਖਲ ਨਾ ਹੋਵੇ । ਫਿਰ ਜਿੰਨੇ ਸਕੂਲ ਸ਼ਰਤਾਂ ਪੂਰੀਆਂ

ਕਰਦੇ ਹੋਣ ਉਨ੍ਹਾਂ ਨੂੰ ਟੇਕ ਓਵਰ ਕਰਨਾ ਚਾਹੀਦਾ ਹੈ, ਅਪਗ੍ਰੇਡ ਕਰਨਾ ਚਾਹੀਦਾ ਹੈ । ਇਸ ਦੇ ਨਾਲ ਹੀ ਜਿਹੜੇ ਪਛੜੇ ਇਲਾਕੇ ਹਨ, ਖਾਸ ਤੌਰ ਤੇ ਪੈਪਸੂ ਦੇ ਇਲਾਕੇ ਜਿਥੇ ਤਾਲੀਮ ਘੱਟ ਹੈ ਉਥੇ ਸਕੂਲ ਵਧੇਰੇ ਖੋਲ੍ਹੇ ਜਾਣ ਅਤੇ ਬਾਕੀ ਜ਼ਿਲ੍ਹਿਆਂ ਵਾਲਿਆਂ ਨੂੰ ਇਸ ਗੱਲ ਤੇ ਇਤਰਾਜ਼ ਵੀ ਨਹੀਂ ਹੋਣਾ ਚਾਹੀਦਾ ਕਿਉਂਕਿ ਇਥੇ ਪਹਿਲਾਂ ਹੀ ਬਹੁਤ ਘਟ ਐਜੂਕੇਸ਼ਨਲ ਫੈਸਿਲਿਟੀਜ਼ ਹਨ । ਮੈਂ ਕਹਾਂਗਾ ਕਿਸੇ ਇਕ ਅਸੂਲ ਨੂੰ ਅਪਨਾਉਣਾ ਚਾਹੀਦਾ ਹੈ । ਇਹ ਨਹੀਂ ਕਿ ਜੇ ਕਿਸੇ ਨੇ 20 ਜਾਂ 40 ਹਜ਼ਾਰ ਰੁਪਿਆ ਦੇ ਦਿੱਤਾ ਤਾਂ ਉਸ ਦਾ ਸਕੂਲ ਮਨਜ਼ੂਰ ਕੀਤਾ ਜਾਣਾ ਮੰਨ ਲਿਆ

5-00 p.m.

ਨਹੀਂ ਤਾਂ ਕਹਿ ਦਿਤਾ ਕਿ ਇਤਨਾ ਰੁਪਿਆ ਜਮ੍ਹਾ ਕਰਾ ਦੇਵੋ ਤੁਹਾਡਾ ਸਕੂਲ ਤਿਆਰ ਹੋ ਜਾਵੇਗਾ । ਮੈਂ ਸਮਝਦਾ ਹਾਂ ਇਸ ਤਰ੍ਹਾਂ ਐਜੂਕੇਸ਼ਨਲ ਇਨਸਟੀਚੀਊਸ਼ਨਜ਼ ਕੋਈ ਪ੍ਰਾਗਰੈਸ ਸ਼ੋ ਕਰਨ ਦੀ ਥਾਂ ਤਬਾਹ ਹੋਏ ਹਨ । ਨਾ ਹੀ ਲੋਕਾਂ ਨੇ ਕਿਸੇ ਤਰ੍ਹਾਂ ਕੋਆਪਰੇਸ਼ਨ ਦੇਣੀ ਹੈ । ਉਹ ਜਿਵੇਂ ਇਹ ਕਹਿੰਦੇ ਹਨ ਕਿ ਪੰਜਾਬ ਦੇ ਲੋਕ ਕੋਆਪਰੇਟ ਕਰਦੇ ਰਹੇ ਹਨ । ਮੈਂ ਸਮਝਦਾ ਹਾਂ ਉਹ ਕੋਆਪਰੇਟ ਕਰਨ ਦੀ ਥਾਂ ਸਰਕਾਰ ਦੀ ਪਾਲੀਸੀ ਦੀ ਨਿੰਦਾ ਕਰਨਗੇ, ਇਸ ਨੂੰ ਐਕਸਪਲਾਇਟ ਕਰਨਗੇ ।

ਮੈਂ ਐਜੂਕੇਸ਼ਨ ਡੀਪਾਰਟਮੈਂਟ ਦਾ ਧਿਆਨ ਟੀਚਰਾਂ ਦੇ ਵੱਲ ਦਿਵਾਉਣਾ ਚਾਹੁੰਦਾ ਹਾਂ । ਜੋ ਕੁਝ ਵੀ ਹੁਣ ਤੱਕ ਟੀਚਰ ਦੇ ਸਬੰਧ ਦੇ ਵਿਚ ਹੋਇਆ ਹੈ, ਮੈਂ ਸਮਝਦਾ ਹਾਂ ਕਿ ਮੌਜੂਦਾ ਸਰਕਾਰ ਵਧਾਈ ਦੀ ਹਕਦਾਰ ਹੈ । ਬਹੁਤ ਹਦ ਤੱਕ ਟੀਚਰਾਂ ਨੂੰ ਸੈਟਿਸਫਾਈ ਕਰਨ ਦੀ ਕੋਸਿਸ਼ ਕੀਤੀ ਗਈ ਹੈ । ਏਥੋਂ ਤੱਕ ਕਿ ਇਤਨੀ ਦੇਰ ਤੋਂ ਆਈ ਕੋਠਾਰੀ ਕਮਿਸ਼ਨ ਦੀ ਰਿਪੋਰਟ ਤੇ ਜਿਹੜਾ ਹੁਣ ਤੱਕ ਗੌਰ ਹੁੰਦਾ ਚਲਾ ਆ ਰਿਹਾ ਸੀ ਉਹ ਲਾਗੂ ਕਰ ਦਿਤੀ ਹੈ । ਪਰ ਅਜੇ ਵੀ ਇਸ ਵਿਚ ਮੌਜੂਦਾ ਹਾਲਾਤ ਦੇ ਮੁਤਾਬਿਕ ਕੁਝ ਤਰੁਟੀਆਂ ਹਨ ਜਿਨ੍ਹਾਂ ਨੂੰ ਦੂਰ ਕਰਨ ਦੀ ਕੋਸ਼ਸ਼ ਕੀਤੀ ਜਾਵੇਗੀ । ਸਾਇੰਸ ਟੀਚਰਾਂ ਦੀ ਜਿੱਥੋਂ ਤਕ ਪੇ-ਸਕੇਲ ਦਾ ਸਵਾਲ ਹੈ ਇਹ ਬਹੁਤ ਕਮ ਹੈ, ਚੰਗੇ ਸਾਇੰਸ ਟੀਚਰ ਤਦ ਹੀ ਮਿਲ ਸਕਦੇ ਹਨ ਜੇ ਉਨ੍ਹਾਂ ਨੂੰ ਮੁਨਾਸਬ ਪੇ-ਸਕੇਲ ਦਿੱਤੇ ਜਾਣ । ਕੋਠਾਰੀ ਕਮਿਸ਼ਨ ਨੇ ਹੋਮ ਸਾਇੰਸ ਟੀਚਰਾਂ ਦਾ ਗਰੇਡ 200—300 ਦਾ ਰੱਖਿਆ ਹੈ ਪਰ ਜੇ ਕੋਈ ਬੀ.ਐਸ.ਸੀ., ਬੀ. ਟੀ. ਟੀਚਰ ਹੈ ਤਾਂ ਉਸ ਨੂੰ 110-250 ਦਾ ਗਰੇਡ ਮਿਲ ਜਾਂਦਾ ਹੈ । ਜੇ ਬੀ.ਏ. ਕਰਕੇ ਇਤਨਾ ਮਿਲ ਜਾਵੇ ਤਾਂ ਐਮ.ਏ.ਬੀ.ਟੀ. ਕਰਨ ਦਾ ਉਸ ਨੂੰ ਖਿਆਲ ਨਹੀਂ ਆਉਂਦਾ । ਗਰੇਡਾਂ ਦੇ ਮੁਆਮਲੇ ਵਿਚ ਕਈ ਇਸ ਤਰ੍ਹਾਂ ਦੀਆਂ ਡਿਸਪੈਰੇਟੀਜ਼ ਹਨ ਜਿਹੜੀਆਂ ਕਿ ਦੂਰ ਹੋਣੀਆਂ ਚਾਹੀਦੀਆਂ ਹਨ । ਮੈਂ ਇਸ ਮੁਆਮਲੇ ਤੇ ਐਜੂਕੇਸ਼ਨ ਮਨਿਸਟਰ ਸਾਹਿਬ ਨਾਲ ਵਿਚਾਰ ਵੀ ਕੀਤਾ ਸੀ ਕਿ ਇਨ੍ਹਾਂ ਇਹ ਗੱਲਾਂ ਦੇ ਵਿਚ ਡਿਸਕਰੀਪੈਂਸੀਜ਼ ਰਹਿ ਗਈਆਂ ਹਨ । ਉਨ੍ਹਾਂ ਨੂੰ ਵੀ ਇਨ੍ਹਾਂ ਸਾਰੀਆਂ ਗੱਲਾਂ ਦਾ ਪਤਾ ਹੈ, ਸਾਨੂੰ ਵੀ ਪਤਾ ਹੈ ਕਿ ਇਸ ਤਰ੍ਹਾਂ ਦੀ ਗੱਲ ਹੈ, ਪਰ ਅਜੇ ਤੱਕ ਹੋਇਆ ਕੁਝ ਨਹੀਂ । ਅਸੀਂ ਸਮਝਦੇ ਹਾਂ ਕਿ ਉਹ ਜ਼ਰੂਰ ਏਧਰ ਧਿਆਨ ਦੇਣਗੇ । ਏਸੇ ਤਰ੍ਹਾਂ ਦੂਸਰੇ ਟੀਚਰਾਂ ਦਾ ਵੀ ਇਕ ਸਵਾਲ ਸੀ ਕਿ 10 ਰੁਪਏ ਜਿਹੜੇ ਕਿ ਡੀ.ਏ. ਦੇ ਵਿਚ ਪਹਿਲਾਂ ਹੀ ਮਰਜ ਹੋ ਚੁਕੇ ਹਨ ਉਹ ਤਨਖਾਹ ਦੇ ਵਿਚ ਸ਼ੁਮਾਰ ਕਰਕੇ ਉਨ੍ਹਾਂ ਨੂੰ ਦਿਤੇ ਜਾਂਦੇ । ਡੀ.ਏ. ਵਿਚ ਸ਼ੁਮਾਰ ਕਰਨ ਦੀ ਤਾਂ ਇਕ ਵਖਰੀ ਚੀਜ਼ ਹੈ । ਇਹ ਗੱਲ ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਉਹ ਇਸ ਮੁਆਮਲੇ ਨੂੰ ਹੋਰ ਜ਼ਿਆਦਾ ਤੂਲ ਨਾ ਦੇਣ, ਇਹ ਇਕ ਗਰੀਬਾਂ ਦੇ ਭਲੇ ਵਾਲੀ ਗੱਲ ਹੈ । ਇਹ ਕੋਈ 2-4 ਲੱਖ ਦਾ ਸਵਾਲ ਹੀ ਹੈ, ਕੋਈ ਕਰੋੜਾਂ ਦਾ ਸਵਾਲ ਨਹੀਂ । ਇਹ ਕੋਈ ਉਲਝਣ ਵਾਲਾ ਮਸਲਾ ਨਹੀਂ ਹੈ, ਜਿਤਨੀ ਜਲਦੀ ਹੋ ਸਕੇ ਸਰਕਾਰ ਨੂੰ

[ ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ ]

ਨਜਿੱਠ ਹੀ ਦੇਣਾ ਚਾਹੀਦਾ ਹੈ । ਇਸ ਤੋਂ ਇਲਾਵਾ ਜਿਥੋਂ ਤਕ ਸੀਲੈਕਸ਼ਨ ਗਰੇਡ ਦਾ ਸਵਾਲ ਹੈ, ਮੈਂ ਡੈਮੋਕਰੇਟਿਕ ਸੈਟ ਅਪ ਵਿਚ ਇਸ ਦੇ ਹੱਕ ਵਿਚ ਨਹੀ ਹਾਂ । ਮੌਜੂਦਾ ਜ਼ਮਾਨੇ ਦੇ ਵਿਚ ਇਸ ਤਰ੍ਹਾਂ ਦੀ ਗੱਲ ਬਾਤ ਠੀਕ ਨਹੀਂ ।

ਪ੍ਰਾਈਵੇਟ ਸਕੂਲਾਂ ਦਾ ਜਿੱਥੇਂ ਤਕ ਮਸਲਾ ਹੈ ਇਹ ਵੀ ਹੱਲ ਹੋਣਾ ਚਾਹੀਦਾ ਹੈ । ਇਹ ਸਕੂਲ ਮੁਲਕ ਦੀ ਇਤਨੀ ਕਮੀ ਨੂੰ ਪੂਰਾ ਕਰ ਰਹੇ ਹਨ ਕਿ ਅਸੀਂ ਇਨ੍ਹਾਂ ਦਾ ਮੁਆਵਜ਼ਾ ਕੁਝ ਦੇ ਹੀ ਨਹੀਂ ਸਕਦੇ । ਇਨ੍ਹਾਂ ਲੋਕਾਂ ਦੀ ਹਮੇਸ਼ਾਂ ਸਰਕਾਰ ਤੋਂ ਏਡ ਦੀ ਡੀਮਾਂਡ ਹੁੰਦੀ ਹੈ, ਸਾਨੂੰ ਇਨ੍ਹਾਂ ਦੀ ਖੁਲ੍ਹ ਕੇ ਮੰਗ ਪੂਰੀ ਕਰਨੀ ਚਾਹੀਦੀ ਹੈ । ਇਨ੍ਹਾਂ ਨੂੰ ਜਿਤਨਾ ਪੈਸਾ ਦੇਉਗੇ ਉਸ ਦਾ ਇਸ ਮੁਲਕ ਨੂੰ ਲਾਭ ਹੈ ਇਸ ਲਈ ਇਨ੍ਹਾ ਨੂੰ ਪੈਸਾ ਹੋਰ ਦਿਉ । ਜਿਥੋਂ ਤੱਕ ਸਕੂਲਾਂ ਦੇ ਮੈਨੇਜਮੈਂਟ ਦਾ ਸਵਾਲ ਹੈ ਉਸ ਦੇ ਵਿਚ ਭਾਵੇਂ ਹੋਰ ਦਖਲ ਨਾ ਦਿੱਤਾ ਜਾਵ ਪਰ ਟੀਚਰਾਂ ਦੀ ਸੈਕਿਉਰਟੀ ਆਫ ਸਰਵਿਸ ਜ਼ਰੂਰ ਹੋਣੀ ਚਾਹੀਦੀ ਹੈ । 1958 ਦੇ ਵਿਚ ਇਕ ਬੜਾ ਵਡਾ ਕਰਾਇਸਿਜ਼ ਆਇਆ ਸੀ ਜਿਹੜਾ ਕਿ ਸਰਕਾਰ ਨੂੰ ਫੇਸ ਕਰਨਾ ਪਿਆ ਸੀ । ਉਨ੍ਹਾਂ ਨੂੰ ਚੰਗੀ ਤਰ੍ਹਾਂ ਯਾਦ ਹੋਵੇਗਾ ਕਿ ਮੈਨੇਜਮੈਂਟ ਐਸੇ ਮੌਕੇ ਤੇ ਕੋਈ ਪਰਵਾਹ ਨਹੀਂ ਕਰਦੀ । ਇਸ ਤਰ੍ਹਾਂ ਜੇ ਮੌਕਾ ਬਣੇ ਸਰਕਾਰ ਨੂੰ ਸੈਂਟ ਪਰਸੈਂਟ ਹੈਲਪ ਕਰਨੀ ਚਾਹੀਦੀ ਹੈ । ਮੈਂ ਤਾਂ ਕਹਾਂਗਾ ਕਿ ਏਥੇ ਦਿੱਲੀ ਪੈਟਰਨ ਹੀ ਲਾਗੂ ਕਰੋ ਅਤੇ ਸਿਕਿਉਰਿਟੀ ਆਫ਼ ਸਰਵਿਸ ਕਰੋ । ਇਨ੍ਹਾਂ ਨੂੰ ਗਰਾਂਟ ਦੀ ਸ਼ਕਲ ਵਿਚ ਅੱਗੇ ਨਾਲੋਂ ਪੈਸਾ ਜ਼ਿਆਦਾ ਦਿਉ, ਜੇ ਤੁਸੀਂ ਪ੍ਰਾਈਵੇਟ ਸਕੂਲਾਂ ਦੀ ਇਮਦਾਦ ਕਰੋਗੇ ਤਦ ਉਹ ਚੰਗੀ ਤਰ੍ਹਾਂ ਚਲਣਗੇ । ਇਥੇ ਮੈਂ ਇਹ ਵੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਦੇ ਵਿਚ ਐਜੂਕੇਸ਼ਨ ਨੂੰ ਐਕਸਪੈਂਡ ਕਰਨ ਲਈ ਕਈ ਯੂਨੀਵਰਸਟੀਆਂ ਹਨ, ਇਸ ਤੋਂ ਇਲਾਵਾ ਹੋਰ ਵੀ ਕਈ ਐਜੂਕੇਸ਼ਨਲ ਅਦਾਰੇ ਹਨ ਜਿਨ੍ਹਾਂ ਰਾਹੀਂ ਐਜੂਕੇਸ਼ਨ ਦਾ ਕੰਮ ਹੋ ਰਿਹਾ ਹੈ । ਸਾਨੂੰ ਵੀ ਇਨ੍ਹਾਂ ਦੀ ਜਿਤਨੀ ਹੈਲਪ ਹੋ ਸਕੇ ਕਰਨੀ ਚਾਹੀਦੀ ਹੈ । ਜਿਥੋਂ ਤਕ ਹਾਇਰ ਸੈਕੰਡਰੀ ਸਕੂਲਜ਼, ਮਾਡਲ ਸਕੂਲਾਂ ਦਾ ਸਵਾਲ ਹੈ, ਮੈਂ ਸਮਝਦਾ ਹਾਂ ਇਹ ਪ੍ਰੈਕਟੀਕੇਬਲ ਨਹੀਂ । ਪੰਜਾਬ ਗਵਰਨਮੈਂਟ ਨੂੰ ਮਾਡਲ ਸਕੂਲਾਂ ਨੂੰ ਇਨਸੈਂਟਿਵ ਨਹੀਂ ਦੇਣਾ ਚਾਹੀਦਾ । ਅਜ ਜਦੋਂ ਅਸੀਂ ਡੈਮੋਕਰੈਟਿਕ ਸੋਸ਼ਲਿਜ਼ਮ ਦੀ ਗੱਲ ਕਰਦੇ ਹਾਂ ਤਾਂ ਕਾਮਨ ਲੋਕਾਂ ਦੇ ਬੱਚੇ ਇਨ੍ਹਾਂ ਸਕੂਲਾਂ ਦਾ ਨਾ ਖਰਚਾ ਝਲ ਸਕਦੇ ਹਨ, ਨਾ ਏਥੋਂ ਦੀ ਤਾਲੀਮ ਉਨ੍ਹਾਂ ਲਈ ਕੋਈ ਮੁਫੀਦ ਹੀ ਹੋ ਸਕਦੀ ਹੈ । ਸਾਨੂੰ ਐਸੀ ਤਾਲੀਮ ਬਚਿਆਂ ਨੂੰ ਦਿਵਾਉਣੀ ਚਾਹੀਦੀ ਹੈ ਜਿਹੜ ਇਸ ਮੁਲਕ ਦੀ ਡੀਵੈਲਪਮੈਂਟ ਦੇ ਵਿਚ ਕੋਈ ਹਿਸਾ ਪਾ ਸਕਣ । ਇਤਨੀ ਹੀ ਗੱਲ ਮੈਂ ਤੁਹਾਡੇ ਜ਼ਰੀਏ, ਚੇਅਰਮੈਨ ਸਾਹਿਬ, ਇਸ ਸਰਕਾਰ ਨੂੰ ਇਸ ਮਸਲੇ ਤੇ ਕਹਿਣੀ ਚਾਹੁੰਦਾ ਸੀ ।

श्री शांति प्रकाश (राजपुरा) : चेयरमैन साहिब, मैं आपकी मारफत, अपनी सरकार के नाखुदायों के सामने कुछ तजवीज़ें पेश करना चाहता हूँ । तालीम के मुत-अल्लिक जो statistical abstracts से figures मुझे मिल सकी हैं इनसे यह ज़ाहिर होता है कि 1963–1964 के अंदर इस अनडिवाईडिड पंजाब में 30,44,000 स्टूडैंट्स तालीम पाते थे; इसके बाद की फिगर्ज़ मुझे मिल नहीं सकीं बावजूद इस बात के इस रिपोर्ट की फोरवर्ड में यह लिखा है कि––

The advisor has brought out this Publication well in time in spite of difficulties in the collection of data due to re-organisation of States. but from the contents of the Publication I am obliged to say that this Publication is very much behind the time.

इसके मुतअल्लिक यह बात वाज़े होती है कि 1963–64 के बाद कोई भी फिगर्ज़ इस रीआर्गेनाईज्ड स्टेट की अवेलेबल नहीं हैं। मैं तो यह समझता हूँ कि अगर इसको very much behind the time कहा जाय तो इसमें कोई मुबालिग़ा-आमेज़ी नहीं होगी। फिर भी यह जो फिगर्ज़ इस वक्त अवेलब्ल हैं इनके मुताबिक कुल 30,44,000 स्टूडैंट्स में से 10 लाख बच्चे ऐसे हैं जिनका एज ग्रुप 11 साल की उमर तक का है। इस ग्रुप में फीमेल स्टूडैंट्स भी हैं अगर 11 साल तक के लड़के और लड़कियों की उमर का विश्लेषण किया जाय तो प्राईमरी स्कूलज़ में 100 में से 86.2 लड़के पढ़ते हैं। 100 लड़कियों में 54.1 लड़कियां पढ़ती हैं। अगर देखा जाए तो 11–14 साल के स्टूडैंट्स में से 44.8 प्रतिशत स्टूडैंट्स बायज़ हैं, 17.2 गर्लज़ हैं। 14 साल की उम्र में बायज़ की रेशो 21.9 है और गर्लज़ की रेशो 6.9 प्रतिशत है यह बात कह कर मैं अपनी सरकार पर यह एम्फेसाईज़ करना चाहता हूँ कि फीमेल एजूकेशन की तरफ बहुत कम ध्यान दिया गया है। जो भी आंकड़े अवेलेबल हैं उनके मुताबिक 5–11 साल की लड़कियां तो काफी तादाद में पढ़ती हैं लेकिन हायर एजूकेशन में जा कर उनकी तादाद बहुत कम हो गई है। मैं समझता हूँ कि इसमें अगर्चि पुराने रस्मो-रिवाज हायल हैं लेकिन यह बात बिल्कुल अय्यां है कि हमारी सरकार ने फीमेल एजूकेशन की तरफ उतना ध्यान नहीं दिया जितना देना चाहिए था। इसके इलावा इन आंकड़ों से यह बात वाज़ेह होती है कि देहात के लोगों की तालीम पर जो ध्यान दिया जाना चाहिए था वह नहीं दिया। जो आंकड़े अवेलेबल हैं उनके मुताबिक 30-44 हजार लड़के स्टूडैंट्स में से तकरीबन 20,40 हजार वे लड़के हैं जो देहात से ताल्लुक रखते हैं, वे देहाती बाशिन्दे हैं। तकरीबन 10 लाख लड़के और लड़कियां ऐसी हैं जो शहरों में रहते हैं। देखने को तो यह फिगर्ज़ हौसला-अफज़ा होंगे लेकिन यह बात नहीं भूलनी चाहिए कि देहात में 80 से 85 प्रतिशत तक आबादी रहती है और शहरों में 15 से 20 प्रतिशत लोग आबाद हैं। लेकिन देहात में तालीम देने का बहुत कम इन्तजाम है। मैं अपनी सरकार से यह गुजारिश करना चाहता हूँ कि देहात में तालीम की तरफ ज्यादा ध्यान देना चाहिए। मैंने इलैक्शन के दिनों में देखा, हर इलाके, हर गांव की इस बात के लिये मांग है कि स्कूलों को अपग्रेड किया जाए......

श्री हरबंस लाल खन्ना : क्या माननीय सदस्य अपनी स्पीच पढ़ कर कर रहे हैं।

श्री शान्ति प्रकाश : सरकार के दिए हुए फिगर्ज़ हैं मैं उनमें से कोट कर रहा हूँ।

मैं यह अर्ज कर रहा था कि देहात में तालीम का इन्तज़ाम बिल्कुल गैर मुस्तफीद है। जब इलैक्शनों के दिनों में मुझे गांवों में जाने का इत्तफ़ाक हुआ तो वहां के लोगों की यह आम डीमांड थी कि प्राइमरी स्कूलों को मिडल कर दिया जाए और मिडल स्कूलों को अपग्रेड करके हाई कर दिया जाए। यह उनकी जैनुअन डिमांड है। हर एक आदमी इससे इत्तफाक करेगा। मेरा सुझाव है कि जहां पर 20–25 गांव का हलका आता है वहा पर प्राइमरी स्कूलों को मिडल और मिडल स्कूलों को अपग्रेड करके हाई स्कूल कर दिया जाए। मैं यह कहने में शाई फील नहीं करता कि शहरों के अंदर डी.ए.वी., सनातन धर्म और खालसा संस्थाओं ने तालीम के सिलसिले में काफी नेक और काबले तारीफ काम किया है। लेकिन इन संस्थाओं की अपनी मजबूरियां हैं। उनके पास इतने पैसे नहीं हैं, इतनी सहूलतें मुयस्सर

[ श्री शांति प्रकाश ]

नहीं हैं कि वे देहात की ओर तवज्जोह दे सकें। गांधी निधि ने भी गांव में तालीम के प्रचार के लिये काफी काम किया है लेकिन प्राईवेट स्कूलों के लिये यह मुश्किल है कि उनको ज़रूरत के मुताबिक दान नहीं मिलता और सरकार ने पूरी तरह से ग्रांट देने की कोशिश नहीं की। मैं वज़ीरे तालीम के नोटिस में यह बात लाना चाहता हूँ कि इलाका बनूड़ में मानकपुरा के नज़दीक उडवन और गज्जूखेड़ा के स्कूलों की बाबत वहां के लोगों ने सरकार को रिप्रेजैंटेशन भेजा है कि गांधी निधि वाले उन स्कूलों को नहीं चलाना चाहते इसलिये सरकार उनको अपनी तहवील में ले ले। गांधी निधि वालों की अपनी मुश्किलात हैं और वह स्कूल छोड़ कर जाना चाहते हैं। इसलिये लोग चाहते हैं कि उन स्कूलों के टीचर्ज़, वहां का फरनीचर और बिल्डिंग को भी सरकार अपनी तहवील में लेकर उन दोनों स्कूलों को सरकारी तौर पर चलावे।

यहां पर हायर सैकण्डरी सिस्टम का ज़िक्र किया गया है। कुठारी कमिशन ने जो रिकुमैंडेशन्ज़ की हैं, उनमें उन्होंने कहा है कि हायर सैकण्डरी सिस्टम को तीन की बजाए चार साल का कर दिया जाए। इसके साथ ही उन्होंने यह भी सिफारिश की है कि हायर सैकण्ड्री का पीरियड 3 साल से घटा कर दो साल करके शेष दो साल भी कालिज की अपेक्षा स्कूल में बदल दिया जाए। इसका मतलब यह है और इससे यह inference निकलता है कि कुठारी कमिशन वालों के विचार में भी यह हायर सैकण्डरी सिस्टम कामयाब नहीं रहा। पहले हमारे यहां लड़के मैट्रिक पास करके कालिज में दाखल हो जाया करते थे लेकिन अब हायर सैकंडरी में पढ़ने वाले कोर पास कर के लड़के कालिज में दाखल नहीं हो सकते हालांकि सेम स्टैंडर्ड है और सेम सिलेबस है। कमिशन वाले चाहते हैं कि हायर सैकण्डरी सिस्टम को अबालिश करके वही मैट्रिक और इन्टरमीडिएट वाला सिस्टम दोबारा चालू किया जाए। मगर आखिरी 2 साल कालिज की बजाए स्कूल में हों। मैं इस तजवीज़ से सहिमत नहीं हूँ। अपितु चाहता हूँ कि हायर सैकण्डरी खत्म कर दी जाए। और आखरी 2 साल स्कूल में न रह कर इन्टरमीडियेट के आधार पर कालज में ही student पढ़ें। इसके अतिरिक्त जब तक हायर सैकंडरी सिस्टम समाप्त नहीं होता तब तक उसका कोर मैट्रिक के समान माना जाए। पंजाब यूनिवर्सिटी वालों ने यह बात मानी है और यह बात उन्होंने अपने रूल्ज़ और रैगुलेशन में बाजेह की है कि चूंकि कोर का और मैट्रिक का सेम सिलेबस है, सेम स्टैंडर्ड है इसलिये ऐसे लड़कों को जो हायर सैकेण्डरी का पार्ट 1 पास कर लेते हैं उनको Pre-university क्लास में जाने की इजाज़त होनी चाहिए। लेकिन सरकार ने इस बात की इजाज़त नहीं दी हुई। मैं वज़ीरे तालीम साहिब की खिदमत में यह अर्ज करूँगा कि लड़कों के साथ यह भारी अन्याय है। खास कर उस सूरत में जब कि यूनिवर्सिटीयों ने अपने रूल्ज़ रैगुलेशन में इजाज़त दे रखी है। मगर फुट नोट में लिखा है कि It may be held in abeyance.

इसलिये मैं अर्ज करता हूँ कि जो बच्चे हायर सैकण्डरी सिस्टम का पार्ट 1 यानी कोर एगज़ामिनेशन पास कर लें और वे कालिज में जाना चाहें तो उनको प्री यूनिवर्सिटी क्लास पास करने की इजाज़त होनी चाहिए।

एक बात और मैं आपकी खिदमत में कहना चाहता हूँ कि इस बजट के अन्दर 67 लाख रुपया गवर्नमेंट के कालेज़ों में एजुकेशन के लिये प्रोवाइड किया गया है और ऐसे कालेजेज़ की तादाद 17 के करीब है। 17 लाख के करीब आमदनी फीसों से होती है। अगर हम अंदाज़ा लगायें तो एक कालेज के लिये 3 लाख, 58 हज़ार रुपये का खर्च प्रोवाइड किया गया है। इसके बरखिलाफ रीआर्गेनाइज्ड पंजाब में 1967–68 में 48 के करीब कालेज होंगे। इन सब को ग्रांट देने के लिये 7 लाख 32 हज़ार रुपया प्रोवाईड किया गया है। इसका मतलब यह हुआ कि एक नान–गवर्नमेंट कालेज के लिये तकरीबन 15,000 रुपय के करीब ग्रांट मिलेगी। अगर लड़कों की तादाद देखी जाये तो जहां गवर्नमेंट कालेजों में 18,000 लड़के हैं तो प्राईवेट कालेजों में लड़कों की तादाद 40,000 है। अब अगर हिसाब लगाया जाए तो गवर्नमेंट कालेजों में पढ़ने वाले हर स्टूडेंट के लिये खर्च 350 रु० से ऊपर प्रोवाईड किया गया है जबकि प्राइवेट कालेजों में पढ़ने वाले फी स्टूडेंट के लिये 18 रुपये के करीब प्रोवाईड किया गया है।

**Mr. Chairman** : Please wind up.

**श्री शांति प्रकाश** : मेरा कहने का मतलब यह है कि इन कालेजों को चलाने के लिये सरकार को काफी ज्यादा रकम प्रोवाइड करनी चाहिए। जैसा कि कहा गया है कि इन कालिजों को जितना चलाने में डिफिसिट है उसका 90 फी सदी सरकार को देना चाहिए।

एक आखिरी बात कह कर मैं बैठ जाऊंगा और वह यह है कि इन कालेजों के अन्दर और स्कूलों के अन्दर लड़कों के कैरेक्टर बिल्डिंग के लिये कोई प्रोवियन नहीं किया गया है। इसके बारे में बहुत से ख्यालात आप के सामने आए हैं। इसलिये मैं इतना ही कहूँगा कि स्कूल और कालिज के लेवल पर बच्चों के कैरेक्टर को बिल्ड करने के लिये कोई न कोई प्रोवियन ज़रुर करना चाहिए। इन शब्दों के साथ मैं आपका धन्यवाद करता हूँ (तालियां)

**ਸਰਦਾਰ ਜੰਗੀਰ ਸਿੰਘ ਫਗੂਵਾਲੀਆ** (ਸੰਗਰੂਰ) : ਚੇਅਰਮੈਨ ਸਾਹਿਬ, ਤਾਲੀਮ ਦਾ ਮਸਲਾ ਸਾਡੇ ਸਾਹਮਣੇ ਹੈ। ਇਸ ਸਿਲਸਿਲੇ ਵਿਚ ਕੋਠਾਰੀ ਰਿਪੋਰਟ ਨੇ ਬਹੁਤ ਸਾਰੇ ਲੋਕਾਂ ਨੂੰ ਫ਼ਾਇਦਾ ਪਹੁੰਚਾਇਆ ਹੈ ਮਗਰ ਜੋ ਗਿਆਨੀ ਕਲਾਸ ਦੇ ਟੀਚਰ ਹਨ ਉਨ੍ਹਾਂ ਦਾ ਕਹਿਣਾ ਹੈ ਕਿ ਇਸ ਲੰਮੀ ਚੌੜੀ ਰਿਪੋਰਟ ਨੇ ਘਾਟਾ ਪਾਇਆ ਹੈ। ਪਹਿਲਾਂ ਗਿਆਨੀ ਦੇ ਟੀਚਰ ਬੀ. ਏ. ਬੀ. ਟੀ. ਦੇ ਬਰਾਬਰ ਹੁੰਦੇ ਸੀ ਹੁਣ ਉਹ ਜੇ.ਬੀ.ਟੀ. ਦੇ ਬਰਾਬਰ ਰਹਿ ਗਏ ਹਨ। ਇਹ ਬੇਇਨਸਾਫ਼ੀ ਹੈ। ਇਸ ਲਈ ਆਪ ਦੇ ਜ਼ਰੀਏ ਸਰਕਾਰ ਨੂੰ ਕਹਾਂਗਾ ਕਿ ਉਨ੍ਹਾਂ ਨੂੰ ਫ਼ਾਇਦਾ ਪਹੁੰਚੇ, ਉਨ੍ਹਾਂ ਨੂੰ ਰਾਜ਼ੀ ਕੀਤਾ ਜਾਵੇ, ਉਨ੍ਹਾਂ ਦੀ ਵੀ ਤਸੱਲੀ ਕਰਾਈ ਜਾਵੇ ਅਤੇ ਗ੍ਰੇਡ ਦੇ ਫ਼ਰਕ ਨੂੰ ਖ਼ਤਮ ਕੀਤਾ ਜਾਵੇ।

ਦੂਜੀ ਬੇਨਤੀ ਮੇਰੀ ਸੰਗਰੂਰ ਵਿਚ ਗਰਲਜ਼ ਡਿਗਰੀ ਕਾਲਜ ਬਾਰੇ ਹੈ। 1962-63 ਵਿਚ ਉਥੇ ਇਹ ਡਿਗਰੀ ਕਾਲਜ ਸੀ। ਉਥੇ ਦਾ ਕ੍ਰਿਸ਼ਨਾ ਬਾਗ, ਜੋ ਮਹਾਰਾਜਾ ਜੀਂਦ ਦੀ ਬਿਲਡਿੰਗ ਹੈ ਖਰੀਦਣ ਦਾ ਫੈਸਲਾ ਕੀਤਾ ਗਿਆ ਮਗਰ ਮਹਿਕਮਾ ਪੀ. ਡਬਲਯੂ. ਡੀ. ਨੇ ਉਹ ਬਿਲਡਿੰਗ ਮਨਜ਼ੂਰ ਨਾ ਕੀਤੀ। ਇਸੇ ਕਸ਼ਮਕਸ਼ ਵਿਚ ਉਹ ਕਾਲਜ ਬੰਦ ਹੋ ਗਿਆ। ਤੁਸੀਂ ਦੇਖੋ ਕੋਈ ਜ਼ਿਲ੍ਹਾ ਹੈਡਕਵਾਰਟਰ ਐਸਾ ਨਹੀਂ ਹੈ ਜਿਥੇ ਬਚੀਆਂ, ਜੋ ਸਾਡੇ ਦੇਸ਼ ਦੀ ਪਨੀਰੀ ਹੈ, ਲਈ ਕਾਲਜ ਨਾ ਹੋਵੇ। ਮੈਂ ਸਰਕਾਰ ਨੂੰ ਕਹਾਂਗਾ ਕਿ ਸੰਗਰੂਰ ਸ਼ਹਿਰ ਵਿਚ ਲੜਕੀਆਂ ਦਾ ਡਿਗਰੀ ਕਾਲਜ

[ਸਰਦਾਰ ਜੰਗੀਰ ਸਿਘ ਫਗੂਵਾਲੀਆ]

ਕਾਇਮ ਕੀਤਾ ਜਾਵੇ ਤਾਂ ਜੋ ਅਜ ਦੇ ਜ਼ਮਾਨੇ ਅਨੁਸਾਰ ਉ ਬੱਚੀਆਂ ਵੀ ਅਗਾਂਹ ਵਧ ਸਕਣ। ਉਥੇ ਬਹੁਤ ਲੋਕ ਲੜਕਿਆਂ ਦੇ ਨਾਲ ਲੜਕੀਆਂ ਨੂੰ ਪੜ੍ਹਾਉਣਾ ਨਹੀਂ ਚਾਹੁੰਦੇ ਇਸੇ ਕਰਕੇ 60 ਫੀ ਸਦੀ ਲੜਕੀਆਂ ਪੜ੍ਹਨੋਂ ਹੱਟ ਗਈਆਂ ਹਨ ਕਿਉਂਕਿ ਕਾਲਜਾਂ ਵਿਚ ਲੜਕੇ ਲੜਕੀਆਂ ਨੂੰ ਇਕੱਠੇ ਪੜ੍ਹਾਉਣ ਦਾ ਜ਼ਮਾਨਾ ਨਹੀਂ ਹੈ, ਸਾਡਾ ਆਚਰਨ ਇਤਨਾ ਉਚਾ ਨਹੀਂ ਹੈ। ਅਸੀਂ ਲੋਕ ਲੜਕੀਆਂ ਨੂੰ ਪੜ੍ਹਾਉਣ ਲਈ ਬਾਹਰ ਭੇਜਣ ਦੀ ਹਿੰਮਤ ਨਹੀਂ ਰਖਦੇ ਅਤੇ ਨਾ ਹੀ ਇਸ ਦਾ ਸਮਾਂ ਹੈ। ਇਸ ਲਈ ਸ਼ਹਿਰ ਸੰਗਰੂਰ ਵਿਚ ਬੀਬੀਆਂ ਦਾ ਕਾਲਜ ਜ਼ਰੂਰ ਬਣਾਇਆ ਜਾਵੇ।

ਇਕ ਗੱਲ ਮੈਂ ਸਕੂਲੀ ਫੀਸਾਂ ਬਾਰੇ ਇਹ ਕਹਿਣੀ ਹੈ ਕਿ ਅਜ ਜੋ ਵੀ ਫੀਸ ਸਕੂਲਾਂ ਵਿਚ ਲਗਦੀ ਹੈ ਉਹ ਬੰਦ ਹੋਣੀ ਚਾਹੀਦੀ ਹੈ, ਹਰ ਕਿਸਮ ਦੀ ਫੀਸ। ਕਾਂਗਰਸ ਸਰਕਾਰ ਨੇ ਹਾਈ ਸਕੂਲਾਂ ਦਾ ਰੁਪਿਆ ਤਾਂ ਇਸ ਸਰਕਾਰ ਦੇ ਆਉਣ ਤੋਂ ਪਹਿਲਾਂ ਹੀ ਵੰਡ ਦਿਤਾ, ਹੁਣ ਬਹੁਤ ਘਟ ਰਹਿ ਗਿਆ ਹੈ। ਪਰ ਸਾਡੇ ਇਲਾਕੇ ਵਿਚ ਕੁਝ ਪਿੰਡ ਹਨ ਜਿਵੇਂ ਨਾਗਰਾ, ਵਡਵਾਲ ਕਲਾਂ, ਕਪਿਆਲ, ਨਦਾਮ ਪੁਰ ਆਦਿ ਜਿਥੇ ਮਿਡਲ ਸਕੂਲ ਬਣਨ ਨਾਲ 20 ਪਿੰਡਾਂ ਨੂੰ ਫਾਇਦਾ ਹੋ ਸਕਦਾ ਹੈ। ਭਵਾਨੀਗੜ੍ਹ ਤੋਂ ਪਟਿਆਲੇ ਤਕ ਕੋਈ ਹਾਈ ਸਕੂਲ ਨਹੀਂ ਹੈ। ਇਸ ਇਲਾਕੇ ਨਾਲ ਕਾਣੀ ਵੰਡ ਕੀਤੀ ਗਈ ਹੈ, ਕਾਂਗਰਸ ਸਰਕਾਰ ਨੇ ਵਿਤਕਰਾ ਕੀਤਾ ਹੈ। ਨਦਾਮਪੁਰ, ਕਾਕੜ, ਸਾਰੋਂ ਵਡੇ ਵਡੇ ਪਿੰਡ ਹਨ। ਇਨ੍ਹਾਂ ਵਿਚ 60, 70, 100 ਸਾਲਾਂ ਤੋਂ ਪ੍ਰਾਇਮਰੀ ਸਕੂਲ ਹੀ ਚਲੇ ਆਉਂਦੇ ਹਨ। ਜਦੋਂ ਰਜਵਾੜਿਆਂ ਦਾ ਨਜ਼ਾਮ ਸੀ ਤਾਂ ਉਹ ਤਾਂ ਲੋਕਾਂ ਨੂੰ ਵਿਦਿਆ ਦੇਣੀ ਹੀ ਨਹੀਂ ਸੀ ਚਾਹੁੰਦੇ। ਉਹ ਸੋਚਦੇ ਸੀ ਕਿ ਅਗਰ ਲੋਕ ਪੜ੍ਹ ਗਏ ਤਾਂ ਸਾਡੀ ਜਨਤਾ ਹੀ ਕੀ ਰਹੇਗੀ। ਉਹ ਤਾਂ ਸ਼ਖਸੀ ਰਾਜ ਸੀ, ਉਸ ਵਿਚ ਇਸ ਪਾਸੇ ਧਿਆਨ ਨਹੀਂ ਦਿਤਾ ਗਿਆ ਅਤੇ ਜੋ ਦਿਤਾ ਵੀ ਉਹ ਵੀ ਆਟੇ ਵਿਚ ਲੂਣ ਬਰਾਬਰ ਹੈ, ਬਹੁਤ ਘਟ ਕੰਮ ਹੋਇਆ। ਉਸ ਤੋਂ ਬਾਅਦ ਜੋ ਪਿਛਲੀ ਸਰਕਾਰ ਸੀ ਉਸ ਨੇ ਵੀ ਸੰਗਰੂਰ ਦੇ ਇਲਾਕੇ ਨਾਲ ਵਿਤਕਰਾ ਕੀਤਾ, ਕੋਈ ਹਾਈ ਸਕੂਲ ਨਹੀਂ ਬਣਾਇਆ, 3 ਸਾਲਾਂ ਤੋਂ ਪਹਿਲਾਂ ਤਾਈਂ ਕੋਈ ਮਿਡਲ ਸਕੂਲ ਵੀ ਨਹੀਂ ਸੀ ਬਣਾਇਆ। 60-70 ਸਾਲਾਂ ਤੋਂ ਪ੍ਰਾਇਮਰੀ ਸਕੂਲ ਹੀ ਚਲੇ ਆ ਰਹੇ ਹਨ। ਉਹ ਲੋਕ ਸਰਕਾਰ ਨੂੰ ਪੈਸਾ ਦਿੰਦੇ ਹਨ, ਟੈਕਸ ਦਿੰਦੇ ਹਨ ਹਰ ਕਿਸਮ ਦੀ ਸਹਾਇਤਾ ਸਰਕਾਰ ਦੀ ਕਰਦੇ ਹਨ, ਮਗਰ ਸਰਕਾਰ ਨੇ ਉਨ੍ਹਾਂ ਦੀ ਤਾਲੀਮ ਵਲ ਧਿਆਨ ਨਹੀਂ ਦਿਤਾ। ਇਸ ਲਈ ਸਰਕਾਰ ਨੂੰ ਕਹਾਂਗਾ ਕਿ ਪਿੰਡ, ਨਾਗਰਾ, ਕਪਿਆਲ, ਵਡਵਾਲ ਕਲਾਂ, ਨਦਾਮਪੁਰ, ਕਾਕੜ, ਸਾਰੋਂ ਵਿਚ ਜੋ ਪ੍ਰਾਇਮਰੀ ਸਕੂਲ ਹਨ ਉਨ੍ਹਾਂ ਨੂੰ ਮਿਡਲ ਬਣਾ ਦਿਤਾ ਜਾਵੇ ਤਾਕਿ ਉਥੋਂ ਦੇ ਲੋਕ ਵੀ ਆਜ਼ਾਦੀ ਦੀਆਂ ਬਰਕਤਾਂ ਮਾਣ ਸਕਣ।

ਅਜ ਚੇਅਰਮੈਨ ਸਾਹਿਬ, ਸਕੂਲਾਂ ਵਿਚ ਟੈਕਨੀਕਲ ਵਿਦਿਆ ਵੀ ਦਿਤੀ ਜਾਣੀ ਚਾਹੀਦੀ ਹੈ ਅਤੇ ਮੈਂ ਤਾਂ ਅਰਜ਼ ਕਰਾਂਗਾ ਕਿ ਨਾਲ ਦੀ ਨਾਲ ਸਾਰੇ ਸਕੂਲਾਂ ਅਤੇ ਕਾਲਜਾਂ ਵਿਚ ਧਾਰਮਕ ਵਿਦਿਆ ਵੀ ਦਿਤੀ ਜਾਵੇ ਤਾਕਿ ਬਚਿਆਂ, ਜੋ ਸਾਡੇ ਦੇਸ਼ ਦੀ ਪਨੀਰੀ ਹਨ, ਦਾ ਆਦਰਸ਼ ਨਾ ਗਿਰੇ। ਉਹ ਰਬ ਦੇ ਉਪਾਸ਼ਕ ਬਣੇ ਰਹਿਣ ਤੇ ਬੁਰਿਆਂ ਕੰਮਾਂ ਵਲ ਨਾ ਜਾਣ। ਇਸ ਦੇ ਲਈ ਧਾਰਮਿਕ ਵਿਦਿਆ ਹੋਣੀ ਚਾਹੀਦੀ ਹੈ।

ਇਕ ਗੱਲ ਮੈਂ ਇਹ ਕਹਿਣੀ ਹੈ ਕਿ ਪਿੰਡਾਂ ਵਿਚ ਜੋ ਸਕੂਲ ਬਣਾਏ ਜਾਂਦੇ ਹਨ ਉਨ੍ਹਾਂ ਤੋਂ ਪਹਿਲਾਂ ਜਾਂ ਤਾਂ ਪੰਚਾਇਤ ਤੋਂ ਤੇ ਜਾਂ ਪਿੰਡ ਤੋਂ ਬਿਲਡਿੰਗ ਮੰਗੀ ਜਾਂਦੀ ਹੈ ਮਗਰ ਇਸ ਦੇ ਉਲਟ ਅਗਰ ਸ਼ਹਿਰ ਵਿਚ ਸਕੂਲ ਜਾਂ ਕਾਲਜ ਬਣਾਉਣਾ ਹੋਵੇ ਤਾਂ ਸਰਕਾਰ ਸਾਰਾ ਖਰਚਾ

ਦਿੰਦੀ ਹੈ । ਇਹ ਦਿਹਾਤੀਆਂ ਨਾਲ ਵਿਤਕਰਾ ਹੈ । ਸ਼ਹਿਰਾਂ ਦੀ ਤਰ੍ਹਾਂ ਪਿੰਡਾਂ ਵਿਚ ਵੀ ਸਰਕਾਰ ਹੀ ਬਿਲਡਿੰਗ ਦੇਵੇ । ਪਿੰਡਾਂ ਦੇ ਲੋਕ ਅਮੀਰ ਨਹੀਂ । 6 ਮਹੀਨੇ ਮਿਟੀ ਨਾਲ ਘੁਲ ਕੇ ਪੈਸੇ ਦਾ ਮੂੰਹ ਦੇਖਦੇ ਹਨ । ਜੇ ਕਿਤੇ ਫਲਡ ਆ ਗਿਆ ਤਾਂ ਹਜ਼ਾਰਾਂ ਰੁਪਿਆ ਬਰਬਾਦ ਹੋ ਜਾਂਦਾ ਹੈ । ਇਸ ਲਈ ਪਿੰਡਾਂ ਵਿਚ ਬਿਲਡਿੰਗ ਸਰਕਾਰ ਬਣਾਵੇ ਜਾਂ ਰੁਪਏ ਵਿਚੋਂ 4 ਆਨੇ ਹਿਸਾ ਪਿੰਡ ਪਾਵੇ ਅਤੇ 12 ਆਨੇ ਸਰਕਾਰ ਖਰਚ ਝਲੇ ।

**Mr. Chairman** : Please wind up now.

**ਸਰਦਾਰ ਜੰਗੀਰ ਸਿੰਘ ਫਗੂਵਾਲੀਆ** : ਥੋੜਾ ਵਕਤ ਹੋਰ ਦਿਉ । ਇਕ ਗੱਲ ਮੈਂ ਇਹ ਕਹਿਣੀ ਹੈ ਕਿ ਡੀ.ਈ.ਓ. ਜ਼ਿਲੇ ਦੇ ਸਕੂਲਾਂ ਨੂੰ ਬਸ ਵਿਚ ਜਾ ਕੇ ਨਹੀਂ ਕੰਟਰੋਲ ਕਰ ਸਕਦਾ । ਉਸ ਪਾਸ ਜੀਪ ਹੋਣੀ ਚਾਹੀਦੀ ਹੈ ਤਾਕਿ ਉਹ ਸਾਰੇ ਸਕੂਲਾਂ ਦਾ ਮੁਆਇਨਾ ਕਰ ਸਕੇ ।

ਮੈਂ ਬਹੁਤਾ ਟਾਈਮ ਨਾ ਲੈਂਦਾ ਹੋਇਆ ਇਹ ਆਸ ਕਰਦਾ ਹਾਂ ਕਿ ਜਿੰਨੀਆਂ ਤਜਵੀਜ਼ਾਂ ਮੈਂ ਸਰਕਾਰ ਸਾਹਮਣੇ ਰੱਖੀਆਂ ਹਨ ਉਨ੍ਹਾਂ ਵਲ ਇਹ ਫ਼ੌਰੀ ਤੌਰ ਤੇ ਧਿਆਨ ਦੇਣਗੇ ਅਤੇ ਮੇਰੀਆਂ ਬੇਨਤੀਆਂ ਨੂੰ ਪਰਵਾਨ ਕਰਨਗੇ । ਇੰਨਾ ਕਹਿ ਕੇ ਮੈਂ ਆਪ ਤੋਂ ਖਿਮਾਂ ਮੰਗਦਾ ਹਾਂ।

(ਇਸ ਸਮੇਂ ਕੁਝ ਮੈਂਬਰ ਸਾਹਿਬਾਨ ਬੋਲਣ ਲਈ ਖੜੇ ਹੋ ਗਏ ।)

**ਸ਼੍ਰੀ ਚੇਅਰਮੈਨ** : ਜੇਕਰ ਤੁਸੀਂ ਦਸ ਮਿੰਟ ਹੋਰ ਬੋਲਣਾ ਚਾਹੋ ਤਾਂ ਬੋਲ ਲਉ । (If the hon. Members want to speak for another ten minutes, they may do so.)

**ਆਚਾਰੀਆ ਪ੍ਰਿਥਵੀ ਸਿੰਘ ਆਜ਼ਾਦ** : ਹਰ ਇਕ ਗਰੁਪ ਨੂੰ ਵਕਤ ਮਿਲਣਾ ਚਾਹੀਦਾ ਹੈ ਤਾਕਿ ਹਰ ਇਕ ਦਾ ਪੁਆਇੰਟ ਆਫ ਵਿਊ ਆ ਸਕੇ ।

**ਸ੍ਰੀ ਚੇਅਰਮਨ** : ਵਕਤ ਤਾਂ ਹਰ ਇਕ ਨੂੰ ਦਿਤਾ ਜਾਂਦਾ ਹੈ, ਇੰਡੀਪੈਂਡੈਂਟ ਨੂੰ ਵੀ ਵਕਤ ਦੇਣਾ ਪੈਣਾ ਸੀ । ਫਿਰ ਤੁਹਾਡੇ ਵਿਚੋਂ ਕੋਈ ਖਲੋਤਾ ਨਹੀਂ ਇਸ ਲਈ ਜੱਥੇਦਾਰ ਸਾਹਿਬ ਨੂੰ ਵਕਤ ਦੇਣਾ ਪਿਆ । ਜਾਂ ਜੇਕਰ ਚਾਹੋ ਤਾਂ ਟਾਈਮ ਨੂੰ ਐਕਸਟੈਂਡ ਕਰ ਦਿਤਾ ਜਾਵੇ । (Every one is given time to speak. Independents have also to be accommodated. Nobody from the hon. Member's group rose to speak. Therefore, Jathedar Sahib had to be given time. If the hon. Members desire then the time of the sitting may be extended.)

**ਆਚਾਰੀਆ ਪ੍ਰਿਥਵੀ ਸਿੰਘ ਆਜ਼ਾਦ** : ਚੇਅਰਮਨ ਸਾਹਿਬ, ਮੈਂ ਤਾਂ 15 ਮਿੰਟ ਵਕਤ ਮੰਗਦਾ ਹਾਂ । (ਵਿਘਨ) ਜੇਕਰ ਤੁਸੀਂ ਦਸ ਮਿੰਟ ਦੇਣੇ ਹਨ ਤਾਂ ਮੈਂ ਪੰਜ ਮਿੰਟ ਵਜ਼ੀਰ ਸਾਹਿਬ ਦੇ ਵਕਤ ਵਿਚੋਂ ਉਨ੍ਹਾਂ ਪਾਸੋਂ ਮੰਗ ਲਵਾਂਗਾ ।

**Mr. Chairman** : Please start with your speech now.

**आचार्य पृथ्वी सिंह आजाद** (मोरिंडा एस. सी.) : चेयरमैन साहिब, मैं माननीय शिक्षा मंत्री महोदय को बधाई देता हूँ कि उन्होंने ऐसे हालात में जब कि खजाना में पैसे की

[आचार्य पृथ्वी सिंह आज़ाद]

कमी थी वह वह काम करने की कोशिश की है जो ऐसे हालात में करने मुश्किल थे । मिसाल के तौर पर टीचरों के लिये नए ग्रेड देना, इन्होंने हतुलवसा उनकी शिकायत को दूर करने की कोशिश की है । और इसके साथ ही यह फैसला भी किया है कि प्राईवेट स्कूलों को दिल्ली के पैटर्न पर ग्रांटें दी जाया करें और इसके लिये इन्होंने वचन दिया है और मैं उम्मीद करता हूँ कि वह बजट में इनके बारे में प्रोवियन न होने के बावजूद भी अपने वचनों को अमली जामा पहनाने की पूरी कोशिश करेंगे ।

तालीम राष्ट्र के भविष्य को बनाने के लिये आवश्यक है । इसलिये हमारी जो वर्तमान शिक्षा पद्धति है उसमें सुधार करने की आवश्यकता है । 1947 से लेकर लगातार इसमें सुधार करने के प्रयत्न हो रहे हैं और यके बाद दीगरे 3 एजूकेशन कमिशन इसमें सुधार करने के लिये नियुक्त हो चुके हैं लेकिन अभी तक हम उस मंज़िल पे नहीं पहुंचे जिस पर पहुँच कर हम इस बात से संतुष्ट हो सकें कि हम बच्चों के कैरेक्टर को भारतीय बना सके हैं और सच्चे अर्थों में राष्ट्रीयता की भावना उत्पन्न कर सके हैं । मैं वज़ीरे तालीम से दरखास्त करूँगा कि जब यह महकमा स्वर्गीय कैरों साहिब के पास था तो उन्होने कोशिश की थी कि तालीम में इस प्रकार की तबदीली की जाए कि बच्चों में महापुरुषों के नाम की छाप आ जाए और कौम के अन्दर ऐसी एक नई ज़िन्दगी पैदा की जा सके । (विघ्न) राष्ट्रीय जीवन और विशेषकर उच्च कोटि के महान व्यक्तियों के जीवन को किताबों के अन्दर लिखा जाए । इस तरफ उन्होंने ध्यान दिया था । मैं आपके ज़रिए, चेयरमैन साहिब, वजीरे तालीम से दरखास्त करूँगा कि राष्ट्रीय भावन बच्चों में बढ़ाने के लिये और कौमी जज़बा बढ़ाने के लिये इस प्रकार का यत्न करें ताकि राष्ट्र के अन्दर सच्ची भावना पैदा हो और किताबों के अन्दर पैगम्बरों और महापुरुषों की जीवनियों को लिखवाया जाए । भगवान श्री कृष्ण और श्री गुरु गोबिन्द सिंह के बारे में जानकारी किताबों के अन्दर लिखवाने की कोशिश की जानी चाहिए । इससे मसावात का दरजा पैदा हो सकगा और उनकी ज़िन्दगी को पढ़ कर बच्चे एक जिम्मेदार नागरिक बन सकेंगे । (विघ्न)

**श्री सभापति :** क्या डैमोक्रेसी के युग में आप इस तरह की तालीम पर ज़ोर दे सकते हैं ? (Can emphasis be laid on this sort of education in a democracy ?)

**आचार्य पृथ्वी सिंह आज़ाद :** हमारे हां एक गलत प्रथा चल पड़ी है लेकिन इन सब का सिद्धांत एक है, बराबरी का दर्जा देना और यही आज के युग में सब से बड़ी देन है ।

आज हम क्या देखते हैं कि तालीम के अन्दर कितना अंतर रखा जा रहा है । आज जो माडल स्कूल और पब्लिक स्कूल चल रहे हैं मैं समझता हूँ कि एक बहुत बड़ा मज़ाक इस युग में लोगों के साथ किया जा रहा है । पता नहीं ऊपर की सरकार से लेकर नीचे स्टेट्स की सरकार तक के सामने क्यों इस तरह के स्कूल आज तक चले आ रहे हैं और कायम हैं । एक तरफ तो हम बराबरी का दर्जा हर एक को देना चाहते हैं और दूसरी तरफ इस तरह के स्कूल जारी करके हम तफर्का पैदा कर रहे हैं । आज हालत यह ह कि गरीब का बच्चा किसी पब्लिक या माडल स्कूल में तालीम हासिल नहीं कर सकता । वह

बच्चे साधारण स्कूलों में तालीम हासिल करते हैं इसलिये मैं वजीर तालीम से जो इस वक्त वजीर खज़ाना से बातचीत में मशगूल हैं कहना चाहता हूँ कि यह पब्लिक स्कूल और माडल स्कूल एक तरह का इम्तिआज़ पैदा करते हैं। ग़रीब और अमीर में तमीज़ पैदा करते हैं। इसको फौरी तौर पर खत्म कर देना चाहिए। या तो इतने ही स्कूल सरकारी खजाने से सरकार खोले जितने कि साधारण स्कूल खोले जा रहे हैं। ताकि गरीब के बच्चें को भी ऐसी स्कूलों में तालीम मिल सके। अगर ऐसा नहीं किया जा सकता तो इस तमीज़ को सरकार को फौरी तौर से बंद कर देना चाहिए ताकि बच्चों में किसी तरह की मतभेद की भावना का उदय न हो सके।

इसके अलावा मैं वज़ीर तालीम से यह भी अर्ज़ करना चाहता हूँ कि पंजाब में यह प्रथा है कि इस महकमा का जो हैड हो वह महकमा तालीम से हो और उसका तअल्लुक तालीम से हो। लेकिन एक ऐसा वाक्या हुआ कि सूबा के गवर्नर साहिब इस तालीम के महकमा के हैड से किसी बात पर नाराज़ हो गए। मैं इस वक्त इस तफसील में नहीं जाना चाहता, समय थोड़ा है लेकिन इतना अर्ज़ करना चाहता हूँ, चेयरमैन साहिब, कि उस वक्त से इस महकमा का हैड तालीम से तआल्लुक न रखने वाला लगाया जाता है। चेयरमैन साहिब, मैं वज़ीर तालीम का ध्यान एडमिनिस्ट्रेटिव रिफार्मज़ कमिशन की रिपोर्ट के सफा 158 की तरफ दिलाना चाहता हूँ जिस में उन्होंने लिखा है कि--

"The Director of Public Instruction belonged to the State Education Service, Class I, until the 10th of February 1961, when an Officer of the I.A.S. was appointed as Director. Since then another officer also of the I.A.S. has taken over. We feel that the posting of Administrative Officers as heads of specialised departments has acted as an adverse influence on the status and dignity of the Departmental officers and of the departmental Heads of department."

"इस के साथ ही साथ चैयरमैन साहिब, उस कमिशन ने यह सिफारिश की थी कि--

'There is scope for improvement in the administration of the department in order better to carry out its policies. The Director of Public Instruction should be an educationist of proved merit so that he can competently advise Government on educational policy matters.'

यह एक ऐसा मसला है जिसकी तरफ सरकार को तुरंत ध्यान देना चाहिए। आज जो डी. पी. आई. साहिब हैं उनको अच्छी तरह से जानता हूँ और उनकी इज्जत करता हूँ। वह मेरे पुराने मित्र हैं लेकिन यहा पर किसी व्यक्ति का संबंध नहीं, सिद्धांत का संबंध है। इसलिये मैं सरकार से कहना चाहता हूँ कि जो यह नई प्रथा चली है कि इस महकमें का हैड तालीम से संबंधित न हो इसको फौरी तौर से बदल देना चाहिए और एजुकेशनिस्टों को डी. पी. आई. और सैक्रटरी आफ डिपार्टमेंट नियुक्त करने का प्रयत्न करना चाहिए।

चेयरमैन साहिब, प्राइवेट स्कूलों के बारे में मेरे दोस्तों ने काफी कुछ कहा है। मैं ज्यादा न कहता हुआ सिर्फ इतना ही कहना चाहता हूँ कि गवर्नमेंट का जो इरादा आज है कि दिल्ली के पैटर्न पर ग्रांटें दी जाएं इसको फौरी तौर पर अमली जामा पहनाया जाए।

श्री सभापती : आप दो मिन्ट में ही वाइन्ड अप कर दीजिय। ( The hon. Member should wind up within two minutes please.)

**आचार्य पृथ्वी सिंह आज़ाद :** मैं तो आप से भी तेज़ दौड़ रहा हूँ। मैं तो यह अर्ज़ करना चाहता हूँ कि प्राइवेट स्कूलों को जो ग्रांट दी जाती है वह कम है और गवर्नमेंट स्कूलों का वह मुकाबिला नहीं कर सकते। इसलिये सरकार को चाहिए कि प्राइवेट स्कूलों को ग्रांट ज्यादा दी जाए ताकि जितना काम उन्होंने शुरू किया हुआ है उसको पूरा कर सकें।

एक बात और मैं, चेयरमैन साहिब, अर्ज़ करना चाहता हूँ और यह समस्या बहुत ही अहम है कि पंजाब में पसमांदा बच्चों की तालीम के बारे में क्या किया जाए। 26–8–47 से इन पसमांदा बच्चों की तालीम का भार मैंने अपने सर पर लिया था और तब से ही हरिजनों और पसमांदा बच्चों की तालीम का काम शुरू है। 1947 में शडूल्ड कास्टस ग्रैजूएटों की तादाद सिर्फ 45 थी और आज नौ हजार के करीब ऐसे बच्चे हैं जो ग्रैजुएट हैं। मैं आप के ज़रिये वज़ीर तालीम से कहना चाहता हूँ कि जो स्कीमें सन 1947 में बनी थीं आज तक वैसे की वैसे चली आ रही हैं। इस अरसा में कितने वजीर तालीम हो चुके हैं। चेयरमैन साहिब, जब आपके पास यह महकमा था तो आपने कुछ कोशिश की थी लेकिन सिरे न चढ़ी। इसलिये उन स्कीमों को रिवाइव किया जाए। आज जो 6 रुपये, 15 रुपये, और 25 रुपये वजीफा दिया जाता है वह बहुत कम है इसको डबल कर देना चाहिए। इसकी तरफ, चेयरमैन साहिब, कोई ध्यान नहीं दिया जा रहा। सन 1956–57 में शडूल्ड कास्टस की तालीम के लिये 22.70 लाख की रकम रखी गई थी, सन 1965–66 में 83.1 और 1966–67 में 62.42 लाख और अब की बार जब बजट देखता हूँ तो यह 33 लाख ही है। हालांकि सैक्रेटरी के मैमोरैंडम में 22 लाख ही रह गई है। इन आंकड़ों को मैं समझ नहीं सका। ठीक ही होगा। शायद यह आंकड़े गलत हों मुझे ज्यादा याद नहीं। मेरा मतलब है कि यह रकम बहुत कम है जो बढ़नी चाहिए, चेयर–मैन साहिब, मैं आपकी मारफत यह अर्ज़ कर देना चाहता हूँ कि इवैल्यूएशन कमेटी की रिपोर्ट के मुताबिक अब पुराने रेट्स को रिवाईज़ किया जाये। इसके अलावा स्टूडेंट्स की भी यह शिकायत है। यह तब ही ठीक तौर पर मिलेंगे अगर तालीम का महकमा इस तरफ कोई ध्यान देगा। यह तभी होगा अगर डी. पी. आई. महकमा ठीक ढंग से इस समस्या से डील करेगा। मैं वजीर मुतअल्लिका से अब यही दरखास्त करूँगा कि वह मरी इन सारी बातों का ध्यान रखते हुए इन पर अमल कराने की कोशिश करें।

**ਗਿਅਨੀ ਬਖਤਾਵਰ ਸਿੰਘ ਰਾਏ** (ਗੁਰੂ ਹਰ ਸਹਾਇ): ਚੇਅਰਮੈਨ ਸਾਹਿਬ, ਮੈਂ ਚਾਹੁੰਦਾ ਤਾਂ ਇਹ ਸੀ ਕਿ ਆਪਣੇ ਸਾਰੇ ਤਜਰਬੇ ਇਸ ਹਾਊਸ ਦੇ ਸਾਹਮਣੇ ਰੱਖਦਾ, ਪਰ ਟਾਈਮ ਬਹੁਤ ਥੋੜਾ ਹੈ, ਇਸ ਲਈ ਮੈਂ ਚੰਦ ਇਕ ਜ਼ਰੂਰੀ ਗੱਲਾਂ ਦਾ ਹੀ ਜ਼ਿਕਰ ਕਰਾਂਗਾ। ਇਥੇ ਮੈਥੋਂ ਪਹਿਲਾਂ ਕਾਫੀ ਸੱਜਣ ਬੋਲੇ ਹਨ ਅਤੇ ਉਨ੍ਹਾਂ ਨੇ ਕਾਫੀ ਨੁਕਤਾਚੀਨੀ ਤਾਲੀਮ ਦੇ ਮਹਿਕਮੇ ਤੇ ਕੀਤੀ ਹੈ। ਮੇਰੇ ਤੋਂ ਪਹਿਲਾਂ ਗਿੱਲ ਸਾਹਿਬ ਨੇ ਵੀ ਇਸ ਮਹਿਕਮੇ ਤੇ ਕਾਫੀ ਨੁਕਤਾਚੀਨੀ ਕੀਤੀ ਹੈ।

ਹੁਣ ਤਕ ਜਿਹੜੀ ਵੀ ਤਾਲੀਮ ਮਿਲੀ ਹੈ ਉਸ ਦੇ ਨਾਲ ਜ਼ਹਿਨੀ ਤਾਲੀਮ ਦਾ ਕੁਝ ਨਹੀਂ ਸੰਵਰਿਆ। ਭਾਵੇਂ ਬੀ.ਏ. ਕਰ ਲਉ, ਭਾਵੇਂ ਹੋਰ ਜ਼ਿਆਦਾ ਕੁਝ ਕਰ ਲਉ ਪਰ ਜਦੋਂ ਤੱਕ ਇਖਲਾਕੀ ਤਾਲੀਮ ਨਹੀਂ ਆਉਂਦੀ ਉਸ ਵਕਤ ਤੱਕ ਸਹੀ ਮਾਨਿਆਂ ਦੇ ਵਿਚ ਆਜ਼ਾਦੀ

ਆਈ ਨਹੀਂ ਸਮਝੀ ਜਾ ਸਕਦੀ। ਕੌਮਾਂ ਦੀ ਹਿਸਟਰੀ ਅੱਜ ਸਾਡੇ ਸਾਹਮਣੇ ਹੈ, ਜਿਨ੍ਹਾਂ ਨੇ ਆਪਣੇ ਇਖਲਾਕ ਨੂੰ ਕਾਇਮ ਰੱਖਿਆ ਪਰ ਕਿਸੇ ਦੇ ਅਗੇ ਝੁਕੇ ਨਹੀਂ, ਤਬਾਹ ਹੋ ਗਏ। ਜਰਮਨੀ ਦੀ ਲੜਾਈ ਜਿਹੜੀ ਕਿ 1919-20 ਦੇ ਵਿਚ ਇਕ ਮਸ਼ਹੂਰ ਲੜਾਈ ਹੋਈ ਹੈ, ਅਸੀਂ ਉਸ ਵਕਤ ਦੇ ਹਾਲਾਤ ਵੇਖੇ ਹਨ। ਇਸ ਤਰ੍ਹਾਂ ਜਿਹੜੀ 1940-45 ਦੀ ਜਿਹੜੀ ਲੜਾਈ ਹੋਈ ਉਸ ਦੇ ਵਿਚ ਵੀ ਅਸੀਂ ਬੜਾ ਕੁਝ ਵੇਖਿਆ ਹੈ। ਪਰ ਹੁਣ ਜਿਹੜਾ ਜ਼ਮਾਨਾ ਆਇਆ ਹੈ ਇਸ ਵਿਚ ਤਾਲੀਮ ਹੀ ਐਸੀ ਮਿਲੀ ਹੈ ਕਿ ਇਖਲਾਕੀ ਤਾਲੀਮ ਦਾ ਖਿਆਲ ਹੀ ਕੋਈ ਨਹੀਂ। ਅਸੀਂ ਚਾਹੁੰਦੇ ਹਾਂ ਕਿ ਹਰ ਪੰਜਾਬੀ ਬੋਲਣ ਵਾਲਾ ਬੱਚਾ, ਹਰ ਸਕੂਲ ਦੇ ਵਿਚ ਜਾਣ ਵਾਲਾ ਬੱਚਾ, ਸਭ ਤੋਂ ਪਹਿਲਾਂ ਅਟੈਂਨਸ਼ਨ ਹੋਕੇ ਆਪਣੇ ਪਰਮਾਤਮਾ, ਈਸ਼ਵਰ, ਵਾਹਿਗੁਰੂ ਦਾ ਨਾਉਂ ਲਵੇ। ਕਲਾਸ ਵਿਚ ਜਾਣ ਤੋਂ ਪਹਿਲਾਂ ਉਸ ਨੂੰ ਟੀਚਰ ਗੇਟ ਤੇ ਸਾਰਿਆਂ ਨੂੰ ਅਟੈਨਸ਼ਨ ਕਰਕੇ ਕੋਈ ਪਰਮਾਤਮਾ ਦੀ ਤਾਰੀਫ ਵਿਚ ਦੁਆ ਕਹਾਵੇ ਤਾਂ ਜੋ ਉਸ ਨੂੰ ਗਿਆਨ ਹੋਵੇ ਕਿ ਮੈਂ ਜੋ ਕੁਝ ਕਰਾਂ, ਨਿਡਰ ਹੋਕੇ ਉਸ ਇਕ ਪਰਮਾਤਮਾ ਦੀ ਅਗਵਾਈ ਵਿਚ ਸਭ ਕੰਮ ਕਰਾਂ ਤਾਂ ਜੋ ਕੌਮ ਦਾ ਭਲਾ ਹੋਵੇ, ਮੁਲਕ ਦਾ ਭਲਾ ਹੋਵੇ। ਸਾਨੂੰ ਚੰਗੀ ਤਰ੍ਹਾਂ ਯਾਦ ਹੈ ਕਿਵੇਂ ਉਰਦੂ ਦੀ ਤਾਲੀਮ ਵਿਚ ਸਭ ਤੋਂ ਪਹਿਲਾਂ ਬੱਚਿਆਂ ਤੋਂ ਦੁਆ ਦਾ ਪਹਿਲਾ ਪੀਰੀਅਡ ਲਾ ਕੇ ਕਹਾਇਆ ਜਾਂਦਾ ਸੀ ਕਿ ਉਹ ਐਸਾ ਖੁਦਾ ਹੈ ਜਿਸ ਨੇ ਇਹ ਸਾਰੀ ਜ਼ਮੀਨ ਬਣਾਈ ਅਤੇ ਇਹ ਸਾਰਾ ਆਸਮਾਨ ਬਣਾਇਆ ਹੈ। ਪਰ ਅਜ ਜ਼ਮਾਨਾ ਉਹ ਆਗਿਆ ਹੈ ਕਿ ਲੋਕੀਂ ਉਸ ਦਾ ਸ਼ੁਕਰੀਆ ਅਦਾ ਕਰਨੋਂ ਵੀ ਰਹਿ ਗਏ ਹਨ। ਇਸ ਤੋਂ ਇਲਾਵਾ ਇਸ ਕੌਮ ਦੇ ਬੱਚਿਆਂ ਦੀ ਆਲਾ ਸਿਹਤ ਦਾ ਖਿਆਲ ਰੱਖਣਾ ਵੀ ਸਰਕਾਰ ਦਾ ਹੀ ਪਹਿਲਾ ਫਰਜ਼ ਹੈ। ਮੈਂ ਆਪਦੀ ਰਾਹੀਂ ਸਰਦਾਰ ਲਛਮਣ ਸਿੰਘ ਗਿਲ ਨੂੰ ਬੇਨਤੀ ਕਰਾਂਗਾ ਕਿ ਇਸ ਕੌਮ ਦੇ ਬਚਿਆਂ ਦੀ ਜਿਸਮਾਨੀ ਸਿਹਤ ਦਾ ਖਿਆਲ ਕਰਦੇ ਹੋਏ ਇਕ ਪੀਰੀਅਡ ਜਿਸਮਾਨੀ ਸਿਹਤ ਦਾ ਵੀ ਰਖਣਾ ਚਾਹੀਦਾ ਹੈ। ਬਾਕਾਇਦਾ ਤੌਰ ਤੇ ਵੱਡੇ ਬੱਚਿਆਂ ਦੀ ਐਨ. ਸੀ. ਸੀ. ਦੀ ਟਰੇਨਿੰਗ ਹੋਣੀ ਚਾਹੀਦੀ ਹੈ। ਜਿਵੇਂ 20 ਸਾਲ ਬਾਅਦ ਇਕ ਗ਼ੈਰ ਮੁਲਕ ਨੇ ਲਲਕਾਰ ਸਾਨੂੰ ਕੀਤੀ ਸੀ ਹੁਣ ਤਾਈਂ ਸਾਰੇ ਮੁਲਕ ਦੇ ਹਾਈ ਸਕੂਲ ਦੇ ਬੱਚਿਆਂ ਨੂੰ ਜ ਮਿਲਟਰੀ ਦੀ ਤਾਲੀਮ ਮਿਲੀ ਹੁੰਦੀ ਤਾਂ ਸਾਡੀ ਕਾਫੀ ਬਚਤ ਹੋ ਸਕਦੀ ਸੀ। ਹਾਈ ਸਕੂਲ ਦੇ ਬਚਿਆਂ ਨੂੰ ਕਾਲਜਾਂ ਵਿਚ ਹੋਰ ਅੱਛੀ ਮਿਲਟਰੀ ਦੀ ਤਾਲੀਮ ਮਿਲਣੀ ਚਾਹੀਦੀ ਹੈ ਤਾਂ ਜੋ ਸਾਡਾ ਮੁਲਕ ਜਿਸਦੇ ਹਰ ਪਾਸੇ ਬਾਰਡਰ ਹੈ ਇਸ ਦੀ ਹਿਫਾਜ਼ਤ ਹੋ ਸਕੇ। ਇਸ ਤੋਂ ਇਲਾਵਾ ਜਿਹੜੇ ਵਰਨੈਕੁਲਰ ਟੀਚਰ ਹੁੰਦੇ ਸਨ, ਹੁਣ ਭਾਵੇਂ ਜੇ. ਬੀ. ਟੀ. ਅਤੇ ਹੋਰ ਵੱਡੇ ਵੱਡੇ ਤਾਲੀਮ ਯਾਫਤਾ ਕੰਮ ਕਰਦੇ ਹਨ, ਪਰ ਉਹ ਬੱਚੇ ਦੇ ਦਿਮਾਗ ਵਿਚ ਗੱਲ ਪਾਉਣੀ ਆਪਣਾ ਫਰਜ਼ ਸਮਝਦੇ ਸਨ। 2 ਸਾਲ ਦੀ ਤਾਲੀਮ ਤੋਂ ਬਾਅਦ ਬੱਚਾ ਖੁਦ ਕਹਿਦਾ ਸੀ ਕਿ ਉਹ ਕੁਝ ਸਮਝ ਰਿਹਾ ਹੈ ਅਤੇ ਟੀਚਰ ਵੀ ਭਾਂਪ ਜਾਂਦਾ ਸੀ ਕਿ ਇਹ ਕਿਸ ਦਿਮਾਗ ਦਾ ਹੈ, ਕਿਸਤਰ੍ਹਾਂ ਬੈਠਦਾ ਉਠਦਾ ਹੈ ਅਤੇ ਕਿਵੇਂ ਗੱਲ ਬਾਤ ਕਰਦਾ ਹੈ। ਉਹ ਸਾਰੀਆਂ ਗੱਲਾਂ ਦਾ ਧਿਆਨ ਰਖਦੇ ਸਨ। ਪ੍ਰਾਜੈਕਟ ਮੈਥਡ ਦੀ ਸਿਖਿਆ ਐਗਰੀਕਲਚਰ ਮਾਸਟਰ, ਡਰਿਲ ਮਾਸਟਰ ਵਗੈਰਾ ਹਰ ਸਕੂਲ ਵਿਚ ਲਾਜ਼ਮੀ ਹੋਣੇ ਚਾਹੀਦੇ ਹਨ ਤਾਂ ਜੋ ਇਸ ਮੁਲਕ ਦੀ ਨੇਸ਼ਨ ਆਉਣ ਵਾਲੇ ਸਾਲਾਂ ਵਿਚ ਕਿਸੇ ਵੀ ਗੱਲ ਦੀ ਥੁੜ ਮਹਿਸੂਸ ਨਾ ਕਰੇ। ਟੀਚਰ ਨੂੰ ਖਾਸ ਹਦਾਇਤ ਹੋਣੀ ਚਾਹੀਦੀ ਹੈ ਕਿ ਉਹ ਬੱਚਿਆਂ ਦੀ ਰੁਚੀ ਨੂੰ ਵੇਖੇ ਕਿ ਉਸ ਦਾ ਧਿਆਨ ਲਗਦਾ ਕਿਸ ਪਾਸੇ ਹੈ। ਉਸ ਨੂੰ ਉਸ ਤਰ੍ਹਾਂ ਦੀ ਹੀ ਸਿਖਿਆ ਸਕੂਲਾਂ ਦੇ ਵਿਚ ਮਿਲਣੀ ਚਾਹੀਦੀ ਹੈ। ਉਸ ਦੀਆਂ ਬੁਨਿਆਦਾਂ ਹੀ ਉਸ ਦੀ ਰੁਚੀਆਂ ਦੇ ਆਧਾਰ ਤੇ ਹੋਣੀਆਂ ਚਾਹੀਦੀਆਂ ਹਨ। ਇਸ ਤਰ੍ਹਾਂ ਟਾਈਮ ਦੀ ਵੀ ਬਚਤ ਹੈ ਅਤੇ ਬੱਚੇ ਨੂੰ ਵੀ ਪਰੇਸ਼ਾਨ ਨਹੀਂ ਹੋਣਾ ਪੈਂਦਾ। ਅਜ

[ਗਿਆਨੀ ਬਖਤਾਵਰ ਸਿੰਘ ਰਾਏ]

ਕੱਲ ਦੀ ਹਾਲਤ ਇਹ ਹੈ ਕਿ ਜੇ. ਬੀ. ਟੀਚਰਜ਼, ਹੋਰ ਬੀ. ਏ. ਬੀ. ਟੀ., ਇਕ ਕਲਾਸ ਦੇ ਵਿਚ ਤਿੰਨ ਤਿੰਨ ਟੀਚਰਜ਼ ਹੁੰਦੇ ਹਨ ਪਰ ਪੜ੍ਹਾਈ ਦਾ ਇਹ ਹਾਲ ਹੈ ਕਿ ਜਿਸਨੇ ਆਪਣੀ ਮਿਹਨਤ ਨਾਲ ਕੁਝ ਸਿਖ ਲਿਆ ਠੀਕ ਹੈ, ਦੂਸਰਾ ਜੇ ਪਿਛੇ ਰਹਿ ਗਿਆ ਤਾਂ ਕਿਸੇ ਨੇ ਪੁਛਣਾ ਨਹੀਂ, ਟੀਚਰ ਨੂੰ ਆਪਣੀ ਤਨਖਾਹ ਤਾਈਂ ਮਤਲਬ ਹੈ ਜਾਂ ਫੀਸ ਤਾਈਂ ਮਤਲਬ ਹੈ। ਸਭ ਤੋਂ ਜ਼ਰੂਰੀ ਚੀਜ਼ ਹਰ ਹਾਈ ਸਕੂਲ ਦੇ ਵਿੱਚ ਪਹਿਲਾਂ ਤਾਂ ਇਹ ਹੋਵੇ ਕਿ ਉਥੇ ਇਕ ਡਰਿਲ ਮਾਸਟਰ ਹੋਵੇ ਜਿਹੜਾ ਜਿਸਮਾਨੀ ਵਰਜ਼ਿਸ਼ ਦਾ ਖਿਆਲ ਰੱਖੇ ਅਤੇ ਇਕ ਐਗਰੀਕਲਚਰ ਮਾਸਟਰ ਹੋਵੇ ਜਿਹੜਾ ਬੱਚਿਆਂ ਨੂੰ ਖੇਤੀ ਬਾੜੀ ਦੀ ਪੂਰੀ ਸਿਖਿਆ ਦੇਵੇ। ਜਿਹੜੇ ਬੱਚੇ ਏਥੋਂ ਨਿਕਲਣ ਉਹ ਇਸ ਯੋਗ ਹੋਣ ਕਿ ਇਸ ਮੁਲਕ ਦੀ ਪੈਦਾਵਾਰ ਵਿਚ ਆਲਾ ਕਿਸਮ ਦੀ ਉਪਜ ਕਰਨ ਦੇ ਯੋਗ ਹੋਣ। ਕੋਠਾਰੀ ਕਮਿਸ਼ਨ ਦੀ ਗੱਲ ਕਰਦਾ ਹਾਂ। ਤੁਸੀਂ ਇਹ ਤਾਂ ਵੇਖ ਲਿਆ ਕਿ ਇਹ ਪੰਜਾਬੀ ਬੋਲਦੇ ਹਨ ਇਹ ਹਿੰਦੀ ਬੋਲਣ ਵਾਲੇ ਹਨ ਪਰ ਵਰਨੈਕੂਲਰ ਟੀਚਰਾਂ ਦੀ ਜਿਹੜੀ ਇਮਦਾਦ ਕਰਨੀ ਸੀ ਉਹ ਬਿਲਕੁਲ ਹੀ ਭੁਲ ਗਏ ........

**ਸ੍ਰੀ ਸਭਾਪਤੀ** : ਤੁਹਾਡਾ ਵਕਤ ਹੋ ਗਿਆ ਹੈ, ਬੈਠ ਜਾਉ। (The time given to the hon. Member is over; he should now resume his seat.)

**ਗਿਆਨੀ ਬਖਤਾਵਰ ਸਿੰਘ ਰਾਏ**: ਹਾਲੇ ਚੇਅਰਮੈਨ ਸਾਹਿਬ, ਮੈਂ ਬਹੁਤ ਸਾਰੀਆਂ ਗੱਲਾਂ ਕਰਨੀਆਂ ਹਨ। ਮੈਂ ਬਜਟ ਤੇ ਜਦੋਂ ਬੋਲਣ ਲੱਗਿਆਂ ਉਦੋਂ ਲੋਕੀਂ ਅੱਧ ਅੱਧ ਘੰਟਾ ਬੋਲਦੇ ਰਹੇ, ਮੈਨੂੰ ਤੁਸੀਂ 10 ਮਿੰਟ ਹੀ ਦਿੱਤੇ। ਮੇਰਾ ਕਸੂਰ ਕੀ ਹੈ ? ਮੈਨੂੰ ਟਾਈਮ ਨਹੀਂ ਦਿੱਤਾ ਜਾਂਦਾ ਇਸ ਬਾਰੇ ਮੈਂ ਕਈ ਚਿਠੀਆਂ ਵੀ ਲਿਖੀਆਂ ਹਨ ......

( ਇਸ ਵੇਲੇ ਵਿਦਿਆ ਮੰਤ੍ਰੀ ਜੀ ਨੂੰ ਬੋਲਣ ਲਈ ਕਿਹਾ ਗਿਆ। )

**ਲੋਕ ਕਾਰਜ ਅਤੇ ਵਿਦਿਆ ਮੰਤਰੀ** (ਸਰਦਾਰ ਲਛਮਣ ਸਿਘ ਗਿੱਲ) : ਸਤਿਕਾਰ ਯੋਗ ਚੇਅਰਮੈਨ ਸਾਹਿਬ, ਤਾਲੀਮ ਦੇ ਮਸਲੇ ਤੇ ਅੱਜ ਬਹਿਸ ਹੋ ਰਹੀ ਹੈ। ਇਹ ਇਕ ਬੜਾ ਹੀ ਅਹਿਮ ਮਸਲਾ ਹੈ। ਇਹ ਮਸਲਾ ਤਦ ਹਲ ਹੋ ਸਕਦਾ ਹੈ ਜੇ ਸਰਕਾਰ ਅਤੇ ਅਪੋਜ਼ੀਸ਼ਨ ਵਿਚ ਬੈਠੇ ਹੋਏ ਮੈਂਬਰ ਆਪਸ ਵਿਚ ਰਲ-ਮਿਲ ਕੇ ਇਕ ਦੂਸਰੇ ਨੂੰ ਸਹਿਯੋਗ ਦੇਣ। ਇਹ ਮਸਲਾ ਆਸਾਨੀ ਦੇ ਨਾਲ ਹਲ ਹੋ ਸਕਦਾ ਹੈ। ਇਹ ਅਸੀਂ ਸਾਰੇ ਹੀ ਜਾਣਦੇ ਹਾਂ ਕਿ ਇਹ ਉਹ ਮਹਿਕਮਾ ਹੈ ਜਿਸ ਦਾ ਕਿ ਸਿਧਾ ਸਬੰਧ ਇਸ ਦੇਸ਼ ਦੀ, ਇਸ ਕੌਮ ਦੀ ਉਸਰ ਰਹੀ ਪਨੀਰੀ ਦੇ ਨਾਲ ਹੈ। ਏਥੋਂ ਹੀ ਕੌਮਾਂ ਬਣਦੀਆਂ ਹਨ ਅਤੇ ਏਥੋਂ ਹੀ ਕੌਮਾਂ ਵਿਗੜਦੀਆਂ ਹਨ। ਇਸ ਮਹਿਕਮੇ ਦੇ ਕੰਮ ਕਾਰ ਵਿਚ ਸਾਨੂੰ ਬਿਨਾ ਕਿਸੇ ਮਜ਼ਹਬੋ ਮਿੱਲਤ ਅਤੇ ਬਗ਼ੈਰ ਕਿਸੇ ਪੋਲੀਟੀਕਲ ਸੋਚ ਦੇ ਇਕਠੇ ਉਠਣਾ ਚਾਹੀਦਾ ਹੈ। ਅਤੇ ਇਕ ਦੂਸਰੇ ਦੀਆਂ ਦਿੱਕਤਾਂ ਨੂੰ ਮਹਿਸੂਸ ਕਰਦੇ ਹੋਏ, ਉਨ੍ਹਾਂ ਤਕਲੀਫ਼ਾਂ ਨੂੰ ਹਲ ਕਰਨ ਲਈ ਬਗ਼ੈਰ ਕਿਸੇ ਲਾ ਲਪੇਟ ਦੇ ਸੁਝਾਉ ਦੇਣੇ ਚਾਹੀਦੇ ਹਨ। ਜਿਹੜੀਆਂ ਇਸ ਸਬੰਧ ਦੇ ਵਿਚ ਚੰਗੀਆਂ ਪ੍ਰਪੋਜ਼ਲਜ਼ ਆ ਰਹੀਆਂ ਹਨ ਸਰਕਾਰ ਨੂੰ ਵੀ ਆਪਣਾ ਇਹ ਫਰਜ਼ ਭੁਲਣਾ ਨਹੀਂ ਚਾਹੀਦਾ ਕਿ ਉਨ੍ਹਾਂ ਪ੍ਰਪੋਜ਼ਲਜ਼ ਨੂੰ ਸਾਹਮਣੇ ਰੱਖ ਕੇ, ਸਾਰੇ ਮਸਲਿਆਂ ਨੂੰ ਹਲ ਕੀਤਾ ਜਾਵੇ। ਇਹ ਗੱਲ ਠੀਕ ਹੈ ਕਿ ਆਜ਼ਾਦੀ ਦੇ ਮਿਲਣ ਤੋਂ ਬਾਅਦ ਸਾਡੇ ਮੁਲਕ ਦੀ ਤਾਲੀਮ ਦੇ ਵਿਚ ਬਹੁਤ ਫੈਲਾਉ ਹੋਇਆ ਹੈ।

ਦੇਸ਼ ਦੀ ਆਜ਼ਾਦੀ ਤੋਂ ਪਹਿਲਾਂ ਅੰਗਰੇਜ਼ ਆਪਣੇ ਨਿਸ਼ਾਨੇ ਦੇ ਨਾਲ ਤਾਲੀਮ ਨੂੰ ਚਲਾਉਂਦਾ ਸੀ। ਇਹ ਇਸ ਪਾਸੇ ਬੈਠਣ ਵਾਲੇ ਅਤੇ ਆਪੋਜ਼ੀਸ਼ਨ ਵਿਚ ਬੈਠਣ ਵਾਲੇ ਹਰ ਸਤਿਕਾਰਯੋਗ ਮੈਂਬਰ ਦੀ ਰਾਏ ਹੈ ਕਿ ਉਸ ਨੇ ਵਿਦਿਆ ਨੂੰ ਆਪਣੇ ਮਕਸਦ ਅਤੇ ਆਪਣੇ ਰਾਜ ਦੇ ਲਈ ਇਸਤੇਮਾਲ ਕੀਤਾ। ਸੁਤੰਤਰਤਾ ਵਾਲੇ ਪਾਸੇ ਨਹੀਂ ਚਲਣ ਦਿਤਾ। ਇਨਸਾਨ ਨੂੰ ਉੱਚਾ ਨਹੀਂ ਉਠਣ ਦਿਤਾ ਕਿਉਂ ਕਿ ਦੋਵੇਂ ਗਲਾਂ ਉਸ ਦੇ ਰਾਜ ਦੇ ਖਿਲਾਫ ਜਾਂਦੀਆਂ ਸਨ। ਮੈਂ ਕਹਾਂਗਾ ਕਿ 1947 ਤੋਂ ਲੈਕੇ 1967 ਤਕ ਇਨ੍ਹਾਂ ਵੀਹਾਂ ਸਾਲਾਂ ਵਿਚ ਕਾਫੀ ਅਹਿਮ ਕਦਮ ਉਠਾਏ ਗਏ। ਲੇਕਿਨ ਮੰਨਣਾ ਪਏਗਾ ਕਿ ਤਾਲੀਮ ਦਾ ਮਸਲਾ ਮੁਕੰਮਲ ਤੌਰ ਤੇ ਹਲ ਨਹੀਂ ਹੋਇਆ। ਉਨ੍ਹਾਂ ਵੀਹਾਂ ਸਾਲਾਂ ਵਿਚ ਕਈ ਸਤਿਕਾਰਯੋਗ ਐਜੂਕੇਸ਼ਨ ਮਨਿਸਟਰਾਂ ਨੇ ਕਾਫੀ ਕੰਮ ਕੀਤਾ। ਚਾਹੇ ਪੁਲੀਟੀਕਲ ਤੌਰ ਤੇ ਸਾਡੇ ਅਤੇ ਉਨ੍ਹਾਂ ਦੇ ਇਖਤਲਾਫਾਤ ਹੋਣ, ਮੈਂ ਪਿਛਲੇ ਪੰਜਾਂ ਸਾਲਾਂ ਵਿਚ ਐਜੂਕੇਸ਼ਨ ਐਡਵਾਈਜ਼ਰੀ ਕਮੇਟੀ ਦੇ ਵਿਚ ਉਨ੍ਹਾਂ ਨਾਲ ਹੋਕੇ ਇਸ ਦੇ ਵਿਚ ਆਪਣਾ ਹਿੱਸਾ ਪਾਇਆ। ਮੁੱਦਾ ਸਭ ਦਾ ਇਹੋ ਸੀ ਕਿ ਇਸ ਅਹਿਮ ਸਵਾਲ ਨੂੰ ਹਲ ਕੀਤਾ ਜਾਵੇ। ਦੋਨੋਂ ਪਾਸਿਆਂ ਤੋਂ ਇਹ ਕਿਹਾ ਗਿਆ ਕਿ ਪੁਲੀਟੀਕਲ ਇੰਟਰਫੀਅਰੈਂਸ ਨਹੀਂ ਹੋਣੀ ਚਾਹੀਦੀ। ਮੈਂ ਮੰਨਦਾ ਹਾਂ ਕਿ ਵਾਕਈ ਨਹੀਂ ਹੋਣੀ ਚਾਹੀਦੀ। ਉਹ ਮੁਲਕ, ਉਹ ਕੌਮ ਤੇ ਉਹ ਸੂਬਾ ਨਹੀਂ ਬਚ ਸਕਦੇ ਜਿਥੇ ਤਾਲੀਮ ਜਿਹੇ ਅਹਿਮ ਮਹਿਕਮੇ ਦੇ ਵਿਚ, ਵਿਦਿਆ ਜੈਸੇ ਮਜ਼ਮੂਨ ਵਿਚ ਫਿਰਕਾਪ੍ਰਸਤੀ ਆ ਜਾਵੇ ਜਾਂ ਉਸ ਵਿਚ ਕੋਈ ਪਾਲਿਟਿਕਸ ਦਾ ਹਿਸਾ ਆ ਜਾਵੇ। ਪਿਛਲੇ ਵੀਹਾਂ ਸਾਲਾਂ ਵਿਚ, ਮੈਨੂੰ ਦੁਖ ਨਾਲ ਕਹਿਣਾ ਪੈਂਦਾ ਹੈ ਕਿ ਪਤਾ ਨਹੀਂ ਕੀ ਮਜ਼ਬੂਰੀਆਂ ਸਰਕਾਰ ਦੇ ਸਾਹਮਣੇ ਆਈਆਂ ਹੋਣ, ਕੀ ਹਾਲਾਤ ਪੈਦਾ ਹੋਏ ਹੋਣ, ਕੁਝ ਅਸਰ ਪੁਲੀਟੀਕਲ ਅਨਾਸਰ ਦਾ ਤਾਲੀਮ ਵਿਚ ਰਿਹਾ। ਅਗਰ ਸ਼ਾਂਤੀ ਨਾਲ ਇਸ ਚੀਜ਼ ਨੂੰ ਵੇਖਿਆ ਜਾਵੇ ਤਾਂ ਤਸਲੀਮ ਕਰਨਾ ਪਵੇਗਾ ਕਿ ਐਸਾ ਕਰਨ ਨਾਲ ਕਿਸੇ ਵੀ ਪਾਰਟੀ ਨੇ ਕਿਸੇ ਵੀ ਕੰਸਿਡਰੇਸ਼ਨ ਨਾਲ ਅਗਰ ਪੋਲੀਟੀਕਲ ਦਖਲ ਦਿਤਾ ਤਾਂ ਉਸਦਾ ਨਤੀਜਾ ਉਸ ਦੀ ਆਪਣੀ ਪਾਰਟੀ ਦੇ ਲਈ, ਉਸਦੇ ਆਪਣੇ ਲਈ ਅਛਾ ਨਹੀਂ ਨਿਕਲਿਆ। ਇਸੇ ਹੀ ਪੋਲੀਟੀਕਲ ਅਨਸਰ ਦਾ ਮੈਂ ਆਪ ਸ਼ਿਕਾਰ ਹਾਂ। ਮੇਰਾ ਦਿਲ ਅਜ ਤਕ ਇਸ ਨਾਲ ਦੁਖੀ ਹੈ। ਮੈਂ ਮਾਮੂਲੀ ਜਿਹੀ ਝਲਕ ਦੇਣਾ ਚਾਹੁੰਦਾ ਹਾਂ। ਇਸੇ ਸਟੇਟ ਦੇ ਅੰਦਰ ਜਗਰਾਉਂ ਸ਼ਹਿਰ ਵਿਚ ਸਾਰੇ ਸ਼ਹਿਰ ਔਰ ਪਿੰਡ ਵਾਲਿਆਂ ਸਭ ਨੇ ਮਿਲਕੇ ਕਾਲਿਜ ਬਣਾਇਆ। ਮੈਂ ਈਮਾਨਦਾਰੀ ਨਾਲ ਕਹਿੰਦਾ ਹਾਂ ਕਿ ਜਦ ਮੈਂ ਇਲੈਕਸ਼ਨ ਲੜਿਆ ਤਾਂ ਮੇਰਾ ਵਚਨ ਉਸ ਇਲਾਕੇ ਦੇ ਲੋਕਾਂ ਨਾਲ ਇਹ ਸੀ ਕਿ ਅਗਰ ਮੈਂ ਕਾਮਯਾਬ ਹੋ ਗਿਆ ਤਾਂ ਬਜਟ ਦਾ ਜ਼ਿਆਦਾ ਰੁਪਿਆ ਤਾਲੀਮ ਤੇ ਖਰਚ ਕਰਾਂਗਾ। ਅਜ ਵੀ ਮੈਂ ਉਸ ਰਾਏ ਦਾ ਹਾਂ ਕਿ ਕਿਸੇ ਵੀ ਮੁਲਕ ਦੀ ਤਰੱਕੀ ਇਸ ਬਾਤ ਤੇ ਮੁਨੱਹਸਰ ਹੈ, ਇਸ ਗੱਲ ਨੂੰ ਹਰ ਕੋਈ ਜਾਣਦਾ ਹੈ ਕਿ ਕਿਸੇ ਮੁਲਕ ਦੀ ਤਰੱਕੀ ਦਾ ਇਸ ਗਲ ਨਾਲ ਪਤਾ ਲਗ ਸਕਦਾ ਹੈ ਕਿ ਉਸ ਮੁਲਕ ਦੇ ਬਜਟ ਦਾ ਕਿੰਨਾ ਰੁਪਿਆ ਐਜੂਕੇਸ਼ਨ ਤੇ ਖਰਚ ਕੀਤਾ ਜਾ ਰਿਹਾ ਹੈ। ਕਿਸੇ ਮੁਲਕ ਦੀ ਤਰੱਕੀ ਦਾ ਪਤਾ ਇਸ ਨਾਲ ਨਹੀਂ ਲਗਦਾ ਕਿ ਪੁਲਿਸ ਤੇ ਜਨਰਲ ਐਡਮਨਿਸਟਰੇਸ਼ਨ ਤੇ ਕਿੰਨਾ ਖਰਚ ਹੋ ਰਿਹਾ ਹੈ। ਜੇ ਕਰ ਇਨ੍ਹਾਂ ਮਹਿਕਮਿਆਂ ਤੇ ਜ਼ਿਆਦਾ ਖਰਚ ਹੋ ਰਿਹਾ ਹੈ ਤਾਂ ਪਤਾ ਲਗੇਗਾ ਕਿ ਗੁਲਾਮਾਨਾ ਜ਼ਹਿਨੀਅਤ ਦੇ ਲੋਕ ਇਥੇ ਰਹਿੰਦੇ ਹਨ। ਅਗਰ ਵਿਦਿਆ ਤੇ ਜ਼ਿਆਦਾ ਖਰਚ ਕੀਤਾ ਜਾਵੇ ਤਾਂ ਪਤਾ ਲਗਦਾ ਹੈ ਕਿ ਦੇਸ਼ ਜੀਉਂਦਾ ਜਾਗਦਾ ਹੈ, ਦੇਸ਼ ਵਿਚ ਹਿੰਮਤ ਹੈ। ਸਮਾਜ ਇਨਕਲਾਬੀ ਤਬਦੀਲੀ ਚਾਹੁੰਦਾ ਹੈ। ਜਦ ਮੈਂ ਕਿਹਾ ਤਾਂ ਸਭ ਨੇ ਬਿਨਾਂ ਲਿਹਾਜ਼ ਮਜ਼ਹਬੋ ਮਿਲੱਤ ਬਿਲਡਿੰਗ ਬਣਾ ਦਿਤੀ। ਨਾਮ ਬੜਾ ਸ਼ਾਨਦਾਰ ਰਖਿਆ। ਉਸ ਦਾ ਨਾਂ ਸੀ 'ਸਨਮਤੀ ਜਨਤਾ ਕਾਲਜ'—ਸ਼੍ਰੇਸ਼ਠ ਬੁੱਧੀ

[ਲੋਕ ਕਾਰਜ ਅਤੇ ਵਿਦਿਆ ਮੰਤਰੀ]

ਦੇ ਲੋਕਾਂ ਲਈ ਕਾਲਜ । ਉਹ ਲੋਕ ਜੋ ਸ਼ਰੇਸ਼ਠ ਬੁੱਧੀ ਹੋਣ, ਜੋ ਤਾਲੀਮ ਨੂੰ ਸਮਝਦੇ ਹੋਣ, ਉਨ੍ਹਾਂ ਦੇ ਨਾਂ ਦੇ ਉਤੇ ਕਾਲਜ ਦਾ ਨਾਂ ਰਖਿਆ ਗਿਆ । ਬਦ-ਕਿਸਮਤੀ ਇਸ ਮੁਲਕ ਦੀ ਜਿਹੜੇ ਮੇਰੇ ਦੋਸਤ ਉਸ ਤਰਫ਼ ਬੈਠੇ ਹਨ, ਮੈਂ ਟੀਕਾ ਟਿਪਣੀ ਵਿਚ ਬਿਲਕੁਲ ਨਹੀਂ ਜਾਣਾ ਚਾਹੁੰਦਾ, ਕਤਅਨ ਮੇਰਾ ਇਰਾਦਾ ਨਹੀਂ ਲੇਕਿਨ, ਪੰਡਤ ਜੀ, ਇਹ ਕਹਾਂਗਾ ਕਿ ਐਸਾ ਬਦਕਿਸਮਤ ਉਹ ਦਿਨ ਸੀ ਕਿ ਐਸਾ ਕਦਮ ਉਠਾਇਆ ਗਿਆ ਜਿਹੜਾ ਪੋਲੀਟੀਕਲ ਬੇਸਿਜ਼ ਤੇ ਸੀ । ਨਤੀਜਾ ਇਹ ਨਿਕਲਿਆ ਕਿ ਲੋਕਾਂ ਦੀ ਸਾਰੀ ਮਿਹਨਤ ਐਵੇਂ ਗਈ ਅਤੇ 5-6 ਲਖ ਰੁਪਿਆ ਖਰਚ ਕਰਕੇ ਬਣਾਈ ਗਈ ਬਿਲਡਿੰਗ 1958 ਤੋਂ ਲੈ ਕੇ ਅਜੇ ਤਕ ਖਾਲੀ ਪਈ ਹੈ । ਅਜੇ ਤਕ ਲੋਕ ਆਪਣੇ ਮਨ ਵਿਚ ਅਹਿਸਾਸ ਲਈ ਬੈਠੇ ਹਨ ਕਿ ਵਿਦਿਆ ਦੇ ਮਹਿਕਮੇ ਵਿਚ ਪੋਲੀਟੀਕਲ ਇੰਟਰਫੀਅਰੈਂਸ ਨਹੀਂ ਹੋਣੀ ਚਾਹੀਦੀ । ਮੈਂ ਪੋਲੀਟੀਕਲ ਇੰਟਰਫੀਅਰੈਂਸ ਦਾ ਸ਼ਿਕਾਰ ਹੋਇਆ ਹੋਇਆ ਹਾਂ । ਮੈਂ ਤਜਰਬਾ ਹਾਸਲ ਕਰਨ ਦੇ ਬਾਅਦ ਆਪਣੇ ਮੰਨ ਵਿਚ ਦ੍ਰਿੜ੍ਹ ਵਿਸ਼ਵਾਸ਼ ਲੈਕੇ ਵਿਦਿਆ ਦੇ ਮਹਿਕਮੇ ਨੂੰ ਆਪਣੇ ਹਥ ਵਿਚ ਲਿਆ ਹੈ। ਹਾਊਸ ਦੇ ਸਾਹਮਣੇ ਵਚਨ ਦਿੰਦਾ ਹਾਂ ਕਿ ਕਦੇ ਕੋਈ ਪੋਲੀਟੀਕਲ ਇੰਟਰਫੀਅਰੈਂਸ ਪੰਜਾਬ ਵਿਚ ਨਹੀਂ ਹੋਣ ਦਿਤੀ ਜਾਵੇਗੀ । (ਤਾਲੀਆਂ) ਜਿਸ ਦਿਨ ਐਸਾ ਕੋਈ ਵਾਕਿਆ ਹੋ ਗਿਆ ਮੈਂ ਤਰਜੀਹ ਦਿਆਂਗਾ ਕਿ ਇਸ ਜਗ੍ਹਾ ਨੂੰ ਛਡ ਦਿਤਾ ਜਾਵੇ । ਬਹੁਤ ਸਾਰੀਆਂ ਗੱਲਾਂ ਮੇਰੇ ਦੋਸਤ ਆਨਰੇ-ਬਲ ਮੈਂਬਰਾਂ ਨੇ ਕਹੀਆਂ ਹਨ । ਉਨ੍ਹਾਂ ਨੇ ਕਿਹਾ ਕਿ ਵਾਕਈ ਵਿਦਿਆ ਵਿਚ ਇਨਕਲਾਬੀ ਤਬਦੀਲੀ ਆਉਣੀ ਚਾਹੀਦੀ ਹੈ । ਪੰਜਾਬ ਦੇ ਹਾਲਾਤ ਵੇਖ ਲਉ । ਮੇਰੇ ਦੋਸਤਾਂ ਨੇ ਕਿਹਾ ਹੈ ਕਿ ਇਨ੍ਹਾਂ ਨੂੰ ਮੌਕਾ ਨਹੀਂ ਮਿਲਦਾ ਕਿ ਵਿਦਿਆ ਦੀ ਤਰਫ਼ ਤਵੱਜੋ ਦੇ ਸਕਣ । ਮੈਂ ਮੰਨਦਾ ਹਾਂ ਕਿ ਦੋ ਮਹੀਨੇ ਪੰਦਰਾਂ ਸੋਲਾਂ ਦਿਨ ਦੀ ਮੇਰੀ ਸਰਕਾਰ ਬਣੀ ਹੈ, ਇਸ ਵਿਚ ਅਸੈਂਬਲੀ ਚਲ ਰਹੀ ਹੈ, ਅਸੈਂਬਲੀ ਦੀ ਬੜੀ ਅਹਿਮੀਅਤ ਹੈ । ਜ਼ਿਆਦਾ ਟਾਈਮ ਇਸ ਤਰਫ਼ ਦੇਣਾ ਪੈਂਦਾ ਹੈ । ਇਸ ਦੇ ਬਾਵਜੂਦ ਮੈਂ 15-20 ਸਰਪਰਾਈਜ਼ ਵਿਜ਼ਿਟ ਕਰਕੇ ਮੁਖਤਲਿਫ਼ ਜ਼ਿਲਿਆਂ ਵਿਚ ਜਾਕੇ ਸਕੂਲ ਵੇਖੇ ਹਨ । ਮੈਨੂੰ ਮੰਨਣ ਵਿਚ ਇਨਕਾਰ ਨਹੀਂ ਕਿ ਸਕੂਲਾਂ ਦਾ ਮਿਆਰ ਉਸ ਜ਼ਮਾਨੇ ਨਾਲੋਂ ਜਦੋਂ ਕਿ ਅਸੀਂ ਸਟੂਡੈਂਟ ਹੁੰਦੇ ਸਾਂ, ਬਹੁਤ ਗਿਰ ਗਿਆ ਹੈ । ਮੇਰੇ ਦੋਸਤ ਕਿਸੇ ਤਰਫ਼ ਵੀ ਬੈਠੇ ਹੋਣ ਇਹ ਅਹਿਸਾਸ ਜ਼ਰੂਰ ਕਰਦੇ ਹਨ ਕਿ ਪਿੰਡਾਂ ਵਿਚ ਅਨਪੜ੍ਹ ਲੋਕ ਹਨ । ਸਾਡਾ ਇਨਸਾਨੀ ਔਰ ਇਖਲਾਕੀ ਫਰਜ਼ ਹੈ ਕਿ ਉਨ੍ਹਾਂ ਨੂੰ ਵਿਦਿਆ ਦੇਈਏ । ਉਹਨਾਂ ਦੀ ਹਾਲਤ ਬੜੀ ਤਰਸ ਯੋਗ ਹੈ, ਜਿੰਨੇ ਸਕੂਲ ਵੇਖੇ ਹਨ ਉਨ੍ਹਾਂ ਦੇ ਨਿਹਾਇਤ ਕਮ ਕਮਰੇ ਹਨ, ਬਿਲਡਿੰਗਾਂ ਖਸਤਾ ਹਾਲਤ ਵਿਚ ਹਨ । ਬਹੁਤ ਵਕਤ ਗੁਜ਼ਰ ਗਿਆ, ਉਨ੍ਹਾਂ ਦੀ ਮੁਰੰਮਤ ਨਹੀਂ ਹੋਈ । ਸਕੂਲਾਂ ਦਾ ਮਾਹੌਲ ਐਸਾ ਹੈ ਕਿ ਸੁਸਾਇਟੀ ਇਮਦਾਦ ਕਰਨ ਦੀ ਬਜਾਏ ਰੁਕਾਵਟ ਪਾਉਂਦੀ ਹੈ । ਬਹੁਤ ਸਾਰਿਆਂ ਸਕੂਲਾਂ ਦੇ ਵਿਚ ਦੇਖਿਆ ਗਿਆ ਹੈ ਕਿ ਗਵਾਂਢੀ ਘਰਾਂ ਨੇ ਸਕੂਲਾਂ ਨੂੰ ਆਪਣੇ ਪਰਪਜ਼ ਲਈ ਇਸਤੇਮਾਲ ਕੀਤਾ ਹੈ । ਇਹ ਮਹਿਸੂਸ ਨਹੀਂ ਕੀਤਾ ਕਿ ਉਸ ਵਿਚ ਕੌਮ ਦੇ ਬਚੇ ਪੜ੍ਹਦੇ ਹਨ । ਬਚਿਆਂ ਦੇ ਦਿਮਾਗ ਤੇ ਕੀ ਅਸਰ ਪਏਗਾ ? ਇਥੇ ਹੀ ਬਸ ਨਹੀਂ, ਚੇਅਰਮੈਨ ਸਾਹਿਬ, ਆਪਣੇ ਬਚਿਆਂ ਦੇ ਮਾਹੌਲ ਨੂੰ ਦੇਖੋ । ਤਾਂ ਵੀ ਮੰਨਣਾ ਪਏਗਾ ਕਿ ਦੇਸ਼ ਦੀ ਆਜ਼ਾਦੀ ਦੇ 20 ਸਾਲ ਹੋ ਗਏ, ਚਾਇਨਾ ਸਾਡੇ ਬਾਅਦ ਆਜ਼ਾਦ ਹੋਇਆ । ਆਪਣੇ ਬੱਚਿਆਂ ਦੀ ਸਿਹਤ ਦੇਖੋ ਅਤੇ ਉਨ੍ਹਾਂ ਮੁਲਕਾਂ ਦੇ ਬੱਚਿਆਂ ਦੀ ਸਿਹਤ ਦੇਖੋ । ਆਪਣੀ ਤਾਲੀਮ ਦਾ ਮਿਆਰ ਦੇਖੋ ਅਤੇ ਉਨ੍ਹਾਂ ਦੀ ਤਾਲੀਮ ਦਾ ਮਿਆਰ ਵੇਖੋ ਤਾਂ ਮੰਨਣਾ ਪਏਗਾ ਕਿ ਬੜੀ ਭਾਰੀ ਗਲਤੀ ਹੋਈ ਹੈ ਸੁਸਾਇਟੀ ਤੋਂ, ਮੁਲਕ ਦੀ ਸਰਕਾਰ ਤੋਂ, ਜਿਸ ਨੇ ਪੂਰੀ ਤਵੱਜੋ ਇਸ ਤਰਫ਼ ਨਹੀਂ ਦਿਤੀ । ਮੈਂ ਇਹ ਵੀ ਕਹਾਂਗਾ ਕਿ ਫੰਡਜ਼ ਦੀ ਬੜੀ ਭਾਰੀ ਕਮੀ ਹੈ । ਮੈਂ ਇਹ ਵੀ ਕਹਾਂਗਾ ਕਿ ਜਿਵੇਂ ਕਿ

ਜੱਥੇਦਾਰ ਜੰਗੀਰ ਸਿੰਘ ਫਗੂਵਾਲੀਆ ਨੇ ਬੋਲਦਿਆਂ ਹੋਇਆਂ ਕਿਹਾ ਕਿ ਕੋਈ ਵਜ੍ਹਾ ਨਹੀਂ ਹੈ ਕਿ ਪਿੰਡਾਂ ਦੇ ਲੋਕ ਸਕੂਲ ਆਪ ਬਨਾਉਣ । ਕੋਈ ਵਜਾਹ ਨਹੀਂ ਹੈ ਕਿ ਉਹ ਜਗਹ ਜਗਹ ਤੋਂ ਰੁਪਈਏ ਇਕਠੇ ਕਰਕੇ ਸਕੂਲ ਦੀਆਂ ਬਿਲਡਿੰਗਾਂ ਬਣਾਉਣ । ਉਸ ਦੇ ਮੁਕਾਬਲੇ ਤੇ ਜੋ ਲੋਕ ਅਛੀ ਹਾਲਤ ਵਿਚ ਸ਼ਹਿਰਾਂ ਦੇ ਹਨ ਜਿਥੇ ਕੋਈ ਨਾ ਕੋਈ ਰੁਜ਼ਗਾਰ ਵੀ ਹੈ, ਉਹਨਾਂ ਦੇ ਲਈ ਸਰਕਾਰ ਆਪ ਸਕੂਲ ਬਣਾਏ । ਇਸ ਦੇ ਬਾਰੇ ਜਿਵੇਂ ਉਨ੍ਹਾਂ ਨੇ ਕਿਹਾ ਹੈ ਕਿ ਇਹ ਕਾਣੀ ਵੰਡ ਹੈ, ਵਾਕਈ ਇਹ ਕਾਣੀ ਵੰਡ ਹੈ । ਲੋਕ ਦੇਖਦੇ ਹਨ ਕਿ ਫੰਡਜ਼ ਬਹੁਤ ਕਮ ਹਨ, ਉਨ੍ਹਾਂ ਪਿੰਡਾਂ ਦੇ ਰਹਿਣ ਵਾਲੇ ਸਰਪੰਚ ਅਤੇ ਪੰਚਾਇਤਾਂ ਦੇ ਪੰਚ ਜਿਹੜੇ ਵਿਦਿਆ ਦੇ ਲਈ ਆਪਣੇ ਮਨ ਵਿਚ ਧੜਕਣ ਰੱਖਦੇ ਹਨ ਮੈਂ ਉਨ੍ਹਾਂ ਨੂੰ ਸ਼ਰਧਾਂਜਲੀ ਪੇਸ਼ ਕਰਦਾ ਹਾਂ ਅਤੇ ਸਤਿਕਾਰਦਾ ਹਾਂ ਕਿ ਉਹ ਆਪਣੇ ਪਾਸੋਂ ਪੈਸਾ ਖਰਚ ਕਰਕੇ ਸਰਕਾਰ ਦੀ ਸਹਾਇਤਾ ਕਰ ਰਹੇ ਹਨ । ਮੇਰੇ ਦਿਲ ਵਿਚ ਵਰਮ ਹੈ ਕਿ ਉਨ੍ਹਾਂ ਲੋਕਾਂ ਨਾਲ ਨਾ ਇਨਸਾਫੀ ਹੋ ਰਹੀ ਹੈ । ਸਰਕਾਰ ਦਾ ਇਹ ਇਖਲਾਕੀ ਫਰਜ਼ ਹੈ ਕਿ ਵਿਦਿਆ ਲੋਕਾਂ ਨੂੰ ਆਪਣੀ ਕਾਸਟ ਤੇ ਦੇਵੇ, ਲੋਕਾਂ ਦੀ ਕਾਸਟ ਤੇ ਨਹੀਂ । ਮੈਂ ਕਹਿੰਦਾ ਹਾਂ ਕਿ ਅਗਰ ਸਟੇਟ ਰੀਸੋਰਸਿਜ਼ ਅਛੇ ਹੋ ਗਏ ਤਾਂ ਉਨ੍ਹਾਂ ਦੇ ਮਨ ਦੇ ਅਰਮਾਨ ਪੂਰੇ ਕੀਤੇ ਜ਼ਾਣਗੇ ਅਤੇ ਸਰਕਾਰ ਆਪਣੇ ਪਾਸੋਂ ਉਨ੍ਹਾਂ ਨੂੰ ਤਾਲੀਮ ਦੇਣ ਲਈ ਖਰਚ ਕਰੇਗੀ ।

6-00 P.M.

ਫਿਰ ਇਹ ਗੱਲ ਵੀ ਮੰਨਣੀ ਪਵੇਗੀ ਕਿ ਜੋ ਇਲਾਕੇ ਪਿਛੇ ਰਹਿ ਗਏ ਹਨ, ਜਿਵੇਂ ਕਿ ਅਚਾਰੀਆ ਜੀ ਨੇ ਕਿਹਾ, ਉਨ੍ਹਾਂ ਨੂੰ ਵਿਦਿਆ ਦੇਣੀ ਹੈ ਜਿਨ੍ਹਾਂ ਵਿਚ ਇਸਨੂੰ ਪ੍ਰਾਪਤ ਕਰਨ ਦੀ ਹਿੰਮਤ ਨਹੀਂ ਹੈ, ਜਿਵੇਂ ਕਿ ਹਰੀਜਨ ਭਰਾ ਹਨ ਜਾਂ ਪਛੜੇ ਹੋਏ ਇਲਾਕੇ ਵਿਚ ਬੈਠੇ ਹਨ ਜਿਵੇਂ ਕਿ ਸਤਲੁਜ ਦੇ ਨਾਲ ਦਾ ਬੇਟ ਦਾ ਇਲਾਕਾ ਹੈ ਉਥੇ ਲੋਕਾਂ ਦੀ ਲਾਈਫ ਬੜੀ ਮਿਜ਼ਰੇਬਲ ਹੈ । ਇਸ ਦਾ ਇਲਾਜ ਇਹੀ ਹੈ ਕਿ ਉਨ੍ਹਾਂ ਲੋਕਾਂ ਨੂੰ ਜਗਾ ਦਿਤਾ ਜਾਵੇ, ਉਥੇ ਸਕੂਲ ਖੋਲੇ ਜਾਣ ਤਾਂ ਕਿ ਉਹ ਜਾਗਰਿਤ ਹੋ ਜ਼ਾਣ ਅਤੇ ਭੈੜੇ ਨਜ਼ਾਮ ਦੇ ਖਿਲਾਫ਼ ਖੜੇ ਹੋ ਸਕਣ । ਇਹੀ ਇਸ ਸਰਕਾਰ ਦੀ ਨੀਤੀ ਹੈ ਕਿ ਹਰੀਜਨਾਂ ਨੂੰ, ਪਿਛੜੇ ਇਲਾਕਿਆਂ ਨੂੰ ਵਿਦਿਆ ਦਿਤੀ ਜਾਵੇ । ਅਸੀਂ ਚਾਹੁੰਦੇ ਹਾਂ ਕਿ ਵਿਦਿਆ ਉਨ੍ਹਾਂ ਲੋਕਾਂ ਤਕ ਪਹੁੰਚਾਈ ਜਾਵੇ ਜਿਨ੍ਹਾਂ ਨੂੰ ਹੁਣ ਤਕ ਸਮਾਜ ਨੇ ਪੈਰਾਂ ਥਲੇ ਦਬਾਈ ਰਖਿਆ । ਉਨ੍ਹਾਂ ਲੋਕਾਂ ਦੀ ਨਾ ਸਿਰਫ ਤਾਲੀਮ ਦੀ ਹਾਲਤ ਹੀ ਖਰਾਬ ਹੈ ਉਨ੍ਹਾਂ ਦੀ ਸ਼ਰੀਰਕ ਹਾਲਤ ਵੀ ਚੰਗੀ ਨਹੀਂ । ਇਸ ਸਾਰੀ ਹਾਲਤ ਨੂੰ ਠੀਕ ਕਰਨ ਵਿਚ ਆਪ ਸਭ ਦਾ ਸਹਿਯੋਗ ਪ੍ਰਾਪਤ ਕਰਾਂਗੇ ।

ਜਨਰਲ ਮੋਹਨ ਸਿੰਘ ਜੀ ਨੇ ਬਹੁਤ ਸਾਰੀਆਂ ਗਲਾਂ ਵਿਦੇਸ਼ਾਂ ਦੀਆਂ ਅਤੇ ਆਪਣਾ ਤਜਰਬਾ ਵੀ ਦਸਿਆ । ਉਨ੍ਹਾਂ ਨੇ ਬਹੁਤ ਸਾਰੀਆਂ ਦਲੀਲਾਂ ਅਤੇ ਸੁਜੈਸ਼ਨਜ਼ ਦਿਤੀਆਂ ਜਿਨ੍ਹਾਂ ਨੂੰ ਮੈਂ ਚੰਗੀ ਤਾਲੀਮ ਵਿਚ ਸਹਾਇਤਾ ਦਾ ਮੂਜਬ ਸਮਝਦਾ ਹਾਂ । ਮੈਂ ਸਮਝਦਾ ਹਾਂ ਕਿ ਉਨ੍ਹਾਂ ਦੇ ਦਿਲ ਵਿਚ ਤੜਪ ਹੈ ਕਿ ਵਿਦਿਆ ਦੇ ਜ਼ਰੀਏ ਬੱਚਿਆਂ ਵਿਚ ਦੇਸ਼ ਭਗਤੀ ਪੈਦਾ ਕੀਤੀ ਜਾਵੇ ਤਾਂਕਿ ਉਹ ਦੇਸ਼ ਲਈ ਸ਼ਰਧਾ ਰਖ ਸਕਣ ਅਤੇ ਉਨ੍ਹਾਂ ਵਿਚ ਇਹ ਜਜ਼ਬਾ ਪੈਦਾ ਕੀਤਾ ਜਾਵੇ । ਅਸੀਂ ਇਸ ਪਾਸੇ ਪਹਿਲਾਂ ਹੀ ਧਿਆਨ ਦੇ ਰਹੇ ਹਾਂ ਅਤੇ ਆਪ ਦੀਆਂ ਤਜਵੀਜ਼ਾਂ ਦੇ ਮੁਤਾਬਕ ਵੀ ਕਦਮ ਉਠਾਵਾਂਗੇ । ਚੌਧਰੀ ਬਲਬੀਰ ਸਿੰਘ ਜੀ ਨੇ ਵੀ ਬਹੁਤ ਸਾਰੀਆਂ ਦਲੀਲਾਂ ਦਿਤੀਆਂ ਹਨ । ਅਸੀਂ ਇਹ ਗੱਲ ਮੰਨਦੇ ਹਾਂ ਕਿ ਪਰਾਇਮਰੀ ਸਕਲ ਹਰ ਜਗ੍ਹਾ ਹੋਣੇ ਚਾਹੀਦੇ ਹਨ । ਸਰਕਾਰ ਦੀ ਪਾਲਸੀ ਹੈ ਕਿ ਮੀਲ ਦੇ ਰੇਡੀਅਸ ਦੇ ਅੰਦਰ ਅੰਦਰ ਪ੍ਰਾਇਮਰੀ ਸਕੂਲ ਹੋਣਾ ਚਾਹੀਦਾ ਹੈ । ਪਿੰਡਾਂ ਵਿਚ ਇੰਨਾਂ ਹੀ ਫਾਸਲਾ ਹੁੰਦਾ ਹੈ, ਘਟ ਨਹੀ ਵਧ ਹੀ ਹੁੰਦਾ ਹੈ । ਸੋ ਪਿੰਡਾਂ ਵਿਚ ਪ੍ਰਾਇਮਰੀ ਸਕੂਲ ਖੋਲ੍ਹਣ ਦੀ ਜ਼ਿਮੇਦਾਰੀ ਸਰਕਾਰ ਪੂਰੀ ਤਰ੍ਹਾਂ ਲੈਂਦੀ ਹੈ ।

[ਲੋਕ ਕਾਰਜ ਅਤੇ ਵਿਦਿਆ ਮੰਤਰੀ]

ਫਿਰ ਉਨ੍ਹਾਂ ਨੇ ਕਿਹਾ ਕਿ ਬੇਸ਼ਕ ਬੱਚੇ ਦਰਖਤਾਂ ਦੇ ਹੇਠਾਂ ਬੈਠ ਕੇ ਪੜ੍ਹਨ, ਠੀਕ ਹੈ, ਤਾਲੀਮ ਸਾਦਾ ਹੀ ਹੋਣੀ ਹੈ ਮਗਰ ਮੈਂ ਇਸ ਗੱਲ ਦਾ ਵੀ ਹਾਮੀ ਹਾਂ ਕਿ ਬੱਚੇ ਦੇ ਜ਼ਹਿਨ ਤੇ ਚੰਗਾ ਅਸਰ ਪਵੇ, ਉਸ ਦਾ ਆਸਾ ਪਾਸਾ ਸੁੰਦਰ ਹੋਵੇ, ਫਰਨੀਚਰ ਚੰਗਾ ਹੋਵੇ, ਬਿਲਡਿੰਗ ਹੋਵੇ, ਬਹੁਤੀ ਕੀਮਤੀ ਨਾ ਹੋਵੇ, ਪਰ ਸਿਹਤਮੰਦ ਹੋਵੇ। ਇਹ ਗੱਲਾਂ ਸਾਡੇ ਧਿਆਨ ਵਿਚ ਰਹਿਣੀਆਂ ਚਾਹੀਦੀਆਂ ਹਨ।

ਫਿਰ ਪ੍ਰਾਈਵੇਟ ਸਕੂਲਾਂ ਦਾ ਜ਼ਿਕਰ ਆਇਆ। ਕਈ ਦੋਸਤਾਂ ਨੇ ਕਿਹਾ ਕਿ ਉਨ੍ਹਾਂ ਦਾ ਨਾਮ ਮਜ਼ਹਬ ਤੇ ਰਖਿਆ ਜਾਂਦਾ ਹੈ। ਮੈਨੂੰ ਨਹੀਂ ਪਤਾ ਉਨ੍ਹਾਂ ਦਾ ਤਜਰਬਾ ਕੀ ਹੈ, ਮੈਂ ਆਪਣਾ ਤਜਰਬਾ ਦਸਦਾ ਹਾਂ। ਮੈਂ ਲਾਜਪਤ ਰਾਏ ਸਕੂਲ ਵਿਚ ਪੜ੍ਹਿਆ ਸਾਂ। ਉਨ੍ਹਾਂ ਦੀ ਨਸੀਹਤ ਸ਼ਰਾਬ ਨਾ ਪੀਣਾ, ਮੀਟ ਨਾ ਖਾਣਾ, ਮੈਂ ਕਬੂਲ ਕੀਤੀ ਹੈ। ਉਨ੍ਹਾਂ ਦੀ ਨਸੀਹਤ ਨਾਲ ਹੀ ਮੈਂ ਪੁਲੀਟੀਕਲ ਜ਼ਿੰਦਗੀ ਵਿਚ ਆਇਆ ਸਾਂ। ਮੈਂ ਆਰੀਆ ਸਮਾਜ ਅਤੇ ਉਸ ਦੇ ਸਕੂਲਾਂ ਅਤੇ ਡੀ.ਏ.ਵੀ. ਕਾਲਜਾਂ ਨੂੰ ਕਦਰ ਦੀ ਨਜ਼ਰ ਨਾਲ ਦੇਖਦਾ ਹਾਂ, ਉਨ੍ਹਾਂ ਨੇ ਭਾਰੀ ਸੇਵਾ ਕੀਤੀ ਹੈ। ਇਸੇ ਤਰ੍ਹਾਂ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਦਾ ਅਸੀਂ ਸਤਿਕਾਰ ਕਰਦੇ ਹਾਂ, ਇਹ ਪਬਲਿਕ ਦੀ ਨੁਮਾਇੰਦਾ ਜਮਾਤ ਹੈ। ਸਰਦਾਰ ਅਮਰ ਸਿੰਘ ਦੋਸਾਂਝ ਹੋਰਾਂ ਨੇ ਧਰਮ ਬਾਰੇ ਜੋ ਗੱਲਾਂ ਕਹੀਆਂ ਮੈਂ ਉਨ੍ਹਾਂ ਨਾਲ ਸਹਿਮਤ ਹਾਂ ਕਿ ਪੰਜਾਬ ਦੀ ਤਾਲੀਮ ਤਦ ਵਧੇਗੀ, ਇਖਲਾਕ ਚੰਗਾ ਹੋਵੇਗਾ ਜਦੋਂ ਬਾਣੀ, ਗੀਤਾ ਆਦਿ ਵਰਗੀਆਂ ਉਚ ਪਾਏ ਦੀਆਂ ਕਿਤਾਬਾਂ ਜੋ ਸਭ ਦੀਆਂ ਸਾਂਝੀਆਂ ਹਨ ਬੱਚਿਆਂ ਨੂੰ ਪੜ੍ਹਾਈਆ ਜਾਣ। ਮੈਂ ਉਨ੍ਹਾਂ ਦੀ ਦਲੀਲ ਦਾ ਕਾਇਲ ਹਾਂ ਕਿ ਬੱਚਿਆਂ ਵਿਚ ਉਚੇ ਖਿਆਲਾਤ ਦਾ ਪੈਦਾ ਕਰਨਾ ਬੜਾ ਜ਼ਰੂਰੀ ਹੈ ਤਾਕਿ ਸਾਡੀ ਸੋਸਾਇਟੀ ਸਾਰੀ ਦੀ ਸਾਰੀ ਸੁਧਰੇ। (ਤਾੜੀਆਂ) ਮੈਂ ਯਕੀਨ ਦਿਵਾਉਂਦਾ ਹਾਂ ਕਿ ਸਰਕਾਰ ਕਿਸੇ ਹਾਲਤ ਵਿਚ ਵੀ ਪ੍ਰਾਈਵੇਟ ਸਕੂਲਾਂ ਨੂੰ ਖ਼ਤਮ ਨਹੀਂ ਹੋਣ ਦੇਣਾ ਚਾਹੁੰਦੀ। (ਤਾੜੀਆਂ) ਸਰਕਾਰ ਚਾਹੁੰਦੀ ਹੈ ਕਿ ਇਹ ਇਸ ਤਰ੍ਹਾਂ ਕੰਮ ਕਰਨ ਕਿ ਇਨ੍ਹਾਂ ਵਿਚੋਂ ਚੰਗੇ ਲੇਖਕ ਅਤੇ ਯੋਗ ਪਰਸਨੈਲਿਟੀਜ਼ ਨਿਕਲਣ। ਇਨ੍ਹਾਂ ਦਾ ਘਾਟਾ ਅਸੀਂ 75% ਤਾਈਂ ਪੂਰਾ ਕਰਦੇ ਰਹੇ ਹਾਂ। ਇਸ ਮਦਦ ਦੀ ਲਿਮਿਟ 6,000 ਰੁਪਏ ਸੀ। ਸਰਕਾਰ ਦੀ ਖਾਹਿਸ਼ ਹੈ ਕਿ ਦਿੱਲੀ ਪੈਟਰਨ ਜਿਸ ਦਾ ਜ਼ਿਕਰ ਸੁਰਜੀਤ ਹੋਰਾਂ ਨੇ ਕੀਤਾ ਇਥੇ ਵੀ ਲਾਗੂ ਕੀਤਾ ਜਾਵੇ। ਉਸ ਮੁਤਾਬਿਕ 95% ਤਕ ਖਸਾਰਾ ਸਰਕਾਰ ਨੂੰ ਦੇਣਾ ਪਵੇਗਾ। ਉਸ ਦੇ ਨਾਲ ਹੀ ਕਮੇਟੀ ਵਿਚ ਪੜ੍ਹਾਉਣ ਵਾਲਿਆਂ ਦਾ ਨੁਮਾਇੰਦਾ ਵੀ ਬੈਠੇਗਾ ਜਿਸ ਨਾਲ ਕਿ ਉਨ੍ਹਾਂ ਨੂੰ ਐਵੇਂ ਹੀ ਕਢਿਆ ਨਾ ਜਾਵੇ। ਸਾਨੂੰ ਪ੍ਰਾਈਵੇਟ ਇੰਸਟੀਚੂਸ਼ਨਜ਼ ਨਾਲ ਗਹਿਰੀ ਹਮਦਰਦੀ ਹੈ, ਪਰ ਉਨ੍ਹਾਂ ਦੇ ਮੈਥਡ ਕਈ ਸਾਨੂੰ ਪਸੰਦ ਨਹੀਂ। ਅਸੀਂ ਜਾਣਦੇ ਹਾਂ ਕਿ ਪ੍ਰਾਈਵੇਟ ਅਦਾਰੇ ਸਰਕਾਰੀ ਸਕੂਲਾਂ ਵਾਂਗ ਫੀਸ ਮਾਫ ਕਰਕੇ ਆਪਣਾ ਕੰਮ ਨਹੀਂ ਚਲਾ ਸਕਦੇ। ਅਗਰ ਫੀਸ ਲੈਂਦੇ ਹਨ ਤਾਂ ਬੱਚੇ ਸਰਕਾਰੀ ਸਕੂਲਾਂ ਵਿਚ ਚਲੇ ਜਾਂਦੇ ਹਨ। ਇਹ ਦਿੱਕਤ ਜ਼ਰੂਰ ਹੈ ਪਰ ਫਿਰ ਵੀ ਇਹ ਮੰਨਣਾ ਪਵੇਗਾ ਕਿ ਇਹ ਅਦਾਰੇ ਕੋਈ ਬਿਜ਼ਨੈਸ ਸੈਂਟਰ ਨਹੀਂ ਹਨ। ਲੋਕਾਂ ਦੀ ਸੇਵਾ ਲਈ ਇਹ ਖੋਲੇ ਗਏ ਹਨ। ਅਸੀਂ ਇਹ ਗੱਲ ਕਈ ਵਾਰੀ ਇਥੇ ਕਹੀ ਹੈ ਕਿ ਸਾਨੂੰ ਪ੍ਰਾਈਵੇਟ ਸਕੂਲਾਂ ਦੇ ਟੀਚਰਜ਼ ਨਾਲ ਗਹਿਰੀ ਹਮਦਰਦੀ ਹੈ ਉਨ੍ਹਾਂ ਨੂੰ ਵੀ ਘਟ ਤਨਖਾਹ ਲੈਕੇ ਵਧ ਦੀ ਰਸੀਦ ਨਹੀਂ ਦੇਣੀ ਚਾਹੀਦੀ। ਅਗਰ ਚੰਗੀ ਵਿਦਿਆ ਦੇਣੀ ਹੈ ਤਾਂ ਟੀਚਰ ਨੂੰ ਮਾਕੂਲ ਮੁਆਵਜ਼ਾ ਮਿਲਣਾ ਚਾਹੀਦਾ ਹੈ। ਇਸ ਵੇਲੇ ਅਗਰ ਕੋਈ ਝਗੜਾ ਹੁੰਦਾ ਹੈ ਤਾਂ ਉਹ ਆਰਬਿਟ੍ਰੇਸ਼ਨ ਲਈ ਰੈਫਰ ਹੁੰਦਾ ਹੈ। ਉਸ ਕਮੇਟੀ ਵਿਚ ਤਿੰਨ ਮੈਂਬਰ ਹੁੰਦੇ ਹਨ, ਇਕ ਟੀਚਰਜ਼ ਦਾ ਨੁਮਾਇੰਦਾ, ਦੂਜਾ ਮੈਨੇਜਮੈਂਟ ਕਮੇਟੀ ਦਾ ਨੁਮਾਇੰਦਾ ਜਿਸ ਨਾਲ ਝਗੜਾ ਹੋਵੇ ਅਤੇ ਤੀਜਾ

ਡੀ.ਈ.ਓ. ਜਾਂ ਉਸ ਦਾ ਨੁਮਾਇੰਦਾ । ਮੇਜਾਰਿਟੀ ਦਾ ਫੈਸਲਾ ਲਾਗੂ ਹੁੰਦਾ ਹੈ । ਮੈਂ ਇਨ੍ਹਾਂ ਟੀਚਰਜ਼ ਨੂੰ ਯਕੀਨ ਦਿਵਾਉਂਦਾ ਹਾਂ ਕਿ ਸਰਕਾਰ ਕੋਸ਼ਿਸ਼ ਕਰੇਗੀ ਕਿ ਉਨ੍ਹਾਂ ਦੀਆਂ ਸਰਵਿਸਿਜ਼ ਸੀਕਿਓਰ ਹੋਣ । ਮੈਂ ਇਸ ਗੱਲ ਨੂੰ ਸਮਝਦਾ ਹਾਂ ਕਿ ਅਗਰ ਇਕ ਹੀ ਸ਼ਹਿਰ ਵਿਚ ਗਵਰਨਮੈਂਟ ਅਤੇ ਪ੍ਰਾਈਵੇਟ ਸਕੂਲਾਂ ਵਿਚ ਪੜ੍ਹਾਉਣ ਵਾਲੇ ਇਕ ਹੀ ਕੁਆਲੀਫਿਕੇਸ਼ਨਜ਼ ਵਾਲੇ ਟੀਚਰਜ਼ ਨੂੰ ਘਟ ਵਧ ਤਨਖਾਹ ਦਿਤੀ ਜਾਵੇ ਤਾਂ ਇਹ ਬੇਇਨਸਾਫੀ ਹੋਵੇਗੀ ਅਤੇ ਘਟ ਤਨਖਾਹ ਵਾਲਾ ਟੀਚਰ ਮਨ ਲਗਾ ਕੇ ਪੜ੍ਹਾ ਨਹੀਂ ਸਕੇਗਾ । ਮੈਂ ਐਸ਼ੋਅਰ ਕਰਦਾ ਹਾਂ ਕਿ ਅਸੀਂ ਹਰ ਕੋਸ਼ਿਸ ਕਰਾਂਗੇ ਕਿ ਇਸ ਤਰ੍ਹਾਂ ਦੀ ਕਮੀ ਦੂਰ ਕਰ ਸਕੀਏ । ਅਸੀਂ ਸੈਂਟਰਲ ਗੋਰਮੈਂਟ ਤੇ ਹੋਰ ਸਹਾਇਤਾ ਦੇਣ ਲਈ ਪ੍ਰੈਸ਼ਰ ਪਾਵਾਂਗੇ ਅਤੇ ਉਮੀਦ ਹੈ ਕਿ ਅਪੋਜ਼ੀਸ਼ਨ ਇਸ ਵਿਚ ਸਾਡੀ ਮਦਦ ਕਰੇਗੀ ਤੇ ਕਾਮਯਾਬ ਹੋਵਾਂਗੇ ।

ਬਹੁਤ ਸਾਰੇ ਦੋਸਤਾਂ ਨੇ ਸਰਕਾਰ ਦੀ ਇਸ ਗੱਲ ਲਈ ਸ਼ਲਾਘਾ ਕੀਤੀ ਹੈ ਕਿ ਇਸ ਨੇ ਟੀਚਰਜ਼, ਪਰੋਫੈਸਰਜ਼, ਲੈਕਚਰਰਜ਼ ਆਦਿ ਦੀਆਂ ਤਨਖਾਹਾਂ ਵਧਾਈਆਂ ਹਨ ।

ਚੈਅਰਮੈਨ ਸਾਹਿਬ, ਕੌਮ ਦੋ ਹਿਸਿਆਂ ਨਾਲ ਬਣਦੀ ਹੈ—ਡਾਕਟਰ ਤੇ ਟੀਚਰ । ਸਮਾਜ ਦੇ ਇਹ ਦੋ ਅਜਿਹੇ ਅੰਗ ਹਨ ਕਿ ਜਿਹੜੇ ਕੌਮ ਨੂੰ ਸਹੀ ਤਰੀਕੇ ਨਾਲ ਤਿਆਰ ਕਰ ਸਕਦੇ ਹਨ । ਜੇਕਰ ਇਨ੍ਹਾਂ ਦਾ ਮਿਆਰ ਗਿਰ ਜਾਵੇ ਤਾਂ ਮੁਲਕ ਦਾ ਖੁਦਾ ਹੀ ਵਾਲੀ ਹੁੰਦਾ ਹੈ । ਮੈਂ ਅਤੇ ਇਹ ਸਰਕਾਰ ਮਹਿਸੂਸ ਕਰਦੀ ਹੈ ਕਿ ਪਿਛਲੇ 20 ਸਾਲ ਤੋਂ ਐਜੂਕੇਸ਼ਨਿਸਟ ਨਾਲ ਧੱਕਾ ਹੁੰਦਾ ਰਿਹਾ ਹੈ ਅਤੇ ਇਸ ਦੀਆਂ ਕਈ ਮਿਸਾਲਾਂ ਮਿਲਦੀਆਂ ਹਨ । ਇਕ ਜ਼ਿੰਦਾ ਮਿਸਾਲ ਜਲੰਧਰ ਦੀ ਹੈ । ਚੌਧਰੀ ਦਰਸ਼ਨ ਸਿੰਘ ਹੋਰਾਂ ਨੂੰ ਤਾਂ ਪਤਾ ਹੀ ਹੋਣਾ ਹੈ ਕਿ ਇਕ ਰਿਵਾਜ ਜਿਹਾ ਬਣ ਗਿਆ ਹੈ ਕਿ ਬੀ. ਏ., ਬੀ. ਟੀਜ਼. ਤੇ ਐਮ. ਏ. ਬੀ. ਟੀਜ਼. ਦੀ ਮੇਜਾਰਟੀ ਇੰਗਲੈਂਡ ਤੇ ਹੋਰਨਾਂ ਫਾਰੇਨ ਕੰਟ੍ਰੀਜ਼ ਵਿਚ ਚਲੀ ਗਈ ਹੈ । ਕਿਉਂ ਐਨੀ ਤਾਦਾਦ ਚਲੀ ਗਈ ਕਿਉਂਕਿ ਉਨ੍ਹਾਂ ਦੇ ਮਿਆਰੇ ਜ਼ਿੰਦਗੀ ਨੂੰ ਉਚਾ ਕਰਨ ਦੀ ਕੋਸ਼ਿਸ਼ ਨਹੀਂ ਕੀਤੀ ਗਈ । ਉਨ੍ਹਾਂ ਦੇ ਗੁਣਾਂ ਦੀ ਕਦਰ ਨਹੀਂ ਕੀਤੀ ਗਈ ਅਤੇ ਉਨ੍ਹਾਂ ਦੀਆਂ ਜਾਇਜ਼ ਮੰਗਾਂ ਵਲ ਸਰਕਾਰ ਨੇ ਕੋਈ ਤਵੱਜੋ ਨਹੀਂ ਦਿਤੀ । ਮੈਂ ਇਮਾਨਦਾਰੀ ਨਾਲ ਕਹਿੰਦਾ ਹਾਂ ਕਿ ਇਹ ਉਨ੍ਹਾਂ ਨਾਲ ਧੱਕਾ ਹੁੰਦਾ ਆ ਰਿਹਾ ਹੈ ਅਤੇ ਜੇਕਰ ਸਟੇਟ ਦੇ ਜ਼ਰਾਏ ਆਮਦਨ ਇਜਾਜ਼ਤ ਦੇਣ ਅਤੇ ਸਰਕਾਰ ਨੂੰ ਸੈਂਟਰ ਪਾਸੋਂ ਕੁਝ ਫਿਨਾਂਸ਼ਲ ਮਦਦ ਮਿਲੇ ਤਾਂ ਟੀਚਰਾਂ ਨੂੰ ਹੋਰ ਸਹੂਲਤਾਂ ਦਿਤੀਆਂ ਜਾਣ । (ਪ੍ਰਸ਼ੰਸਾ) ਟੀਚਰ ਨੂੰ ਸਮਾਜ ਵਿਚ ਬੁਰਾ ਸਮਝਿਆ ਜਾਂਦਾ ਸੀ । ਇਸ ਨੂੰ ਉਚਾ ਚੁਕਣ ਦੀ ਲੋੜ ਨੂੰ ਅਸੀਂ ਮਹਿਸੂਸ ਕਰਦੇ ਹਾਂ । ਅਜੇ ਵੀ ਇਨ੍ਹਾਂ ਨੂੰ ਹੋਰ ਇਨਸਾਫ ਦੇਣ ਦੀ ਲੋੜ ਹੈ । ਜੋ ਕੁਝ ਅਸੀਂ ਦੇਣਾ ਚਾਹੁੰਦੇ ਹਾਂ, ਦੇ ਨਹੀਂ ਸਕੇ । ਮੈਂ ਇਹ ਵੀ ਕਹਾਂਗਾ ਆਪ ਦੀ ਰਾਹੀਂ ਕਿ ਇਨ੍ਹਾਂ ਨੂੰ ਐਜੀਟਸ਼ਨਲ ਐਪਰੋਚ ਛੱਡ ਦੇਣੀ ਚਾਹੀਦੀ ਹੈ ਕਿਉਂਕਿ ਐਜੀਟੇਸ਼ਨ ਤਾਂ ਉਸ ਸਰਕਾਰ ਦੇ ਬਰਖਲਾਫ਼ ਹੋਣੀ ਚਾਹੀਦੀ ਹੈ ਜਿਸ ਸਰਕਾਰ ਦੇ ਕੰਨਾਂ ਵਿਚ ਰੂੰ ਦਿਤੀ ਹੋਵੇ, ਜਿਸ ਨੂੰ ਅਹਿਸਾਸ ਨਾ ਹੋਵੇ । ਐਜੀਟੇਸ਼ਨ ਦਾ ਮਤਲਬ ਸੁਤੇ ਨੂੰ ਜਗਾਣਾ ਹੁੰਦਾ ਹੈ । ਪਰ ਜਿਹੜੀ ਸਰਕਾਰ ਪਹਿਲਾਂ ਹੀ ਜਾਗਦੀ ਹੋਵੇ ਅਤੇ ਹਰ ਤਰ੍ਹਾਂ ਨਾਲ ਸੋਚ ਵਿਚਾਰ ਕਰ ਰਹੀ ਹੈ ਉਸ ਲਈ ਇਹ ਮੈਥਡ ਐਡਾਪਟ ਨਹੀਂ ਕਰਨੇ ਚਾਹੀਦੇ । ਇਸ ਲਈ ਮੈਂ ਤੁਹਾਡੇ ਰਾਹੀਂ ਉਨ੍ਹਾਂ ਨੂੰ ਅਪੀਲ ਕਰਾਂਗਾ ਕਿ ਉਹ ਇਸ ਤਰ੍ਹਾਂ ਦੀ ਐਜੀਟੇਸ਼ਨ ਛਡ ਦੇਣ ਅਤੇ ਜਿਨ੍ਹਾਂ ਨੇ ਭੁਖ ਹੜਤਾਲ ਕੀਤੀ ਹੈ ਉਹ ਵਾਪਸ ਲੈ ਲੈਣ । ਸਗੋਂ ਇਥੇ ਆਣਕੇ ਸਾਡੇ ਨਾਲ ਮਿਲ ਕੇ ਬੈਠ ਕੇ ਵਿਚਾਰ ਕਰਨ ਅਤੇ ਜੇ ਕਿਤੇ ਲੈਕੂਨਾ ਰਹਿ ਗਿਆ ਹੈ, ਜਿਥੇ ਕੋਈ ਕਮੀ ਰਹਿ ਗਈ ਹੈ ਉਹ ਆਣ ਕੇ ਬੈਠਣ, ਡੀਪਾਰਟਮੈਂਟ ਦੇ ਆਦਮੀ ਨੂੰ ਵੀ ਬੁਲਾ ਲੈਂਦੇ ਹਾਂ ਤਾਕਿ ਜਿਥੋਂ ਤਕ ਹੋ ਸਕੇ ਜੋ ਮਸਲੇ ਹਨ

[ ਲੋਕ ਕਾਰਜ ਅਤੇ ਵਿਦਿਆ ਮੰਤਰੀ ]

ਉਨ੍ਹਾਂ ਨੂੰ ਸਮਝ ਸੋਚ ਕੇ ਹਲ ਕੀਤਾ ਜਾ ਸਕੇ । ਜੋ ਬੇਇਨਸਾਫ਼ੀ ਇਨ੍ਹਾਂ ਨੂੰ ਨਜ਼ਰ ਆਉਂਦੀ ਹੈ ਉਹ ਦੂਰ ਕੀਤੀ ਜਾ ਸਕਦੀ ਹੈ । ਅਤੇ ਮੈਂ ਯਕੀਨ ਦਿਵਾਉਂਦਾ ਹਾਂ ਕਿ ਜੋ ਵਜੂਹਾਤ ਹਨ ਉਨ੍ਹਾਂ ਨੂੰ ਵੇਖ ਕੇ ਕੋਠਾਰੀ ਕਮਿਸ਼ਨ ਅਨੁਸਾਰ ਜੇ ਕਿਤੇ ਕੋਈ ਵਿਤਕਰਾ ਹੈ ਤਾਂ ਦੂਰ ਕੀਤਾ ਜਾ ਵੇਗਾ ਭਾਵੇਂ ਦੋ ਲੱਖ, ਚਾਰ ਲੱਖ ਜਾਂ ਛੇ ਲੱਖ ਹੋਰ ਖਰਚ ਕਰਨਾ ਪਏ । ਇਹ ਤਾਂ ਸਾਰੀ ਸੋਚ ਵਿਚਾਰ ਕਰਨ ਵਾਲੀ ਗੱਲ ਹੈ ।

(ਇਸ ਸਮੇਂ ਸਪੀਕਰ ਸਾਹਿਬ ਨੇ ਕੁਰਸੀ ਸੰਭਾਲੀ)

ਇਸ ਲਈ ਮੈਂ ਅਪੀਲ ਕਰਦਾ ਹਾਂ ਕਿ ਐਜੀਟੇਸ਼ਨਲ ਮੈਥਡ ਛਡ ਦਿਉ ਤੇ ਇਕੋ ਟੇਬਲ ਤੇ ਸਾਡੇ ਨਾਲ ਬੈਠਕੇ ਵਿਚਾਰ ਕਰ ਲਉ । ਇਹ ਸਰਕਾਰ ਤਾਂ ਤੁਹਾਡੀਆਂ ਦੁਆਵਾਂ ਨਾਲ ਬਣੀ ਹੈ ਅਤੇ ਹਰ ਤਰ੍ਹਾਂ ਤਿਆਰ ਹੈ। ਪੂਰੀ ਮਿਲਵਰਤਨ ਸਾਡੇ ਪਾਸੋਂ ਲੈ ਕੇ ਆਪਣੇ ਮਸਲੇ ਹੱਲ ਕਰ ਲਉ । (ਪ੍ਰਸੰਸਾ)

ਵਿਦਿਆ ਦੇਣ ਦੇ ਮਸਲੇ ਬਾਰੇ ਕੁਝ ਵਿਚਾਰਾਂ ਆਈਆਂ ਹਨ । ਚੌਧਰੀ ਬਲਬੀਰ ਸਿੰਘ ਵਲੋਂ ਸੁਝਾਓ ਆਏ ਹਨ । ਅਤੇ ਮੈਂ ਇਸ ਗੱਲ ਦਾ ਕਾਇਲ ਹਾਂ ਕਿ ਆਮ ਲੋਕਾਂ ਦੇ ਬਚੇ ਮਾਡਲ ਸਕੂਲਾਂ ਤੇ ਪਬਲਿਕ ਸਕੂਲਾਂ ਵਿਚ ਐਡਮਿਸ਼ਨ ਨਹੀਂ ਲੈ ਸਕਦੇ ਅਤੇ ਜਿਹੜੀਆਂ ਸਹੂਲਤਾਂ ਤੇ ਤਾਲੀਮੀ ਮਿਆਰ ਮਾਡਲ ਸਕੂਲਾਂ ਅਤੇ ਪਬਲਿਕ ਸਕੂਲਾਂ ਵਿਚ ਹੈ ਉਹ ਆਮ ਸਕੂਲਾਂ ਵਿਚ ਸਰਕਾਰ ਮੁਹਈਆ ਨਹੀਂ ਕਰ ਸਕੀ ਤੇ ਨਾ ਹੀ ਕਰ ਸਕਦੀ ਹੈ । ਬਹੁਤ ਸਾਰੇ ਦੋਸਤਾਂ ਦੇ ਬੱਚੇ ਕੋਈ ਮਸੂਰੀ ਤੇ ਕੋਈ ਨੈਨੀਤਾਲ ਪੜ੍ਹਦੇ ਹਨ । ਇਸ ਤਰ੍ਹਾਂ ਆਮ ਸਕੂਲਾਂ ਦੀ ਵਿਦਿਆ ਦਾ ਮਕਸਦ ਫੌਤ ਹੋ ਜਾਂਦਾ ਹੈ ਕਿਉਂਕਿ ਮਾਡਲ ਸਕੂਲ ਬਣਨ ਨਾਲ ਤਾਲੀਮ ਸਬੰਧੀ ਸੋਚ ਤੋਂ ਅਸੀਂ ਅਵੇਸਲੇ ਹੋ ਗਏ । ਸਾਡੇ ਬੱਚੇ ਤਾਂ ਇਨ੍ਹਾਂ ਸਕੂਲਾਂ ਵਿਚ ਜਾਂ ਪਬਲਿਕ ਸਕੂਲਾਂ ਵਿਚ ਚਲੇ ਗਏ ਤੇ ਜਦ ਬਾਕੀ ਦੇ ਬੱਚਿਆਂ ਦੀ ਤੇ ਲੋਕ ਭਲਾਈ ਦੀ ਗੱਲ ਸੋਚਣੀ ਸੀ ਅਸੀਂ ਆਪਣੀ ਜ਼ਿੰਮੇਦਾਰੀ ਨੂੰ ਭੁਲ ਗਏ। ਆਪਣੇ ਬੱਚੇ ਪਬਲਿਕ ਸਕੂਲਾਂ ਵਿਚ ਭੇਜ ਕੇ ਸੁਬਕਦੋਸ਼ ਹੋ ਬੈਠੇ ਆਪਣੀ ਜ਼ਿਮੇਵਾਰੀ ਤੋਂ । ਸਾਨੂੰ ਚਾਹੀਦਾ ਸੀ ਕਿ ਆਮ ਸਕੂਲਾਂ ਨੂੰ ਮਾਡਲ ਸਕੂਲਾਂ ਦੀਆਂ ਲੀਹਾਂ ਤੇ ਚਲਾਣ ਦੀ ਕੋਸ਼ਸ਼ ਕਰਦੇ । ਉਨ੍ਹਾਂ ਵੀ ਮਾਡਲ ਸਕੂਲਾਂ ਵਲ ਬਹੁਤ ਧਿਆਨ ਦਿਤਾ ਤੇ ਅਵਾਮ ਦੇ ਸਕੂਲਾਂ ਵਲ ਘਟ ਧਿਆਨ ਦਿਤਾ । ਮੈਂ ਮਹਿਸੂਸ ਕਰਦਾ ਹਾਂ ਕਿ ਮਾਡਲ ਸਕੂਲਾਂ ਨੂੰ ਐਨਕਰੇਜ ਨਾ ਕਰਕੇ ਅਵਾਮ ਦੇ ਸਕੂਲਾਂ ਵਲ ਜ਼ਿਆਦਾ ਤਵੱਜੋ ਦੇਣੀ ਚਾਹੀਦੀ ਹੈ ਅਤੇ ਜ਼ਿਆਦਾ ਗਰਾਂਟਾਂ ਦਿਤੀਆਂ ਜਾਣੀਆਂ ਚਾਹੀਦੀਆਂ ਹਨ । (ਪ੍ਰਸੰਸਾ)

ਜਿਥੋਂ ਤਕ ਪ੍ਰਾਇਮਰੀ ਕਲਾਸਾਂ ਦਾ ਤਅੱਲੁਕ ਹੈ ਉਥੇ ਵਧੇਰੇ ਧਿਆਨ ਦੇਣ ਦੀ ਲੋੜ ਹੈ ਕਿਉਂਕਿ ਜਿਹੜਾ ਮਾਲੀ ਬੂਟਾ ਲਾਂਦਾ ਹੈ ਉਸ ਦੀ ਜਿੰਨੀ ਸੰਭਾਲ ਲਗਾਣ ਵੇਲੇ ਕੀਤੀ ਜਾਵੇ ਥੋੜੀ ਹੈ । ਵਡਾ ਹੋ ਕੇ ਤਾਂ ਬੂਟਾ ਆਪੇ ਵਧਣ ਲਗ ਪੈਂਦਾ ਹੈ । ਜੇਕਰ ਮਾਲੀ ਸਿਆਣਾ ਹੋਵੇ ਤਾਂ ਬੂਟੇ ਦੀ ਪਰਵਰਿਸ਼ ਸੁਚੱਜੇ ਢੰਗ ਨਾਲ ਹੋ ਸਕਦੀ ਹੈ । ਪਰ ਮੈਂ ਇਥੇ ਆ ਕੇ ਵੇਖਿਆ ਹੈ ਕਿ ਪ੍ਰਾਇਮਰੀ ਸਕੂਲਾਂ ਦੇ ਟੀਚਰ ਠੀਕ ਢੰਗ ਨਾਲ ਸੀਲੈਕਟ ਨਹੀਂ ਕੀਤੇ ਜਾਂਦੇ । ਇਕ ਤਾਂ ਸਕੂਲਾਂ ਦਾਂ ਮਾਹੌਲ ਅਜਿਹਾ ਹੈ ਕਿ ਚੰਗੇ ਟੀਚਰ ਨਹੀਂ ਆਉਂਦੇ, ਦੂਜੇ ਗਰੇਡ ਵੀ ਅਸੀਂ ਪੂਰਾ ਨਹੀਂ ਦਿੰਦੇ । ਮੈਂ ਤਾਂ ਚਾਹੁੰਦਾ ਹਾਂ ਕਿ ਜੇਕਰ ਫੰਡ ਮਿਲਣ ਤਾਂ ਵਧ ਤੋਂ ਵਧ ਪੈਸੇ ਦੇ ਕੇ ਬਹੁਤ ਚੰਗੇ ਟੀਚਰ ਰੱਖੇ ਜਾਣ ਅਤੇ ਇਕ ਸਟੈਂਡਰਡ ਦੇ ਟੀਚਰ ਹੋਣ ਜੋ ਪ੍ਰਾਇਮਰੀ ਕਲਾਸਾਂ ਵਿਚ ਲਗਾਏ ਜਾਣ ਤਾਂਕਿ ਬੱਚੇ ਦੀ ਤਾਲੀਮ ਦਾ ਸਟੈਂਡਰਡ ਉਚਾ ਹੋਵੇ । ਜੇਕਰ ਟੀਚਰ ਬੱਚੇ ਦੀ ਸੋਚ ਸ਼ਕਤੀ ਨੂੰ ਬਦਲ ਨਾ ਸਕੇ ਤਾਂ ਉਸ ਨੇ ਅਗੇ ਜਾ ਕੇ ਕਲਰਕ ਹੀ ਬਣਨਾ ਹੈ ।

ਸਾਡੀ ਕੋਸ਼ਿਸ਼ ਹੋਵੇਗੀ ਕਿ ਇਸ ਪਾਸੇ ਖਾਸ ਤੌਰ ਤੇ ਧਿਆਨ ਦੇ ਕੇ ਐਜੂਕੇਸ਼ਨ ਦੇ ਮਿਆਰ ਨੂੰ ਉਚਾ ਕੀਤਾ ਜਾਵੇ ਤਾਂਕਿ ਜ਼ਿਆਦਾ ਤੋਂ ਜ਼ਿਆਦਾ ਵਕਤ ਬਚੇ ਦਾ ਕੈਰੈਕਟਰ ਬਣਾਉਣ ਅਤੇ ਆਊਟਲੁਕ ਬਦਲਣ ਵਿਚ ਲਾਣ। ਐਜੂਕੇਸ਼ਨ ਐਡਵਾਈਜ਼ਰੀ ਕਮੇਟੀ ਦੇ ਜ਼ਰੀਏ ਜਿਹੜੀ ਕਿ ਤੁਹਾਡੀ ਸਾਰਿਆਂ ਦੀ ਮਿਲਵਰਤਣ ਨਾਲ ਬਣੇ ਇਨ੍ਹਾਂ ਸਾਰੀਆਂ ਗੱਲਾਂ ਤੇ ਵਿਚਾਰ ਕੀਤਾ ਜਾਵੇ। ਤੁਹਾਡੇ ਪਾਸੋਂ ਵੀ ਵਿਦਿਆ ਵਿਚ ਦਿਲਚਸਪੀ ਰਖਣ ਵਾਲੇ ਆਨਰੇਬਲ ਮੈਂਬਰ ਇਸ ਵਿਚ ਮਿਲਵਰਤਣ ਦੇਣ, ਭਾਵੇਂ ਮੈਂਬਰ ਰੂਲਿੰਗ ਪਾਰਟੀ ਜਾਂ ਆਪੋਜ਼ੀਸ਼ਨ ਦੇ ਹੋਣ, ਦੋਹਾਂ ਦੀ ਮਿਲਵਰਤਣ ਤੇ ਸਹਿਯੋਗ ਨਾਲ ਹੀ ਵਿਦਿਆ ਦੇ ਢਾਂਚੇ ਵਿਚ ਯੋਗ ਤਬਦੀਲੀ ਲਿਆਂਦੀ ਜਾ ਸਕਦੀ ਹੈ ਅਤੇ ਇਹ ਮਸਲਾ ਹਲ ਹੋ ਸਕਦਾ ਹੈ।

ਇਥੇ ਈਵਨਿੰਗ ਕਾਲਜਾਂ ਅਤੇ ਕਲਾਸਾਂ ਦਾ ਜ਼ਿਕਰ ਕੀਤਾ ਗਿਆ। ਇਹ ਇਸ ਲਈ ਚਲਾਏ ਗਏ ਸਨ ਕਿ ਜੀਵਨ ਦੀਆਂ ਲੋੜੀਦੀਆਂ ਚੀਜ਼ਾਂ ਮਹਿੰਗੀਆਂ ਹੋ ਗਈਆਂ ਹਨ ਅਤੇ ਆਮ ਆਦਮੀ ਆਪਣਾ ਗੁਜ਼ਰਾਨ ਨਹੀਂ ਕਰ ਸਕਦਾ। ਉਨ੍ਹਾਂ ਲਈ ਇਹ ਰਸਤਾ ਇਖਤਿਆਰ ਕੀਤਾ ਗਿਆ ਤਾਂ ਕਿ ਉਹ ਆਪਣੀ ਵਿਦਿਆ ਨੂੰ ਵਧਾ ਸਕਣ। ਕਲਰਕ ਅਤੇ ਹੋਰ ਮੁਲਾਜ਼ਮ ਇਸ ਸਕੀਮ ਤੋਂ ਲਾਭ ਉਠਾ ਰਹੇ ਹਨ। ਬਾਕੀ ਇਸ ਵਿਚ ਜੋ ਕਮੀ ਹੈ ਜਾਂ ਟੈਕਨੀਕਲ ਵਿਦਿਆ ਦੀ ਜਾਂ ਲੈਂਗੁਏਜ ਦੀ ਜਾਂ ਹੋਰ ਇਸ ਕਿਸਮ ਦੀ ਕਮੀ ਹੈ ਉਸ ਨੂੰ ਪੂਰਾ ਕਰਨ ਲਈ ਸਰਕਾਰ ਤਿਆਰ ਹੈ, ਸਾਧਨ ਹੋਣੇ ਚਾਹੀਦੇ ਹਨ। ਤੁਸੀਂ ਜ਼ਿਆਦਾ ਤੋਂ ਜ਼ਿਆਦਾ ਪੈਸੇ ਦਿਵਾ ਦਿਉ ਤਾਂ ਅਸੀਂ ਇਸ ਪਾਸੇ ਜ਼ਿਆਦਾ ਤੋਂ ਜ਼ਿਆਦਾ ਤਵਜੋ ਦਿਆਂਗੇ ਤਾ ਕਿ ਹਰ ਮਜ਼ਮੂਨ ਦੀ ਤੇ ਟੀਚਿੰਗ ਦੇ ਮਜ਼ਮੂਨਾਂ ਦੀ ਸਿਖਿਆ ਇਨ੍ਹਾਂ ਕਾਲਜਾਂ ਵਿਚ ਦਿਤੀ ਜਾ ਸਕੇ।

ਤੁਹਾਨੂੰ ਇਹ ਜਾਣ ਕੇ ਖੁਸ਼ੀ ਹੋਵੇਗੀ ਕਿ ਸਰਕਾਰ ਵਲੋਂ ਇਹ ਹਦਾਇਤ ਜਾਰੀ ਕਰ ਦਿਤੀ ਗਈ ਹੈ ਕਿ ਸਾਰੀਆਂ ਬਸਾਂ ਚਾਹੇ ਸਰਕਾਰੀ ਹੋਣ ਜਾਂ ਗੈਰ ਸਰਕਾਰੀ ਜੋ ਵਡੀਆਂ ਸੜਕਾਂ ਤੋਂ ਲੰਘਣ ਬਿਨਾ ਕਿਸੇ ਮੁਆਵਜ਼ਾ ਲਏ ਦੇ ਬਚਿਆਂ ਨੂੰ ਸਕੂਲ ਤਕ ਪਹੁੰਚਾ ਦੇਣ। (ਪ੍ਰਸੰਸਾ) (ਵਿਘਨ) ਜਿਹੜੀ ਵੀ ਕੋਈ ਚੰਗੀ ਗਲ ਕੀਤੀ ਜਾਵੇ ਉਸ ਨੂੰ ਮੰਨ ਲੈਣਾ ਚਾਹੀਦਾ ਹੈ। ਤੁਹਾਡੀ ਸਰਕਾਰ ਨੇ ਇਸ ਆਰਡਰ ਨੂੰ ਤਾਂ ਮਾੜੀਡਾਈ ਕਰ ਦਿਤਾ ਸੀ, ਮੈਂ ਜ਼ਿਆਦਾ ਨਹੀਂ ਕਹਿਣਾ ਚਾਹੁੰਦਾ (ਪੰਡਤ ਮੋਹਨ ਲਾਲ : ਪਰ ਮੈਂ ਰਹਿ ਨਾ ਸਕਾਂ) (ਹਾਸਾ)

ਜਿਹੜੇ ਤੁਹਾਡੇ ਇਸ ਪਾਸੇ ਕਦਮ ਪੁਟੇ ਗਏ ਸਨ ਉਨ੍ਹਾਂ ਵਿਚ ਕਾਫੀ ਦਿੱਕਤਾਂ ਤੇ ਰੁਕਾਵਟਾਂ ਸਨ ਉਨ੍ਹਾਂ ਨੂੰ ਦੂਰ ਕਰ ਦਿਤਾ ਹੈ। ਮੈਂ ਨਹੀਂ ਚਾਹੁੰਦਾ ਕਿ ਅਜੂਕੇਸ਼ਨ ਦੇ ਮਾਮਲੇ ਵਿਚ ਜ਼ਿਆਦਤੀ ਕੀਤੀ ਜਾਵੇ ਅਤੇ ਹਰ ਗੱਲ ਤੇ ਰਿਜ਼ਿਡ ਹੋ ਕੇ ਮੁਸ਼ਕਲਾਤ ਨੂੰ ਵਧਾਇਆ ਜਾਵੇ। ਇਸ ਵਿਚ ਇਨਕਲਾਬ ਲਿਆਉਣ ਦੀ ਲੋੜ ਹੈ ਤਾਂਕਿ ਜਨਤਾ ਦਾ ਵਧ ਤੋਂ ਵਧ ਸਹਿਯੋਗ ਹਾਸਲ ਕੀਤਾ ਜਾ ਸਕੇ। ਪਹਿਲਾਂ ਬਚਿਆਂ ਨੂੰ ਪਿਕ ਅਪ ਕਰਨ ਲਈ ਫੋਟੋਜ਼ ਲੈਣੇ ਪੈਂਦੇ ਸਨ ਤੇ **ਬਸਾਂ ਵਾਲਿਆਂ ਨੂੰ ਪਰਮਿਟ**; ਪਰ ਹੁਣ ਕੋਈ ਲੋੜ ਨਹੀਂ। ਸਿਰਫ ਇਕ ਸਰਟੀਫਿਕੇਟ ਹੈਡ ਮਾਸਟਰ ਦਾ ਹੋਵੇ ਕਿ ਇਹ ਬੱਚਾ ਐਨੀ ਕਲਾਸ ਵਿਚ ਏਸ ਸਕੂਲ ਵਿਚ ਪੜ੍ਹਦਾ ਹੈ।

ਇਸ ਨਾਲ ਸਭ ਬੱਚੇ ਬੱਸਾਂ ਵਿਚ ਫਰੀ ਲਿਜਾਏ ਜਾਣ ਦੀ ਹਦਾਇਤ ਜਾਰੀ ਕਰ ਦਿਤੀ ਹੈ ਅਤੇ, ਪੰਡਤ ਜੀ, ਜੇ ਕਰ ਤੁਹਾਡੇ ਵੇਲੇ ਸਖਤੀ ਨਾਲ ਅਮਲ ਨਹੀਂ ਹੋਇਆ ਤਾਂ ਹੁਣ ਅਸੀਂ ਅਮਲ ਕਰਾ ਦਿਆਂਗੇ, ਕੋਈ ਬਸ ਵਾਲਾ ਇਨਕਾਰ ਨਹੀਂ ਕਰੇਗਾ।

[ਲੋਕ ਕਾਰਜ ਅਤੇ ਵਿਦਿਆ ਮੰਤਰੀ]

ਅਸੀਂ ਇਸ ਦੇ ਵਿਚ ਇਹ ਥੋੜੀ ਜੇਹੀ ਅਮੈਂਡਮੈਂਟ ਕਰਨ ਦੀ ਕੋਸ਼ਿਸ਼ ਕੀਤੀ ਹੈ, ਕਿ ਪੰਜਾਬ ਦੇ ਜਿਹੜੇ ਬੱਚੇ ਦੂਰ ਦੂਰ ਸਕੂਲਾਂ ਦੇ ਵਿਚ ਜਾਂਦੇ ਹਨ ਉਨ੍ਹਾਂ ਦੀ ਸਹਾਇਤਾ ਦੇ ਲਈ ਫ਼ਰੀ ਟਰਾਂਸਪੋਰਟ ਮੁਹਈਆ ਕੀਤੀ ਜਾਵੇ ਉਹ ਹੁਣ ਬੱਸਾਂ ਦੇ ਵਿਚ ਜਾ ਆ ਸਕਦੇ ਹਨ।

ਸਰਕਾਰ ਉਨ੍ਹਾਂ ਦੀ ਈਮਾਨਦਾਰੀ ਨਾਲ ਹੈਲਪ ਕਰਨਾ ਚਾਹੁੰਦੀ ਹੈ। ਤੁਸੀਂ ਕੋਈ ਹੋਰ ਰਾਏ ਦਿਉ ਉਹ ਵੀ ਕਰ ਦਿਆਂਗੇ। ਕੁਝ ਸੁਝਾਓ ਸ਼੍ਰੀ ਖੰਨਾ ਜੀ ਨੇ ਵੀ ਦਿੱਤੇ ਹਨ। ਅਸੀਂ ਇਨ੍ਹਾਂ ਵਿਚੋਂ ਕੁਝ ਤੇ ਅਮਲ ਕਰਨ ਲਈ ਪਹਿਲਾਂ ਹੀ ਸੋਚ ਰਹੇ ਹਾਂ। ਇਸ ਤੋਂ ਇਲਾਵਾ ਹੋਰ ਵੀ ਜੇ ਕੋਈ ਸੁਝਾਓ ਉਨ੍ਹਾਂ ਦਾ ਜੇ ਮੰਨਣ ਵਾਲਾ ਹੋਇਆ ਤਾਂ ਅਸੀਂ ਜ਼ਰੂਰ ਗੌਰ ਕਰਾਂਗੇ। ਇਥੇ ਮੇਰੇ ਕਈ ਇਕ ਦੋਸਤਾਂ ਨੇ ਇਹ ਰਾਏ ਦਿੱਤੀ ਹੈ ਕਿ ਡੀ. ਪੀ. ਆਈ. ਅਜੂਕੇਸ਼ਨਿਸਟ ਹੋਣਾ ਚਾਹੀਦਾ ਹੈ ਉਸ ਨੂੰ ਐਡਮਨਿਸਟਰੇਸ਼ਨ ਦਾ ਵੀ ਤਜਰਬਾ ਹੋਣਾ ਚਾਹੀਦਾ ਹੈ। ਉਨ੍ਹਾਂ ਦੀ ਇਹ ਗੱਲ ਠੀਕ ਹੈ 60,65 ਹਜ਼ਾਰ ਤੱਕ ਦੀ ਉਨ੍ਹਾਂ ਕੋਲ ਬਿਲਡਿੰਗ ਹੁੰਦੀ ਹੈ, ਹੋਰ ਵੀ ਬਹੁਤ ਸਾਰੇ ਫੈਕਟਰਜ਼ ਹੁੰਦੇ ਹਨ ਜਿਨ੍ਹਾਂ ਦਾ ਉਸ ਨੂੰ ਖ਼ਿਆਲ ਰੱਖਣਾ ਪੈਂਦਾ ਹੈ। ਸਾਰਿਆਂ ਨੇ ਇਹੋ ਕਿਹਾ ਕਿ ਐਜੂਕੇਸ਼ਨਿਸਟ ਹੋਵੇ ਪਰ ਜੇ ਦੂਸਰਾ ਪਖ ਵੇਖਿਆ ਜਾਵੇ ਤਾਂ ਬਹੁਤ ਸਾਰੀਆਂ ਐਸੀਆਂ ਗੱਲਾਂ ਹੁੰਦੀਆਂ ਹਨ ਕਿ ਜਿਹੜਾ ਇਕ ਐਜੂਕੇਸ਼ਨਿਸਟ ਕਰ ਨਹੀਂ ਸਕਦਾ। ਇਸ ਲਈ ਦੋਵੇਂ ਗੱਲਾਂ ਨੂੰ ਹਰ ਹਾਲਤ ਦੇ ਵਿਚ ਸਾਹਮਣੇ ਰੱਖਣਾ ਪੈਂਦਾ ਹੈ। ਇਸ ਲਈ ਐਡਮਨਿਸਟਰੇਸ਼ਨ ਅਤੇ ਐਜੂਕੇਸ਼ਨ ਦੋਨੇ ਪੁਆਇੰਟ ਆਫ ਵਿਊ ਨੂੰ ਜੇ ਸਾਹਮਣੇ ਰੱਖਿਆ ਜਾਵੇ ਤਾਂ ਮੈਂ ਤੁਹਾਨੂੰ ਯਕੀਨ ਦਿਲਾਉਂਦਾਂ ਹਾਂ ਕਿ ਅਸੀਂ ਇਸ ਅਧਾਰ ਤੇ ਫੈਸਲਾ ਹੀ ਲਿਆ ਹੈ। ਮੈਂ ਸਾਰੇ ਸਾਥੀਆਂ ਦਾ ਮਸ਼ਕੂਰ ਹਾਂ ਕਿ ਉਨ੍ਹਾਂ ਨੇ ਮੇਰੇ ਡੀਪਾਰਟਮੈਂਟ ਦੇ ਮੁਤਾਲਿਕ ਬੜੇ ਚੰਗੇ ਚੰਗੇ ਸੁਝਾਓ ਦਿੱਤੇ ਹਨ। ਮੈਂ ਸਾਰਿਆਂ ਦੇ ਸੁਝਾਓ ਨੋਟ ਕਰ ਲਏ ਹਨ, ਮੈਂ ਤੁਹਾਨੂੰ ਯਕੀਨ ਦਿਲਾਉਂਦਾ ਹਾਂ ਕਿ ਜਿਹੜੇ ਵੀ ਪਰੈਕਟੀਕੇਬਲ ਸੁਝਾਓ ਹਨ ਉਨ੍ਹਾਂ ਨੂੰ ਅਪਣਾਉਣ ਦੀ ਜ਼ਰੂਰ ਹੀ ਕੋਸ਼ਿਸ਼ ਕੀਤੀ ਜਾਵੇਗੀ। ਜਿਹੜੇ ਸਾਹਿਬਾਨ ਨੇ ਕੋਈ ਇਸ ਡੀਮਾਂਡ ਤੇ ਤਰਮੀਮਾਂ ਕੀਤੀਆਂ ਹਨ ਉਹ ਖੁਦ ਹੀ ਵਾਪਸ ਲੈ ਲੈਣ। (ਵਿਘਨ) ਮੇਰੀ ਤਾਂ, ਪੰਡਿਤ ਜੀ, ਗੱਲ ਇਹੋ ਹੈ ਕਿ ਜਿਸ ਤਰ੍ਹਾਂ ਤੁਸੀਂ ਖੁਸ਼ ਹੋ ਅਸੀਂ ਉਸੇ ਵਿਚ ਰਾਜ਼ੀ ਹਾਂ। ਜੇ ਤੁਸੀਂ ਛੇੜ-ਛਾੜ ਕਰੋ ਤਾਂ ਅਸੀਂ ਦੂਸਰੇ ਪਾਸੇ ਨਿਕਲ ਜਾਂਦੇ ਹਾਂ। ਮੈਂ ਤਾਂ ਸਮਝਦਾ ਹਾਂ ਕਿ ਅਸੀਂ ਤੁਹਾਡੇ ਸਹਿਯੋਗ ਨਾਲ ਅਤੇ ਹੋਰ ਤਰੀਕਿਆਂ ਦੇ ਨਾਲ ਇਸ ਤਾਲੀਮ ਦੇ ਮਸਲੇ ਨੂੰ ਹਲ ਕਰਨਾ ਹੈ। ਇਸ ਲਈ ਤੁਸੀਂ ਭਾਵੇਂ ਐਡਵਾਈਜ਼ਰੀ ਕਮੇਟੀ ਦੀ ਗੱਲ ਕਰ ਲਓ ਜਾਂ ਹੋਰ ਕੋਈ ਤਰੀਕਾ ਅਪਣਾ ਲਓ। ....

**ਸਰਦਾਰ ਦਰਬਾਰਾ ਸਿੰਘ :** ਸਪੀਕਰ ਸਾਹਿਬ, ਮੈਂ ਇਕ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਹੜੇ ਸੱਜਣ ਇਸ ਡੀਮਾਂਡ ਤੇ ਬੋਲ ਨਹੀਂ ਸਕੇ ਹਨ, ਅਤੇ ਉਹ ਆਪੋ ਆਪਣੇ ਚੰਗੇ ਚੰਗੇ ਸੁਝਾਓ ਇਸ ਮਹਿਕਮੇ ਦੇ ਮੁਤਾਲਿਕ ਦੇਣਾ ਚਾਹੁੰਦੇ ਹਨ ਉਹ ਮਨਿਸਟਰ ਸਾਹਿਬ ਨੂੰ ਸੁਜਸ਼ਨਜ਼ ਦੀ ਸ਼ਕਲ ਵਿਚ ਲਿਖ ਕੇ ਭੇਜ ਦੇਣ ਅਤੇ ਇਹ ਵੀ ਇਜਾਜ਼ਤ ਹੋਵੇ ਕਿ ਉਹ ਇਸ ਡੀਬੇਟ ਦਾ ਪਾਰਟ ਹੋਣ।

**ਲੋਕ ਰਾਜ ਅਤੇ ਵਿਦਿਆ ਮੰਤਰੀ:** ਉਹ ਮੈਨੂੰ ਬੜੀ ਖੁਸ਼ੀ ਨਾਲ ਆਪੋ ਆਪਣੇ ਸੁਜੈਸ਼ਨ ਭੇਜ ਦੇਣ, ਸਪੀਕਰ ਸਾਹਿਬ, ਮੈਂ ਵੇਖ ਲਵਾਂਗਾ ਕਿ ਉਹ ਕਿਵੇਂ ਇੰਪਲੀਮੈਂਟ ਹੋ ਸਕਦੇ ਹਨ। ਜਿਥੋਂ ਤੱਕ ਉਨ੍ਹਾਂ ਦਾ ਡੀਬੇਟ ਦਾ ਪਾਰਟ ਬਨਾਉਣ ਦੀ ਮੰਗ ਹੈ ਇਹ ਸਾਨੂੰ ਮਨਜ਼ੂਰ ਨਹੀਂ।

**Mr. Speaker**: Question is ;

> That a sum not exceeding Rs. 13,11,80,100 be granted to the Governor to defray the charges that will come in the course of payment for the year 1967-68 (excluding Rs. 4,37,26,700 already voted on account) in respect of charges under head 28-Education.

*The Motion was carried.*

**Mr. Speaker** : The House stands adjourned till 2.00 P. M. tomorrow.

6.25 P. M.

(*The House then adjourned till 2.00 P. M. on Tuesday, the 23rd May, 1967.*)

---

663 PVS—27-8-67— —Pb. Govt. Press, Patiala.

## APPENDIX

to

**Punjab Vidhan Sabha Debates, Vol. I, No. 25, dated the 22nd May, 1967.**

### *STATEMENT IN REGARD TO CALL ATTENTION NOTICE NO. 115. (BY SARDAR MOHINDER SINGH GILL) REGARDING PRESS ACCREDITATION COMMITTEE

The question of constituting a Press Accreditation Committee had all along remained under the consideration of the previous Government. No headway could be made in this direction because of the long-standing cleavage among the local Press correspondents.

The Government is now keen to constitute this Committee and the Directorate of Information and Publicity, Punjab, is in touch with the Punjab Working Journalists Union, Press Photographers Association and the all India Newspapers Editors Conference to nominate their members on the proposed Committee.

The patterns on which the Press Accreditation Committees had been constituted at the Centre and in the States are being kept in view fully in forming the Press Accreditation Committee in Punjab, which will give due representation to the working Journalists' Association. Efforts are being made to expedite the decision of the Government in this matter.

---

### Call Attention Notice No. 120

**Comrade Phuman Singh**, M. L. A.: to draw the attention of the Government towards a matter of public importance, namely the Rabi and Kharif Crops in tehsil Fazilka have been destroyed by rain and hailstorm but the Government is making recoveries of taccavis and small loans when the agriculturists are not in a position to repay them. Resentment prevails among the residents of the area due to harassment by Government officials. The recoveries referred to above should be deferred to six months. The House should be informed as to whether the said recoveries are made under orders of the Government or the subordinate staff is doing so of its own accord.

### †Statement by Major General Rajinder Singh, Revenue Minister

It is incorrect that recovery of Taccavi Loans is being effected in the Flood/Hailstorm affected villages of Fazilka Tehsil. Recovery of Taccavi Loans was postponed in August, 1966 for one year in villages where the loss to crops on account f floods of 1966 was 25% and above. Recovery of Taccavi Loans was further suspended in May, 1967 till the 15th June, 1968 in the villages affected by Hailstorm/Rain of February-March, 1967 where damage to crops was above 25%.

2. The question of harassment to loanees, does not, therefore, arise.

---

*For text of the Call Attention Notice No. 115 please see page 34. . . .Ante.

† Kindly refer to page 34-35 ante.

MUFTI HOUSE, MALERKOTLA

*303. **Shri Kapur Chand Jain M.L.A.** Will the Minister for Public Works and Education be pleased to state :—

(a) Whether the Government Building known as "Mufti House" Delhi Gate, Malerkotla, has been given on rent; if so, to whom and for what purpose;

(b) the monthly rent of the said building and the period for which it has been rented out;

(c) if no rent is being charged for the said building, the reasons therefor?

**Shri Gurmit Singh** (Public Works Minister, Punjab) : (a) The house in question is occupied by Shri Abdul Hamid Mufti who is not paying any rent.

(b) Monthly rent worked out to Rs. 73 which is being further scrutinized.

(c) The House was given to Shri Abdul Hamid Mufti by H.H. The Nawab of Malerkotla.

# PUNJAB VIDHAN SABHA
## DEBATES

*23rd May, 1967*

Vol. I No. 26

## OFFICIAL REPORT

CONTENTS

*Tuesday, the 23rd May, 1967*



**Punjab Vidhan Sabha Secretariat, Chandigarh**

**Price : Rs.** 11

## *ERRATA*

to

**Punjab Vidhan Sabha Debates**

*Vol. I, No. 26, dated the 23rd May 1967*

| *Read* | *For* | *Page* | *Line* |
|---|---|---|---|
| Obtaining | obtalning | (26) 1 | 6th from below |
| applicant | appllcant | (26) 1 | 5th from below |
| श्री ग्र विश्वनाथन | श्री ग्र शिश्वनाथ न | (26) 5 | 15 |
| फर्क | फं | (26) 6 | 11th from below |
| Leave | I eve | (26) 7 | 16 |
| Reach | Rech | (26) 7 | 13th from below |
| Kishanpura | Kishanp | (26) 11 | 17 |
| Jullundur | Julludndur | (26) 18 | 4, 9 |
| Mukerian | Mukrian | (26) 21 | 18 |
| ਫਗੂਵਾਲੀਆ | ਫਗਵਾਲੀਆ | (26) 28 | 13th from below |
| ਜੋਤ | ਜਤ | (26) 53 | 11th from below |
| ਪਰ | ਐਪਰ | (26) 53 | 9th from below |
| ਮੈਨੂੰ | ਮਨੂੰ | (26) 62 | 6 |
| ਇਸ | ਇਕ | (26) 66 | 11th from below |
| ਹੀ | ਦੀ | (26) 70 | 8th from below |
| उसने | उसन | (26) 80 | 10th from below |
| ज़िलों में | ज़लें में | (26) 81 | Last |
| to | ro | (26) 84 | 10 |
| 98 Kanalso Marla | 98 Kanalas Marla | Appendix V | 2 |
| mortgaged | mortaged | Appendix V | 29 |
| request | equest | Appendix IX | 5th from below |

## PUNJAB VIDHAN SABHA

*Tuesday the 23rd May*, 1967.

The Vidhan Sabha met in the Hall of Vidhan Bhavan, Chandigarh at 2.00 p.m. of the clock. Mr. Speaker (Lieut. Col. Joginder Singh Mann) in the Chair.

---

### STARRED QUESTIONS AND ANSWERS

---

**Mr. Speaker :** Now we take up supplementaries on starred question No. 305, appearing in the list of starred questions for the 22nd May, 1967.

(*No Hon. Member rose to put a supplementary.*)

**Mr. Speaker** : Now we take up postponed starred questions fixed for today.

#### ARMS LICENCES ISSUED IN DISTRICT FEROZEPUR

***40. Sardar Gurcharan Singh**
**Comrade Bhan Singh Bhaura** : Will the Chief Minister be pleased to state.—

(a) the total number of arms licences issued in district Ferozepur during the months of January and February, 1967 separately, particularly in areas under the jurisdiction of Police Stations Kot Bhai and Muktsar;

(b) whether it has come to the notice of the Government that a number of persons referred to in part (a) above were not even recommended by the Local Police Officers for the grant of the said licences and some of them were undesirable persons; if so, the action, if any, taken against the officers concerned;

(c) the number of licences, out of those mentioned in part (a) above, which were issued by the Deputy Commissioner, Ferozepore and the S. D. O. Civil, Muktsar separately?

**Sardar Gurnam Singh** : A statement containing the information is laid on the Table of the House.

STATEMENT

(a)

| | | *January,* 1967 | *February,* 1967 |
|---|---|---|---|
| Ferozepur Disrtict | .. | 115 | 319 |
| P. S. Kot Bhai | .. | 6 | 47 |
| P. S.Muktsar | .. | 9 | 68 |

(b) All arms licences were issued after obtaining reports from the local police Officers except in a few cases where the applicant were Military Government officials.

| | | | Number |
|---|---|---|---|
| (c) | D. C. Ferozepore | .. | 150 |
| | S.D.O. (C) Muktsar | .. | 143 |

**ਕਾਮਰੇਡ ਭਾਨ ਸਿੰਘ ਭੌਰਾ** : ਮੁਕਤਸਰ ਵਿਚ ਫਰਵਰੀ ਵਿਚ 68 ਲਾਇਸੈਂਸ ਦਿਤੇ ਗਏ । ਇਸ ਤਰ੍ਹਾਂ ਜਨਵਰੀ ਤੋਂ ਫਰਵਰੀ ਵਿਚ ਫਿਰੋਜ਼ਪੁਰ ਵਿਚ 319 ਲਾਇਸੈਂਸ ਬਣਦੇ ਹਨ । ਮੈਂ ਜਾਣਨਾ ਚਾਹੁੰਦਾ ਹਾਂ ਕਿ ਐਨੀ ਵੱਡੀ ਤਾਦਾਦ ਵਿਚ ਲਾਇਸੈਂਸ ਦੇਣ ਦਾ ਕੀ ਕਾਰਨ ਸੀ ।

**ਵਿੱਤ ਮੰਤਰੀ** : ਮੈਂਬਰ ਸਾਹਿਬ ਨੂੰ ਪਤਾ ਹੀ ਹੈ ਕਿ ਪੰਜਾਂ ਸਾਲਾਂ ਪਿੱਛੋਂ ਇਲੈਕਸ਼ਨ ਆਉਂਦੇ ਹਨ ਅਤੇ ਜਨਵਰੀ, ਫਰਵਰੀ ਦੋ ਹੀ ਮਹੀਨੇ ਤਾਂ ਹੁੰਦੇ ਹਨ ਜਦੋਂ ਲੋਕਾਂ ਦੇ ਕੰਮ ਹੁੰਦੇ ਹਨ ।

**Mr. Speaker** : Question No. 182 has been postponed.

---

## CASES REGARDING SURPLUS AREA PENDING WITH REVENUE AUTHORITIES.

*251. **Sardar Jagir Singh Dard** : Will the Minister for Revenue be pleased to state the total number of cases relating to surplus area under the relevant Pepsu as well as the Punjab Acts which are still pending with the revenue authorities concerned in the State together with the total area involved in these cases ?

**Major General Rajinder Singh** : A statement is laid on the Table of the House.

STATEMENT

| Total No. of cases relating to Surplus area under the Punjab Security of Land Tenures Act 1953, and the Pepsu Tenancy and Agricultural Lands Act 1955, pending with the Revenue Authorities. | Total area involved in cases pending with the Revenue Authorities. | |
|---|---|---|
| | Standard Acres | Units |
| 384 | 22,515 | 74 |

## SHOPS AND COMMERCIAL ESTABLISHMENTS IN LUDHIANA DISTRICT

*275. **Shri A. Vishwanathan** : Will the Minister for Labour and Welfare be pleased to state—

(a) the total number of shops and commercial establishments at present registered in Ludhiana District ;

(b) whether there are any shops and commercial estalishments in the said district which have not got themselves registered if so, their approximate number ;

(c) the total number of Shop Inspectors in the said district ;

(d) the nature of additional functions, if any, required to be performed by the said Inspectors;

(e) the total number of cases challaned under the Punjab Shop and Commercial Establishments Act, 1958, which are at present pending in the courts at Ludhiana, the dates since when these are pending and the reasons therefor ?

**Shri Krishan Lal** : (a) 24,457.

(b) Yes, only 17 establishments remain to be registered.

(c) Two (at Ludhiana). In addition the Shop Inspector posted at Moga administers the Act in Jagraon town of Ludhiana District.

(d) The Shop Inspectors are also Inspectors under the Minimum Wages Act and Payment of Wages Act in addition to the administration of the Punjab Shops and Commercial Establishments Act, 1958.

(e) The total number of cases pending in the courts is 2,373.

The cases are pending from 1958 onwards as per details year-wise given below:—

| Year | | Cases |
|---|---|---|
| 1958 | .. | 69 |
| 1959 | .. | 115 |
| 1960 | .. | 193 |
| 1961 | .. .. | 85 |
| 1962 | .. | 122 |
| 1963 | .. | 505 |
| 1964 | .. | 444 |
| 1965 | .. | 266 |
| 1966 | .. | 531 |
| 1967 | .. | 43 |
| Total | .. | 2,373 |

The reasons on account of which the pending cases could not be disposed of generally are that the defaulting employees are not traceable on account of their having left the shops/commercial establishments service of Summons having not been effected, the courts having not been able to deal with the cases due to other work etc.

**श्री अ. विश्वनाथन** : क्या मन्त्री महोदय बतायेंगे कि यह सारी जानकारी उन्होंने शाप इन्स्पैक्टर से प्राप्त की है जो वहां पर है या किसी और एजेन्सी से करते हैं।

**मन्त्री** : सरकार जो भी जानकारी प्राप्त करती है वह सरकारी सूत्रों से करती है और किसी सूत्र से नहीं करती।

**श्री अ. बिश्वानाथन** : क्या मिनिस्टर साहिब बतायेंगे कि यह ताज्जुब की बात नहीं है कि हज़ारों की तादाद में शाप्स अनरजिस्टर्ड हैं लेकिन इन्होंने जवाब दिया है कि केवल 17 कमर्शियल शाप्स ऐसी हैं जो अनरजिस्टर्ड हैं ? क्या इससे शाप इन्स्पैक्टर ने अपनी सकिन बचाने की कोशिश नहीं की ?

**मन्त्री** : यह जानकारी डीपार्टमैंट से हासिल की है। कुछ लोग far of places में रहते हैं वहीं पर रैज़ीडैंस होती है और वहीं पर शापस होती हैं। हो सकता है शायद वह

**ਸ੍ਰੀ ਸਪੀਕਰ** : ਮੈਂ ਇਕ ਕੁਐਸਚਨ ਕਰਨ ਲਈ ਪਰਮਿਟ ਕੀਤਾ ਹੈ । (I have given permission for cnly one question.)

**ਚੌਧਰੀ ਦਰਸ਼ਨ ਸਿੰਘ** : ਉਸ ਦਾ ਜਵਾਬ ਨਹੀਂ ਆਇਆ ।

**ਸਰਦਾਰ ਦਰਬਾਰਾ ਸਿੰਘ** ; ਮੇਰੀ ਅਰਜ਼ ਹੈ ਕਿ ਸੁਆਲ ਦੇ ਇਸ ਹਿੱਸੇ ਦਾ ਜਵਾਬ ਕਿਉਂ ਨਹੀਂ ਦਿੱਤਾ ਗਿਆ ਕਿ ਰਾਜਪੁਰੇ ਵਿਚ ਮੈਜਿਸਟਰੇਟ ਮੌਜੂਦ ਸੀ ਉਸ ਨੂੰ ਪਹਿਲੇ ਉਥੇ ਪੇਸ਼ ਕੀਤਾ ਜਾਣਾ ਚਾਹੀਦਾ ਸੀ । ਲੇਕਿਨ ਪਟਿਆਲੇ ਕਿਉਂ ਜਾਕੇ ਪੇਸ਼ ਕੀਤਾ ਗਿਆ ?

**ਵਿੱਤ ਮੰਤਰੀ** : ਆਪ ਨੇ ਕਾਲ ਅਟੈਨਸ਼ਨ ਮੋਸ਼ਨ ਪੜ੍ਹ ਲਈ ਹੋਵੇਗੀ । ਉਸ ਵਿੱਚ ਦੋ ਤਿੰਨ ਗੱਲਾਂ ਪੁੱਛੀਆਂ ਗਈਆਂ ਹਨ । ——One is that a Member of the House is arrested in a criminal case. ਫਸਟ ਇਨਫਾਰਮੇਸ਼ਨ ਇਸ ਬਾਰੇ ਸੀਕ ਕੀਤੀ ਗਈ ਹੈ । ਦੂਸਰੀ ਇਹ ਹੈ ਕਿ ......(*Interruptions*)

**Voices from the Opposition Benches :** It is all fabrication.

**ਸਰਦਾਰ ਪ੍ਰੇਮ ਸਿੰਘ ਪ੍ਰੇਮ** : ਸਪੀਕਰ ਸਾਹਿਬ, ਪੁਲਿਸ ਕੇਸ ਰਜਿਸਟਰ ਕਰਨ ਨੂੰ ਤਿਆਰ ਨਹੀਂ ਸੀ । (ਵਿਘਨ) (ਸ਼ੋਰ)

**Minister for Finance :** The issue before the House is that a certain piece of information has been sought and that information has been given.

ਦੂਸਰੀ ਗੱਲ ਇਹ ਹੈ ਕਿ ਮੈਂਬਰ ਦੇ ਨਾਲ ਮੈਲ-ਟਰੀਟਮੈਂਟ ਹੋਇਆ । ਤੀਸਰੀ ਪੁਲੀਸ ਨੇ ਅਦਾਲਤ ਵਿੱਚ ਗਲਤ ਰਿਪੋਰਟ ਕੀਤੀ । ਤਿੰਨਾਂ ਚੀਜ਼ਾਂ ਦਾ ਜੁਆਬ ਦੇ ਦਿੱਤਾ ਗਿਆ ਹੈ । What else do they want?

**ਚੌਧਰੀ ਦਰਸ਼ਨ ਸਿੰਘ** : ਕਾਲ ਅਟੈਨਸ਼ਨ ਨੋਟਸ ਦੀ ਪ੍ਰੋਵੀਜ਼ਨ ਰੂਲਜ਼ ਵਿਚ ਇਸੇ ਲਈ ਕੀਤੀ ਗਈ ਹੈ ਕਿ ਜੇਕਰ ਇਮੀਜੇਟਲੀ ਪਬਲਿਕ ਇੰਪਾਰਟੈਂਸ ਦਾ ਕੋਈ ਸੁਆਲ ਪੈਦਾ ਹੋ ਜਾਵੇ ਤਾਂ ਉਸ ਦੇ ਬਾਰੇ ਵਿੱਚ ਗੌਰਮਿੰਟ ਹਾਊਸ ਦੇ ਸਾਹਮਣੇ ਆਪਣੀ ਪੁਜ਼ੀਸ਼ਨ ਕਲੀਅਰਲੀ ਰਖ ਸਕੇ । ਜੁਆਬ ਇਨ੍ਹਾਂ ਨੇ ਦਿੱਤਾ ਹੈ ਪਰ ਫਾਈਲ ਇਨ੍ਹਾਂ ਨੇ ਪੜ੍ਹੀ ਨਹੀਂ, ਇਨ੍ਹਾਂ ਨੂੰ ਬੈਕ ਗਰਾਊਂਡ ਦਾ ਪਤਾ ਨਹੀਂ । ਇਹ ਠੀਕ ਨਹੀਂ ਹੋ ਸਕਦਾ । ਇਹ ਕਲ੍ਹ ਤੇ ਰਖ ਲਉ । ਮੇਰੇ ਸੁਆਲ ਦਾ ਜੁਆਬ ਦੇ ਦੇਣ, ਆਇਆ ਉਸ ਨਾਲ ਜ਼ਿਆਦਤੀ ਹੋਈ ਹੈ ਕਿ ਨਹੀਂ ।

**ਸ੍ਰੀ ਸਪੀਕਰ** : ਆਪ ਦਾ ਸੁਆਲ ਇਹੋ ਹੀ ਹੈ ਕਿ ਉਸ ਨੂੰ ਰਾਜਪੁਰੇ ਕਿਉਂ ਨਹੀਂ ਪੇਸ਼ ਕੀਤਾ ਗਿਆ । ਦੈਟ ਇਜ਼ ਆਲ । (Your question is that why he was not produced before the Court at Rajpura. That is all.)

**ਚੌਧਰੀ ਦਰਸ਼ਨ ਸਿੰਘ** : ਇਹ ਤਾਂ ਪਾਰਟ 'ਏ' ਹੈ । ਮੇਰਾ ਸੁਆਲ ਇਹ ਹੈ ਕਿ ਸਰਕਾਰ ਨੇ ਇਕ ਹਜ਼ਾਰ ਰੁਪਏ ਦਾ ਆਰਡਰ ਮੋਡੀਫਾਈ ਕਰ ਦਿੱਤਾ ਔਰ ਵਿਚਾਰੇ ਨੂੰ ਗਰਿਫ਼ਤਾਰ ਕਰਨ ਦੀ

[ਚੌਧਰੀ ਦਰਸ਼ਨ ਸਿੰਘ]

ਅਤੇ ਆਈਡੈਂਟੀਫਿਕੇਸ਼ਨ ਦੀ ਕੀ ਜ਼ਰੂਰਤ ਸੀ ? ਰੁਪਿਆ ਖਰਚ ਨਹੀਂ ਹੋਇਆ, ਗ਼ਬਨ ਨਹੀਂ ਹੋਇਆ । ਸ਼੍ਰੀ ਇੰਦਰ ਸਿੰਘ ਕਮੇਟੀ ਦਾ ਪਰਧਾਨ ਸੀ ਉਸ ਦੀ ਸ਼ਨਾਖ਼ਤ ਕਰਵਾਈ ਗਈ, ਉਸ ਨੇ ਰੁਪਿਆ ਖਰਚ ਨਹੀਂ ਕੀਤਾ ।

**ਸ਼੍ਰੀ ਸਪੀਕਰ** : ਰੁਪਿਆ ਖਰਚ ਹੋਇਆ ਹੈ ਜਾਂ ਨਹੀਂ ਹੋਇਆ ? (Has the amount been spent or not?)

**Chaudhri Darshan Singh :** The amount is still in the Post Office. (*Noies and Interruptions*)

**Voices from the Opposition Benches** : Why all this fabrication ?

**ਸ਼੍ਰੀ ਸਪੀਕਰ** : ਫਿਰ ਬਰੀ ਹੋ ਜਾਵੇਗਾ। (Then he will be acquitted.)

**ਚੌਧਰੀ ਦਰਸ਼ਨ ਸਿੰਘ** : ਫਿਰ ਗਰਿਫ਼ਤਾਰ ਕਿਉਂ ਕੀਤਾ ?

**ਲੋਕ ਕਾਰਜ ਅਤੇ ਵਿਦਿਆ ਮੰਤਰੀ** : ਤੁਹਾਨੂੰ ਦਫ਼ਾ ਦਸ ਦਿੱਤੀ ਹੈ ।

**ਚੌਧਰੀ ਦਰਸ਼ਨ ਸਿੰਘ** : ਸਪੀਕਰ ਸਾਹਿਬ, ਇਸ ਨੂੰ ਕਲ੍ਹ ਤੇ ਰਖ ਲਉ, ਵਿੱਤ ਮੰਤਰੀ ਫਾਈਲ ਪੜ੍ਹ ਕੇ ਆ ਜਾਣਗੇ ।

**ਵਿੱਤ ਮੰਤਰੀ** : ਐਫ ਆਈ. ਆਰ ਦਾ ਨੰਬਰ ਦਸ ਦਿੱਤਾ ਹੈ, ਸੈਕਸ਼ਨ ਦਸ ਦਿੱਤਾ ਹੈ । ਜੇਕਰ ਕੋਈ ਫੈਬਰੀਕੇਸ਼ਨ ਹੈ ਤਾਂ ਅਦਾਲਤ ਦਸ ਦਏਗੀ ।

**ਚੌਧਰੀ ਦਰਸ਼ਨ ਸਿੰਘ** : ਅਗਰ ਉਸ ਨੂੰ ਐਂਟਾਈਟਲ ਕੀਤਾ ਗਿਆ ਹੈ ਤਾਂ no offence has been committed. ਇਸ ਲਈ ਮੈਂ ਕਹਿੰਦਾ ਹਾਂ ਕਿ ਇਹ ਗੱਲ ਕਲ੍ਹ ਤੇ ਰਖ ਲਈ ਜਾਵੇ । ਵਿੱਤ ਮੰਤਰੀ ਔਰ ਚੀਫ਼ ਮਨਿਸਟਰ ਸਾਹਿਬ ਇਸ ਦਾ ਜਵਾਬ ਦੇ ਦੇਣ ਕਿ ਆਇਆ ਇਹ ਗਿਰਫਤਾਰੀ ਜਾਇਜ਼ ਸੀ ਜਾਂ ਨਜਾਇਜ਼ ਸੀ ।

**Mr. Speaker :** How can they say ?

**ਸਰਦਾਰ ਜੰਗੀਰ ਸਿੰਘ ਫਗੂਵਾਲੀਆ** : ਇਹ ਫੈਸਲਾ ਅਦਾਲਤ ਨੇ ਕਰਨਾ ਹੈ । ਇਥੇ ਕਿਸ ਤਰ੍ਹਾਂ ਹੋ ਸਕਦਾ ਹੈ ?

**ਲੋਕ ਕਾਰਜ ਅਤੇ ਵਿਦਿਆ ਮੰਤਰੀ** : ਗੱਲ ਤੇ ਬੜੀ ਸਿੰਪਲ ਹੈ......

**ਚੌਧਰੀ ਦਰਸ਼ਨ ਸਿੰਘ** : ਵਾਕਿਆਤ ਦਾ ਪਤਾ ਨਹੀਂ ਹੈ ਫਾਈਲ ਪੜ੍ਹੀ ਨਹੀਂ ਹੈ।

**ਲੋਕ ਕਾਰਜ ਅਤੇ ਵਿਦਿਆ ਮੰਤਰੀ** : (ਚੌਧਰੀ ਦਰਸ਼ਨ ਸਿੰਘ ਨੂੰ) ਬੈਠਦੇ ਹੋ ਕਿ ਨਹੀਂ । ਸਪੀਕਰ ਸਾਹਿਬ, ਕਾਲ ਅਟੈਨਸ਼ਨ ਮੋਸ਼ਨ ਇਨ੍ਹਾਂ ਨੇ ਮੂਵ ਕੀਤੀ, ਆਪ ਨੇ ਐਡਮਿਟ ਕਰ ਲਈ । ਉਸ ਦਾ ਜਵਾਬ ਅਸੀਂ ਦੇ ਦਿੱਤਾ ਹੈ । ਇਹ ਰਿਵਾਜ ਹੈ ਕਿ ਇਕ ਡੈਫੀਨਿਟ ਸੁਆਲ ਪੁਛ ਲੈਣ ਉਹ ਇਨ੍ਹਾਂ ਪੁਛਿਆ, ਅਸੀਂ ਡੈਫੀਨਿਟ ਜਵਾਬ ਦੇ ਦਿੱਤਾ ਹੈ ।

**ਇਕ ਆਵਾਜ਼** : ਕੀ ਜਵਾਬ ਦਿੱਤਾ ਹੈ ?

**ਲੋਕ ਕਾਰਜ ਅਤੇ ਵਿਦਿਆ ਮੰਤਰੀ:** ਇਹ ਵੇਖਣਾ ਸਪੀਕਰ ਸਾਹਿਬ ਦਾ ਕੰਮ ਹੈ । ਜਿਹੜੀ ਬੋਲੀ ਤੁਸੀਂ ਬੋਲਦੇ ਹੋ ਅਸੀਂ ਨਹੀਂ ਬੋਲਣਾ ਚਾਹੁੰਦੇ । ਮੇਰਾ ਮਤਲਬ ਹੈ ਹੋਰ ਬੜਾ ਲੰਬਾ ਚੌੜਾ ਮਜ਼ਮੂਨ ਪਿਆ ਹੈ, ਉਥੇ ਗਰਮ ਨਰਮ ਹੋ ਲੈਣਾ । ਮੈਂ ਸਮਝਦਾ ਹਾਂ ਕਿ ਜੋ ਕੁਝ ਇਥੇ ਡਿਸਕਸ ਕੀਤਾ ਗਿਆ ਹੈ, ਨਹੀਂ ਕੀਤਾ ਜਾ ਸਕਦਾ । ਕੇਸ ਦੇ ਮੈਰਿਟਸ ਔਰ ਡੀਮੈਰਿਟਸ ਵਿੱਚ ਨਹੀਂ ਜਾ ਸਕਦੇ ।

**ਸ੍ਰੀ ਸਪੀਕਰ** : ਇਹ ਜੁਆਬ ਕਲ੍ਹ ਹੀ ਦੇ ਦੇਣਾ । (He may give this reply to-morrow.)

**ਲੋਕ ਕਾਰਜ ਅਤੇ ਵਿਦਿਆ ਮੰਤਰੀ** : ਕਲ੍ਹ ਤੇ ਤਾਂ ਦੇਈਏ ਜੇਕਰ ਅਸੀਂ ਤਿਆਰ ਨਾ ਹੋਈਏ । ਅਸੀਂ ਤਾਂ ਅੱਜ ਹੀ ਤਿਆਰ ਹਾਂ ।

**ਸ੍ਰੀ ਸਪੀਕਰ** : ਉਹ ਪੁਛਦੇ ਹਨ ਕਿ ਰਾਜਪੁਰੇ ਕਿਉਂ ਨਹੀਂ ਪ੍ਰੋਡੀਊਸ ਕੀਤਾ । (He wants to know why was the hon. Member not produced in the Court at Rajpura).

**ਲੋਕ ਕਾਰਜ ਅਤੇ ਵਿਦਿਆ ਮੰਤਰੀ** : ਸਦਰ ਪੁਲਿਸ ਸਟੇਸ਼ਨ ਪਟਿਆਲਾ ਦਾ ਕੇਸ ਸੀ । ਇਥੋਂ ਪਕੜ ਕੇ ਉਥੇ ਲੈ ਗਏ । ਸਾਡੇ ਕੋਲ ਜਿਹੜੀ ਇਨਫ਼ਰਮੇਸ਼ਨ ਸੀ ਉਹ ਕੁਰੈਕਟ ਦੇ ਦਿੱਤੀ ਹੈ । ਇਹ ਕਹਿੰਦੇ ਹਨ ਕਿ ਫਲਾਨੇ ਕੋਲ ਪੇਸ਼ ਕਰਨਾ ਚਾਹੀਦਾ ਸੀ, ਫਲਾਨਾ ਸੈਕਸ਼ਨ ਲਗਣਾ ਚਾਹੀਦਾ ਸੀ । ਜਿਸ ਸੈਕਸ਼ਨ ਹੇਠ ਪਕੜਿਆ ਹੈ, ਉਸਦੇ ਬਾਰੇ ਹਾਊਸ ਨੂੰ ਇਤਲਾਹ ਦੇ ਦਿੱਤੀ ਹੈ । ਅਦਾਲਤ ਦਾ ਕੰਮ ਹੈ ਦੇਖਣਾ ਕਿ ਉਹ ਠੀਕ ਹੈ ਜਾਂ ਗਲਤ।ਫੈਸਲਾ ਕਰਨਾ ਹਾਊਸ ਦਾ ਕੰਮ ਨਹੀਂ ਹੈ। ਇਸ ਲਈ ਮੈਂ ਬੇਨਤੀ ਕਰਾਂਗਾ ਕਿ ਤੁਸੀਂ ਅਗਲੀ ਆਈਟਮ ਨੂੰ ਜਿਹੜੀ ਏਜੰਡੇ ਤੇ ਹੈ ਉਸ ਨੂੰ ਸ਼ੁਰੂ ਕਰੋ ।

**ਚੌਧਰੀ ਦਰਸ਼ਨ ਸਿੰਘ :** ਇਹ ਬਿਨਾਂ ਫ਼ਾਈਲ ਪੜ੍ਹੇ ਤੋਂ ਜੁਆਬ ਦੇ ਰਹੇ ਹਨ ।

**ਲੋਕ ਕਾਰਜ ਅਤੇ ਵਿਦਿਆ ਮੰਤਰੀ** : ਮੈਂ ਪੁਛ ਸਕਦਾ ਹਾਂ ਕਿ ਇਹ ਕਿਸ ਬਿਨਾ ਤੇ ਬੋਲ ਰਹੇ ਨੇ ?

**चौधरी बलबीर सिंह** : स्पीकर साहिब, पोजीशन बड़ी क्लियर है । उन्होंने काल एटेनशन मोशन का नोटिस दिया, आप ने एडमिट कर ली, उसका जवाब आ गया है । अगर कोई डिपार्टमेंट गलती करता है तो हर एक को हक है कि कानूनी तौर पर चाराजोई करे । अगर किसी को ज्यादा देर के लिये डीटेन किया गया है तो वह अदालत में इस्तगासा कर सकता है । इनको इन्फरमेशन दे दी गई है, पूरा जवाब दे दिया गया है । अगर कोई और बात है तो अदालत खुली है वहां जा कर कानूनी चाराजोई कर सकते हैं ।

**Sardar Darbara Singh** : My hon. friend does not know the problem.

**ਚੌਧਰੀ ਦਰਸ਼ਨ ਸਿੰਘ** : ਚੌਧਰੀ ਸਾਹਿਬ ਨੂੰ ਪਤਾ ਨਹੀਂ ਹੈ ਕਿ ਅਦਾਲਤਾਂ ਤਾਂ ਖੁਲ੍ਹੀਆਂ ਹਨ ਪਰ ਕਾਲ ਅਟੈਨਸ਼ਨ ਨੋਟਸ ਦੀ ਪ੍ਰੋਵੀਜ਼ਨ ਵੀ ਇਸੇ ਲਈ ਕੀਤੀ ਗਈ ਹੈ ।ਜੇਕਰ ਕੋਈ ਪੁਲੀਸ

[ਚੌਧਰੀ ਦਰਸ਼ਨ ਸਿੰਘ]

ਅਫ਼ਸਰ ਜ਼ਿਆਦਤੀ ਕਰੇ ਅਤੇ ਮੈਟਰ ਅਰਜੈਂਟ ਪਬਲਿਕ ਇੰਪਾਰਟੈਂਸ ਦਾ ਹੋਵੇ ਤਾਂ ਉਹ ਹਾਊਸ ਵਿੱਚ ਆ ਜਾਵੇ । ਜੇ ਕਰ ਸਾਰੀ ਗੱਲ ਅਦਾਲਤ ਵਿੱਚ ਹੀ ਜਾਣੀ ...... ਹੈ (ਵਿਘਨ)

ਮੈਂ ਸਿਰਫ ਇਹ ਜਾਣਨਾ ਚਾਹੁੰਦਾ ਹਾਂ ਕਿ ਕੀ ਵਿੱਤ ਮੰਤਰੀ ਜੀ ਇਸ ਗੱਲ ਲਈ ਤਿਆਰ ਹਨ ਕਿ ਇਸ ਦਾ ਜਵਾਬ ਕਲ੍ਹ ਦੇ ਦੇਣ ?

**वित्त मंत्री** : जवाब बिल्कुल दुरुस्त दिया गया है । इनकी शिकायत है कि वह राजपुरा में पेश क्यों नहीं किया गया पटियाले क्यों किया गया । जवाब दिया गया है कि केस सदर पुलिस स्टेशन को रिलेट करता है और यह अरैस्टिंग आफिसर की डिस्क्रीशन है कि जो जगह नज़दीक हो टाईम से उसी जगह पर ले जाएं । उसी दिन उसे पटियाले पेश किया गया । वैसे क्या कोई सवाल बनता है ? खामखाह इस तरह का सवाल कर रहे हैं ।

**ਚੌਧਰੀ ਦਰਸ਼ਨ ਸਿੰਘ** : ਚਾਰ ਘੰਟੇ ਐਮ. ਐਲ ਏ. ਨੂੰ ਫੜ ਕੇ ਅੰਡਰ ਅਰੈਸਟ ਰਖਿਆ ਔਰ ਇਹ ਕਹਿੰਦੇ ਹਨ ਕਿ ਕੋਈ ਸਵਾਲ ਹੀ ਨਹੀਂ ਬਣਦਾ । (ਵਿਘਨ)

**ਜਥੇਦਾਰ ਗੁਰਬਚਨ ਸਿੰਘ** : ਇਥੇ ਲੋਕਾਂ ਨੂੰ ਬਿਨਾਂ ਵਾਰੰਟ ਦੇ ਅੱਠ ਅੱਠ ਮਹੀਨੇ ਕੈਦ ਵਿੱਚ ਰਖਿਆ ਜਾਂਦਾ ਸੀ । ਕੀ ਉਸ ਗੱਲ ਦਾ ਤੁਹਾਨੂੰ ਪਤਾ ਨਹੀਂ ? (ਵਿਘਨ)

**ਵਿੱਤ ਮੰਤਰੀ** : ਸਪੀਕਰ ਸਾਹਿਬ, ਉਥੇ ਟਾਈਮ ਦਿਤਾ ਹੈ। Sir, he was arrested at 1.30 p.m. and produced before the Magistrate at 4.30 p.m. the same day.

**Voices from the Opposition** : It is all fabrication. (*Interruptions*)

**Shri A. Vishwanathan** : On a point of order, Sir........ (*Interruptions and noise*)

**Mr. Speaker** : Order please, order.

**Shri A. Vishwanathan** : I am on my legs, Sir......

**Captain Rattan Singh** : On a point of order, Sir.........

**Mr. Speaker** : Yes, Shri Vishwanathan is on his legs. (Interrpution)

**ਚੌਧਰੀ ਦਰਸ਼ਨ ਸਿੰਘ** : ਕਿਤਨੇ ਘੰਟੇ ਰਖਿਆ ?

**ਵਿੱਤ ਮੰਤਰੀ** : ਤਿੰਨ ਘੰਟੇ

**ਲੋਕ ਕਾਰਜ ਅਤੇ ਵਿਦਿਆ ਮੰਤਰੀ**: ਜਿਹੜਾ 420 ਕਰੇ, ਕੀ ਪੁਲਿਸ ਉਸ ਨੂੰ 3 ਘੰਟੇ ਵੀ ਆਪਣੇ ਕੋਲ ਨਾ ਰਖੇ ? (ਵਿਘਨ)

**ਚੌਧਰੀ ਦਰਸ਼ਨ ਸਿੰਘ** : ਜੱਥੇਦਾਰ ਸਾਹਿਬ ਨੇ ਕਿਹਾ ਹੈ ਕਿ ਅੱਠ, ਅੱਠ ਨੌ ਨੌ ਮਹੀਨੇ ਅੰਦਰ ਰਹੇ ਹਨ । ਮੈਨੂੰ ਕੋਈ ਝਗੜਾ ਨਹੀਂ ਕਿ ਅੰਦਰ ਕੀ ਕਰਦੇ ਰਹੇ ਹਨ । ਮੈਂ ਤਾਂ ਇਹ ਕਹਿਣਾ ਚਾਹੁੰਦਾ ਹਾਂ ਕਿ ਤਿੰਨ ਘੰਟੇ ਵੀ ਜ਼ਿਆਦਤੀ ਹੈ । (ਵਿਘਨ)

श्री ग्र. विश्वनाथन : ग्रान ए प्वायंट ग्राफ ग्रार्डर, सर। बात यह है कि ग्रगर कोई प्रश्न किया जाता है ग्रौर उसका जवाब गवर्नमेंट की तरफ से या मिनिस्टर की तरफ से यह मिलता है कि मैं इसका जवाब नहीं देना चाहता तो यह भी जवाब है। Sir, even 'No' or 'I do not want to reply' is a reply. ग्रगर यह जवाब मिल जाता है तो उस के बारे मैरिटस ग्राफ दा केस को यहां पर डिस्कस करना ठीक नहीं।

**ਕੈਪਟਨ ਰਤਨ ਸਿੰਘ** : ਆਨ ਏ ਪੁਆਇੰਟ ਆਫ਼ ਆਰਡਰ, ਸਰ। ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਕੀ ਇਸ ਗੱਲ ਦੀ ਇਜਾਜ਼ਤ ਹੈ ਕਿ ਕੋਈ ਕਾਂਗਰਸੀ ਹੋਵੇ ਜਾਂ ਅਕਾਲੀ, ਕੋਈ ਮੈਂਬਰ ਇਕ ਦੂਜੇ ਨੂੰ ਤੈਨੂੰ ਮੈਨੂੰ ਕਹਿ ਸਕਦਾ ਹੈ ? ਜੱਥੇਦਾਰ ਸਾਹਿਬ ਨੂੰ ਰੋਕੋ।

**Shri Shanti Parkash** : On a point of personal explanation, Sir.........

**Mr. Speaker** : No personal explanation is allowed today. (*Interruption*) I will not allow it.

**ਲੋਕ ਕਾਰਜ ਅਤੇ ਵਿਦਿਆ ਮੰਤਰੀ** : ਕੇਸ ਅਦਾਲਤ ਵਿੱਚ ਹੈ ਔਰ ਮੁਲਜ਼ਮ ਸਫ਼ਾਈ ਇਥੇ ਪੇਸ਼ ਕਰਦਾ ਹੈ। (ਵਿਘਨ)

---

## NOTICES OF THE NO-CONFIDENCE MOTION AND MOTION FOR THE ADJOURNMENT OF THE HOUSE SINE-DIE

**ਸ੍ਰੀ ਸਪੀਕਰ** : ਆਰਡਰ ਪਲੀਜ਼ : ਹੁਣ ਜ਼ਰਾ ਆਰਾਮ ਦੇ ਨਾਲ ਸੁਣ ਲਉ, ਫੇਰ ਨਾ ਕਹਿਣਾ ਕਿ ਗੱਲ ਸੁਣੀ ਨਹੀਂ। ਮੇਰੇ ਕੋਲ ਦੋ ਮੋਸ਼ਨਜ਼ ਆਈਆਂ ਨੇ। ਇਕ ਤਾਂ ਹੈ ਡਾਕਟਰ ਬਲਦੇਵ ਪ੍ਰਕਾਸ਼ ਜੀ ਦੀ ਜਿਹੜੀ ਇਕ ਵਜੇ ਆਈ ਹੈ। ਉਹ ਇਹ ਹੈ

(Order please. Please listen carefully lest any body should say later on that he was not attentive. I have received notices of two motions; One is from Dr. Baldev Parkash. It was received at 1.00 p.m. it reads):

> "I want to move that the House may be adjourned *sine die* after the transaction of today's business".

Second Notice is from Shri Prabodh Chandra. He says.—

> "As required by rule 65 of the Rules of Procedure and Conduct of business in the Punjab Legislative Assembly, I hereby give written notice of 'No Confidence' Motion which I propose to make today. I am leaving this notice with the Secretary, Punjab Vidhan Sabha as required by rule 65 (b) ibid.

*Notice of Motion of expressing want of confidence in the Punjab Ministry*
"That this House expresses its want of confidence in the Punjab Ministry as a whole".

**Chief Minister** (Sardar Gurnam Singh) : Sir, I withdraw the motion given notice of by this side. I will face 'No Confidence' motion.

**Shri Prabodh Chandra** : Sir, he had no other alternative.

(*Thumping of tables from the Opposition Benches*)

**ਚੌਧਰੀ ਬਲਬੀਰ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ।......

**ਸ੍ਰੀ ਪ੍ਰਬੋਧ ਚੰਦਰ** : ਮੈਂ ਕਲ੍ਹ ਹੀ ਕਿਹਾ ਸੀ ਕਿ ਭੱਜ ਜਾਣਗੇ ।

**ਲੋਕ ਕਾਰਜ ਅਤੇ ਵਿਦਿਆ ਮੰਤਰੀ** : ਕਲ੍ਹ ਇਨ੍ਹਾਂ ਨੇ ਇਹ ਵੀ ਕਿਹਾ ਸੀ ਕਿ ਅੱਜ ਟਿਊਨ ਵਜੇਗੀ ।

**ਚੌਧਰੀ ਬਲਬੀਰ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ।......

**Chief Minister** : Sir, if the Appropriation Bill is not passed, we are defeated. We will be thrown out that way also. It is not necessary to have a 'No Confidence Motion'. I will give them full chance for that.

**Chaudhri Balbir Singh** : On a point of order, Sir. प्रबोध जी ने एक नो-कान्फीडैन्स मोशन का नोटिस दिया है उसका कोई मतलब नहीं रहता क्योंकि आज एप्रोप्रिएशन बिल पेश है। उस पर बहस होनी है उसके बाद उस पर वोटिंग होगी और वोटिंग का जो रिजल्ट होगा उसी से कान्फीडेंस या नो कान्फीडेंस का जायज़ा हो जायगा। उसकी कानूनी पोज़ीशन भी यही है कि अगर एप्रोप्रिएशन बिल फेल हो जाता है तो गवर्नमैंट हार जाती है। बजट के ऊपर जो बहस अब तक हो चुकी है वही बहस आज चलनी है कि मनिस्टरी ठीक है या गलत, इन्होंने काम ठीक किया है या नहीं। एप्रोप्रिएशन बिल पर जो बहस होगी वह तकरीबन तकरीबन नो-कान्फीडैंस मोशन वाली ही बहस होनी है। अगर इस बिल पर बहस के बाद वह इसे फेल कर देते हैं यानि यह बिल पास नहीं होता तो आटोमैटीकली नो-कान्फीडैंस हो जाता है। इसलिये इस वक्त यह नो-कान्फीडैंस का मोशन बेमायनी है और इसे यहां पर डिस्कस करने का कोई सवाल ही पैदा नहीं होता। बजट सैशन है और इसके दौरान जब एप्रोप्रिएशन बिल पेश हुआ हो और उस पर डिस्कशन हो रही हो तो कोई नो-कान्फीडैंस मोशन पेश होने का सवाल ही पैदा नहीं होता।

(सरकारी बैंचों की तरफ से तालियां)

**ਸ੍ਰੀ ਸਪੀਕਰ** : ਚੌਧਰੀ ਸਾਹਿਬ, ਜਿਹੜੀ ਪੁਜ਼ੀਸ਼ਨ ਤੁਸੀਂ ਲਈ ਹੈ ਉਹ ਬਿਲਕੁਲ ਠੀਕ ਹੈ। ਮਗਰ ਜਿਹੜਾ ਇਕ ਮੈਂਬਰ ਦਾ ਰਾਈਟ ਹੋਵੇ ਉਸ ਨੂੰ ਆਪਾਂ ਇਸ ਤਰ੍ਹਾਂ ਡਿਨਾਈ ਨਹੀਂ ਕਰ ਸਕਦੇ। ਤੁਹਾਡੀ ਪੁਜ਼ੀਸ਼ਨ ਬਿਲਕੁਲ ਠੀਕ ਹੈ। ਅਗਰ ਉਹ ਚਾਹੁਣ ਤਾਂ ਅੱਜ ਹੀ ਇਸ ਚੀਜ਼ ਦੇ ਉਤੇ ਫੈਸਲਾ ਕਰ ਸਕਦੇ ਹਨ। But every member has got a right to put in his wish or motion whichever he likes ਔਰ ਹੁਣ ਇਸ ਨੂੰ ਤੁਹਾਡੇ ਕੋਲ ਪੁਟ ਕਰਦਾ ਹਾਂ ਕਿਉਂਕਿ ਹੁਣ ਵਾਪਸ ਤਾਂ ਨਹੀਂ ਲੈ ਸਕਦੇ। ਹਾਊਸ ਦੀ ਵਿਸ਼ ਕੀ ਹੈ ? (The position taken up by Chaudhri Balbir Singh is quite correct but a Member's right cannot be denied to him. It is true that the House can give its verdict on it even to-day. But every Member has got a right to put in his wish or motion whichever he likes. Now, it cannot be withdrawn. So I put the motion to as certain the sense of the House.)

**ਲੋਕ ਕਾਰਜ ਅਤੇ ਵਿਦਿਆ ਮੰਤਰੀ:** ਆਨ ਏ ਪੁਆਇੰਟ ਆਫ਼ ਆਰਡਰ, ਸਰ। ਪੁਟ ਕਰਨ ਤੋਂ ਪਹਿਲਾਂ ਮੈਂਬਰਾਂ ਨੂੰ ਬੁਲਾ ਲੈਣਾ ਚਾਹੀਦਾ ਹੈ। ਜਦੋਂ ਬੁਲਾ ਲਵੋ ਤਾਂ ਪੁਟ ਕਰੋ।

**ਪੰਡਿਤ ਮੋਹਨ ਲਾਲ** : ਇਹ ਕੋਈ ਪ੍ਰੋਸੀਜਰ ਨਹੀਂ ਹੈ ।

**ਚੌਧਰੀ ਦਰਸ਼ਨ ਸਿੰਘ** : ਆਨ ਏ ਪੁਆਇੰਟ ਆਫ਼ ਆਰਡਰ, ਸਰ ।

**ਲੋਕ ਕਾਰਜ ਅਤੇ ਵਿਦਿਆ ਮੰਤਰੀ** : ਮੈਂ ਪੁਆਇੰਟ ਆਫ਼ ਆਰਡਰ ਤੇ ਹੀ ਖੜ੍ਹਾ ਹਾਂ । ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਅਜ ਬਜਟ ਡਿਸਕਸ ਹੋ ਰਿਹਾ ਹੈ । ਬਜਟ ਦਾ ਇਕ ਐਸਾ ਮੌਕਾ ਹੁੰਦਾ ਹੈ ਆਪੋਜ਼ੀਸ਼ਨ ਪਾਸ......

**ਸ੍ਰੀ ਸਪੀਕਰ** : ਚੌਧਰੀ ਸਾਹਿਬ ਨੇ ਇਹ ਗੱਲ ਕਹਿ ਦਿੱਤੀ ਹੈ । (The hon. Member, Chaudhri Balbir Singh has already said so.)

**ਲੋਕ ਕਾਰਜ ਅਤੇ ਵਿਦਿਆ ਮੰਤਰੀ** : ਮੈਂ ਪਤਾ ਨਹੀਂ ਕੀ ਕਹਿਣਾ ਹੈ । ਅੱਜ ਕਾਨਫ਼ੀਡੈਂਸ ਔਰ ਨੋ-ਕਾਨਫ਼ੀਡੈਂਸ ਦੋਨੋਂ ਹੋ ਸਕਦੇ ਹਨ । ਕਲ੍ਹ ਵੀ ਪ੍ਰਬੋਧ ਜੀ ਨੇ ਕਿਹਾ ਸੀ ਕਿ ਲੋਕ ਦੇਖਣਗੇ ਕਿ ਇਥੇ ਕੀ ਮਿਊਜ਼ਿਕ ਵਜਦਾ ਹੈ । ਉਹ ਮਿਊਜ਼ਿਕ ਜਿਹੜਾ ਸੀ ਉਹ ਅਖਬਾਰਾਂ ਵਿੱਚ ਆਇਆ ਹੈ ਔਰ ਲੰਬੇ ਚੌੜੇ ਦਾਅਵਿਆਂ ਵਿੱਚ ਆਇਆ ਹੈ । ਅਸੀਂ ਚਾਹੁੰਦੇ ਹਾ ਕਿ ਉਹ ਜਿਹੜਾ ਮਿਊਜ਼ਿਕ ਹੈ ਲੈ ਆਉਣ । ਮੈਂ ਆਪੋਜ਼ੀਸ਼ਨ ਨੂੰ ਯਕੀਨ ਦਿਵਾਉਂਦਾ ਹਾਂ ਕਿ ਸਾਨੂੰ ਚਾਹੇ ਮਹੀਨਾ ਬੈਠਣਾ ਪਵੇ ਬੈਠਾਂਗੇ । ਇਹ ਮਨਿਸਟਰੀ ਲੋਹਾ ਹੈ । ਜਿਤਨਾ ਮਰਜ਼ੀ ਹੈ ਸਾਡੇ ਨਾਲ ਦਮ ਲੈ ਲੈਣ । (ਸਰਕਾਰੀ ਬੈਂਚਾਂ ਵਲੋਂ ਤਾੜੀਆਂ) ਚਾਹੇ ਮਹੀਨਾ ਬੈਠਣਾ ਪਵੇ ਬੈਠਾਂਗੇ । (ਵਿਘਨ) ।

**ਕੈਪਟਨ ਰਤਨ ਸਿੰਘ** : ਆਨ ਏ ਪੁਆਇੰਟ ਆਫ਼ ਆਰਡਰ, ਸਰ । ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਇਹ ਗੱਲ ਐਸਟੈਬਲਿਸ਼ਡ ਹੈ ਕਿ ਅਗਰ ਐਪਰੋਪ੍ਰੀਏਸ਼ਨ ਬਿਲ ਫੇਲ੍ਹ ਹੋ ਜਾਂਦਾ ਹੈ ਤਾਂ ਲਾਜ਼ਮੀ ਤੌਰ ਤੇ ਗੌਰਮੈਂਟ ਡਿਫ਼ੀਟ ਹੋ ਜਾਂਦੀ ਹੈ । ਲੇਕਿਨ ਗਵਰਨਰ ਐਡਰੈਸ ਵੇਲੇ ਕੀ ਹੋਇਆ ? ਸਾਡੀ ਅਮੈਂਡਮੈਂਟ ਪਾਸ ਹੋਣ ਦੇ ਬਾਵਜੂਦ ਇਨ੍ਹਾਂ ਨੇ ਅਸਤੀਫਾ ਨਹੀਂ ਦਿਤਾ । ਇਸ ਲਈ ਹੁਣ ਅਸੀਂ ਇਹ ਮੋਸ਼ਨ ਮੂਵ ਕਰਨਾ ਚਾਹੁੰਦੇ ਹਾਂ । (ਵਿਘਨ, ਸ਼ੋਰ)

**ਸ੍ਰੀ ਸਪੀਕਰ** : ਸਾਈਨੇਡਾਈ ਵਾਲੀ ਮੋਸ਼ਨ ਲੀਡਰ ਆਫ਼ ਦੀ ਹਾਊਸ ਨੇ ਵਾਪਸ ਲੈ ਲਈ ਹੈ । (The motion for the adjournment of the House *sine-die* has been withdrawn by the Leader of the House.)

**ਸ੍ਰੀ ਪ੍ਰਬੋਧ ਚੰਦਰ** : ਹੋਰ ਕੋਈ ਇਨ੍ਹਾਂ ਕੋਲ ਆਲਟਰਨੇਟਿਵ ਹੀ ਨਹੀਂ ਹੈ। (ਵਿਘਨ) ਇਨ੍ਹਾਂ ਨੇ ਬੜਾ ਦਾਅਵਾ ਕੀਤਾ ਹੈ ਕਿ ਲੋਹੇ ਦੀ ਹਕੂਮਤ ਹੈ । ਹਕੂਮਤ ਲੋਹੇ ਦੀ ਹੈ ਜਾਂ ਮੋਮ ਦੀ ਹੈ ਇਹ ਤਾਂ ਪਤਾ ਨਹੀਂ । ਅਗਰ ਲੋਹੇ ਦੀ ਹੈ ਤਾਂ ਹਾਊਸ ਦੇ ਸਾਹਮਣੇ ਆਏ ਹੋਏ 6 ਬਿਲ ਵਾਪਸ ਕਿਉਂ ਲੈ ਲਏ । ਮੈਂ ਤਾਂ ਕਲ੍ਹ ਹੀ ਕਿਹਾ ਸੀ ਕਿ ਇਨ੍ਹਾਂ ਨੇ ਭਜ ਜਾਣਾ ਹੈ । ਇਸੇ ਲਈ 'ਸਾਈਨੇਡਾਈ' ਦੀ ਮੋਸ਼ਨ ਲਿਆਏ ਹਨ ।

**ਲੋਕ ਕਾਰਜ ਅਤੇ ਵਿਦਿਆ ਮੰਤਰੀ** : ਇਨ੍ਹਾਂ ਨੇ ਇਕ ਗੱਲ ਕਹੀ ਹੈ ਤਾਂ ਉਸ ਦਾ ਜਵਾਬ ਦੇਣਾ ਫਰਜ਼ ਬਣਦਾ ਹੈ। ਇਹ ਸਾਰੀ ਰਾਤ ਫਿਰਦੇ ਰਹੇ ਹਨ, ਦੋ ਤਿੰਨ ਵਜੇ ਤਕ ਕਦੀ ਦਰਵਾਜ਼ੇ

[ਲੋਕ ਕਾਰਜ ਅਤੇ ਵਿਦਿਆ ਮੰਤਰੀ]

ਦੇ ਅੰਦਰ ਤੇ ਕਦੀ ਬਾਹਰ । ਸਭ ਤਰ੍ਹਾਂ ਦੀਆਂ ਜਾਇਜ਼ ਨਾਜਾਇਜ਼ ਗਲਾਂ ਕਰਕੇ ਦੇਖ ਲਈਆਂ । (ਵਿਘਨ) ਕਿਹੜਾ ਹਰਬਾ ਹੈ ਜਿਹੜਾ ਤੁਸੀਂ ਇਸਤੇਮਾਲ ਨਹੀਂ ਕੀਤਾ । ਫਿਰ ਵੀ ਅਟਰਲੀ ਫੇਲ੍ਹ ਹੋਏ ਹਨ । ਪੰਜਾਬ ਦੇ ਲੋਕਾਂ ਨੂੰ ਇਨ੍ਹਾਂ ਵਿੱਚ ਕਾਨਫੀਡੈਂਸ ਨਹੀਂ ਹੈ । ਤੁਸੀਂ ਲੋਕਾਂ ਦੇ ਚੁਣੇ ਹੋਏ ਨੁਮਾਇੰਦਿਆਂ ਨੂੰ ਚੈਲੇਂਜ ਕਰਦੇ ਹੋ, ਜੋ ਮਰਜ਼ੀ ਮੋਸ਼ਨ ਲੈ ਆਉ । ਸਾਰਾ ਪਿੰਡ ਮਰ ਜਾਵੇ ਤੁਸੀਂ ਲੰਬੜਦਾਰ ਨਹੀਂ ਬਣਨਾ । (ਵਿਘਨ) (ਸ੍ਰੀ ਪਰਬੋਧ ਚੰਦਰ ਵਲੋਂ ਵਿਘਨ)

**ਸ੍ਰੀ ਸਪੀਕਰ** : ਆਰਡਰ ਪਲੀਜ਼ । ਅਗਰ ਇਹ ਦੋ ਵਜੇ ਤਕ ਜਾਗਦੇ ਰਹੇ ਹਨ ਤਾਂ ਤੁਹਾਨੂੰ ਇਸ ਦਾ ਕਿਵੇਂ ਪਤਾ ਹੈ ? (ਤਾੜੀਆਂ) (ਸ਼ੋਰ) (Order, please. If the hon. Member did not go to bed till 2-00 a.m., how is the hon. Minister aware of it ?)

**श्री प्रबोध चन्द्र** : आन ए प्वायंट आफ आर्डर, सर । जनाब आली यह तोआ पकी और लीडर आफ दी हाउस की मर्ज़ी है कि आपस में कंसलटेशन करके जब वक्त मुकर्रर करना चाहें करें । मैं चाहूँगा कि जो यहां की पुरानी कनवैंनशन है, पार्लियामेंट की ही नहीं बल्कि सारे हिन्दुस्तान की है कि इस सिलसिले में कम से कम लीडर आफ दी आपोज़ीशन से भी बात कर लें । करें वही जो आप की मर्ज़ी हो मगर उनसे मश्विरा कर लेना चाहिए । It is for you to accept or not. (विघ्न) लीडर आफ दी हाउस और आप ने फैसला करना है मगर आप लीडर आफ दी आपोज़ीशन से भी मश्विरा ले लें मानें या न मानें और जितनी ड्यूरेशन नो-कान्फ़ीडेंस की मोशन पर बहस के लिये हिन्दुस्तान के हर सूबे में दी जाती है हमें भी उतनी ही मिलनी चाहिए । दूसरी बात यह है कि सरदार हज़ारा सिंह गिल हमारे साथ खड़े हुए थे । उनको इशारा दे कर बैठा दिया गया है । (हंसी, विघ्न) (शोर)

**ਸ੍ਰੀ ਸਪੀਕਰ** : ਆਰਡਰ, ਪਲੀਜ਼ । ਪ੍ਰਬੋਧ ਜੀ, ਆਪ ਦੀ ਮੋਸ਼ਨ ਹਾਊਸ ਦੇ ਸਾਹਮਣੇ ਹੈ । ਮੈਂ ਇਹ ਕਹਿੰਦਾ ਹਾਂ ਕਿ ਜੋ ਕੁਝ ਅੱਜ ਇਥੇ ਡਿਸਕਸ਼ਨ ਹੋਣੀ ਹੈ ਉਹੀ ਕਲ੍ਹ ਵੀ ਹੋਣੀ ਹੈ । (ਵਿਘਨ) ਅੱਜ ਵੀ ਜਦੋਂ ਵੋਟਿੰਗ ਹੋਣੀ ਹੈ ਤਾਂ ਕਾਨਫੀਡੈਂਸ ਅਤੇ ਨੋ-ਕਾਨਫੀਡੈਂਸ ਦਾ ਪਤਾ ਲਗ ਜਾਣਾ ਹੈ... (ਵਿਘਨ) ਬਾਕੀ ਮੈਂ ਬਾਊਂਡ ਨਹੀਂ ਹਾਂ ਕਿ ਮੈਂ ਲੀਡਰ ਆਫ਼ ਦੀ ਹਾਊਸ ਤੋਂ ਪੁਛ ਕੇ ਹੀ ਇਹ ਗੱਲ ਕਰਾਂ । This is within my power. (Order, please. The Hon. Member's motion is before the House. I feel that today's discussion is going to be repeated tomorrow. (*Interruption*) However, the position about the confidence of the House in the Ministry or otherwise will become clear at the time of the voting to-day. (*Interruption*). Moreover, I am not bound to consult the Leader of the House in this matter. This is within my power.)

**ਮੁਖ ਮੰਤਰੀ** : ਠੀਕ ਹੈ, ਆਪ ਦੀ ਪਾਵਰ ਹੈ ।

**Mr. Speaker** : I think I will have it to-morrow.

**Shri Prabodh Chandra** : Sir, to-morrow is a non-official day.

**Mr. Speaker** : Well, this business is more important. I think I will have it to-morrow. Do you still insist on this ?

**Shri Prabodh Chandra** : Definitely, Sir. I want to move this Motion.

**Mr. Speaker** : Has the hon. Member the leave of the House to move this Motion ?

*(Forty-three Members rose in favour of leave being granted.)*

*The leave was granted.*

**Mr. Speaker** : The House will have discussion on it to-morrow.

**श्री प्रबोध चन्द्र** : जनाबे आली, उस दिन जो बिज़नेस एडवाइज़री कमेटी की मीटिंग हुई थी उसमें यह फैसला हुआ था कि आगे का प्रोग्राम फिर मीटिंग बुला कर तय किया जायगा। आपने आज 11 बजे मीटिंग बुलाई थी.........

**श्री अध्यक्ष** : उस में कोई नहीं आया, (No one came to attend that meeting.)

**श्री प्रबोध चन्द्र** : मैं तो गया था। इनका तो पहले ही पता था कि यह भाग जाएंगे। बिज़नेस एडवाइज़री कमेटी बिल्कुल मज़ाक बन जायगी ।

**Chaudhri Balbir Singh** : On a point of order, Sir.

**श्री प्रबोध चंद्र** : मैं, प्वायंट आफ आर्डर पर ही खड़ा हूँ। तो जनाब जैसे मैंने अर्ज किया है कि फैसला तो आपका ही चलेगा। अगर आपने तबदीली करनी है तो आपकी मर्ज़ी है। जो आप फैसला करेंगे वही होगा मगर इसको एक सैम्बलैंस आफ डीसैंसी देने के लिये, एडवाइज़री कमेटी की मीटिंग ज़रूर बुलाएं, करें जो आपको मर्ज़ी हो। क्योंकि फैसला यह हुआ था कि नान-आफिशियल डे को आफिशियल काम के लिये नहीं लेना। एडवाइज़री कमेटी की मीटिंग बुला कर आप हमारी बात सुन लें फिर जो फैसला करना चाहें कर लें।

**ਮੁੱਖ ਮੰਤਰੀ** : ਸਪੀਕਰ ਸਾਹਿਬ, ਆਪੋਜ਼ੀਸ਼ਨ ਨੇ ਇਕ ਗੱਲ ਤੇ ਇਨਸਿਸਟ ਕੀਤਾ ਸੀ ਜਦੋਂ ਪਹਿਲਾਂ ਹਾਊਸ ਸਿਨੇਡਾਈ ਐਡਜਰਨ ਹੋਇਆ ਸੀ ਕਿ ਸਾਨੂੰ ਇਕ ਦਿਨ ਦੇ ਦਿਉ। ਇਨ੍ਹਾਂ ਕਿਹਾ ਕਿ ਕਾਲ ਕਰੋ ਹਾਊਸ ਅਸੀਂ ਹਾਊਸ ਵਿੱਚ 'ਨੋ-ਕਾਨਫੀਡੈਂਸ ਮੋਸ਼ਨ ਲਿਆਉਣੀ ਹੈ। (ਵਿਘਨ)

ਮੈਂ ਕਿਹਾ ਇਕ ਦਿਨ ਨਹੀਂ, ਮੈਂ ਤਾਂ ਮੁਕੰਮਲ ਬਜਟ ਸੈਸ਼ਨ ਬੁਲਾਵਾਂਗਾ ਚੂੰਕਿ ਬਜਟ ਸੈਸ਼ਨ ਵਿੱਚ ਅਗਰ ਗਵਰਨਮੈਂਟ ਡਿਫੀਟ ਹੋ ਜਾਵੇ ਤਾਂ ਉਸ ਨੂੰ ਅਸਤੀਫਾ ਦੇਣਾ ਪੈਂਦਾ ਹੈ। ਹੁਣ ਅਸੀਂ 5 ਮਈ ਤੋਂ ਇਥੇ ਅੱਜ ਤਕ ਬਜਟ ਡਿਸਕਸ ਕੀਤਾ ਹੈ। (ਵਿਘਨ) ਇਸ ਲਈ ਹੁਣ ਜ਼ਿਆਦਾ ਦਿਨਾਂ ਦੀ ਲੋੜ ਨਹੀਂ ਹੈ ਅਤੇ ਨਾਂ ਹੀ ਐਲਾਊ ਕਰਨਾ ਚਾਹੀਦਾ ਹੈ ਅਤੇ ਨਾਂਹੀ ਇਨ੍ਹਾਂ ਨੂੰ ਮੌਕਾ ਦੇਣਾ ਚਾਹੀਦਾ ਹੈ ਕਿ ਇਹ ਹਰ ਰੋਜ਼ ਪਬਲਿਕ ਲਾਈਫ ਨੂੰ ਡਿਸਟਰਬ ਕਰਨ। ਇਹ ਜੋ 'ਨੋ-ਕਾਨਫੀਡੈਂਸ ਮੋਸ਼ਨ' ਲਿਆਏ ਹਨ ਮੇਰੀ ਰਿਕੁਐਸਟ ਹੈ ਕਿ ਇਸ ਨੂੰ ਕਲ੍ਹ ਹੀ ਸ਼ੁਰੂ ਕਰਕੇ ਕਲ੍ਹ ਹੀ ਖਤਮ ਕਰ ਦਿਉ।

**ਪੰਡਤ ਮੋਹਨ ਲਾਲ** : ਸਪੀਕਰ ਸਾਹਿਬ, ਆਪ ਨੇ ਕੁਝ ਆਬਜ਼ਰਵੇਸ਼ਨਜ਼ ਕੀਤੀਆਂ ਹਨ, ਪ੍ਰੋਸੀਜਰ ਬਾਰੇ ਮੇਰੀ ਅਰਜ਼ ਹੈ ਕਿ 'ਨੋ-ਕਨਫੀਡੈਂਸ ਮੋਸ਼ਨ ਦੀ ਬਹਿਸ ਅਤੇ ਐਪਰੋਪ੍ਰੀਏਸ਼ਨ ਬਿਲ ਦੀ ਬਹਿਸ ਦੇ ਸਕੋਪ ਦਾ ਬੜਾ ਫਰਕ ਹੈ । ਇਸ ਲਈ ਇਹ ਗੱਲ ਕਿ ਐਪਰੋਪ੍ਰੀਏਸ਼ਨ ਬਿਲ ਤੇ ਹੋਈ ਬਹਿਸ ਨੂੰ ਇਹ ਕਨਸਿਡਰ ਕਰ ਲਿਆ ਜਾਵੇ ਕਿ ਇਹ ਵੀ ਇਕ ਢੰਗ ਦੀ 'ਨੋ-ਕਾਨਫੀਡੈਂਸ ਦੀ ਮੋਸ਼ਨ' ਤੇ ਹੀ ਬਹਿਸ ਹੈ, ਇਹ ਗੱਲ ਸਹੀ ਨਹੀਂ ਹੈ । ਇਹ ਜਿਹੜੀ 'ਮੋਸ਼ਨ ਆਫ਼ ਨੋ ਕਾਨਫੀਡੈਂਸ' ਹੈ ਇਸ ਦਾ ਸਕੋਪ ਐਨਾ ਵਾਈਡ ਹੈ ਕਿ ਕਿਸੇ ਤਰ੍ਹਾਂ ਵੀ ਹੋਰ ਕਿਤੇ ਇਹ ਗੱਲਾਂ ਨਹੀਂ ਆ ਸਕਦੀਆਂ । ਕਿਸੇ ਹੋਰ ਚੀਜ਼ ਵਿੱਚ ਡਾਇਰੈਕਟਲੀ ਨਹੀਂ ਆ ਸਕਦੀਆਂ । ਇਹ 'ਨੋ-ਕਾਨਫੀਡੈਂਸ ਮੋਸ਼ਨ' ਇਸ ਲਈ ਲਿਆਂਦੀ ਗਈ ਹੈ ਕਿ ਇਸ ਵਿੱਚ ਇੰਡੀਵਿਜੂਅਲ ਮਨਿਸਟਰਾਂ ਦੇ ਐਕਸ਼ਨਾਂ ਨੂੰ ਡਿਸਕਸ ਕੀਤਾ ਜਾ ਸਕਦਾ ਹੈ ਅਤੇ ਉਨ੍ਹਾਂ ਦੀਆਂ ਐਕਸ਼ਨੇਬਲ ਸਾਰੀਆਂ ਚੀਜ਼ਾਂ ਨੂੰ ਇਥੇ ਡਿਸਕਸ ਕਰ ਸਕਦੇ ਹਾਂ । ਇਸ ਲਈ 'ਨੋ-ਕਾਨਫੀਡੈਂਸ ਦੀ ਮੋਸ਼ਨ' ਨੂੰ ਆਪ ਦੇ ਲੈਵਲ ਤੇ ਇੰਡੀ-ਪੈਂਡੈਂਟਲੀ ਡੀਲ ਵਿਦ ਕਰਨਾ ਚਾਹੀਦਾ ਹੈ । ਇਸ ਲਈ ਮੈਂ ਅਰਜ਼ ਕਰਾਂਗਾ ਕਿ ਇਨ੍ਹਾਂ ਨੇ ਕਿਹਾ ਹੈ ਕਿ ਇਸ ਹਾਊਸ ਵਿੱਚ 'ਨੋ-ਕਾਨਫੀਡੈਂਸ ਮੋਸ਼ਨ' ਨਹੀਂ ਸੀ ਲਿਆਣੀ ਚਾਹੀਦੀ ਕਿਉਂਕਿ ਕਾਫੀ ਬਹਿਸ ਇਥੇ ਹੁੰਦੀ ਰਹੀ ਹੈ ਅਤੇ ਇਹ ਗੱਲਾਂ ਆ ਗਈਆਂ ਹਨ । ਇਨ੍ਹਾਂ ਕਿਹਾ ਹੈ ਕਿ ਅਸੀਂ ਇਸ ਗੱਲ ਨੂੰ ਆਖਿਆ ਸੀ, ਬਾਹਰ ਵੀ, ਕਿ 'ਨੋ-ਕਾਨਫੀਡੈਂਸ ਮੋਸ਼ਨ' ਲਿਆਵਾਂਗੇ ਪਰ ਸ਼ਾਇਦ ਇਨ੍ਹਾਂ ਦੀ ਯਾਦਾਸ਼ਤ ਸਹੀ ਨਹੀਂ ਕੰਮ ਕਰਦੀ । ਏਧਰੋਂ ਕਿਸੇ ਨਹੀਂ ਸੀ ਕਿਹਾ ਕਿ ਅਸੀਂ 'ਨੋ-ਕਾਨਫੀਡੈਂਸ ਮੋਸ਼ਨ' ਲਿਆਣੀ ਹੈ, ਸਗੋਂ ਇਨ੍ਹਾਂ ਨੇ ਕਿਹਾ ਸੀ ਕਿ ਅਸੀਂ ਕਾਨਫੀਡੈਂਸ ਸੀਕ ਕਰ ਰਹੇ ਹਾਂ । ਪਰ ਆਪਣੀ ਗੱਲ ਤੋਂ ਇਹ ਨਠ ਗਏ ।

ਸਪੀਕਰ ਸਾਹਿਬ, ਮੈਂ ਜੋ ਕੋਈ ਗੱਲ ਬਾਹਰ ਹੋਈ ਹੋਵੇ ਉਸ ਦੇ ਬਾਰੇ ਵਿੱਚ ਨਹੀਂ ਕਹਿੰਦਾ ਪਰ ਇਥੇ ਤਾਂ ਇਸ ਮੋਸ਼ਨ ਨੂੰ ਐਡਮਿਟ ਕਰਨ ਤੋਂ ਬਾਅਦ ਦਿਨ ਮੁਕੱਰਰ ਕਰਨੇ ਪੈਂਦੇ ਨੇ ਅਤੇ ਇਸ ਤਰ੍ਹਾਂ ਪਹਿਲਾਂ ਵੀ ਹੁੰਦਾ ਰਿਹਾ ਹੈ ਅਤੇ ਇਨ੍ਹਾਂ ਦਿਨਾਂ ਨੂੰ ਮੁਕੱਰਰ ਕਰਨ ਲਈ ਨਾਰਮਲ ਢੰਗ ਸੀ । ਇਸ ਤੋਂ ਪਹਿਲਾਂ ਵੀ ਇਸ ਤਰ੍ਹਾਂ ਦੀ ਡਿਸਕਸ਼ਨ ਲਈ ਤਿੰਨ ਦਿਨ ਮੁਕੱਰਰ ਹੁੰਦੇ ਰਹੇ ਹਨ ਕਿਉਂਕਿ ਇਹ ਕੰਪਰੀਹੈਨਸਿਵ ਡੀਬੇਟ ਹੁੰਦੀ ਹੈ । ਇਸ ਲਈ ਤਿੰਨ ਦਿਨ ਮੁਕੱਰਰ ਹੋਣੇ ਚਾਹੀਦੇ ਹਨ । ਇਹ ਤਾਂ ਬੜੀ ਕਾਹਲੀ ਦੀ ਗੱਲ ਹੈ ਕਿ ਇਨ੍ਹਾਂ ਵਲੋਂ ਇਹ ਕਿਹਾ ਜਾਵੇ ਕਿ ਇਸ ਤੇ ਕਲ੍ਹ ਦਾ ਦਿਨ ਹੀ ਡਿਸਕਸ਼ਨ ਕਰ ਲਉ । ਕਲ੍ਹ ਤਾਂ ਨੋਨ-ਆਫੀਸ਼ਲ ਡੇ ਹੈ । ਉਸ ਤੋਂ ਬਾਅਦ ਕੋਈ ਵੀ ਤਿੰਨ ਦਿਨ ਇਸ ਮੋਸ਼ਨ ਦੀ ਡਿਸਕਸ਼ਨ ਲਈ ਮੁਕਰਰ ਕੀਤੇ ਜਾ ਸਕਦੇ ਹਨ । (ਵਿਘਨ) ਬੇਸ਼ਕ ਕੋਈ ਦਿਨ ਮੁਕਰਰ ਕਰ ਦਿਉ ਸਾਨੂੰ ਕੋਈ ਇਤਰਾਜ਼ ਨਹੀਂ ।

**ਵਿੱਤ ਮੰਤਰੀ** (ਡਾ. ਬਲਦੇਵ ਪ੍ਰਕਾਸ਼) : ਸਪੀਕਰ ਸਾਹਿਬ, ਇਸ ਦੇ ਸਬੰਧ ਵਿੱਚ ਪਹਿਲਾਂ ਹੀ ਕਨਵੈਨਸ਼ਨਜ਼ ਕਾਇਮ ਹਨ ਇਥੇ ਵੀ ਅਤੇ ਪਾਰਲੀਮੈਂਟ ਵਿੱਚ ਵੀ ਕਿ ਬਜਟ ਸੈਸ਼ਨ ਵਿੱਚ ਕੋਈ 'ਨੋ-ਕਾਨਫੀਡੈਂਸ ਮੋਸ਼ਨ' ਲਿਆਣ ਦਾ ਸਵਾਲ ਨਹੀਂ ਪੈਦਾ ਹੁੰਦਾ ਕਿਉਂਕਿ ਹਰ ਆਈਟਮ ਤੇ ਬਹਿਸ ਹੁੰਦੀ ਹੈ । ਪਹਿਲਾਂ ਬਜਟ ਤੇ ਜਨਰਲ ਡਿਸਕਸ਼ਨ ਚਾਰ ਦਿਨ , ਇਸ ਤੋਂ ਬਾਅਦ ਇੰਡੀਵਿਜੂਅਲ ਆਈਟਮਜ਼ ਤੇ ਬਹਿਸ ਹੁੰਦੀ ਹੈ ਅਤੇ ਮੈਂਬਰਾਂ ਨੂੰ ਕਾਫੀ ਮੌਕਾ ਦਿੱਤਾ ਜਾਂਦਾ ਹੈ ਕਿਉਹ ਸਾਰੀਆਂ ਗੱਲਾਂ ਇਥੇ ਲਿਆ ਸਕਦੇ ਹਨ ਅਤੇ ਸਾਰੀਆਂ ਚੀਜ਼ਾਂ ਨੂੰ ਡਿਸਕਸ ਕਰ ਸਕਦੇ ਹਨ । ਅਲਗ ਅਲਗ ਡੀਮਾਂਡਾਂ ਤੇ ਬਹਿਸ ਹੁੰਦੀ ਹੈ ਤੇ ਫਿਰ ਵੋਟਿੰਗ ਹੁੰਦੀ ਹੈ। ਜੇਕਰ ਵੋਟਿੰਗ ਦਾ ਹੀ ਸਵਾਲ ਸੀ ਤਾਂ ਇਨ੍ਹਾਂ ਨੂੰ ਕਾਫੀ ਮੌਕਾ ਮਿਲਿਆ ਹੈ ਅਤੇ ਸਾਰੀਆਂ ਡੀਮਾਂਡਾਂ ਤੇ ਬਹਿਸ ਹੋਈ ਅਤੇ ਵੋਟਿੰਗ ਹੋਈ ਸੀ । ਅਤੇ ਜੇਕਰ ਚਾਹੁੰਦੇ ਤਾਂ ਜ਼ੋਰ ਅਜ਼ਮਾਈ ਕਰ ਲੈਣੀ ਸੀ । ਹੁਣ ਕਿਸ ਮੂੰਹ ਨਾਲ ਇਹ

ਕਹਿੰਦੇ ਨੇ ਕਿ ਇਹ 'ਨੋ-ਕਾਨਫੀਡੈਂਸ ਮੋਸ਼ਨ' ਲਿਆਉਣਗੇ । (ਵਿਘਨ) ਅਸੀਂ ਦੌੜ ਜਾਣ ਵਾਲੇ ਨਹੀਂ ।

**ਪੰਡਤ ਮੋਹਨ ਲਾਲ** : ਇਹ ਕੋਈ ਸਾਡੇ ਤੇ ਅਹਿਸਾਨ ਨਹੀਂ ਕਰਨ ਲੱਗੇ ।

**ਵਿੱਤ ਮੰਤਰੀ :** ਅਜ ਇਨ੍ਹਾਂ ਨੂੰ ਕਈ ਦਿਨ ਹੋ ਗਏ ਨੇ ਡੀਮਾਂਡਾਂ ਤੇ ਬਹਿਸ ਕਰਦੇ । ਵੋਟਿੰਗ ਕਰਵਾ ਲੈਂਦੇ ਅੱਜ ਕਿਸ ਮੂੰਹ ਨਾਲ ਇਹ ਇਸ ਮੋਸ਼ਨ ਦੀ ਮੰਗ ਕਰਦੇ ਨੇ । ਅਜੇ ਇਨ੍ਹਾਂ ਨੂੰ ਪਤਾ ਨਹੀਂ ਲਗਾ ਆਪਣੀ ਸਟ੍ਰੈਂਗਥ ਦਾ ? ਪਿਛਲੇ ਨਾਨ-ਆਫੀਸ਼ਲ ਡੇ ਤੇ ਇਨ੍ਹਾਂ ਨੇ ਸਟੇਟ ਟਰੇਡਿੰਗ ਦੇ ਮਤੇ ਤੇ ਵੋਟਿੰਗ ਕਰਾਈ ਸੀ । ਅਸੀਂ ਇਨ੍ਹਾਂ ਨੂੰ ਕਿਹਾ ਸੀ ਕਿ ਵਾਇਸ ਵੋਟ ਕਰਾ ਲੈਂਦੇ ਹਾਂ ਪਰ ਇਹ ਨਾ ਮੰਨੇ, ਲਾਬੀ ਵਿੱਚ ਗਏ ਸਨ ਤੇ ਇਨ੍ਹਾਂ ਨੂੰ ਆਪਣੀ ਤਾਕਤ ਦਾ ਪਤਾ ਲਗ ਗਿਆ ਸੀ ਕਿ ਇਹ 19 ਵੋਟਾਂ ਤੋਂ ਹਾਰੇ ਸੀ । (ਵਿਘਨ)

**ਸ਼੍ਰੀ ਬਲਰਾਮ ਜੀ ਦਾਸ ਟੰਡਨ** : ਹੁਣ ਵੀ ਪਤਾ ਲਗ ਜਾਵੇਗਾ ।

**ਵਿੱਤ ਮੰਤਰੀ** : 5 ਤਰੀਕ ਤੋਂ 24 ਤਰੀਕ ਤਕ ਇਹੀ ਗੱਲਾਂ ਕਰਦੇ ਰਹੇ ਹਾਂ । ਸਰਕਾਰ ਦੀ ਸਾਰੀ ਪਾਲਿਸੀ ਇਸ ਹਾਊਸ ਵਿੱਚ ਡਿਸਕਸ ਕੀਤੀ ਗਈ ਤੇ ਤੁਸੀਂ ਕਿਸੇ ਵੀ ਦਿਨ ਵੋਟਿੰਗ ਕਰਵਾ ਲੈਣੀ ਸੀ । ਹੁਣ ਤੁਸੀਂ ਤਿੰਨ ਦਿਨ ਹੋਰ ਮੰਗ ਰਹੇ ਹੋ । ਇਸ ਤਰ੍ਹਾਂ ਦੀ ਇਜਾਜ਼ਤ ਦੇਣੀ, ਸਪੀਕਰ ਸਾਹਿਬ, ਪੰਜਾਬ ਦੀ ਜਨਤਾ ਨਾਲ ਧੱਕਾ ਹੋਵੇਗਾ । ਅਸੈਂਬਲੀ ਦਾ ਇਕ ਦਿਨ ਦਾ ਸੈਸ਼ਨ ਕਰਨ ਲਈ 10 ਹਜ਼ਾਰ ਰੁਪਿਆ ਖਰਚ ਹੋ ਜਾਂਦਾ ਹੈ । ਅਤੇ ਇਹ ਵੇਸਟ ਹੋਵੇਗਾ । ਬਹੁਤ ਕੁਝ ਹੋ ਚੁਕਾ ਹੈ ਅਤੇ ਇਨ੍ਹਾਂ ਨੂੰ ਮੌਕਾ ਦਿੱਤਾ ਜਾਂਦਾ ਰਿਹਾ ਹੈ ਤੇ ਜੇਕਰ ਕਿਸੇ ਕਿਸਮ ਦੀ ਟੈਕਨੀਕੈਲਿਟੀ ਨੂੰ ਪੂਰਾ ਕਰਨਾ ਹੈ ਤਾਂ ਇਕ ਦਿਨ ਤੋਂ ਜ਼ਿਆਦਾ ਇਸ ਤੇ ਬਹਿਸ ਨਹੀਂ ਹੋਣੀ ਚਾਹੀਦੀ ਅਤੇ ਇਸ ਤਰ੍ਹਾਂ ਜਨਤਾ ਦਾ ਪੈਸਾ ਇਸ ਤਰ੍ਹਾਂ ਦੀਆਂ ਗੱਲਾਂ ਤੇ ਖਰਚ ਨਹੀਂ ਕਰਨਾ ਚਾਹੀਦਾ । ਜ਼ਿਆਦਾ ਤੋਂ ਜ਼ਿਆਦਾ ਇਕ ਦਿਨ ਇਸ ਗੱਲ ਤੇ, ਜੇਕਰ ਤੁਸੀਂ ਇਜਾਜ਼ਤ ਦਿਉ ਤਾਂ ਡਿਸਕਸ਼ਨ ਹੋਣੀ ਚਾਹੀਦੀ ਹੈ ।

**ਕੈਪਟਨ ਰਤਨ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ । ਤੁਸੀਂ ਇਕ ਗੱਲ ਦਾ ਫੈਸਲਾ ਕਰ ਚੁਕੇ ਹੋ ਅਤੇ ਇਕ ਮੋਸ਼ਨ ਨੂੰ ਐਡਮਿਟ ਕਰ ਚੁਕੇ ਹੋ । ਇਸ ਤੋਂ ਬਾਅਦ ਫਿਨਾਂਸ ਮਨਿਸਟਰ ਜੋ ਐਨੇ ਤਜਰਬੇਕਾਰ ਅਤੇ ਪੁਰਾਣੇ ਪਾਰਲੀਮੈਂਟੇਰੀਅਨ ਹਨ ਕਿਸ ਤਰ੍ਹਾਂ ਦੀਆਂ ਗੱਲਾਂ ਕਰਦੇ ਪਏ ਨੇ । ਇਨ੍ਹਾਂ ਨੇ ਗਲਤ ਬਿਆਨੀ ਕੀਤੀ ਹੈ ਅਤੇ ਜਿਸ ਚੀਜ਼ ਨੂੰ ਤੁਸੀਂ ਐਡਮਿਟ ਕਰ ਚੁਕੇ ਹੋ ਉਸ ਨੂੰ ਚੈਲੰਜ ਕੀਤਾ ਹੈ । ਇਨ੍ਹਾਂ ਨੂੰ ਇਸ ਤਰ੍ਹਾਂ ਕਰਨ ਦਾ ਕੋਈ ਹੱਕ ਨਹੀਂ । (ਵਿਘਨ)

ਸਪੀਕਰ ਸਾਹਿਬ, ਇਨ੍ਹਾਂ ਨੂੰ 154 ਮੈਂਬਰਾਂ ਦੇ ਹਾਊਸ ਵਿੱਚ ਤਿੰਨ ਦਿਨ ਦਿੱਤੇ ਗਏ ਸਨ ਜਦ ਕਿ ਇਨ੍ਹਾਂ ਦੇ 30 ਮੈਂਬਰ ਸਨ । ਇਸ ਹਿਸਾਬ ਨਾਲ ਸਾਨੂੰ ਜ਼ਿਆਦਾ ਵਕਤ ਮਿਲਣਾ ਚਾਹੀਦਾ ਹੈ । ਮੈਂ, ਸਪੀਕਰ ਸਾਹਿਬ, ਕੀ ਅਰਜ਼ ਕਰਾਂ ਕਿ ਕਿਸ ਤਰ੍ਹਾਂ ਇਹ ਕੱਲੇ ਕੱਲੇ ਮੈਂਬਰ ਪਾਸ ਗਏ, ਰਾਤ ਦੇ ਦੋ ਵਜੇ ਤਕ ਕਦੇ ਕਿਸੇ ਨੂੰ 50 ਹਜ਼ਾਰ ਰੁਪਿਆ ਆਫਰ ਕਰ ਦਿੱਤਾ, ਕਦੇ ਕਿਸੇ ਨੂੰ ਮਨਿਸਟਰੀ ਅਤੇ ਪਤਾ ਨਹੀਂ ਹੋਰ ਕੀ ਕੁਝ ਦੇਣ ਦਾ ਵਾਅਦਾ ਕੀਤਾ । ਜੋ ਕੁਝ ਇਨ੍ਹਾਂ ਨੇ ਮੈਂਬਰਾਂ ਨੂੰ ਵਿਨ ਓਵਰ ਕਰਨ ਲਈ ਦੇਣ ਦਾ ਵਾਅਦਾ ਕੀਤਾ ਉਹ ਅਸੀਂ ਇਸ ਨੋ-ਕਾਨਫੀਡੈਂਸ ਮੋਸ਼ਨ ਰਾਹੀਂ ਪਬਲਿਕ ਦੇ ਸਾਹਮਣੇ ਲਿਆਉਣਾ ਚਾਹੁੰਦੇ ਹਾਂ । ਇਸ ਲਈ ਇਸ ਮੋਸ਼ਨ ਲਈ ਕਾਫੀ ਸਮਾਂ ਰਖਣਾ ਚਾਹੀਦਾ ਹੈ ਤਾ ਕਿ ਸਾਰੇ ਮੈਂਬਰ ਬੋਲ ਸਕਣ । ਇਕ ਦਿਨ ਵਿੱਚ ਤਾਂ ਮੁਸ਼ਕਲ ਨਾਲ ਚਾਰ ਪੰਜ ਮੈਂਬਰ

[ਕੈਪਟਨ ਰਤਨ ਸਿਘ]
ਹੀ ਬੋਲ ਸਕਣਗੇ । ਚਾਰ ਪੰਜ ਇਧਰੋਂ ਬੋਲਣਗੇ ਅਤੇ ਪੰਜ ਸਤ ਉਧਰੋਂ ਵੀ ਤਾਂ ਬੋਲਣਗੇ । ਫਿਰ ਮਨਿਸਟਰਜ਼ ਦਾ ਵੀ ਰਾਈਟ ਹੈ ਕਿ ਉਹ ਜਵਾਬ ਦੇਣ (ਵਿਘਨ)

(ਸਰਕਾਰੀ ਬੈਂਚਾਂ ਵਲੋਂ ਆਵਾਜ਼ : ਅਸੀਂ ਨਹੀਂ ਬੋਲਾਂਗੇ ।)

**ਕੈਪਟਨ ਰਤਨ ਸਿੰਘ** : ਜੇਕਰ, ਸਪੀਕਰ ਸਾਹਿਬ, ਮੈਂਬਰਾਂ ਨੂੰ ਬੋਲਣ ਲਈ ਪੂਰਾ ਵਕਤ ਨਾ ਦਿੱਤਾ ਗਿਆ ਤਾਂ ਇਹ ਉਨ੍ਹਾਂ ਦੇ ਹੱਕਾਂ ਤੇ ਛਾਪਾ ਹੋਵੇਗਾ ਅਤੇ ਡਾਕਾ ਉਨ੍ਹਾਂ ਦੇ ਹਕੂਕ ਤੇ ਹੋਵੇਗਾ । ਇਸ ਲਈ ਇਸ ਮੋਸ਼ਨ ਤੇ ਬਹਿਸ ਲਈ ਇਕ ਦਿਨ ਕਾਫੀ ਨਹੀਂ । ਅਸੀਂ ਤਾਂ ਦਸਾਂਗੇ ਸਾਰੀ ਜਨਤਾ ਨੂੰ ਕਿ ਇਹ ਕੀ ਕੁਝ ਕਰਦੇ ਰਹੇ ਨੇ ਅਤੇ ਕਿਸ ਤਰ੍ਹਾਂ ਇਨ੍ਹਾਂ ਨੇ ਪੰਜਾਬ ਦੇ ਫਾਰਮਰ ਦਾ ਭੱਠਾ ਬਿਠਾਇਆ ਹੈ। ਇਨ੍ਹਾਂ ਦੀਆਂ ਸਾਰੀਆਂ ਕਾਰਵਾਈਆਂ ਦਸਾਂਗੇ ਜੋ ਕੁਝ ਇਨ੍ਹਾਂ ਵਲੋਂ ਕੀਤੀਆਂ ਗਈਆਂ ਹਨ । ਇਸ ਲਈ ਤਿੰਨ ਦਿਨ ਦਾ ਵਕਤ ਜ਼ਰੂਰ ਰਖਣਾ ਚਾਹੀਦਾ ਹੈ । (ਵਿਘਨ)

**ਸ੍ਰੀ ਸਪੀਕਰ** : ਮੈਂ, ਕਪਤਾਨ ਸਾਹਿਬ, ਇਕ ਗੱਲ ਕਹਿਣੀ ਚਾਹੁੰਦਾ ਹਾਂ ਕਿ ਜਦ ਪੁਆਇੰਟ ਆਫ਼ ਆਰਡਰ ਰੇਜ਼ ਕਰਦੇ ਹੋ ਤਾਂ ਉਸ ਨੂੰ ਸਪੀਚ ਨਾ ਬਣਾ ਲਿਆ ਕਰੋ। ਪੁਆਇੰਟ ਆਫ ਆਰਡਰ ਜ਼ਰਾ ਛੋਟਾ ਹੋਣਾ ਚਾਹੀਦਾ ਹੈ । ਇਸ ਨੂੰ ਜ਼ਰਾ ਛੋਟਾ ਰਖੋ । (ਹਾਸਾ) ਹੁਣ ਇਸ ਤੇ ਕਾਫੀ ਡਿਸਕਸ਼ਨ ਹੋ ਚੁਕੀ ਹੈ। ਇਸ ਲਈ ਮੈਂ ਸਮਝਦਾ ਹਾਂ ਕਿ ਇਸ ਤੋਂ ਜ਼ਿਆਦਾ ਲੋੜ ਨਹੀਂ ।
(I would request the hon. Member Captain Rattan Singh, not to make a speech after rising on a point of order. The point of order should be brief. Keep it rather brief please. (*laughter*) The point has been discussed quite a lot and need not be discussed further.)

**ਸ੍ਰੀ ਪ੍ਰਬੋਧ ਚੰਦਰ** : ਸਪੀਕਰ ਸਾਹਿਬ, ਇਹ ਜਿਹੜਾ ਮਾਹੌਲ ਹੋ ਗਿਆ ਹੈ ਮੈਂ ਨਹੀਂ ਜਾਣਦਾ ਕਿ ਇਹ ਤੁਹਾਡੇ ਵਾਸਤੇ ਐਜ਼ ਸਪੀਕਰ ਜਾਂ ਮੇਰੇ ਵਾਸਤੇ ਐਂਬੈਰੇਸਿੰਗ ਹੋਵੇ ਜਾਂ ਇਸ ਹਾਊਸ ਵਾਸਤੇ .........(ਵਿਘਨ)

(*At this stage, some hon. Members rose on Points of Order*)

**Chaudhri Balbir Singh** : Sir, the Speaker cannot be the subject matter of a Point of order.

**Shri Prabodh Chandra** : I hold the Speaker in the highest regard. ਇਸ ਲਈ ਮੇਰੀ ਤਾਂ ਸਿਰਫ਼ ਐਨੀ ਅਰਜ਼ ਸੀ ਕਿ ਹਾਊਸ ਦੇ ਅੱਜ ਖਤਮ ਹੋਣ ਤੋਂ ਬਾਅਦ ਲੀਡਰ ਆਫ਼ ਦੀ ਹਾਊਸ ਅਤੇ ਇਕ ਦੋ ਸਜਨ ਇਧਰੋਂ ਬੁਲਾ ਕੇ ਗੱਲ ਕਰ ਲਉ । ਹੁਣੇ ਇਸ ਦਾ ਫੈਸਲਾ ਨਾ ਦਿਉ । ਕਿਉਂਕਿ ਪਿਛਲੇ ਵੀਹ ਸਾਲ ਤੋਂ ਇਹ ਗੱਲ ਚਲੀ ਆ ਰਹੀ ਹੈ ਅਤੇ ਉਸ ਤੋਂ ਪਹਿਲਾਂ ਵੀ 'ਨੋ-ਕਾਨਫੀਡੈਂਸ ਮੋਸ਼ਨਜ਼' ਆਉਂਦੀਆਂ ਰਹੀਆਂ ਹਨ । ਸੈਂਟਰ ਵਿੱਚ ਵੀ ਅਤੇ ਦੂਜੀਆਂ ਸਟੇਟਾਂ ਵਿੱਚ ਵੀ ਇਹ ਮੋਸ਼ਨਾਂ ਆਉਂਦੀਆਂ ਰਹੀਆਂ ਹਨ ਅਤੇ ਹਰ ਵੇਰ ਬਜਟ ਸੈਸ਼ਨ ਵਿੱਚ ਵੀ ਆਈਆਂ ਹਨ । ਮੈਂ ਅੱਜ ਦੇ ਲੀਡਰ ਆਫ ਦੀ ਹਾਊਸ ਅਤੇ ਜਿਹੜੇ ਪਹਿਲਾਂ ਅਪੋਜ਼ੀਸ਼ਨ ਦੇ ਲੀਡਰ ਸਨ ਉਨ੍ਹਾਂ ਨੂੰ ਯਾਦ ਦਿਲਾਂਦਾ ਹਾਂ ਕਿ ਜਦ ਮੈਂ ਸਪੀਕਰ ਸਾਂ ਤਾਂ ਉਨ੍ਹਾਂ ਨੇ ਹੀ ਕਿਹਾ ਸੀ ਕਿ 'ਨੋ-ਕਾਨਫੀਡੈਂਸ ਮੋਸ਼ਨ' ਤੇ ਚਾਰ ਦਿਨ ਦਿੱਤੇ ਜਾਣੇ ਚਾਹੀਦੇ ਹਨ ਨਹੀਂ ਤਾਂ ਇਹ ਮੈਂਬਰ ਸਾਹਿਬਾਨ ਦੇ ਹਕੂਕ ਤੇ ਛਾਪਾ ਹੋਏਗਾ। ਅਸੀਂ ਤਾਂ ਸਿਰਫ 3 ਦਿਨ ਹੀ ਮੰਗੇ ਹਨ।

**ਇਕ ਮਾਨਯੋਗ ਮੈਂਬਰ** : ਉਦੋਂ ਤੁਸੀਂ ਵੀ ਨਾਲ ਰਲੇ ਹੋਏ ਸੀ । (ਹਾਸਾ)

**ਸ੍ਰੀ ਪ੍ਰਬੋਧ ਚੰਦਰ** : ਜਨਾਬੇ ਆਲੀ, ਉਸ ਵੇਲੇ ਆਪੋਜ਼ੀਸ਼ਨ ਇਨ੍ਹਾਂ ਦੀ ਸੀ ਅਤੇ 154 ਦੀ ਤਾਦਾਦ ਵਿੱਚੋਂ ਇਹ 29 ਜਾਂ 30 ਸਨ ਤੇ ਅੱਜ ਹਾਊਸ ਦੀ ਗਿਣਤੀ 104 ਹੈ ਅਤੇ ਅਸੀਂ ਇਸ ਵਿੱਚ 43 ਹਾਂ ਤੇ ਜੇਕਰ ਘਟੋ ਘਟ ਵਕਤ ਦਿੱਤਾ ਜਾਵੇ ਤਾਂ 4 ਦਿਨ ਤਾਂ ਜ਼ਰੂਰ ਮਿਲਣੇ ਚਾਹੀਦੇ ਹਨ । ਕਲ੍ਹ ਨਾਨ-ਆਫੀਸ਼ਲ ਡੇ ਹੈ । ਉਹ ਇਸੇ ਤਰ੍ਹਾਂ ਹੀ ਰਹਿਣਾ ਚਾਹੀਦਾ ਹੈ ਅਤੇ ਹੋਰ ਦਿਨ ਇਸ ਲਈ ਮੁਕੱਰਰ ਕਰਨੇ ਚਾਹੀਦੇ ਹਨ ।

**ਵਿੱਤ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਦਾ ਹਿਸਾਬ ਸੁਣੋ । ਜੇਕਰ 154 ਦਾ ਹਾਊਸ ਸੀ ਤਾਂ ਤਿੰਨ ਦਿਨ ਤੇ ਜੇਕਰ ਹਾਊਸ 104 ਦਾ ਹੈ ਤਾਂ ਇਨ੍ਹਾਂ ਨੂੰ ਚਾਰ ਦਿਨ ਦਿੱਤੇ ਜਾਣੇ ਚਾਹੀਦੇ ਹਨ ।

**ਸ੍ਰੀ ਪ੍ਰਬੋਧ ਚੰਦਰ** : ਸਪੀਕਰ ਸਾਹਿਬ, ਮੈਂ ਸਮਝਾ ਨਹੀਂ ਸਕਿਆ । ਮੈਂ ਇਹ ਗੱਲ ਤਾਂ ਸੁਣੀ ਸੀ ਕਿ ਚੋਰਾਂ ਦੇ ਕਪੜੇ ਤੇ ਡਾਂਗਾਂ ਦੇ ਗਜ਼ ਪਰ ਇਹ ਨਹੀਂ ਸੀ ਸੁਣੀ ਕਿ ਚੋਰਾਂ ਦੇ ਕਪੜੇ ਤੇ ਫਰਲਾਂਗਾਂ ਦੇ ਗਜ਼ (ਵਿਰੋਧੀ ਪੱਖ ਵਲੋਂ ਪ੍ਰਸ਼ੰਸਾ) ਮੈਂ ਤਾਂ ਇਹ ਕਿਹਾ ਸੀ ਕਿ ਆਪੋਜ਼ੀਸ਼ਨ ਦੇ ਪਿਛਲੀ ਸਰਕਾਰ ਵੇਲੇ 29 ਜਾਂ 30 ਮੈਂਬਰ ਸਨ ਬੋਲਣ ਵਾਲੇ । ਇਨ੍ਹਾਂ ਦੀ ਖਾਹਸ਼ ਦਾ ਇਹਤਰਾਮ ਕਰਦੇ ਹੋਏ ਕੋਸ਼ਿਸ਼ ਕੀਤੀ ਗਈ ਸੀ ਕਿ ਇਨ੍ਹਾਂ ਨੂੰ ਚਾਰ ਦਿਨ ਹੀ ਦਿਤੇ ਜਾਣ ਪਰ ਉਸ ਵੇਲੇ ਦੇ ਚੀਫ਼ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ ਚਾਰ ਦਿਨ ਜ਼ਿਆਦਾ ਹਨ । ਫਿਰ ਇਨ੍ਹਾਂ ਦੀ ਗਿਣਤੀ 29 ਜਾਂ 30 ਵੇਖ ਕੇ ਤਿੰਨ ਦਿਨ ਦਿੱਤੇ ਸਨ । ਉਸੇ ਰੇਸ਼ੋ ਤੇ ਅਸੀਂ 43 ਆਦਮੀ ਹਾਂ ਤੇ ਜੇਕਰ ਪੰਜ ਨਹੀਂ ਤਾਂ ਚਾਰ ਦਿਨ ਤਾਂ ਸਾਡਾ ਹਕ ਬਣਦਾ ਹੈ ਕਿ ਸਾਨੂੰ ਦਿੱਤੇ ਜਾਣ । ਤੇ ਕੱਲ੍ਹ ਦਾ ਦਿਨ ਨਾਨ-ਆਫੀਸ਼ਲ ਦਿਨ ਰਹਿਣਾ ਚਾਹੀਦਾ ਹੈ ।

**ਲੋਕ ਕਾਰਜ ਅਤੇ ਵਿਦਿਆ ਮੰਤਰੀ** : ਸਪੀਕਰ ਸਾਹਿਬ, ਜਦ ਕਦੇ ਸਰਕਾਰ ਦੇ ਖਿਲਾਫ 'ਨੋ-ਕਾਨਫੀਡੈਂਸ ਦੀ ਕੋਈ ਮੋਸ਼ਨ' ਆ ਜਾਵੇ ਤਾਂ ਇਹ ਸਰਕਾਰ ਦਾ ਇਖਲਾਕੀ ਫਰਜ਼ ਬਣ ਜਾਂਦਾ ਹੈ ਕਿ ਜਲਦੀ ਤੋਂ ਜਲਦੀ ਅਪਰਚੂਨਿਟੀ ਦੇ ਕੇ ਇਸ ਗੱਲ ਦਾ ਫੈਸਲਾ ਲੈ ਲਏ । ਸਾਨੂੰ ਇਸ ਗੱਲ ਦਾ ਨਹੀਂ ਸੀ ਪਤਾ ਕਿ ਇਨ੍ਹਾਂ ਨੇ 'ਨੋ-ਕਾਨਫੀਡੈਂਸ ਦੀ ਮੋਸ਼ਨ' ਲਿਆਣੀ ਹੈ ਨਹੀਂ ਤਾਂ ਅਸੀਂ 'ਸਾਈਨੇ ਡਾਈ' ਦੀ ਮੋਸ਼ਨ ਨਾ ਲਿਆਂਦੇ । ਪਰ ਜਦ ਇਸ ਗੱਲ ਦਾ ਪਤਾ ਲਗਾ ਕਿ ਇਹ ਮੋਸ਼ਨ ਲਿਆ ਰਹੇ ਨੇ ਅਸੀਂ ਆਪਣੀ ਮੋਸ਼ਨ ਵਾਪਸ ਲੈ ਲਈ । ਕਲ੍ਹ ਦਾ ਦਿਨ ਸਾਡੇ ਪਾਸ ਹੈ ਅਤੇ ਇਸ ਤੋਂ ਵੱਡਾ ਮਸਲਾ ਹੋਰ ਕੋਈ ਹੋ ਨਹੀਂ ਸਕਦਾ ਕਿ ਕਿਸੇ ਗੌਰਮੈਂਟ ਤੇ ਹਾਊਸ ਦਾ ਨੋ-ਕਾਨਫੀਡੈਂਸ ਹੋਵੇ ਤੇ ਉਹ ਇਸ ਮਸਲੇ ਤੇ ਵਿਚਾਰ ਕਰਨ ਵਿੱਚ ਡੀਲੇ ਕਰੇ । ਉਸ ਸਰਕਾਰ ਨੂੰ ਤਾਂ ਇਕ ਮਿੰਟ ਵੀ ਆਫਿਸ ਵਿੱਚ ਨਹੀਂ ਰਹਿਣਾ ਚਾਹੀਦਾ ਜਿਸ ਤੇ ਹਾਊਸ ਨੂੰ ਕਾਨਫੀਡੈਂਸ ਨਾ ਹੋਵੇ । ਇਸ ਵਾਸਤੇ ਇਹ ਮੋਸ਼ਨ ਹਾਊਸ ਵਿੱਚ ਕਲ੍ਹ ਹੀ ਆ ਜਾਣੀ ਚਾਹੀਦੀ ਹੈ ਤਾਕਿ ਫੈਸਲਾ ਕਰ ਲਿਆ ਜਾਵੇ। (ਵਿਘਨ)

ਮੇਰਾ ਤਾਂ ਇਨ੍ਹਾਂ ਨਾਲ ਮੁਆਹਿਦਾ ਹੈ ਕਿ ਇਕ ਦੂਸਰੇ ਦੇ ਬਰਖਿਲਾਫ ਅਸੀਂ ਬਿਲਕੁਲ ਵੀ ਨਹੀਂ ਬੋਲਣਾ । ਬਾਕੀ ਰਹੀ ਗੱਲ ਜਿਨ੍ਹਾਂ ਨੂੰ ਇਹ ਗੁਨਾਹਗਾਰ ਕਹਿੰਦੇ ਨੇ ਸਰਕਾਰ ਤਾਂ ਕਹਿੰਦੀ ਹੈ ਕਿ ਇਸ ਮਾਮਲੇ ਦੇ ਵਿੱਚ ਹੋਰ ਢਿਲ ਨਹੀਂ ਹੋਣੀ ਚਾਹੀਦੀ, ਇਸ ਨੂੰ ਅੱਜ ਹੀ ਡਿਸਕਸ ਕਰੋ । ਪਰ ਵੇਖ ਲਉ ਆਪੋਜ਼ੀਸ਼ਨ ਵਿੱਚ 37 ਹੀ ਹਨ। ਏਧਰ ਰੂਲਿੰਗ ਪਾਰਟੀ ਠੋਸ ਮੇਜਾਰਿਟੀ ਵਿੱਚ ਹੈ । ਭਾਵੇਂ ਉਨ੍ਹਾਂ ਨੂੰ ਦੋਵੇਂ ਸਾਰੇ ਦਿਨ ਦੇ ਦਿਉ। ਗਵਰਨਮੈਂਟ ਵਲੋਂ ਸਿਰਫ ਇਕ ਆਦਮੀ ਦਾ ਬੋਲਣਾ ਕਾਫੀ ਹੈ। ਜੋ ਮਰਜ਼ੀ ਹੈ ਕਰ ਲੈਣ 'ਮੋਸ਼ਨ ਆਫ ਨੋ-ਕਾਨਫੀਡੈਂਸ' ਲਿਆ ਕੇ ਇਨ੍ਹਾਂ ਦਾ ਇਰਾਦਾ

[ਲੋਕ ਕਾਰਜ ਅਤੇ ਵਿਦਿਆ ਮੰਤਰੀ]
ਪੂਰਾ ਨਹੀਂ ਹੋਣਾ। ਏਥੇ ਬਹਿਸ ਹੈ ਨਿਰੀ ਇਖਲਾਕ ਦੀ, ਭਾਵੇਂ ਦੋ ਦੀ ਥਾਂ ਚਾਰ ਦਿਨ ਲਗਾ ਲਉ ਬਣਨਾ ਕੁਝ ਵੀ ਨਹੀਂ । ਆਖਿਰ ਕਿਸੇ ਚੀਜ਼ ਦੀ ਇੰਤਹਾ ਤਾਂ ਹੁੰਦੀ ਹੈ, ਆਖਿਰ ਨਤੀਜਾ ਵੋਟ ਤੇ ਹੀ ਪਤਾ ਲਗਣਾ ਹੈ। ਅਸੀਂ ਤਾਂ ਕਹਿੰਦੇ ਹਾਂ ਕਿ ਜਲਦੀ ਤੋਂ ਜਲਦੀ ਕੋਈ ਫੈਸਲਾ ਕਰੋ। ਭਾਵੇਂ ਕਲ੍ਹ ਹੀ ਇਸ ਦਾ ਫੈਸਲਾ ਕਰ ਲਉ।

**ਸ੍ਰੀ ਸਪੀਕਰ** : ਕੀ ਖਿਆਲ ਹੈ ਕਲ੍ਹ ਡਬਲ ਸਿਟਿੰਗ ਕਰ ਦੇਈਏ ? (*Interruption*) ਗਲ ਇਹ ਹੈ ਕਿ ਜੋ ਇਨ੍ਹਾਂ ਨੇ 'ਸਾਈਨੇ ਡਾਈ' ਦੀ ਮੋਸ਼ਨ ਵਾਪਸ ਲੈ ਲਈ ਹੈ ਤਾਂ ਦੂਸਰੀ ਮੋਸ਼ਨ, ਜੇ ਉਹ ਮੋਸ਼ਨ ਅੱਜ ਪਾਸ ਹੋ ਜਾਂਦੀ, ਕਲ੍ਹ ਨੂੰ ਨਹੀਂ ਸੀ ਆ ਸਕਣੀ । If the House was to adjourn today how could it come tomorrow ? (*Interruption*) ਤੁਸੀਂ ਵੀ ਤਾਂ ਵਕੀਲ ਹੋ ਆਪਣਾ ਮਾਈਂਡ ਐਪਲਾਈ ਕਰੋ । ਤੁਸੀਂ ਜਿਸ ਤਰ੍ਹਾਂ ਵੀ ਚਾਹੁੰਦੇ ਹੋ ਕਰ ਦਿੱਤਾ ਜਾਵੇਗਾ । ਇਹ ਫੈਸਲਾ ਲੀਡਰ ਆਫ ਦੀ ਹਾਊਸ ਨਾਲ ਗੱਲ ਕਰਕੇ ਇਕ ਘੰਟੇ ਬਾਅਦ ਦਿੱਤਾ ਜਾਵੇਗਾ ਤੁਸੀਂ ਵੀ ਆਪਣਾ ਮਨ ਬਣਾ ਕੇ ਉਦੋਂ ਤਾਈਂ ਮੈਨੂੰ ਦਸ ਦੇਣਾ । (Would the House like to have double sitting tomorrow ? (*Interruption*) Had the motion for the adjournment of the House '*sine-die*' which had been withdrawn, been passed, then the other motion could not have been taken up. If the House was to adjourn today, how could it come tomorrow ? (*Interruption*) The hon. Member is a lawyer. He, too, should apply his mind. It will be done according to their wishes . The decision in this matter will be given after an hour, in consultation with the Leader of the House. The hon. Member may please convey his views to me by then.)

**ਚੌਧਰੀ ਦਰਸ਼ਨ ਸਿੰਘ** : ਹਾਊਸ ਅੱਜ ਐਡਜਰਨ ਨਹੀਂ ਹੋ ਸਕਦਾ ।

**ਸ੍ਰੀ ਸਪੀਕਰ** : ਤੁਸੀਂ ਇਕ ਘੰਟੇ ਤਕ ਮਨ ਬਣਾ ਲਉ ਫੇਰ ਗੱਲ ਕਹਿਣਾ । (The hon. Member may make up his mind and let me know his views after an hour.) Leader of the House, Leader of the Opposition, Shri Prabodh Chandra and myself will discuss and decide this thing. We should now proceed with the business of the House.

---

## THE PUNJAB APPROPRIATION (No. 2) BILL

**Finance Minister** (Dr. Baldev Parkash) : Sir, I beg to introduce the Punjab Appropriation (No. 2) Bill.

I also move that the Punjab Appropriation (No. 2) Bill be taken into consideration at once.

**Mr. Speaker** : Motion moved—

"that the Punjab Appropriation (No. 2) Bill be taken into consideration at once."

**ਪੰਡਤ ਮੋਹਨ ਲਾਲ** (ਬਟਾਲਾ) : ਸਪੀਕਰ ਸਾਹਿਬ, ਫਾਈਨੈਂਸ ਮਨਿਸਟਰ ਸਾਹਿਬ ਨੇ ਬਜਟ ਤੇ ਜੈਨਰਲ ਡਿਸਕਸ਼ਨ ਦਾ ਜਵਾਬ ਦਿੰਦਿਆਂ ਸਾਰੀਆਂ ਫਿਗਰਜ਼ ਨੂੰ ਵਰਕ ਆਊਟ ਕਰਕੇ ਦਸਿਆ ਕਿ ਇਹ ਡੈਫਿਸਿਟ ਬਜਟ ਹੈ। 22–23 ਕਰੋੜ ਰੁਪਏ ਦੇ ਘਾਟੇ ਦਾ ਇਹ ਬਜਟ ਹੈ । ਇਹ ਫਿਗਰ ਉਹ ਨਹੀਂ ਮੰਨੇ । ਉਹ ਆਪਣੇ ਮੂੰਹੋਂ $11\frac{1}{2}$ ਕਰੋੜ ਦਾ ਘਾਟਾ ਮੰਨੇ ਹਨ। ਮੈਂ ਉਨ੍ਹਾਂ ਦਾ ਧਿਆਨ ਕੁਝ ਐਸੇ ਆਈਟਮਜ਼ ਵਲ ਫੇਰ ਦਿਵਾਉਣਾ ਚਾਹੁੰਦਾ ਹਾਂ ਜਿਨ੍ਹਾਂ ਨੂੰ ਸ਼ੁਮਾਰ ਕਰਕੇ ਉਨ੍ਹਾਂ ਨੂੰ ਪਤਾ ਲਗ ਜਾਵੇਗਾ ਕਿ ਦਰਅਸਲ ਇਹ ਹੋਰ ਜ਼ਿਆਦਾ ਘਾਟੇ ਦਾ ਬਜਟ ਹੈ—ਜਿਤਨਾ ਉਹ ਸਮਝਦੇ ਹਨ ਉਸ ਤੋਂ ਕਿਤੇ ਜ਼ਿਆਦਾ। ਉਨ੍ਹਾਂ ਨੇ 3.6 ਕਰੋੜ ਤਾਂ ਆਪਣੀ ਬਜਟ ਸਪੀਚ ਦੇ ਵਿੱਚ ਹੀ ਤਸਲੀਮ ਕੀਤਾ ਹੈ, 2 ਕਰੋੜ ਇਹ ਰੁਪਿਆ ਹੈ ਜਿਹੜਾ ਇਨ੍ਹਾਂ ਨੇ ਟੈਕਸਾਂ ਦੀ ਛੋਟ ਕੀਤੀ ਹੈ । ਇਸ ਦੇ ਨਾਲ ਹੀ 2 ਕਰੋੜ ਉਹ ਹੈ ਜਿਹੜਾ ਇੰਪਲਾਈਜ਼ ਨੂੰ ਸੈਂਟਰਲ ਸਕੇਲ ਤੇ ਡੀ. ਏ. ਦਿੱਤਾ ਹੈ । ਸਾਢੇ ਸਤ ਕਰੋੜ ਰੁਪਿਆ ਐਸਾ ਹੈ ਜਿਹੜਾ ਉਨ੍ਹਾਂ ਨੇ ਅਜੇ ਸੈਂਟਰਲ ਗਵਰਨਮੈਂਟ ਤੋਂ ਹੋਰ ਕਲੇਮ ਕਰਨਾ ਹੈ । ਉਨ੍ਹਾਂ ਨੇ ਇਹ ਨਹੀਂ ਦਸਿਆ ਕਿ ਇਹ ਕਿਵੇਂ ਪੂਰਾ ਹੋਵੇਗਾ, ਜਦੋਂ ਤਕ ਉਥੋਂ ਆ ਨਾ ਜਾਵੇ । ਇਹ ਗੱਲ ਬਿਲਕੁਲ ਹਿਸਾਬ ਕਿਤਾਬ ਦੀ ਹੈ । ਇਸ ਦੇ ਹਿਸਾਬ ਕਿਤਾਬ ਲਈ ਸਾਨੂੰ ਜ਼ਿੰਮੇਵਾਰ ਹੋਣਾ ਹੈ। ਇਹ ਹਿਸਾਬ ਗਵਰਨਮੈਂਟ ਆਫ ਇੰਡੀਆ ਦੇ ਕੋਲ ਨਹੀਂ ਰਖਿਆ ਜਾ ਸਕਦਾ। ਇਹ ਪੂਰੀ ਸਾਢੇ ਸਤ ਕਰੋੜ ਰੁਪਏ ਦੀ ਰਕਮ ਹੈ ਜਿਹੜੀ ਘਟ ਹੈ ਅਤੇ ਜਿਸ ਨੂੰ ਕਿ ਬਜਟ ਦੇ ਖਸਾਰੇ ਵਿੱਚ ਸ਼ੁਮਾਰ ਕਰਨਾ ਹੋਵੇਗਾ। (ਵਿਘਨ) ਬੇਟਰਮੈਂਟ ਲੈਵੀ ਦੇ ਮੁਤਅੱਲਿਕ ਜਦੋਂ ਇਕ ਮੈਂਬਰ ਨੇ ਜ਼ਿਕਰ ਕੀਤਾ ਸੀ ਤਾਂ ਉਨ੍ਹਾਂ ਨੇ ਆਖਿਆ ਸੀ ਕਿ ਅਸੀਂ ਤਾਂ ਇਸ ਦੇ ਮੁਤਅੱਲਿਕ ਕੋਈ ਫੈਸਲਾ ਹੀ ਨਹੀਂ ਕੀਤਾ, ਇਸ ਨੂੰ ਬਜਟ ਦੇ ਵਿੱਚ ਕਿਵੇਂ ਸ਼ਾਮਲ ਕਰ ਲਈਏ । ਪਰ 15 ਮਈ ਨੂੰ ਚੀਫ ਮਨਿਸਟਰ ਸਾਹਿਬ ਨੇ ਲੁਧਿਆਣੇ ਐਲਾਨ ਕੀਤਾ–ਮੈਂ 'ਟਰੀਬਿਊਨ' ਅਖਬਾਰ ਦਾ ਉਸ ਦਿਨ ਦੇ ਕਟਿੰਗ ਦਾ ਹਵਾਲਾ ਦੇ ਰਿਹਾ ਹਾਂ—

**He (the Chief Minister) said that the Government has also decided to abolish its share of the betterment levy.**

3.00 p.m.

ਸੋ ਉਹ ਬਾਕਾਇਦਾ ਐਲਾਨ ਕਰ ਚੁਕੇ ਹਨ ਕਿ ਆਪਣੇ ਹਿੱਸੇ ਦੀ ਬੇਟਰਮੈਂਟ ਲੈਵੀ ਛਡਣ ਦਾ ਫ਼ੈਸਲਾ ਕਰ ਦਿੱਤਾ ਹੈ । ਉਹ ਵੀ ਇਨ੍ਹਾਂ ਨੂੰ ਘਾਟੇ ਵਿੱਚ ਸ਼ਾਮਲ ਕਰਨਾ ਪਏਗਾ । ਮੈਂ ਇਨ੍ਹਾਂ ਨੂੰ ਪਿਛਲੀ ਦਫਾ ਆਂਕੜੇ ਦਿੱਤੇ ਸਨ ਇਨ੍ਹਾਂ ਨੇ ਉਨ੍ਹਾਂ ਆਂਕੜਿਆਂ ਨੂੰ ਕਨਟੈਸਟ ਕਰਦਿਆਂ ਹੋਇਆਂ ਇਹ ਗੱਲ ਕਹੀ ਕਿ ਪੰਜਾਬ ਦਾ ਹਿੱਸਾ ਫ਼ੀ ਸਾਲ 74–75 ਲਖ ਬਣਦਾ ਹੈ। ਜੇਕਰ ਇਨ੍ਹਾਂ ਦੀ ਗੱਲ ਮੰਨ ਲਉ ਤਾਂ 74-75 ਲਖ ਦਾ ਹੋਰ ਘਾਟਾ ਪਏਗਾ। ਜੇਕਰ ਜਿਹੜੇ ਆਂਕੜੇ ਇਨ੍ਹਾਂ ਨੇ ਦਸੇ ਹਨ ਇਨ੍ਹਾਂ ਨੂੰ ਮੰਨ ਲਈਏ ਤਾਂ 20 ਕਰੋੜ ਦਾ ਘਾਟਾ ਬਣਦਾ ਹੈ । (ਵਿਘਨ) ਮੈਂ ਅਰਜ਼ ਕਰ ਰਿਹਾ ਸੀ ਕਿ ਇਨ੍ਹਾਂ ਦੇ ਆਪਣੇ ਹਿਸਾਬ ਦੇ ਨਾਲ 20 ਕਰੋੜ ਦਾ ਘਾਟਾ ਬਣਦਾ ਹੈ ਲੇਕਿਨ ਮੈਂ ਪਿਛਲੇ ਹਿਸਾਬ ਕਿਤਾਬ ਨੂੰ ਦੁਹਰਾਵਾਂ ਤਾਂ ਫਿਰ ਕਹਾਂਗਾ ਕਿ ਜੋ ਯੋਜਨਾਵਾਂ ਪੇ-ਸਕੇਲਜ਼ ਦੇ ਮੁਤਅੱਲਿਕ ਰਖੀਆਂ ਹਨ, ਜੇਕਰ ਉਨ੍ਹਾਂ ਨੂੰ ਰਖੋਗੇ ਤਾਂ ਆਪ ਦਾ ਘਾਟਾ ਉਨਾ ਹੀ ਬਣੇਗਾ ਜਿੰਨਾ ਮੈਂ ਦਸਿਆ ਹੈ—22–23 ਕਰੋੜ ਤੋਂ ਘਟ ਨਹੀਂ ਬਣੇਗਾ । ਇਸ ਦੇ ਬਾਰੇ ਵਿੱਚ ਠੋਸ ਦਲੀਲ ਨਹੀਂ ਦਿੱਤੀ, ਮੁਹਮਲ ਖਿਆਲਾਤ, ਮੁਹਮਲ ਗੱਲਾਂ ਔਰ ਆਸਾਂ ਸਾਡੇ ਸਾਹਮਣੇ ਰਖੀਆਂ ਹਨ । ਉਹ ਸਾਰੇ ਭੁਲੇਖੇ ਹਨ। ਆਪਣੇ ਆਪ ਨੂੰ ਭੁਲੇਖੇ ਵਿੱਚ ਪਾਉਂਦੇ ਹੋ ਔਰ ਲੋਕਾਂ ਨੂੰ ਵੀ ਭੁਲੇਖੇ ਵਿੱਚ ਪਾਉਂਦੇ ਹੋ । ਮੈਂ ਅੱਜ ਵੀ ਕਹਿੰਦਾ ਹਾਂ ਕਿ ਤੁਹਾਡੀਆਂ ਬਚਤ ਦੀਆਂ ਸਕੀਮਾਂ ਸਾਰੀਆਂ ਖੋਖਲੀਆਂ ਹਨ, ਉਨ੍ਹਾਂ ਨਾਲ ਕੁਝ ਨਹੀਂ ਬਣੇਗਾ । ਇਨ੍ਹਾਂ ਤੇ ਜ਼ਿੰਮੇਵਾਰੀ ਨਾਲ ਵਿਚਾਰ ਕਰਨਾ ਪਏਗਾ ਕਿ ਇਤਨਾ ਵਡਾ ਘਾਟਾ ਕਿਥੋਂ ਪੂਰਾ ਕਰਨਾ ਹੈ । ਫਿਰ ਸਿਰਫ ਇਸ ਸਾਲ ਦਾ ਘਾਟਾ ਹੀ ਨਹੀਂ । ਗੰਭੀਰਤਾ ਦਾ ਸੁਆਲ ਤਾਂ ਇਹ ਹੈ ਕਿ ਆਪ ਦੀ ਪੰਜ ਸਾਲਾ ਪਲਾਨ ਦਾ ਕੀ ਬਣੇਗਾ । ਮੈਂ ਅਰਜ਼ ਕਰਦਾ

[ਪੰਡਤ ਮੋਹਨ ਲਾਲ]

ਹਾਂ ਕਿ ਤੁਸੀਂ ਪੰਜ ਸਾਲਾ ਪਲਾਨ ਦੇ ਬਾਰੇ ਵਿਚ ਹੁਣ ਤਕ ਹਿਸਾਬ ਕਿਤਾਬ ਕਰ ਲਿਆ ਹੋਵੇਗਾ। ਰੀਸੋਰਸਿਜ਼ ਵਿੱਚ 70–80 ਕਰੋੜ ਦਾ ਘਾਟਾ ਪੈ ਰਿਹਾ ਹੈ। ਫਿਰ ਤੁਸੀਂ ਐਲਾਨ ਕੀਤਾ ਹੈ ਕਿ ਟੈਕਸ ਨਹੀਂ ਲਗਾਣੇ। ਪੈਂਤੀ ਕਰੋੜ ਦੇ ਜੋ ਟੈਕਸ ਲਾਕੇ ਜੋ ਰੁਪਏ ਇਕੱਠੇ ਕਰਨੇ ਹਨ ਉਹ ਕੀ ਬਿਨਾਂ ਟੈਕਸ ਲਾਏ ਇਕੱਠੇ ਕਰ ਲਉਗੇ ? ਦੋ ਕਰੋੜ ਸਾਲ ਦੇ ਹਿਸਾਬ ਨਾਲ ਜੋ ਅੱਠ ਕਰੋੜ ਬੈਟਰ-ਮੈਂਟ ਲੈਵੀ ਦਾ ਰੁਪਿਆ ਛਡਿਆ ਹੈ, ਉਸ ਦਾ ਕੀ ਹਿਸਾਬ ਕਰੋਗੇ ? 74–75 ਲਖ ਹੁਣ ਵੀ ਛਡਣ ਦਾ ਐਲਾਨ ਕੀਤਾ ਹੈ ਅਤੇ ਤਿੰਨ ਕਰੋੜ ਇਹ ਅਤੇ 6 ਕਰੋੜ ਜੋ ਆਪ ਖੁਦ ਮੰਨਦੇ ਹੋ ਕਿ ਸਾਲ ਦਾ ਗੌਰਮਿੰਟ ਆਫ ਇੰਡੀਆ ਦੇ ਸਕੇਲ ਦਾ ਜਿਹੜਾ ਡੀ. ਏ. ਦੇਣਾ ਹੈ, 24 ਕਰੋੜ ਉਹ—ਇਸ ਤਰ੍ਹਾਂ ਨਾਲ ਇਹ ਜਿਹੜਾ 70–80 ਕਰੋੜ ਰੁਪਏ ਦਾ ਗੈਪ ਪੰਜ ਸਾਲ ਦੇ ਵਿੱਚ ਆਉਂਦਾ ਹੈ, ਮੈਂ ਅਦਾਜ਼ਾ ਨਹੀਂ ਲਗਾ ਸਕਦਾ ਕਿ ਗੌਰਮਿੰਟ ਇਸ ਗੈਪ ਨੂੰ ਕਿਸ ਤਰ੍ਹਾਂ ਪੂਰਾ ਕਰਨ ਦਾ ਇਰਾਦਾ ਰਖਦੀ ਹੈ। ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਘਾਟਾ ਪੂਰਾ ਨਹੀਂ ਹੋਵੇਗਾ। ਇਸ ਦਾ ਮਤਲਬ ਇਹ ਹੋਵੇਗਾ ਕਿ 280 ਕਰੋੜ ਰੁਪਏ ਦਾ ਪਲਾਨ ਜਿਹੜਾ ਹੈ ਉਸ ਨੂੰ ਪੂਰਾ ਕਰਨ ਦਾ ਕੋਈ ਯਤਨ ਨਹੀਂ ਕਰ ਸਕੋਗੇ। ਉਸ ਨਾਲ ਪੰਜਾਬ ਦਾ ਬੜਾ ਨੁਕਸਾਨ ਹੋਵੇਗਾ। ਪੰਜਾਬ ਦੀ ਤਰੱਕੀ ਦੀਆਂ ਸਕੀਮਾਂ ਰੁਕ ਜਾਣਗੀਆਂ। ਪੰਜਾਬ ਦੀ ਜਿਹੜੀ ਤੇਜ਼ੀ ਨਾਲ ਚਲਦੀ ਹੋਈ ਗੱਡੀ ਹੈ ਉਹ ਰੁਕ ਜਾਵੇਗੀ ਅਤੇ ਪੰਜਾਬ ਦਾ ਬਹੁਤ ਜ਼ਿਆਦਾ ਨੁਕਸਾਨ ਹੋ ਜਾਵੇਗਾ। ਇਸ ਲਈ ਮੈਂ ਇਨ੍ਹਾਂ ਨੂੰ ਕਹਾਂਗਾ ਕਿ ਜ਼ਿੰਮੇਵਾਰੀ ਨਾਲ ਦੋਬਾਰਾ ਇਨ੍ਹਾਂ ਗੱਲਾਂ ਤੇ ਵਿਚਾਰ ਕਰਕੇ ਦੇਖੋ ਕਿ ਪਲਾਨ ਵਿੱਚ ਇਸ ਕਮੀ ਨੂੰ ਕਿਨ੍ਹਾਂ ਰੀਸੋਰਸਿਜ਼ ਰਾਹੀਂ ਪੂਰਾ ਕਰਨਾ ਚਾਹੁੰਦੇ ਹੋ। (*Sardar Surjit Singh, a Member of Panel of Chairmen in the Chair*) ਵਰਨਾ ਆਪਣੀ ਅਣਗਹਿਲੀ ਦੀ ਵਜ੍ਹਾ ਨਾਲ ਪੰਜਾਬ ਦਾ ਨੁਕਸਾਨ ਕਰ ਬੈਠੋਗੇ ਜਿਸ ਨੂੰ ਪੂਰਾ ਕਰਨ ਲਈ ਸ਼ਾਇਦ ਬੜੀ ਦੇਰ ਤਕ ਤਰੱਦਦ ਕਰਨਾ ਪਏ। ਚੇਅਰਮੈਨ ਸਾਹਿਬ, ਮਾਲੂਮ ਹੁੰਦਾ ਹੈ ਕਿ ਸਰਕਾਰ ਦਾ ਧਿਆਨ ਪੰਜਾਬ ਦੀ ਤਰੱਕੀ ਦੀਆਂ ਯੋਜਨਾਵਾਂ ਵਲ ਘਟ ਜਾਂਦਾ ਹੈ। ਇਨ੍ਹਾਂ ਦਾ ਜ਼ਿਆਦਾ ਵਕਤ ਤਾਂ ਖਰਚ ਹੁੰਦਾ ਹੈ ਕਿ ਆਪਣੀ ਸਿਆਸੀ ਤਾਕਤ ਨੂੰ ਕਿਸ ਤਰ੍ਹਾਂ ਕਾਇਮ ਰਖ ਸਕਦੇ ਹਨ। ਦੂਸਰੀਆਂ ਬਾਤਾਂ ਦੀ ਤਰਫ ਇਨ੍ਹਾਂ ਦਾ ਖ਼ਿਆਲ ਘਟ ਜਾਂਦਾ ਹੈ। (ਵਿਘਨ)

**ਇਕ ਅਵਾਜ਼** : ਦਿੱਲੀ ਦੇ ਦੌਰੇ ਲਗਦੇ ਰਹੇ ਹਨ।

**ਪੰਡਤ ਮੋਹਨ ਲਾਲ** : ਅੰਮ੍ਰਿਤਸਰ ਦੇ ਵੀ ਲਗਦੇ ਹਨ। ਪੰਜ ਪੰਜ ਜਣੇ ਮੱਥਾ ਟੇਕਣ ਜਾਂਦੇ ਹੋ। ਤਾਂ ਮੈਂ ਅਰਜ਼ ਕਰ ਰਿਹਾ ਸੀ ਕਿ ਇਨ੍ਹਾਂ ਦਾ ਵਕਤ ਜਿੰਨਾ ਗੌਰਮਿੰਟ ਦੇ ਕੰਮਾਂ ਵਿੱਚ ਮੁਨਾਸਿਬ ਤੌਰ ਤੇ ਲਗਣਾ ਚਾਹੀਦਾ ਹੈ ਉਨਾਂ ਨਹੀਂ ਲੱਗ ਰਿਹਾ। ਇਨ੍ਹਾਂ ਨੂੰ ਹਰ ਕਿਸਮ ਦਾ ਹਰਬਾ ਇਸਤੇਮਾਲ ਕਰਨ ਵਿੱਚ ਕਤਅਨ ਕੋਈ ਗੁਰੇਜ਼ ਨਹੀਂ ਕਿ ਇਸ ਤਾਕਤ ਨੂੰ ਕਿਸੇ ਤਰ੍ਹਾਂ ਕਾਇਮ ਰਖਿਆ ਜਾਵੇ। ਚੀਫ਼ ਮਨਿਸਟਰ ਬੜੀ ਜੁਰਅਤ ਔਰ ਦਲੇਰੀ ਨਾਲ ਜਗ੍ਹਾ ਜਗ੍ਹਾ ਇਹ ਕਹਿੰਦੇ ਫਿਰਦੇ ਹਨ ਕਿ ਲੋਕ ਚਾਹੁੰਦੇ ਹਨ ਕਿ ਸਾਡੀ ਹਕੂਮਤ ਕਾਇਮ ਰਹੇ। ਇਸ ਲਈ ਮੈਂ ਇਸ ਹਕੂਮਤ ਦੀਆਂ ਗੱਦੀਆਂ ਨੂੰ ਕਾਇਮ ਰਖਣ ਲਈ ਮੁਨਾਸਿਬ ਸਮਝਦਾ ਹਾਂ ਕਿ ਹਰ ਜਾਇਜ਼ ਔਰ ਨਾਜਾਇਜ਼ ਬਾਤ ਕਰਾਂ। ਉਨ੍ਹਾਂ ਨੇ ਇਹ ਗੱਲ ਬੜੇ ਫਖਰ ਨਾਲ ਥਾਂ ਥਾਂ ਤੇ ਕਹੀ ਹੈ। ਮੈਂ ਨਹੀਂ ਜਾਣਦਾ ਕਿ ਉਨ੍ਹਾਂ ਨੇ ਲੋਕਾਂ ਦੀ ਰਾਏ ਦਾ ਅੰਦਾਜ਼ਾ ਕਿਸ ਤਰ੍ਹਾਂ ਲਗਾਇਆ ਹੈ। ਜੇਕਰ ਉਹ ਲੋਕਾਂ ਦੀ ਰਾਏ ਨੂੰ ਸੁਣਨ ਜਾਂ ਪੜ੍ਹਨ ਦਾ ਯਤਨ ਕਰਦੇ ਤਾਂ ਇਹ ਵੀ ਹੋ ਸਕਦਾ ਸੀ ਕਿ ਇਨ੍ਹਾਂ ਨੂੰ ਅਸਲੀਅਤ ਦਾ ਪਤਾ ਚਲ ਜਾਂਦਾ। ਪਰ ਇਹ ਤਾਂ ਉਸ ਨੂੰ ਪੜ੍ਹ ਕੇ ਦਬਾ ਲੈਂਦੇ ਹਨ। ਅਗਰ ਉਨ੍ਹਾਂ ਨੇ ਹਿੰਦੁਸਤਾਨ ਦੇ ਵੱਡੇ ਵੱਡੇ ਅਖ਼ਬਾਰਾਂ ਦੀ ਕੁਮੈਂਟਰੀ ਆਪਣੇ ਔਰ ਆਪਣੀ ਗੌਰਮਿੰਟ ਦੇ ਮੁਤਅੱਲਕ ਪੜ੍ਹੀ ਹੁੰਦੀ; ਆਪਣੇ

ਐਕਸ਼ਨਜ਼ ਦੇ ਮੁਤਅੱਲਿਕ ਦਰਜਣਾਂ ਆਰਟੀਕਲ ਔਰ ਦਰਜਣਾਂ ਲੈਟਰ ਜੋ ਅਖਬਾਰਾਂ ਵਿੱਚ ਨਿਕਲਦੇ ਹਨ ਉਨ੍ਹਾਂ ਨੂੰ ਵੇਖਿਆ ਹੁੰਦਾ ਤਾਂ ਸ਼ਾਇਦ ਉਹ ਇਹ ਸਾਰੀਆਂ ਗੱਲਾਂ ਕਹਿਣ ਦੀ ਜੁਰਅਤ ਨਾ ਕਰਦੇ। ਮੈਂ ਕੁਝ ਮੋਟੀਆਂ ਮੋਟੀਆਂ ਗੱਲਾਂ ਤੁਹਾਡੇ ਸਾਹਮਣੇ ਰਖਾਂਗਾ। ਇਨਾਂ ਸਮਾਂ ਨਹੀਂ ਹੈ ਕਿ ਮੈਂ ਉਹ ਸਾਰੀਆਂ ਗੱਲਾਂ ਇਥੇ ਦਸ ਸਕਾਂ । ਮੈਂ ਤੁਹਾਨੂੰ ਦਸਣਾ ਚਾਹੁੰਦਾ ਹਾਂ ਕਿ ਉਹ ਆਪਣੇ ਆਪ ਨੂੰ ਕਿਨ੍ਹਾਂ ਭੁਲੇਖੇ ਵਿੱਚ ਰਖ ਰਹੇ ਹਨ । ਮੈਂ 13 ਮਈ, ਦਾ 'ਸਟੇਟਸਮੈਨ' ਪੜ੍ਹ ਰਿਹਾ ਹਾਂ :

"........But the one non-Congress Government which has richly earned early political demise is that in Punjab. The manner in which Mr. Gurnam Singh has bought political support is even more despicable than the tactics adopted by the Congress in the past: there is no reason, therefore, why the present Punjab Ministry should not meet the fate of its predecessor."

ਅਗਰ ਉਨ੍ਹਾਂ ਨੇ ਐਸੇ ਇੰਪਾਰਟੈਂਟ ਅਖਬਾਰ ਦੀ ਰਾਏ ਪੜ੍ਹੀ ਹੁੰਦੀ ਕਿ ਇਨ੍ਹਾਂ ਦੇ ਮੁਤਅੱਲਿਕ 'ਸਟੇਟਸਮੈਨ' ਦੀ ਇਹ ਰਾਏ ਹੈ ਕਿ ਜਿੰਨੀ ਜਲਦੀ ਇਸ ਗੌਰਮੈਂਟ ਦੀ ਮੌਤ ਹੋ ਜਾਵੇ ਉਨਾਂ ਹੀ ਅੱਛਾ ਹੈ ਤਾਂ ਇਹ ਕਹਿਣ ਦੀ ਜੁਰਅਤ ਨਾ ਕਰਦੇ । (ਵਿਘਨ) ਹੁਣ ਮੈਂ 15 ਮਈ ਦਾ ਟ੍ਰਿਬਿਊਨ ਵੀ ਸੁਣਾਉਣਾ ਚਾਹੁੰਦਾ ਹਾਂ—

"The crossing of floor for consideration will always be considered betrayal of the voters' verdict no matter whether it is done at the behest of Chicago-trained peasant leader or at the invitation of a retired Judge of the High Court."

ਕਿਸ ਵਲ ਇਸ਼ਾਰਾ ਹੈ, ਆਪਣੇ ਆਪ ਸਮਝ ਲੈਣ ।

"In the eyes of ordinary people a corrupt Congressman will not become honest overnight merely by changing the colour of his turban. Nor will the division of Punjabis into Hindu Jan Sanghis and Sikh Akalis strengthen socialism."

**ਸ੍ਰੀ ਹਰਬੰਸ ਲਾਲ ਖੰਨਾ** : ਇਹ ਤਾਂ ਵੇਦ ਵਾਕ ਹਨ ਤੁਹਾਡੇ ਲਈ ।

**ਪੰਡਤ ਮੋਹਨ ਲਾਲ** : 7 ਮਈ ਦੇ 'ਟ੍ਰਿਬਿਊਨ' ਨੇ ਵੀ ਥੋੜੇ ਜਿਹੇ ਕੁਮੈਂਟ ਦਿੱਤੇ ਹਨ—

"So far as the Government is concerned, it is able to carry on with any degree of finality or assurance only for today. To-morrow is another day. This is an insecure basis for any Government. A stable Government is the first necessity for good administration, but stability which has to be purchased every day by expanding the Ministry to accommodate the defectors or the faithfuls is simply not worth the purpose. There is nothing like a popular demand for expansion of the Ministry and Mr. Gurnam Singh is only kidding himself if he thinks that his political necessity can be sold as a popular product in answer to the people's prayers."

ਇਹ ਅੰਗਰੇਜ਼ੀ ਦੀ ਇਕ ਪ੍ਰੀਮੀਅਰ ਅਖਬਾਰ ਦੀ ਰਾਏ ਹੈ । ਸ਼੍ਰੀਮਾਨ ਸਰਦਾਰ ਗੁਰਨਾਮ ਸਿੰਘ ਜੀ ਨੇ ਕਦੇ ਪੜ੍ਹੀ ਹੁੰਦੀ ਔਰ ਇਸ ਦੇ ਉਪਰ ਧਿਆਨ ਦਿੱਤਾ ਹੁੰਦਾ ਤਾਂ ਸ਼ਾਇਦ ਉਹ ਇਹ ਗੱਲ ਬਾਰ ਬਾਰ ਕਹਿ ਕੇ ਨਾ ਦੁਹਰਾਂਦੇ ਕਿ ਲੋਕ ਚਾਹੁੰਦੇ ਹਨ ਮੇਰੀ ਮਨਿਸਟਰੀ ਨੂੰ ਔਰ ਇਸ ਖਾਤਰ ਮੈਂ ਹੱਕ ਰਖਦਾ ਹਾਂ ਜਾਇਜ਼ ਨਾਜਾਇਜ਼ ਹਰਬਾ ਵਰਤ ਕੇ ਮੈਂਬਰਾਂ ਨੂੰ ਖਰੀਦਣ ਦਾ, ਮੈਂਬਰਾਂ ਨੂੰ ਡਰ ਪਾ ਕੇ ਇਧਰੋਂ ਉਧਰ ਲੈ ਜਾਣ ਦਾ, ਹਰ ਕਿਸਮ ਦਾ ਢੰਗ ਇਸਤੇਮਾਲ ਕਰਨ ਦਾ ਹੱਕ ਰਖਦਾ ਹਾਂ—ਉਹ ਬਾਰ ਬਾਰ ਇਹ ਕਹਿਣ ਦੀ ਸ਼ਾਇਦ ਜੁਅਰਤ ਨਾ ਕਰਦੇ ।

ਇਸ ਮਨਿਸਟਰੀ ਦੀ, ਚੇਅਰਮੈਨ ਸਾਹਿਬ, ਸਾਡੀ ਇਕ ਉਰਦੂ ਦੀ ਅਖਬਾਰ ਕਾਫੀ ਸਪੋਰਟਰ ਸੀ—'ਪਰਤਾਪ', ਉਸ ਦੇ 6 ਮਈ ਦੇ ਇਸ਼ੂ ਦੀ ਥੋੜੀ ਜਿਹੀ ਰਾਏ ਵੀ ਪੜ੍ਹ ਦਿੰਦਾ ਹਾਂ । ਇਸ ਦਾ

[ਪੰਡਤ ਮੋਹਨ ਲਾਲ]

ਹੈਡਿੰਗ ਹੈ— "ਜੇਹ ਰਿਸ਼ਵਤ ਕਬ ਤਕ ਚਲੇਗੀ।" ਇਸ ਵਿੱਚ ਲਿਖਿਆ ਹੈ :

"लेकिन इन मैम्बरों से भी ज़यादा अफसोसनाक रवैया मुतहिदा महाज़ के नेताओं का है । इन्होंने एक खुला व्यापार शुरू कर रखा है । जो उनका साथ देने को तैयार हो वह उसे कीमत देने को तैयार हैं । उनके सामने भी अब कांग्रेस की तरह सिर्फ एक ही मकसद रह गया है कि किसी न किसी तरह वज़ारत कायम रहनी चाहिए । इन्हें इस बात की कतअन फिक्र नहीं कि जो लोग इसमें शामिल हो रहे हैं वह कौन हैं । जिन मैम्बरों पर कल तक अकाली और जनसंघी खुले बन्दों तरह तरह के अल्ज़ाम लगाते थे आज उन्हें वज़ीर बनाया जा रहा है । इख़लाकी गिरावट की भी कोई इन्तहा होती है । जिस वज़ारत में इस किस्म के लोग शामिल किये जा रहे हों जिन पर स्मगलिंग, रिश्वत, बेईमानी, और इस किस्म के इल्ज़ाम लगते रहे हों वह इस सूबा में भ्रष्टाचार कैसे खत्म कर सकते हैं, सरकारी कर्मचारियों पर इनका क्या असर हो सकता है और वह किस मुंह से उन्हें रिश्वत लेने या देने से रोक सकते हैं ?"

ਇਹ ਹੈ ਰਾਏ ਇਨ੍ਹਾਂ ਦੇ ਬੜੇ ਵੱਡੇ ਸਪੋਰਟਰ ਦੀ । ਦਰਜਨਾਂ ਹੀ ਐਸੇ ਲੀਡਰ ਹੋਰਨਾ ਅਖਬਾਰਾਂ ਵਿੱਚ ਵੀ ਨਿਕਲੇ ਹਨ । ਇਤਨਾ ਵਕਤ ਨਹੀਂ, ਸਮਾਂ ਨਹੀਂ ਕਿ ਮੈਂ ਉਨ੍ਹਾਂ ਸਾਰੀਆਂ ਲੈਟਰਜ਼ ਨੂੰ, ਆਰਟੀਕਲਜ਼ ਔਰ ਕੁਮੈਂਟਰੀਜ਼ ਨੂੰ ਜਿਹੜੀਆਂ ਇਨ੍ਹਾਂ ਉੱਤੇ ਨਿਕਲੀਆਂ ਹਨ ਉਨ੍ਹਾਂ ਦੀ ਚਰਚਾ ਕਰਾਂ। ਲੇਕਿਨ ਦੋ ਤਿੰਨ ਚੀਜ਼ਾਂ ਹਨ ਜਿਨ੍ਹਾਂ ਦਾ ਮੈਂ ਹਵਾਲਾ ਦੇਣਾ ਬਹੁਤ ਜ਼ਰੂਰੀ ਸਮਝਦਾ ਹਾਂ ਇਸ ਵੇਲੇ, ਕਿਉਂਕਿ ਉਹ ਉਨ੍ਹਾਂ ਦੀਆਂ ਰਾਵਾਂ ਹਨ ਜੋ ਕਿ ਇਸ ਮਨਿਸਟਰੀ ਦੇ ਵਿੱਚ ਡਿਫ਼ਰੈਂਟ ਵਿੰਗਜ਼ ਹਨ ਔਰ ਗਰੁਪ ਹਨ—ਉਨ੍ਹਾਂ ਦੇ ਕਰਤਾ ਧਰਤਾ ਹਨ । 22 ਮਈ, 1967 ਦੀ 'ਟ੍ਰਿਬਿਊਨ' ਵਿਚ ਇਨ੍ਹਾਂ ਦੇ ਲੈਫਟ ਕਮਿਊਨਿਸਟ ਲੀਡਰ ਸ੍ਰੀ ਜਗਜੀਤ ਸਿੰਘ ਲਾਇਲਪੁਰੀ ਦੀ ਰਾਏ ਹੈ ਇਸ ਮਨਿਸਟਰੀ ਦੇ ਮੁਤੱਅਲਿਕ । ਉਹ ਲੈਫ਼ਟ ਕਮਿਊਨਿਸਟਾਂ ਦੇ ਹਿੰਦੁਸਤਾਨ ਦੇ ਚੋਟੀ ਦੇ ਲੀਡਰਾਂ ਵਿੱਚੋਂ ਹਨ ਔਰ ਉਨ੍ਹਾਂ ਦਾ ਇਹ ਬਿਆਨ ਹੈ ਜਿਸ ਵਿੱਚੋਂ ਮੈਂ ਪੜ੍ਹਦਾ ਹਾਂ :

"Scathing criticism of the policies pursued by the United Front Government in Punjab has been voiced by a Communist Leader. The criticism, which has come in a statement issued here today by Mr. Jagjit Singh Lyallpuri, a member of the Central Executive of the Communist Party (Marxist), and General-Secretary of the All-India Kisan Sabha is a pointer to developments in the multi-party United Front Government. In a lengthy statement, Mr. Lyallpuri said that it seemed that the new Government was adjusting itself to the rule of bureaucracy, favouritism and corruption as comfortably as the Congress rulers and was permitting exploiters of the masses, black marketeers and smugglers to continue their loot as beore ............He said landlords, rich farmers and big traders had cornered marketable food stocks."

ਜਦ ਇਨ੍ਹਾਂ ਦੇ ਇਕ ਕਾਨਸਟੀਚੁਐਂਟ ਯੂਨਿਟ ਦਾ ਹੈਡ ਇਨ੍ਹਾਂ ਦੇ ਮੁਤੱਅਲਿਕ ਹਰ ਇਕ ਕਿਸਮ ਦਾ—ਕੁਰਪਸ਼ਨ ਦਾ, ਬੇਈਮਾਨੀ ਦਾ, ਬਲੈਕ ਮਾਰਕਿਟ ਨੂੰ ਪ੍ਰੋਟੈਕਸ਼ਨ ਦੇਣ ਦਾ, ਹੋਰਡਿੰਗ ਦਾ—ਹਰ ਇਕ ਕਿਸਮ ਦਾ ਇਲਜ਼ਾਮ ਲਗਾਂਦਾ ਹੈ ਤਾਂ ਇਸ ਇਨਡਿਕਟਮੈਂਟ ਤੋਂ ਬਾਅਦ ਵੀ ਇਹ ਕਰੈਡਿਟ ਕਲੇਮ ਕਰਦੇ ਹੋਣ ਕਿ ਅਸਾਂ ਪੰਜਾਬ ਦੀ ਪਬਲਿਕ ਲਾਈਫ਼ ਵਿੱਚ ਪਿਉਰਿਟੀ ਲਿਆਉਣੀ ਹੈ, ਸਾਨੂੰ ਲੋਕ ਚਾਹੁੰਦੇ ਹਨ, ਅਸੀਂ ਲੋਕਾਂ ਵਾਸਤੇ ਇਥੇ ਬੈਠੇ ਹੋਏ ਹਾਂ—ਫਿਰ ਇਸ ਤੋਂ ਬਾਅਦ ਤਾਂ ਇਨ੍ਹਾਂ ਦਾ ਖ਼ੁਦਾ ਹੀ ਹਾਫ਼ਿਜ਼ ਹੈ, ਅਗਰ ਇਸ ਕ੍ਰਿਟਿਸਿਜ਼ਮ ਨੂੰ ਵੀ ਨਜ਼ਰ ਅੰਦਾਜ਼ ਕਰਨ । ਦੂਸਰੇ ਕਮਿਊਨਿਸਟ ਵਿੰਗ—ਰਾਈਟ ਕਮਿਊਨਿਸਟ ਵਿੰਗ ਦੇ ਸਰਦਾਰ ਪਰਦੁਮਨ ਸਿੰਘ, ਜਿਹੜੇ ਹੁਣ ਸੈਕਟਰੀ ਬਣੇ ਹਨ, ਉਨ੍ਹਾਂ ਦੀ ਰਾਏ ਵੀ ਇਨ੍ਹਾਂ ਦੇ ਮੁਤਅਲਿਕ ਸੁਣ ਲਉ । 16 ਮਈ, 1967 ਦੀ 'ਟ੍ਰਿਬਿਊਨ' ਵਿੱਚੋਂ

ਮੈਂ ਪੜ੍ਹਦਾ ਹਾਂ ।

"A sharp criticism of the rising prices to-day came from the Communist Party, a constituent of the People's United Front Ministry. It demanded from the Punjab Government the supply of indigenous and imported wheat at the depots, State trading in food and prevention of smuggling to solve the food problem, control on the prices of cloth, vegetable ghee, oils, pulses, soap and other necessities of life and their supply in the bazar at cheaper rates, immediate introduction of the new depot system, strict action against big hoarders, black-marketeers and profiteers and severe action against corrupt officials.'

ਜਿਹੜੀਆਂ ਚੀਜ਼ਾਂ ਸਰਦਾਰ ਜਗਜੀਤ ਸਿੰਘ ਲਾਇਲਪੁਰੀ ਨੇ ਆਪਣੇ ਬਿਆਨ ਵਿੱਚ ਕਹੀਆਂ ਇਨ੍ਹਾਂ ਨੇ ਵੀ ਆਪਣੇ ਬਿਆਨ ਵਿੱਚ ਉਸ ਇਕ ਇਕ ਗੱਲ ਨੂੰ ਮੰਨ ਕੇ ਕਿਹਾ ਹੈ ਕਿ ਤੁਸੀਂ ਇਨ੍ਹਾਂ ਗੱਲਾਂ ਵਿੱਚ ਫੇਲ੍ਹ ਹੋਏ ਹੋ । ਔਰ ਇਨ੍ਹਾਂ ਗੱਲਾਂ ਨੂੰ ਰੋਕਣ ਦਾ ਯਤਨ ਕਰੋ, ਉਨ੍ਹਾਂ ਨੇ ਕਿਹਾ :

"Mr. Parduman Singh, new Secretary of the party told pressmen that despite the assurances given by the new People's United Front through its 11-point charter to effectively control the rise in prices of necessities of life prices of several such commodities had registered a rise of 25 to 50 per cent."

ਇਹ ਹੈ ਟ੍ਰਿਬਿਊਟ ਜਿਹੜਾ ਇਨ੍ਹਾਂ ਨੂੰ ਰਾਈਟ ਕਮਿਊਨਿਸਟ ਪਾਰਟੀ ਦੇ ਹੈਡ ਨੇ ਦਿੱਤਾ ਹੈ । ਇਸੇ ਤਰ੍ਹਾਂ ਹੀ ਸ੍ਰੀਮਾਨ ਮਾਸਟਰ ਤਾਰਾ ਸਿੰਘ ਜੀ ਦੇ ਅਕਾਲੀ ਦਲ ਦੇ ਜੈਨਰਲ ਸੈਕਟਰੀ ਸਰਦਾਰ ਆਤਮਾ ਸਿੰਘ ਨੇ 16 ਮਈ, 1967 ਦੀ 'ਟ੍ਰਿਬਿਊਨ' ਵਿੱਚ ਇਕ ਅਜਿਹਾ ਹੀ ਬੜਾ ਚੰਗਾ ਸਰਟੀਫਿਕੇਟ ਦਿੱਤਾ ਹੈ । ਉਨ੍ਹਾਂ ਨੇ ਕਿਹਾ ਹੈ :

"Mr. Atma Singh, General Secretary of the Akali Dal, told pressmen that its Kisan section was greatly piqued at the food policy of the Peoples United Front Ministry, which was playing into the hands of the Communists and the Jan Sangh. He said that under pressure from the Communists, the Government did not like to fix a suitable minimum price, while under pressure from the Jan Sangh, it did not like to introduce State trading in food. This factor harmed the interests of the growers as well as the consumers."

ਇਹ ਇਨ੍ਹਾਂ ਨੂੰ ਬੜਾ ਸੁਹਣਾ ਸਰਟੀਫੀਕੇਟ ਮਾਸਟਰ ਤਾਰਾ ਸਿੰਘ ਜੀ ਦੇ ਅਕਾਲੀ ਦਲ ਦੇ ਜੈਨਰਲ ਸੈਕਟਰੀ ਨੇ ਪੇਸ਼ ਕੀਤਾ ਹੈ । ਇਸ ਤੋਂ ਅਲਾਵਾ, ਚੇਅਰਮੈਨ ਸਾਹਿਬ, ਸੰਤ ਫਤਹ ਸਿੰਘ ਜੀ ਦਾ ਵੀ ਇਕ ਸਟੇਟਮੈਂਟ ਹੈ—ਉਹ ਇਨ੍ਹਾਂ ਦੇ ਇਕ ਕਾਨਸਟੀਚੂਐਂਟ ਯੂਨਿਟ ਤੇ ਕਰਤਾ ਧਰਤਾ ਹਨ । ਉਨ੍ਹਾਂ ਦੀ ਰਾਏ ਵੀ ਸੁਣੋ ਜੋ ਉਨ੍ਹਾਂ ਨੇ ਇਸ ਮਨਿਸਟਰੀ ਦੇ ਮੁਤਅੱਲਕ ਜ਼ਾਹਰ ਕੀਤੀ ਹੈ । ਉਹ ਮੈਂ 14 ਤਰੀਖ ਦੇ 'ਮਿਲਾਪ' ਵਿੱਚੋਂ ਪੜ੍ਹਦਾ ਹਾਂ ਜਿਸ ਵਿੱਚ ਉਨ੍ਹਾਂ ਨੇ 'ਬਲਿਟਜ਼' ਨੂੰ ਦਿੱਤੇ ਹੋਏ ਸੰਤ ਜੀ ਦੇ 'ਇੰਟਰਵਿਊ' ਦਾ ਹਵਾਲਾ ਦਿੱਤਾ ਸੀ । ਉਸ ਵਿਚ ਸੰਤ ਜੀ ਨੇ 3 ਅਹਿਮ ਗੱਲਾਂ ਕਹੀਆਂ । ਇਕ ਇਹ ਸੀ ਕਿ ਜਿਸ ਤਰੀਕੇ ਨਾਲ ਫਰੰਟ ਸਰਕਾਰ ਕਾਂਗਰਸ ਦੇ ਮੈਂਬਰਾਂ ਨੂੰ ਤੋੜ ਕੇ ਆਪਣੇ ਨਾਲ ਮਿਲਾ ਰਹੀ ਹੈ ਉਹ ਬਹੁਤ ਗਲਤ ਹੈ ਅਤੇ ਕਾਬਿਲੇ ਇਤਰਾਜ਼ ਹੈ ਅਤੇ ਇਸ ਨਾਲ ਕੁਰੱਪਸ਼ਨ ਵਿੱਚ ਇਜ਼ਾਫਾ ਹੁੰਦਾ ਹੈ ਅਤੇ ਹਾਲੇ ਵੀ ਐਸੇ ਮੈਂਬਰ ਮੌਜੂਦ ਹਨ ਜਿਨ੍ਹਾਂ ਤੇ ਕੋਈ ਇਤਬਾਰ ਨਹੀਂ ਕੀਤਾ ਜਾ ਸਕਦਾ । ਹੁਣ ਦਸੋ ਸੰਤ ਜੀ ਦੇ ਇਸ ਸਰਟੀਫੀਕੇਟ ਦੇ ਬਾਅਦ ਸਰਦਾਰ ਗੁਰਨਾਮ ਸਿੰਘ ਕਿਸ ਮੂੰਹ ਨਾਲ ਕਹਿੰਦੇ ਹਨ ਕਿ 'ਮੈਨੂੰ ਤਾਂ ਲੋਕ ਚਾਹੁੰਦੇ ਹਨ, ਮੇਰੀ ਮਨਿਸਟਰੀ ਨੂੰ ਦੇਖਣਾ ਚਾਹੁੰਦੇ ਹਨ' । ਇਥੇ ਤਾਂ ਹਰ ਕਿਸਮ ਦਾ ਲਾਇਸੰਸ ਹੈ, ਖੁਲੀ ਛੁੱਟੀ ਹੈ, ਕਿ ਕਿਸੇ ਤਰ੍ਹਾਂ ਖਰੀਦੋ, ਮੈਂਬਰਾਂ ਨੂੰ ਖਰੀਦੋ—ਮੈਂਬਰਾਂ ਤੇ ਦਬਾ ਪਾਉਣਾ, ਝੂਠੀਆਂ ਇਨਕੁਆਇਰੀਜ਼ ਦਾ ਦਬਾਉ ਪਾ ਪਾ ਕੇ, ਮਿਸਲਾਂ ਦਿਖਾ ਦਿਖਾ ਕੇ ਉਨ੍ਹਾਂ ਨੂੰ ਤੋੜਨਾ, ਇਹ ਇਨ੍ਹਾਂ ਦਾ

[ਪੰਡਿਤ ਮੋਹਨ ਲਾਲ]

ਕਿਰਦਾਰ ਹੈ। ਦਾਅਵੇ ਇਹ ਕਰਦੇ ਹਨ ਕਿ ਲੋਕ ਇਨ੍ਹਾਂ ਨੂੰ ਚਾਹੁੰਦੇ ਹਨ। ਅਗਰ ਇਨ੍ਹਾਂ ਦੇ ਦਾਅਵਿਆਂ ਨੂੰ ਜੋ ਇਹ ਬਾਰ ਬਾਰ ਕਰਦੇ ਹਨ ਜ਼ਰਾ ਧਿਆਨ ਦੇਕੇ ਦੇਖੋ ਤਾਂ ਪਤਾ ਚਲੇਗਾ ਕਿ ਇਹ ਸਾਰੇ ਖੋਖਲੇ ਹਨ, ਬੇਬੁਨਿਆਦ ਅਤੇ ਗਲਤ ਹਨ। ਚੇਅਰਮੈਨ ਸਾਹਿਬ, ਮੈਨੂੰ ਇਹ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਇਕ ਚੀਫ਼ ਮਨਿਸਟਰ ਤੋਂ ਜਿੰਨੀ ਜ਼ਿੰਮੇਦਾਰੀ ਦੀ ਆਸ ਹੁੰਦੀ ਹੈ ਉਸ ਜ਼ਿੰਮੇਦਾਰੀ ਦਾ ਰਤੀ ਭਰ ਵੀ ਇਸ ਚੀਫ਼ ਮਨਿਸਟਰ ਦੇ ਹਾਊਸ ਵਿੱਚ ਅਤੇ ਹਾਊਸ ਤੋਂ ਬਾਹਰ ਵੀ ਦਿੱਤੇ ਬਿਆਨਾਂ ਤੋਂ ਜ਼ਾਹਰ ਨਹੀਂ ਹੁੰਦਾ। ਤੁਹਾਨੂੰ ਪਤਾ ਹੈ ਕਿ ਇਥੇ ਪਹਿਲੇ ਦਿਨ ਹੀ ਜਦੋਂ ਸਪੀਕਰ ਸਾਹਿਬ ਦੀ ਚੋਣ ਮਗਰੋਂ ਚੀਫ ਮਨਿਸਟਰ ਸਾਹਿਬ ਉਨ੍ਹਾਂ ਨੂੰ ਵਧਾਈ ਦੇਣ ਲਈ ਬੋਲੇ ਅਤੇ ਕਹਿਣ ਲੱਗੇ ਕਿ ਸਰਦਾਰ ਹਰਜਿੰਦਰ ਸਿੰਘ ਬਹਿਲਾ, ਐਮ. ਐਲ. ਏ. ਜਿਨ੍ਹਾਂ ਨਾਲ ਚੰਡੀਗੜ੍ਹ ਵਿੱਚ ਬੜੀ ਅਫਸੋਸ-ਨਾਕ ਘਟਨਾ ਹੋਈ ਸੀ, ਜਿਸਦਾ ਹਰੇਕ ਨੂੰ ਦੁਖ ਅਤੇ ਅਫ਼ਸੋਸ ਉਸ ਵਕਤ ਵੀ ਸੀ ਅਤੇ ਹੁਣ ਵੀ ਹੈ, ਉਨ੍ਹਾਂ ਦੇ ਮੁਤੱਲਕ ਸ੍ਰੀਮਾਨ ਚੀਫ਼ ਮਨਿਸਟਰ ਸਾਹਿਬ ਨੇ ਫਰਮਾਇਆ ਕਿ ਇਸ ਵਿੱਚ ਤਾਂ ਪੁਲਿਟੀਕਲ ਮੋਟਿਵ ਸੀ ਤਾਂ ਜੋ ਵੋਟ ਘਟ ਕੀਤੇ ਜਾਣ। ਇਨ੍ਹਾਂ ਨੇ ਕਿਹਾ ਕਿ ਉਹ ਐਕਸੀਡੈਂਟ ਨਹੀਂ ਸਗੋਂ ਪੁਲਿਟੀਕਲ ਐਂਗਲ ਤੋਂ ਜਾਣ ਬੁਝਕੇ ਕੀਤਾ ਗਿਆ ਇਕ ਵਾਕਾ ਸੀ। ਉਸ ਵੇਲੇ ਵੀ ਇਨ੍ਹਾਂ ਤੋਂ ਪੁਛਿਆ ਗਿਆ ਸੀ ਕਿ ਆਪ ਦੀ ਇਨਫਰਮੇਸ਼ਨ ਦਾ ਬੇਸਿਜ਼ ਕੀ ਹੈ। ਮੈਂ ਸ਼ਾਰਟ ਨੋਟਿਸ ਕੁਐਸਚਨ ਵੀ ਦਿੱਤਾ ਸੀ। ਉਸ ਦਾ ਆਪ ਦੀ ਤਰਫੋਂ ਕੋਈ ਜਵਾਬ ਨਹੀਂ ਆਇਆ ਅਤੇ ਨਾ ਹੀ ਆ ਸਕਦਾ ਸੀ ਕਿਉਂਕਿ ਉਹ ਇਕ ਗਲਤ ਗੱਲ ਸੀ ਜੋ ਇਨ੍ਹਾਂ ਨੇ ਗੈਰ ਜ਼ਿੰਮੇਦਾਰੀ ਨਾਲ ਕਹੀ। ਮਗਰ ਅਜ ਤਾਂ ਇਨ੍ਹਾਂ ਨੂੰ ਪਤਾ ਹੈ ਕਿ ਉਹ ਗੱਲ ਝੂਠੀ ਸਾਬਤ ਹੋਈ, ਗਲਤ ਸਾਬਤ ਹੋਈ ਅਤੇ ਉਸ ਵਾਕੇ ਨਾਲ ਕਿਸੇ ਕਿਸਮ ਦੀ ਕੋਈ politics involved ਸਾਬਤ ਨਹੀਂ ਹੋਈ।

ਮੈਨੂੰ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਜਿਸ ਵਕਤ ਇਨ੍ਹਾਂ ਨੇ ਜਨਰਲ ਐਡਮਨਿਸਟਰੇਸ਼ਨ ਦੀ ਡੀਮਾਂਡ ਤੇ ਬਹਿਸ ਦਾ ਜਵਾਬ ਦਿੱਤਾ ਉਸ ਵੇਲੇ ਅਸੀਂ ਹਾਊਸ ਵਿੱਚ ਮੌਜੂਦ ਨਹੀਂ ਸਾਂ। ਸਾਡੀ ਅਦਮ ਮੌਜੂਦਗੀ ਵਿੱਚ ਇਨ੍ਹਾਂ ਨੇ ਕੁਝ ਐਸੀਆਂ ਗੱਲਾਂ ਕਹੀਆਂ ਜੋ ਜ਼ਿੰਮੇਦਾਰੀ ਤੋਂ ਬਹੁਤ ਪਰੇ ਸਨ। ਇਥੇ ਇਹ ਕਿਹਾ ਗਿਆ ਕਿ ਸਰਦਾਰ ਬਲਦੇਵ ਸਿੰਘ ਜੀ ਦਾ ਜਿਹੜਾ ਵਾਕਿਆ ਹੋਇਆ ਉਸ ਦੀ ਜ਼ਿੰਮੇਦਾਰੀ ਕਾਂਗਰਸ ਵਾਲਿਆਂ ਦੀ ਹੈ ਅਤੇ ਕਈ ਜ਼ਿੰਮੇਦਾਰ ਕਾਂਗਰਸਮੈਨ ਦੇ ਨਾਂ ਲਏ ਗਏ। ਉਨ੍ਹਾਂ ਵਿਚ ਹੋਰਾਂ ਤੋਂ ਅਲਾਵਾ ਮੇਰਾ ਨਾਂ ਵੀ ਲਿਆ ਗਿਆ। ਮੈਂ ਅਖਬਾਰਾਂ ਵਿਚ ਇਹ ਗੱਲ ਪੜ੍ਹੀ। ਮੈਂ ਨਾਂ ਸਿਰਫ਼ ਹੈਰਾਨ ਹੀ ਹੋਇਆ ਸਗੋਂ ਮੈਨੂੰ ਦੁਖ ਵੀ ਬਹੁਤ ਹੋਇਆ ਕਿ ਇਕ ਚੀਫ਼ ਮਨਿਸਟਰ ਉਠ ਕੇ ਹਾਊਸ ਵਿੱਚ ਅਜਿਹੀਆਂ ਗੈਰ ਜ਼ਿੰਮੇਦਾਰੀ ਦੀਆਂ ਗੱਲਾਂ ਕਰੇ। ਅਗਰ ਉਨ੍ਹਾਂ ਨੂੰ ਰੱਤੀ ਭਰ ਵੀ ਜ਼ਿਮੇਦਾਰੀ ਦਾ ਅਹਿਸਾਸ ਹੁੰਦਾ ਤਾਂ ਉਹ ਇਹ ਨਾ ਕਹਿੰਦੇ। ਉਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਜਿਸ ਵਕਤ ਉਹ ਵਾਕਿਆ ਹੋਇਆ ਉਸ ਵਕਤ ਤਕ ਮੈਂ ਤਾਂ ਉਪਰ ਪਹੁੰਚਿਆ ਹੀ ਨਹੀਂ ਸੀ। ਮੇਰੇ ਸਾਹਮਣੇ ਉਹ ਵਾਕਿਆ ਨਹੀਂ ਹੋਇਆ। ਮੇਰੀ ਕਾਰ ਦੇ ਅੱਗੇ S.S.P. ਅਤੇ D.C. ਦੀ ਜੀਪ ਸੀ। ਉਹ ਪਹਿਲਾਂ ਉਤਰੇ ਅਤੇ ਮੈਂ ਬਾਅਦ ਵਿੱਚ ਉਤਰਿਆ ਹਾਂ ਅਤੇ ਮੇਰਾ ਉਸ ਗੱਲ ਨਾਲ ਕਤਈ ਕੋਈ ਸਬੰਧ ਨਹੀਂ ਸੀ ਮਗਰ ਮੈਨੂੰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਇਕ ਚੀਪ ਗੱਲ ਨਾਲ **ਚੀਪ** ਢੰਗ ਨਾਲ ਆਪਣੀ ਜ਼ਿੰਮੇਦਾਰੀ ਦੂਜੇ ਤੇ ਸੁੱਟਣ ਲਈ ਇਸ ਤਰ੍ਹਾਂ ਕਰਨਾ ਕਿਸੇ ਚੀਫ਼ ਮਨਿਸਟਰ ਨੂੰ ਸ਼ੋਭਾ ਨਹੀਂ ਦੇ ਸਕਦਾ। ਸਰਦਾਰ ਬਲਦੇਵ ਸਿੰਘ ਜੀ ਨੇ ਖੁਲ੍ਹਕੇ ਇਹ ਗੱਲ ਇਥੇ ਕਹੀ ਸੀ ਕਿ ਇਨ੍ਹਾਂ ਦੀ ਹਕੂਮਤ ਦੇ ਮੈਂਬਰਾਂ ਵਲੋਂ ਅਤੇ ਕੁਝ ਪਾਰਟੀਆਂ ਨੇ ਇਹ ਗੱਲ ਕਰਵਾਈ। ਉਨ੍ਹਾਂ ਦੇ ਪਿੰਡ ਵਿੱਚ ਮੁਨਾਦੀ ਕਰਵਾਈ ਗਈ, ਜੀਪ ਇਸਤੇਮਾਲ ਕੀਤੀ ਗਈ, ਹੋਰ ਕਈ ਗੱਲਾਂ ਇਸਤੇਮਾਲ ਕੀਤੀਆਂ ਗਈਆਂ। ਫਿਰ ਚੀਫ਼ ਮਨਿਸਟਰ ਉਠ ਕੇ ਇਹ ਕਹੇ ਕਿ ਕਾਂਗਰਸ ਵਾਲੇ ਇਸ ਦੇ ਜ਼ਿੰਮੇਦਾਰ ਹਨ, ਇਸ ਤੋਂ ਵੱਡੀ ਗੈਰ ਜ਼ਿੰਮੇਦਾਰੀ ਦੀ ਗੱਲ ਦੀ ਕਿਸੇ ਚੀਫ਼ ਮਨਿਸਟਰ ਤੋਂ ਆਸ ਨਹੀਂ ਕੀਤੀ ਜਾ ਸਕਦੀ।

ਇਹ ਗਲ ਵੀ ਦੁਹਰਾਈ ਗਈ ਕਿ ਕੁਝ ਗੁੰਡੇ ਮੰਗਾਏ ਗਏ ਸਨ । ਮੈਂ ਹੈਰਾਨ ਹਾਂ ਕਿ ਉਹ ਹੁਣ ਵੀ ਜਦ ਕਿ ਚੀਫ਼ ਮਨਿਸਟਰ ਦੀ ਕੁਰਸੀ ਤੇ ਬੈਠੇ ਹਨ, ਇਸ ਗੱਲ ਨੂੰ ਭੁਲ ਨਹੀਂ ਸਕੇ ਕਿ ਉਹ ਆਪੋਜੀਸ਼ਨ ਵਲੋਂ ਬੋਲ ਰਹੇ ਹਨ । ਮੈਂ ਉਨ੍ਹਾਂ ਦੀਆਂ ਉਹ ਸਪੀਚਾਂ ਸੁਣੀਆਂ ਹਨ ਜੋ ਉਹ ਆਪੋਜ਼ੀਸ਼ਨ ਦੇ ਬੈਂਚਾ ਤੋਂ ਦਿੰਦੇ ਹੁੰਦੇ ਸੀ । ਹੁਣ ਦੀਆਂ ਅਤੇ ਉਦੋਂ ਦੀਆਂ ਇਨ੍ਹਾਂ ਦੀਆਂ ਸਪੀਚਾਂ ਵਿਚ ਬਹੁਤ ਘਟ ਫਰਕ ਹੈ ! ਜੋ ਜੀ ਵਿੱਚ ਆਉਂਦਾ ਹੈ ਕਹਿ ਜਾਂਦੇ ਹਨ, ਇਹ ਨਹੀਂ ਸੋਚਦੇ ਕਿ ਇਸ ਦੀ ਤਸਦੀਕ ਕਰ ਲਈਏ । ਚੇਅਰਮੈਨ ਸਾਹਿਬ, ਮੈਂ ਇਨ੍ਹਾਂ ਦੀਆਂ ਬਹੁਤ ਸਾਰੀਆਂ ਗੱਲਾਂ ਸੁਣੀਆਂ ਹਨ ਅਤੇ ਮੈਂ ਹੀ ਨਹੀਂ ਦੁਨੀਆਂ ਵੀ ਹੈਰਾਨ ਹੁੰਦੀ ਹੋਵੇਗੀ ਜਦੋਂ ਉਹ ਇਸ ਤਰ੍ਹਾਂ ਦੀਆਂ ਇਨ੍ਹਾਂ ਦੀਆਂ ਗੱਲਾਂ ਸੁਣਦੀ ਹੋਵੇਗੀ । ਪਿਛਲੀ ਦਫ਼ਾ ਇਨ੍ਹਾਂ ਨੇ ਕਿਹਾ ਕਿ ਪੰਜਾਬ ਵਿਚ ਲਾ ਐਂਡ ਆਰਡਰ ਦੀ ਜੋ ਖਰਾਬੀ ਹੈ ਉਸ ਦੇ ਜ਼ਿਮੇਂਦਾਰ ਕਾਂਗਰਸ ਵਾਲੇ ਹਨ, ਇਹ ਖਰਾਬੀ ਸਮਗਲਰ ਕਰਦੇ ਹਨ ਅਤੇ ਕਾਂਗਰਸ ਵਾਲਿਆਂ ਦੀ ਉਨ੍ਹਾਂ ਨੂੰ ਸ਼ਹਿ ਹੈ । ਜ਼ਰਾ ਅੰਦਾਜ਼ਾ ਲਾਉ ਇਹ ਗੱਲਾਂ ਕਿਸੇ ਚੀਫ਼ ਮਨਿਸਟਰ ਦੀ ਜ਼ਿਮੇਂਦਾਰੀ ਨਾਲ ਰਤੀ ਭਰ ਵੀ fit in ਕਰਦੀਆਂ ਹਨ ? ਕਾਂਗਰਸ ਵਾਲੇ ਕਿਉਂ Law and order ਖਰਾਬ ਕਰਾ ਰਹੇ ਹਨ ? ਕਹਿੰਦੇ ਹਨ ਕਿ ਇਸ ਲਈ ਤਾਕਿ ਇਥੇ ਗਵਰਨਰੀ ਰਾਜ ਹੋ ਜਾਵੇ । ਮੈਂ ਨਹੀਂ ਸਮਝਦਾ ਕਿ ਇਨ੍ਹਾਂ ਨੇ ਇਹ ਗਲ ਕਿਉਂ ਕਹੀ । ਇਨ੍ਹਾਂ ਨੇ ਇਹ ਵੀ ਕਿਹਾ ਕਿ ਇਸ ਮਤਲਬ ਲਈ ਸਾਡੇ ਕੁਝ ਜ਼ਿਮੇਂਦਾਰ ਮੈਂਬਰ ਹੋਮ ਮਨਿਸਟਰ ਨੂੰ ਵੀ ਮਿਲੇ ਹਨ। ਮੈਂ ਕਾਂਗਰਸ ਪਾਰਟੀ ਵਿੱਚ ਇਕ ਜ਼ਿਮੇਂਦਾਰੀ ਦੀ ਹੈਸੀਅਤ ਰਖਦਾ ਹਾਂ ਅਤੇ ਕਾਂਗਰਸ ਲੈਜਿਸਲੇਚਰ ਪਾਰਟੀ ਵਿੱਚ ਵੀ । ਮੈਂ ਪੂਰੀ ਜ਼ਿਮੇਂਦਾਰੀ ਨਾਲ ਕਹਿੰਦਾ ਹਾਂ ਕਿ ਕਾਂਗਰਸ ਪਾਰਟੀ ਜਾਂ ਇਸ ਦੀ ਐਗਜ਼ੇਕਟਿਵ ਦੇ ਕਿਸੇ ਮੈਂਬਰ ਦੇ ਦਿਮਾਗ ਵਿਚ ਵੀ ਇਹ ਗੱਲ ਨਹੀਂ ਆਈ ਕਿ ਇਥੇ ਰਾਸ਼ਟਰਪਤੀ ਰਾਜ ਹੋਵੇ ਅਤੇ ਨਾ ਹੀ ਇਸ ਤਰ੍ਹਾਂ ਦੀ ਕਿਸੇ ਨੇ ਮੰਗ ਕੀਤੀ । ਇਸ ਪਾਰਟੀ ਦਾ ਕੋਈ ਵੀ ਜ਼ਿਮੇਂਦਾਰ ਮੈਂਬਰ ਇਸ ਸਿਲਸਿਲੇ ਵਿੱਚ ਹੋਮ ਮਨਿਸਟਰ ਨੂੰ ਨਹੀਂ ਮਿਲਿਆ । ਇਸ ਲਈ ਮੈਂ ਕਹਾਂਗਾ ਕਿ ਜੋ ਚੀਫ਼ ਮਨਿਸਟਰ ਸਾਹਿਬ ਨੇ ਇਹ ਗਲ ਕਹੀ ਇਹ ਸਿਰਫ ਇਕ ਪ੍ਰਾਪੇਗੰਡਾ ਸਟੰਟ ਸੀ, ਇਸ ਵਿਚ ਕੋਈ ਹਕੀਕਤ ਨਹੀਂ ਸੀ ਅਤੇ ਇਹ ਬੇਬੁਨਿਆਦ ਗੱਲ ਸੀ । ਇਨ੍ਹਾਂ ਦੀ ਹੋਰ ਵੀ ਨੁਕਤਾ-ਚੀਨੀ ਅਤੇ ਕੰਮ questionable ਹੁੰਦੇ ਹਨ ਅਤੇ ਸਫ਼ਾਈ ਦੇਣ ਲਗੇ ਸਾਰੀ ਗਲ ਕਾਂਗਰਸ ਤੇ ਸਿਟ ਦਿੰਦੇ ਹਨ । ਮਨਿਸਟਰੀ ਇਨ੍ਹਾਂ ਵੱਡੀ ਬਣਾ ਲਈ ਮਗਰ ਕਿਹਾ ਇਹ 'ਮੇਰਾ ਤਾਂ ਮਨ ਚਾਹੁੰਦਾ ਸੀ ਕਿ ਮਨਿਸਟਰੀ ਛੋਟੀ ਹੋਵੇ, ਮੈਂ ਤਾਂ 5–7 ਆਦਮੀਆਂ ਨਾਲ ਹੀ ਕੰਮ ਚਲਾਉਣਾ ਚਾਹੁੰਦਾ ਸੀ, ਲੇਕਿਨ ਮੈਨੂੰ ਕਾਂਗਰਸ ਵਾਲਿਆਂ ਨੇ ਮਜਬੂਰ ਕੀਤਾ ਕਿ ਮੈਂ ਮਨਿਸਟਰੀ ਵਧਾਵਾਂ' । ਦੱਸੋ ਹਾਊਸ ਵਿਚ ਇਕ ਚੀਫ਼ ਮਨਿਸਟਰ ਐਸੀਆਂ ਗਲਾਂ ਕਰਦਾ ਹੈ 'ਕਿਉਂਕਿ ਕਾਂਗਰਸੀ ਕਹਿੰਦੇ ਸਨ ਕਿ ਅਸੀਂ ਇਹ ਮਨਿਸਟਰੀ ਤੋੜ ਦੇਣੀ ਹੈ ਇਸ ਲਈ ਮੈਂ ਕਿਹਾ ਕਿ ਮਨਿਸਟਰੀ ਵਧਾ ਲਉ ।' ਇਹ ਵੀ ਕੋਈ ਗੱਲ ਹੈ ? ਕੋਈ ਹੈ ਵਜ਼ਨ ਇਨ੍ਹਾਂ ਦੀ ਇਸ ਦਲੀਲ ਵਿਚ ਕਿ ਅਸੀਂ ਕਿਹਾ ਵਜ਼ਾਰਤ ਤੋੜ ਦੇਣੀ ਹੈ ਤਾਂ ਇਨ੍ਹਾਂ ਨੇ ਪੰਜ ਹੋਰ ਵਜ਼ੀਰ ਮਨਿਸਟਰੀ ਵਿਚ ਸ਼ਾਮਿਲ ਕਰ ਲਏ ? ਫਿਰ ਅਸੀਂ ਦੂਜੀ ਵੇਰ ਕਿਹਾ ਕਿ ਮਨਿਸਟਰੀ ਤੋੜ ਦੇਣੀ ਹੈ ਤਾਂ ਇਨ੍ਹਾਂ ਹੋਰ ਪੰਜ ਸ਼ਾਮਿਲ ਕਰ ਲਏ ਤੇ ਜੇਕਰ ਅਸੀਂ ਇਸੇ ਤਰ੍ਹਾਂ ਦੋ ਤਿੰਨ ਵਾਰੀ ਹੋਰ ਕਿਹਾ ਤਾਂ ਇਨ੍ਹਾਂ ਦੇ ਸਾਰੇ ਹੀ ਮੈਂਬਰ ਮਨਿਸਟਰ ਬਣ ਜਾਣਗੇ । ਇਹ ਹਰ ਇਕ ਨੂੰ ਮਨਿਸਟਰ ਬਣਾ ਲੈਣਗੇ ਅਤੇ ਕੋਈ ਮੈਂਬਰ ਇਨ੍ਹਾਂ ਦਾ ਮਨਿਸਟਰੀ ਤੋਂ ਬਿਨਾਂ ਰਹਿਣ ਹੀ ਨਹੀਂ ਲਗਾ । ਚੇਅਰਮੈਨ ਸਾਹਿਬ, ਤੁਸੀਂ ਆਪ ਹੀ ਅੰਦਾਜ਼ਾ ਲਗਾਉ ਕਿ ਜਿੱਥੇ ਮਨਿਸਟਰੀ ਦੀ ਐਕਸਪੈਨਸ਼ਨ ਇਸ ਬੇਸਿਜ਼ ਤੇ ਕੀਤੀ ਜਾਵੇ ਕਿ ਜੇਕਰ ਕੋਈ ਸੀ. ਐਮ. ਨੂੰ ਕਹੇ ਕਿ ਅਸੀਂ ਮਨਿਸਟਰੀ ਤੋੜ ਦੇਣੀ ਹੈ ਤਾਂ ਉਹ ਮਨਿਸਟਰੀ ਵਧਾ ਲਵੇ ਤਾਂ ਫਿਰ ਨਾਲ ਹੀ ਇਹ ਕਹੇ ਕਿ ਮੈਂ ਪਿਉਰੇਟੀ ਇਨ ਪਬਲਿਕ ਲਾਈਫ ਲਿਆਉਣੀ ਹੈ ਤਾਂ ਕੀ ਇਸ ਦੀ ਕੋਈ ਹੋਰ ਮਿਸਾਲ ਮਿਲ ਸਕਦੀ ਹੈ ਕਿਤੇ ? ਇੰਨਾ ਕੁਝ ਕਰਨ ਦੇ ਬਾਵਜੂਦ ਵੀ ਕੋਸੀ ਜਾਣਾ ਕਾਂਗਰਸ ਸ਼ਰਕਾਰ ਨੂੰ

[ਪੰਡਤ ਮੋਹਨ ਲਾਲ]

ਕਿ ਇਸ ਦੀ ਸਰਕਾਰ ਦੇ ਵੇਲੇ ਕਾਂਗਰਸ ਪਾਰਟੀ ਵਲੋਂ ਇਹ ਕੁਝ ਕੀਤਾ ਗਿਆ ਕੀ ਕਦੇ ਇਸ ਤਰ੍ਹਾਂ ਦੀ ਗੱਲ ਕਾਂਗਰਸ ਪਾਰਟੀ ਨੇ ਜਾਂ ਕਾਂਗਰਸ ਪਾਰਟੀ ਦੀ ਸਰਕਾਰ ਨੇ ਪਿਛਲੇ ਵੀਹ ਸਾਲ ਵਿਚ ਕੀਤੀ ? ਫਿਰ ਇਹ ਆਖਿਆ ਗਿਆ ਕਿ ਕਾਂਗਰਸ ਪਾਰਟੀ ਨੇ 1962 ਵਿਚ ਪਬਲਿਕ ਲਾਈਫ ਵਿਚ ਇਮਪਿਉਰਿਟੀ ਲਿਆਂਦੀ ਸੀ ਅਤੇ ਸਾਡੇ ਦੋ ਮੈਂਬਰ ਅਪੋਜੀਸ਼ਨ ਵਲੋਂ ਕਾਂਗਰਸ ਪਾਰਟੀ ਨੇ ਤੋੜ ਲਏ ਸਨ । ਉਹ ਮੈਂਬਰ ਅਕਾਲੀ ਦਲ ਦੇ ਸਨ ਇਸ ਕਰਕੇ ਇਸ ਯੂਨਾਈਟਿਡ ਫਰੰਟ ਨੂੰ 1967 ਵਿਚ ਆ ਕੇ ਜਦ ਇਨ੍ਹਾਂ ਨੇ ਵਜ਼ਾਰਤ ਬਣਾਈ ਤਾਂ ਖੁਲ੍ਹੀ ਛੁਟੀ ਮਿਲ ਗਈ ਅਤੇ ਇਨ੍ਹਾਂ ਨੇ ਪੰਜ ਛੇ ਤੋੜ ਲਏ ਨੇ । ਕੀ ਇਹ ਹੈ ਇਨ੍ਹਾਂ ਦੀ ਪਿਉਰਿਟੀ ਇਨ ਪਬਲਿਕ ਲਾਈਫ ? (ਪ੍ਰਸ਼ੰਸਾ)

(ਅਕਾਲੀ ਦਲ ਦੇ ਇਕ ਮੈਂਬਰ ਵਲੋਂ ਵਿਘਨ)

ਮੈਂ, ਚੇਅਰਮੈਨ ਸਾਹਿਬ, ਇਨ੍ਹਾਂ ਵਲੋਂ ਕੀਤੀ ਇੰਟਰੱਪਸ਼ਨ ਦਾ ਨੋਟਿਸ ਵੀ ਲਵਾਂ ਤਾਂ ਵੀ ਮੇਰੀ ਹੱਤਕ ਹੈ ! ਤੁਸੀਂ ਮੇਰੇ ਪਾਸੋਂ ਇਸ ਗੱਲ ਦੀ ਆਸ ਨਾ ਰਖੋ ਕਿ ਮੈਂ ਤੁਹਾਡੀ ਕਿਸੇ ਗੱਲ ਦਾ ਨੋਟਿਸ ਲਵਾਂਗਾ, ਜਵਾਬ ਦੇਣਾ ਤਾਂ ਇਕ ਪਾਸੇ । ਤੁਸੀਂ ਜਿੱਥੋਂ ਆਏ ਹੋ ਅਤੇ ਜਿਸ ਤਰੀਕੇ ਨਾਲ ਇਥੇ ਆਣ ਪਹੁੰਚੇ ਹੋ ਮੈਂ ਜਾਣਦਾ ਹਾਂ ! ਤੁਸੀਂ ਆਪਣੇ ਲੈਵਲ ਦੀਆਂ ਗੱਲਾਂ ਕਰਨੀਆਂ ਹੁੰਦੀਆਂ ਹਨ ਜਿੱਥੇ ਤਕ ਮੈਂ ਨਹੀਂ ਜਾ ਸਕਦਾ (ਵਿਰੋਧੀ ਦਲ ਵਲੋਂ ਪ੍ਰਸ਼ੰਸਾ) ਅਤੇ ਨਾ ਹੀ ਜਾਵਾਂ ਤਾਂ ਚੰਗਾ ਹੈ । ਤੇ ਮੈਂ ਅਰਜ਼ ਕਰ ਰਿਹਾ ਸਾਂ ਕਿ ......(ਵਿਘਨ)

**ਸ੍ਰੀ ਅ. ਵਿਸ਼ਵਨਾਥਨ** : ਕੀ ਦਾਸ ਕਮਿਸ਼ਨ ਤਹਾਨੂੰ ਭੁਲ ਗਿਆ ?

**ਪੰਡਤ ਮੋਹਨ ਲਾਲ** : ਇਨ੍ਹਾਂ ਦੀ ਵੀ ਗੱਲ ਛੱਡੋ । ਇਹ ਤਾਂ ਡੀ. ਐਮ. ਕੇ. ਦੀ ਗੱਲ ਹੈ । (ਵਿਘਨ) ਮੈਂ ਅਰਜ਼ ਕਰਦਾ ਹਾਂ, ਚੇਅਰਮੈਨ ਸਾਹਿਬ, ਕਿ ਇਨ੍ਹਾਂ ਨੇ ਦਾਸ ਕਮਿਸ਼ਨ ਦੀ ਰੀਪੋਰਟ ਦਾ ਜ਼ਿਕਰ ਕੀਤਾ ਹੈ । ਦਾਸ ਕਮਿਸ਼ਨ ਦੇ ਜਵਾਬ ਵਿੱਚ ਲੋਕਾਂ ਨੇ ਕੀ ਦਿੱਤਾ ਹੈ ਇਨ੍ਹਾਂ ਨੂੰ ਸ਼ਾਇਦ ਪਤਾ ਨਹੀਂ; 5000 ਦੀ ਵਧ ਵੋਟ ਦਾ ਜਵਾਬ ਦਿਤਾ ਹੈ । ਇਸ ਲਈ ਦਾਸ ਕਮਿਸ਼ਨ ਦੇ ਪੋਥੇ ਨੂੰ ਤੁਸੀਂ ਆਪਣੀ ਜੇਬ ਵਿਚ ਸੰਭਾਲ ਕੇ ਰਖ ਛੱਡੋ ਜਾਂ ਅਲਮਾਰੀ ਵਿਚ ਸਾਂਭ ਰਖੋ ਸ਼ਾਇਦ ਤੁਹਾਨੂੰ ਕੰਮ ਆਵੇ ਕਦੇ। ਇਸੇ ਦੇ ਬਲ ਬੋਤੇ ਤੇ ਜਨ ਸੰਘ ਨੇ ਅਕਾਲੀਆਂ ਨੇ ਅਤੇ ਸਾਰਿਆਂ ਨੇ ਮਿਲ ਕੇ ਇਸ ਗਲ ਦਾ ਪਰਚਾਰ ਮੇਰੇ ਖਿਲਾਫ ਇਲੈਕਸ਼ਨਾਂ ਵਿੱਚ ਕੀਤਾ ਪਰ ਦਾਸ ਕਮਿਸ਼ਨ ਦੀ ਰੀਪੋਰਟ ਨੂੰ ਪੰਜ ਹਜ਼ਾਰ ਹੀ, ਮੈਂ ਨਾਂ ਨਹੀਂ ਲੈਂਦਾ, ਪਈ ਹੈ । (ਵਿਘਨ) ਚੁਪ ਕਰਕੇ ਬੈਠੇ ਰਹੋ ਮੈਨੂੰ ਪਤਾ ਹੈ ਕਿ ਤੂੰ ਕੀ ਕਰਦਾ ਸੀ ।

ਚੇਅਰਮੈਨ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਬਾਰ ਬਾਰ ਇਹ ਦਲੀਲ ਦਿਤੀ ਜਾਂਦੀ ਹੈ ਕਿ ਦੋ ਅਕਾਲੀ ਮੈਂਬਰ ਤੋੜ ਲਏ ਗਏ ਸਨ 1962 ਵਿੱਚ ਅਤੇ ਉਸ ਵੇਲੇ ਸਰਦਾਰ ਪਰਤਾਪ ਸਿੰਘ ਕੈਰੋਂ ਦੀ ਮਨਿਸਟਰੀ ਸੀ ਇਸ ਲਈ 1967 ਵਿੱਚ ਸਾਨੂੰ ਵੀ ਹਕ ਬਣ ਜਾਂਦਾ ਹੈ । ਲੇਕਿਨ ਮੈਂ ਇਨ੍ਹਾਂ ਨੂੰ ਇਕ ਸਵਾਲ ਪੁਟ ਕਰਦਾ ਹਾਂ ਕਿ ਜਦ ਦੋ ਅਕਾਲੀ ਪਾਰਟੀ ਦੇ ਮੈਂਬਰ ਕਾਂਗਰਸ ਵਿਚ ਸ਼ਾਮਿਲ ਹੋ ਗਏ ਸਨ ਤਾਂ ਉਸ ਵੇਲੇ ਇਹ ਕਿਸ ਕਿਸਮ ਦੀਆਂ ਤਕਰੀਰਾਂ ਕਰਦੇ ਸਨ । ਚੇਅਰਮੈਨ ਸਾਹਿਬ, ਉਸ ਵੇਲੇ ਦੀਆਂ ਇਨ੍ਹਾਂ ਦੀਆਂ ਰੀਪੋਰਟਿਡ ਸਪੀਚਾਂ ਕਢ ਕੇ ਵੇਖ ਲਉ । ਸਰਕਾਰੀ ਰੀਪੋਰਟ ਵਿਚ ਇਹ ਦਰਜ ਹੈ ਕਿ ਇਨ੍ਹਾਂ ਨੇ ਉਸ ਵੇਲੇ ਇਹ ਇਤਰਾਜ਼ ਕੀਤਾ ਸੀ ਕਿ ਇਹ ਇਕ ਪੋਲਿਟੀਕਲ ਕੁਰੱਪਸ਼ਨ ਹੈ, ਮੈਂਬਰ ਇਧਰੋਂ ਉਧਰ ਲੈ ਜਾਣੇ ਅਤੇ ਇਨ੍ਹਾਂ ਇਹ ਗੱਲ ਵੀ ਆਖੀ ਸੀ ਕਿ ਇਹ ਸਿਆਸੀ ਜ਼ਿਦਗੀ ਵਿੱਚ ਇਤਹਾ ਦੀ ਗਿਰਾਵਟ ਹੈ । ਇਨ੍ਹਾਂ ਨੇ ਦੋ ਤਿੰਨ ਦਫਾ ਇਹ ਗੱਲ ਆਖੀ ਸੀ ।

ਹੁਣ ਮੈਂ ਇਨ੍ਹਾਂ ਨੂੰ ਇਹ ਗੱਲ ਪੁਟ ਕਰਦਾ ਹਾਂ ਕਿ ਤੁਸੀਂ ਜਿਸ ਨੂੰ 1962 ਵਿਚ ਸਿਆਸੀ ਕੁਰੱਪਸ਼ਨ ਕਹਿੰਦੇ ਸੀ ਅਤੇ ਤੁਸੀਂ ਮੰਨਦੇ ਸੋ ਕਿ ਇਹ ਪਲਿਟੀਕਲ ਕੁਰੱਪਸ਼ਨ ਹੈ ਅਤੇ ਅਸੀਂ ਕਾਂਗਰਸ ਵਾਲਿਆਂ ਕੀਤੀ ਹੈ ਜੇਕਰ ਉਦੋਂ ਮਾੜੀ ਸੀ ਤਾਂ ਹੁਣ ਸਨ 1967 ਵਿਚ ਉਹ ਕਿਸ ਤਰ੍ਹਾਂ ਚੰਗੀ ਬਣ ਗਈ ? ਕੀ ਇਹ ਤੁਹਾਡੇ ਕੀਤੇ ਅਜ ਚੰਗੀ ਗੱਲ ਬਣ ਗਈ ਹੈ ? ਤੁਸੀਂ ਤਾਂ ਹੁਣ ਕਹਿੰਦੇ ਹੋ ਕਿ ਅਸੀਂ ਪਿਉਰਿਟੀ ਇਨ ਪਬਲਿਕ ਲਾਈਫ ਲਿਆਣੀ ਹੈ ਤੇ ਸਾਨੂੰ ਕਹਿੰਦੇ ਸਾਉ ਕਿ ਇਹ ਮਾੜੀ ਗੱਲ ਹੈ, ਨਾ ਕਰੋ, ਤੇ ਹੁਣ ਆਪ ਕਰਨ ਲਗ ਪਏ ਹੋ । ਤੁਸੀਂ ਸਾਡੀ ਪਾਰਟੀ ਤੇ ਇਸ ਗੱਲ ਦਾ ਇਲਜ਼ਾਮ ਲਗਾਂਦੇ ਸੀ ਪਰ ਅੱਜ ਆਪ ਕਰਦੇ ਹੋ । ਕਿੰਨੀ ਕੰਟ੍ਰੇਡਿਕਸ਼ਨ ਹੈ ਤੁਹਾਡੇ ਅਮਲ ਵਿੱਚ ਅਤੇ ਤੁਹਾਡੇ ਕਹਿਣ ਵਿੱਚ । ਫਿਰ, ਚੇਅਰਮੈਨ ਸਾਹਿਬ, ਉਸ ਵੇਲੇ ਦੇ ਵਾਕੇ ਅਤੇ ਹੁਣ ਦੇ ਵਾਕੇ ਵਿੱਚ ਵੀ ਫਰਕ ਹੈ । ਉਸ ਵੇਲੇ ਦੇ ਮੈਂਬਰ ਜਿਹੜੇ ਅਕਾਲੀ ਪਾਰਟੀ ਦੇ ਗਏ ਸਨ ਉਨ੍ਹਾਂ ਨੂੰ ਆਖਰ ਵੇਲੇ ਤਕ ਸਾਢੇ ਚਾਰ ਸਾਲ ਤਕ ਸਰਦਾਰ ਪਰਤਾਪ ਸਿੰਘ ਨੇ ਆਪਣੀ ਕਾਂਗਰਸ ਲੈਜਿਸਲੇਚਰ ਪਾਰਟੀ ਦਾ ਮੈਂਬਰ ਨਹੀਂ ਸੀ ਬਣਾਇਆ । ਸਾਢੇ ਚਾਰ ਸਾਲ ਤਕ ਵੇਖਦੇ ਰਹੇ ਸਨ । ਉਹ ਸਪੋਰਟਰ ਦੇ ਤੌਰ ਤੇ ਸਾਡੇ ਨਾਲ ਰਹੇ ਪਰ ਲੈਜਿਸਲੇਚਰ ਪਾਰਟੀ ਦੇ ਮੈਂਬਰ ਨਹੀਂ ਸਨ ਬਣ ਸਕੇ । (ਪ੍ਰਸ਼ੰਸਾ)

ਇਹ ਨਹੀਂ ਕਿ ਇਨ੍ਹਾਂ ਵਾਂਗ ਪਹਿਲਾਂ ਲਿਖ ਕੇ ਦਿੱਤਾ ਕਿ ਅਸੀਂ ਤੈਨੂੰ ਵਜ਼ੀਰ ਬਣਾ ਦਿਆਂਗੇ । ਮੇਰੇ ਪਾਸ ਟਾਈਮ ਨਹੀਂ, ਨਹੀਂ ਤਾਂ ਮੈਂ ਇਨ੍ਹਾਂ ਦੀਆਂ ਲਿਖਤਾਂ ਮੈਂਬਰਾਂ ਪਾਸ ਜਿਹੜੀਆਂ ਹਨ ਉਹ ਵਿਖਾ ਸਕਦਾ ਹਾਂ । ਸਾਡੀ ਇਤਲਾਹ ਹੈ ਕਿ ਇਨ੍ਹਾਂ ਦੀਆਂ ਲਿਖਤਾਂ ਮੈਂਬਰਾਂ ਪਾਸ ਮੌਜੂਦ ਨੇ । ਇਨ੍ਹਾਂ ਨੇ ਤਾਂ ਪਹਿਲਾਂ ਹੀ ਸੌਦੇ ਕਰ ਦਿੱਤੇ ਸਨ ਕਿ ਵਜ਼ੀਰੀ ਦਿਆਂਗੇ, ਇਹ ਦਿਆਂਗੇ, ਉਹ ਦਿਆਂਗੇ । ਅਸੀਂ ਤਾਂ ਫਿਰ ਵੀ ਪਾਰਟੀ ਦੇ ਡਸਿਪਲਿਨ ਨੂੰ ਨਹੀਂ ਸੀ ਤੋੜਿਆ ਪਰ ਇਹ ਕੀ ਕਰ ਰਹੇ ਹਨ ? ਇਹ ਅੱਜ ਆਣਕੇ ਸਰਦਾਰ ਪਰਤਾਪ ਸਿੰਘ ਦਾ ਮੁਕਾਬਲਾ ਕਰਦੇ ਨੇ ਕਿ ਉਸ ਨੇ 1962 ਵਿੱਚ ਦੋ ਮੈਂਬਰ ਲਏ ਸਨ ਤੇ ਹੁਣ ਅਸੀਂ ਲੈ ਲਏ । ਫਿਰ ਇਨ੍ਹਾਂ ਦਾ ਕੀ ਮੁਕਾਬਲਾ ? ਜੇਕਰ ਛੇ ਮੈਂਬਰ ਇਸ ਪਾਸੇ ਦੇ ਲਏ ਤਾਂ ਛੇ ਦੇ ਛੇ ਹੀ ਵਜ਼ੀਰ ਬਣਾ ਦਿੱਤੇ ਗਏ । ਅਸੀਂ ਤਾਂ ਦੋ ਅਕਾਲੀ ਲਏ ਸਨ ਅਤੇ ਸਾਢੇ ਚਾਰ ਸਾਲ ਤਕ ਉਹ ਸਾਡੀ ਪਾਰਟੀ ਦੀ ਲਿਸਟ ਤੇ ਨਹੀਂ ਸਨ ਚੜ੍ਹ ਸਕੇ । ਇਨ੍ਹਾਂ ਦੇ ਐਕਸ਼ਨ ਦਾ ਅਤੇ ਸਰਦਾਰ ਪਰਤਾਪ ਸਿੰਘ ਦੇ ਐਕਸ਼ਨ ਦਾ ਕਿੰਨਾ ਫਰਕ ਹੈ, ਤੁਸੀਂ ਆਪ ਹੀ ਵੇਖ ਲਉ । (ਵਿਘਨ) (ਇਕ ਇੰਡੀਪੈਂਡੈਂਟ ਮੈਂਬਰ ਵਲੋਂ ਵਿਘਨ ) ਮੈਂ ਤੁਹਾਡਾ ਮੁਕਾਬਲਾ ਕਿਸ ਨਾਲ ਕਰਾਂ ? ਚੇਅਰਮੈਨ ਸਾਹਿਬ, ਇਹ ਇੰਡੀਪੈਂਡੈਂਟ ਮੈਂਬਰ ਜਿਸ ਤਰ੍ਹਾਂ ਆਏ ਨੇ ਮੈਨੂੰ ਸਾਰਾ ਪਤਾ ਹੈ । ਚੇਅਰਮੈਨ ਸਾਹਿਬ, ਫਿਰ ਹੋਰ ਵੀ ਕਈ ਕਾਂਗਰਸ ਵਿੱਚ ਚਲੇ ਗਏ ਸਨ ਆਪਣੀ ਪਾਰਟੀ ਛਡ ਕੇ ਪਰ ਅਸੀਂ ਕਿਸੇ ਨੂੰ ਕੋਈ ਮਨਿਸਟਰੀ ਦਿੱਤੀ ਸੀ ਜਾਂ ਕੋਈ ਜ਼ਿਮੇਦਾਰੀ ਦਿੱਤੀ ਸੀ ? (ਵਿਘਨ)

**ਇਕ ਮਾਨਯੋਗ ਮੈਂਬਰ** : ਤੁਸੀਂ ਨਕਦ ਦਿੱਤਾ ਸੀ ।

**ਪੰਡਤ ਮੋਹਨ ਲਾਲ** : ਅਸੀਂ ਮੈਂਬਰਾਂ ਨੂੰ ਕੁਝ ਨਹੀਂ ਸੀ ਦਿੱਤਾ ਅਤੇ ਨਾ ਹੀ ਇਸ ਤਰ੍ਹਾਂ ਦਾ ਲਾਲਚ ਦਿੱਤਾ ਸੀ ।

**ਚੌਧਰੀ ਬਲਬੀਰ ਸਿੰਘ** : ਅਸ਼ੋਕ ਮਹਿਤਾ ।

**ਪੰਡਤ ਮੋਹਨ ਲਾਲ** : ਕਿਥੇ ਚਲਿਆ ਗਿਆ ਇਹ ਅਸ਼ੋਕ ਮਹਿਤਾ ਦਾ ਭਤੀਜਾ ? ਅੱਜ ਇਥੇ ਆ ਕੇ ਅਸ਼ੋਕ ਮਹਿਤਾ ਦੀਆਂ ਗੱਲਾਂ ਕਰਨ ਲੱਗ ਪਿਆ ਹੈ । ਜੇਕਰ ਅਸ਼ੋਕ ਮਹਿਤਾ ਦੀ ਗੱਲ ਹੈ ਤਾਂ ਉਹਦੇ ਕੋਲੋਂ ਹੀ ਜਾ ਕੇ ਪੁਛਣਾ ਸੀ ਉਹ ਤਾਂ ਤੇਰਾ ਗੁਰੂ ਸੀ......(ਵਿਘਨ)

**Mr. Chairman** : Please let him proceed. Do not interrupt.

**ਪੰਡਤ ਮੋਹਨ ਲਾਲ** : ਇਸ ਲਈ, ਚੇਅਰਮੈਨ ਸਾਹਿਬ, ਮੈਂ ਅਰਜ਼ ਕਰ ਰਿਹਾ ਸਾਂ ਕਿ ਕਾਂਗਰਸ ਪਾਰਟੀ ਵਿੱਚ ਇਕ ਵੀ ਮਿਸਾਲ ਇਸ ਤਰ੍ਹਾਂ ਦੀ ਨਹੀਂ ਮਿਲਦੀ 15 ਜਾਂ 18 ਜਾਂ ਪਿਛਲੇ ਵੀਹ ਸਾਲਾਂ ਵਿੱਚ ਕਿ ਇਸ ਤਰ੍ਹਾਂ ਨਾਲ ਮੈਂਬਰਾਂ ਨੂੰ ਲਾਲਚ ਦੇ ਕੇ ਫਲੋਰ ਕਰਾਸ ਕਰਵਾਇਆ ਗਿਆ ਹੋਵੇ। ਕਿਸੇ ਇਕੇ ਦੁਕੇ ਇੰਡੀਪੈਂਡੈਂਟ ਦੀ ਵੀ ਮਿਸਾਲ ਨਹੀਂ ਮਿਲਦੀ ਕਿ ਜਿਸ ਨੂੰ ਕਾਂਗਰਸ ਪਾਰਟੀ ਨੇ ਇਸ ਤਰ੍ਹਾਂ ਨਾਲ ਆਪਣੀ ਪਾਰਟੀ ਵਲ ਅਟ੍ਰੈਕਟ ਕੀਤਾ ਹੋਵੇ ਜਾਂ ਕਿਸੇ ਮਨਿਸਟਰੀ ਦਾ ਵਾਅਦਾ ਦਿੱਤਾ ਹੋਵੇ। ਕੋਈ ਅਜਿਹੀ ਗੱਲ ਨਹੀਂ ਕੀਤੀ ਗਈ ਜਿਸ ਤੇ ਕਿਸੇ ਨੇ ਇਤਰਾਜ਼ ਕੀਤਾ ਹੋਵੇ। ਦੂਜੇ ਬੰਨੇ ਇਹ ਕੋਈ ਵੱਡੀ ਗਲ ਨਹੀਂ ਕਿ ਜੇਕਰ ਕਿਸੇ ਨੇ ਫ਼ਲੋਰ ਕਰਾਸ ਕੀਤਾ ਹੋਵੇ ਇਸ ਕਰਕੇ ਕਿ ਉਸ ਦੇ ਅਸੂਲਾਂ ਦੀ ਵਿੰਡੀਕੇਸ਼ਨ ਹੋ ਜਾਂਦੀ ਸੀ ਜਾਂ ਉਸ ਦੇ ਅਸੂਲਾਂ ਨੂੰ ਝਟਕਾ ਲੱਗਾ ਸੀ ਅਤੇ ਉਸਦੀ ਜ਼ਮੀਰ ਨੂੰ ਕੋਈ ਸੱਟ ਪਹੁੰਚੀ ਹੋਵੇ ਤਾਂ ਉਹ ਕਹੇ ਕਿ ਮੈਂ ਫਲੋਰ ਕਰਾਸ ਕਰਕੇ ਗਿਆ ਸਾਂ। ਪਰ ਇਥੇ ਦੀ ਪਿਉਰਿਟੀ ਦੀ ਹਾਲਤ ਜੋ ਹੈ ਤੁਹਾਡੇ ਸਾਹਮਣੇ ਹੈ ਕਿ ਕਿਸ ਤਰ੍ਹਾਂ ਕੀਤਾ ਗਿਆ। ਪਹਿਲਾਂ ਜਿਨ੍ਹਾਂ ਟਿਕਟਾਂ ਤੇ ਖੜੋਤੇ ਸਨ ਉਨ੍ਹਾਂ ਨੂੰ ਇਸ ਕਰਕੇ ਛਡ ਗਏ ਕਿ ਅੱਜ ਦੇ ਚੀਫ਼ ਮਨਿਸਟਰ ਨੇ ਕਿਹਾ ਕਿ ਆਉ ਮੈਂ ਤੁਹਾਨੂੰ ਮਨਿਸਟਰੀਆਂ ਦਿਆਂਗਾ। ਇਸ ਤੋਂ ਵੱਧ ਬੋਦੀ ਦਲੀਲ ਹੋਰ ਕੀ ਹੋ ਸਕਦੀ ਹੈ ਜੋ ਇਨ੍ਹਾਂ ਵਲੋਂ ਦਿੱਤੀ ਗਈ।

ਚੇਅਰਮੈਨ ਸਾਹਿਬ, ਜਿੱਥੇ ਤਕ ਇਸ ਮਨਿਸਟਰੀ ਦੇ ਬਾਕੀ ਕੰਮ ਦਾ ਸਬੰਧ ਹੈ ਮੈਂ ਅਰਜ਼ ਕਰਾਂਗਾ ਕਿ ਇਸ ਤੋਂ ਵੱਧ ਇਨਐਫੀਸ਼ੈਂਸੀ ਅਤੇ ਇਨਕਾਂਪੀਟੈਂਸੀ ਦੀ ਜੋ ਮਿਸਾਲ ਇਨ੍ਹਾਂ ਦਿੱਤੀ ਹੈ ਬਹੁਤ ਘਟ ਮਿਲਦੀ ਹੈ। ਤੁਸੀਂ ਵੇਖਿਆ ਹੈ, ਚੇਅਰਮੈਨ ਸਾਹਿਬ, ਕਿ ਛੇ ਵਜ਼ੀਰ ਬਣਾਏ ਗਏ। ਉਨ੍ਹਾਂ ਨੂੰ ਓਥ ਦਿਤਿਆਂ ਅੱਜ ਪੰਦਰਾਂ ਦਿਨ ਹੋ ਗਏ ਹਨ ਪਰ ਉਨ੍ਹਾਂ ਨੂੰ ਪੋਰਟਫੋਲਿਓ ਅਲਾਟ ਨਹੀਂ ਕੀਤੇ ਗਏ। ਉਹ ਬਗੈਰ ਕੰਮ ਤੋਂ ਤਨਖਾਹ ਪਾ ਰਹੇ ਹਨ। ਅਲਾਊਂਸ ਉਨ੍ਹਾਂ ਨੂੰ ਦਿੱਤੇ ਜਾ ਰਹੇ ਹਨ। ਪੰਦਰਾਂ ਦਿਨਾਂ ਬਾਅਦ ਪੋਰਟਫੋਲੀਓ ਦੀ ਵੰਡ ਕੀਤੀ ਜਾਵੇ ਤਾਂ ਇਸ ਤੋਂ ਭੈੜੀ ਮਿਸਾਲ ਕਿਸੇ ਵੀ ਸੰਸਾਰ ਦੀ ਡੈਮੋਕਰੇਸੀ ਵਿੱਚ ਨਹੀਂ ਮਿਲ ਸਕਦੀ। ਕਿਸੇ ਮੁਲਕ ਵਿੱਚ ਇਸ ਤਰ੍ਹਾਂ ਦੀ ਮਿਸਾਲ ਮਿਲਣੀ ਨਾਮੁਮਕਿਨ ਹੈ ਕਿ ਪੰਦਰਾ ਪੰਦਰਾਂ ਦਿਨਾਂ ਤਕ ਕੋਈ ਪੋਰਟਫੋਲੀਓ ਅਲਾਟ ਨਾ ਕੀਤੇ ਜਾਣ। ਹਦ ਹੈ ਇਸ ਸਰਕਾਰ ਦੀ ਇਨਐਫੀਸ਼ੈਂਸੀ ਦੀ।

ਇਕ ਹੋਰ ਮਿਸਾਲ ਵੇਖੋ। ਚੇਅਰਮੈਨ ਸਾਹਿਬ, ਤੁਸੀਂ ਜਾਣਦੇ ਹੋ ਕਿ ਵੀਟ ਦੀ ਪਰਾਈਸਿਜ਼ ਦਾ ਜਿੱਥੋਂ ਤਕ ਸਬੰਧ ਹੈ ਤਿੰਨ ਹਫਤੇ ਤਕ ਕੋਈ ਇਲਾਨ ਨਾ ਕੀਤਾ ਗਿਆ ਕਿ ਕੀ ਭਾ ਸਰਕਾਰ ਮੁਕਰਰ ਕਰਨਾ ਚਾਹੁੰਦੀ ਹੈ। ਤਿੰਨ ਹਫਤੇ ਲਗ ਗਏ। ਫਿਰ ਇਥੇ ਫੂਡ ਦੇ ਮਨਿਸਟਰ ਸਾਹਿਬ ਉਠੇ ਤੇ ਇਕ ਦਿਨ ਕਹਿ ਦਿੱਤਾ ਕਿ ਅਸੀਂ ਕਣਕ ਦਾ ਭਾ ਤਾਂ ਮੁਕਰਰ ਕਰ ਦਿੱਤਾ ਹੈ ਪਰ ਇਹ ਪਬਲਿਕ ਇੰਟ੍ਰੈਸਟ ਵਿੱਚ ਨਹੀਂ ਕਿ ਭਾ ਦੱਸੇ ਜਾਣ। ਪਰ ਹੈਰਾਨੀ ਦੀ ਗੱਲ ਹੈ ਕਿ ਦੂਜੇ ਹੀ ਦਿਨ ਸਟੇਟ ਦੇ ਫਿਨਾਂਸ ਮਨਿਸਟਰ ਸਾਹਿਬ ਭਾਵਾਂ ਦੀ ਅਨਾਊਂਸਮੈਂਟ ਵੀ ਕਰ ਗਏ, ਆਨ ਦੀ ਵੈਰੀ ਨੈਕਸਟ ਡੇ।

ਤੁਸੀਂ ਜ਼ਰਾ ਅੰਦਾਜ਼ਾ ਲਾਉ ਇਨ੍ਹਾਂ ਦੀ ਐਫੀਸ਼ੈਂਸੀ ਦਾ ਇਨ੍ਹਾਂ ਦੀ ਫੂਡ ਦੀ ਪਾਲਿਸੀ ਤੋਂ। ਇਕ ਹਫਤਾ ਨਹੀਂ, ਦੋ ਨਹੀਂ, ਤਿੰਨ ਹਫਤੇ ਤਕ ਕੋਈ ਭਾ ਹੀ ਮੁਕਰਰ ਨਾ ਕਰ ਸਕੇ। ਜਦੋਂ ਇਸ ਦੇ ਮੁਤਾਲਿਕ ਸਵਾਲ ਕੀਤਾ ਗਿਆ ਤਾਂ ਫੂਡ ਮਨਿਸਟਰ ਸਾਹਿਬ ਉਠੇ ਤਾਂ ਉਨ੍ਹਾਂ ਉਸ ਦਾ ਰਿਟਨ ਜਵਾਬ ਦਿੱਤਾ ਕਿ ਇਹ ਗੱਲ ਡਿਸਕਲੋਜ਼ ਕਰਨੀ ਪਬਲਿਕ ਇੰਟਰੈਸਟ ਦੇ ਵਿੱਚ ਨਹੀਂ ਹੈ। ਹਾਲਾਂਕਿ ਇਤਨੇ ਦਿਨਾਂ ਤੋਂ ਸਰਕਾਰ ਦੇ ਸੌਦੇ ਹੋ ਰਹੇ ਹਨ, ਸਭ ਨੂੰ ਪਤਾ ਹੈ। ਪਰ ਫੂਡ ਮਨਿਸਟਰ ਸਾਹਿਬ ਪਾਲਿਸੀ ਵਾਜ਼ਾ ਕਰਦੇ ਹਨ ਕਿ ਡਿਸਕਲੋਯਰ ਅਜੇ ਪਬਲਿਕ ਇੰਟਰੈਸਟ ਦੇ ਵਿੱਚ, ਨਹੀਂ ਹੈ। ਇਸ ਤਰ੍ਹਾਂ ਹੋ ਨਹੀਂ ਸਕਦਾ, ਇਨ੍ਹਾਂ ਨੂੰ ਵੀ ਮਜਬੂਰਨ ਇਸ ਗੱਲ ਤੇ ਚਾਨਣ ਪਾਉਣਾ ਹੀ ਪੈਣਾ ਹੈ,

ਭਾ ਦਸਣੇ ਪੈਣਗੇ । ਇਸ ਵੇਲੇ, ਚੇਅਰਮੈਨ ਸਾਹਿਬ, ਜੋ ਸਾਡੀ ਫੂਡ ਦੀ ਪਾਲਿਸੀ ਚਲ ਰਹੀ ਹੈ, ਮੈਂ ਉਸ ਨੂੰ ਪਰਸੂ ਨਹੀਂ ਕਰਦਾ, ਅਤੇ ਨਾ ਹੀ ਮੈਂ ਇਸ ਦੀ ਡੀਟੇਲ ਵਿੱਚ ਜਾਣਾ ਚਾਹੁੰਦਾ ਹਾਂ ਪਰ ਇਕ ਗੱਲ ਮੈਂ ਜ਼ਰੂਰ ਅਰਜ਼ ਕਰ ਦੇਣੀ ਚਾਹੁੰਦਾ ਹਾਂ ਕਿ ਉਹ ਜ਼ਰਾ ਸਰਦਾਰ ਆਤਮਾ ਸਿੰਘ ਦਾ ਬਿਆਨ ਤਾਂ ਪੜ੍ਹ ਲੈਣ ਕਿ ਉਹ ਕੀ ਕਹਿੰਦਾ ਹੈ । ਹੋਰ ਵੀ ਬਹੁਤ ਸਾਰੇ ਬਿਆਨ ਹਨ ਉਨ੍ਹਾਂ ਲੋਕਾਂ ਦੇ ਜੋ ਫੂਡ ਦੀ ਪਾਲਿਸੀ ਨੂੰ ਪਰਸੂ ਕਰਦੇ ਹਨ । ਉਨ੍ਹਾਂ ਦਾ ਕਹਿਣਾ ਹੈ ਕਿ ਇਸ ਪਾਲਿਸੀ ਦਾ ਨਾ ਜ਼ਿਮੀਂਦਾਰ ਨੂੰ ਹੀ ਕੋਈ ਫਾਇਦਾ ਹੈ ਅਤੇ ਨਾ ਹੀ ਕਨਜ਼ਿਊਮਰ ਨੂੰ ਕੋਈ ਫਾਇਦਾ ਹੈ । ਸਰਕਾਰ ਦੀ ਨਾਅਹਿਲੀਅਤ ਦੀ ਵਜ੍ਹਾ ਨਾਲ, ਉਨ੍ਹਾ ਨੂੰ ਮੇਰੀ ਇਹ ਗੱਲ ਯਾਦ ਰਖਣੀ ਚਾਹੀਦੀ ਹੈ ਕਿ ਐਸਾ ਵਕਤ ਆਏਗਾ ਜਦੋਂ ਕਿ ਉਨ੍ਹਾਂ ਨੂੰ ਆਪਣੀ ਇਸ ਪਾਲਿਸੀ ਦੇ ਕਾਰਨ ਸ਼ਰਮਸਾਰ ਹੋਣਾ ਪੈਣਾ ਹੈ ਜਦੋਂ ਕਿ ਲੋਕ ਦੁਖੀ ਹੋਣਗੇ, ਕਨਜ਼ਿਊਮਰ ਅਤੇ ਜ਼ਿਮੀਂਦਾਰ ਦਾ ਵੀ, ਦੋਹਾਂ ਦਾ ਨੁਕਸਾਨ ਹੋਵੇਗਾ । ਮੈਂ ਇਸ ਮੁਆਮਲੇ ਦੀ ਇਸ ਵੇਲੇ ਜ਼ਿਆਦਾ ਤਫਸੀਲ ਦੇ ਵਿੱਚ ਜਾਣਾ ਨਹੀਂ ਚਾਹੁੰਦਾ । ਇਨ੍ਹਾਂ ਨੇ ਕਿਸਾਨਾਂ ਨੂੰ ਮੁਨਾਸਿਬ ਕੀਮਤਾਂ ਨਹੀਂ ਦੇ ਸਕਣੀਆਂ ਅਤੇ ਕਨਜ਼ਿਊਮਰ ਨੂੰ ਵੀ ਇਤਨੀ ਉਚੀ ਪ੍ਰਾਈਸ ਤੇ ਅਨਾਜ ਖਰੀਦਣਾ ਪੈਣਾ ਹੈ ਕਿ ਉਸ ਦਾ ਨੁਕਸਾਨ ਹੋਵੇਗਾ । ਇਹ ਗੱਲ ਉਨ੍ਹਾਂ ਨੂੰ ਮੈਂ ਇਸ ਕਰਕੇ ਕਹਿੰਦਾ ਹਾਂ ਕਿ ਇਕ ਕੋਤਾਹੀ ਕੀਤੀ ਜਾ ਰਹੀ ਹੈ, ਇਸ ਤਰ੍ਹਾਂ ਦੀ ਪਾਲਿਸੀ ਇਖਤਿਆਰ ਕੀਤੀ ਜਾ ਰਹੀ ਹੈ ਜਿਸ ਤੋਂ ਜ਼ਾਹਰ ਹੁੰਦਾ ਹੈ ਕਿ ਉਨ੍ਹਾਂ ਦਾ ਮਨ ਸਾਫ ਨਹੀਂ ਹੈ । ਉਨ੍ਹਾਂ ਦੀ ਸੋਚ ਮੁਖਤਲਿਫ ਹੈ । ਜਿਤਨਾ ਚਿਰ ਯੂਨਾਈਟਿਡ ਫਰੰਟ ਮਨਿਸਟਰੀ ਕੋਈ ਠੀਕ ਪਾਲਿਸੀ ਅਡਾਪਟ ਨਹੀਂ ਕਰਦੀ ਇਹ ਕਾਮਯਾਬ ਨਹੀਂ ਹੋ ਸਕਦੇ । ਇਹ ਸਟੇਟ ਟਰੇਡਿੰਗ ਵਲ ਵੀ ਹਨ, ਜ਼ਿਮੀਂਦਾਰਾਂ ਵਲ ਵੀ ਹਨ, ਅਤੇ ਕਨਜ਼ਿਊਮਰ ਵਲ ਵੀ ਹਨ । ਪਰ ਇਨ੍ਹਾਂ ਦੀ ਵਾਜ਼ਾ ਅਤੇ ਸਾਫ਼ ਪਾਲਿਸੀ ਨਹੀਂ, ਜੋ ਵੀ ਹੈ ਉਹ ਕਨਫੀਊਜ਼ਨ ਹੈ । ਉਹ ਕਰੋੜਾਂ ਰੁਪਏ ਦਾ ਫਾਇਦਾ ਕਰਨ ਦੀ ਬਜਾਏ ਕਨਜ਼ਿਊਮਰ, ਦਾ ਅਤੇ ਜ਼ਿਮੀਂਦਾਰਾਂ ਦਾ ਦੋਹਾਂ ਦਾ ਨੁਕਸਾਨ ਕਰਦੇ ਹਨ । ਉਨ੍ਹਾਂ ਨੂੰ ਪਹਿਲਾਂ ਹੀ ਆਪਣੇ ਵਿਚਾਰਾਂ ਨੂੰ ਬਣਾ ਲੈਣਾ ਚਾਹੀਦਾ ਹੈ । ਇਸ ਵੇਲੇ ਤਕ ਕਾਫੀ ਸਾਰੀਆਂ ਰਾਇਆਂ ਮੈਂਬਰ ਸਾਹਿਬਾਨ ਦੀਆਂ ਆਈਆਂ ਹਨ। ਮੈਂ ਇਸ ਦੇ ਮੁਤਾਲਿਕ ਹੋਰ ਜ਼ਿਆਦਾ ਤਫਸੀਲ ਦੇ ਵਿੱਚ ਜਾਣਾ ਨਹੀਂ ਚਾਹੁੰਦਾ ।

ਇਸੇ ਤਰ੍ਹਾਂ ਚੇਅਰਮੈਨ ਸਾਹਿਬ, ਲੈਂਗੁਏਜ ਦੇ ਮੁਤਾਲਿਕ ਵੀ ਇਨ੍ਹਾਂ ਦੇ ਦਿਮਾਗ਼ ਦੇ ਵਿੱਚ ਕਨਫਿਊਜਨ ਹੈ । ਇਹ ਹਾਲੇ ਤਕ ਇਸ ਦੇ ਮੁਤਾਲਿਕ ਕਿਸੇ ਪਾਲਿਸੀ ਦੀ ਕਿਉਂ ਅਨਾਊਂਸਮੈਂਟ ਨਹੀਂ ਕਰਦੇ ? ਪੰਜਾਬ ਇਕ ਯੂਨੀਲਿੰਗੁਅਲ ਸਟੇਟ ਹੈ, ਉਹ ਆਪ ਮੰਨਦੇ ਹਨ । ਇਸ ਦੇ ਆਧਾਰ ਤੇ ਜੋ ਲੈਂਗੁਏਜ ਦੀ ਪੁਜੀਸ਼ਨ ਬਣਦੀ ਹੈ ਇਹ ਵਾਜ਼ਾ ਕਿਉਂ ਨਹੀਂ ਕਰਦੇ ?

**ਇਕ ਮਾਨਯੋਗ ਮੈਂਬਰ** : ਤੁਸੀਂ ਆਪਣੀ ਸਲਾਹ ਤਾਂ ਦਿਉ ।

**ਪੰਡਤ ਮੋਹਨ ਲਾਲ** : ਸਲਾਹ ਕਿਸ ਨੂੰ ਦਿਆਂ ? ਬਿਜੜਿਆਂ ਨੇ ਜਿਵੇਂ ਕਿਸੇ ਨੂੰ ਸਲਾਹ ਦੇ ਕੇ ਆਪਣਾ ਘਰ ਢੁਆਇਆ ਸੀ। ਜੋ ਕੋਈ ਅਕਲ ਦੀ ਗੱਲ ਮੰਨੇ ਉਹਨੂੰ ਤਾਂ ਕੁਝ ਕਹੇ ਵੀ ਪਰ ਜਿਹੜੇ ਆਪਣੀ ਹੀ ਅਕਲ ਵਰਤਣ, ਉਨ੍ਹਾਂ ਨੂੰ ਕੀ ਸਲਾਹ ਦੇਵੇ ਕੋਈ। ਮੈਂ ਇਕ ਗੱਲ ਜ਼ਰੂਰ ਤੁਹਾਨੂੰ ਕਹਿ ਦੇਣੀ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਲੋਕਾਂ ਨੂੰ ਹੋਰ ਬਹੁਤੀ ਦੇਰ ਭੁਲੇਖੇ ਦੇ ਵਿੱਚ ਨਹੀਂ ਪਾ ਸਕਦੇ । ਤੁਹਾਨੂੰ ਲੈਂਗੁਏਜ ਪਾਲਿਸੀ ਦਾ ਫ਼ੈਸਲਾ ਕਰਕੇ ਅਨਾਊਂਸਮੈਂਟ ਕਰਨੀ ਹੀ ਪਵੇਗੀ । ਲੋਕਾਂ ਨੂੰ ਕਾਨਫੀਡੈਂਸ ਦੇ ਵਿੱਚ ਲੈਣਾ ਹੀ ਪਵੇਗਾ। ਇਥੇ ਇਤਨੇ ਸੀਨੀਅਰ ਮੈਂਬਰ, ਸ੍ਰੀ ਲਾਲ ਚੰਦ ਜੀ ਸਬਰਵਾਲ ਉਠੇ । ਚੀਫ ਮਨਿਸਟਰ ਸਾਹਿਬ ਨੇ ਵੀ ਕਿਹਾ ਕਿ ਅਜੇ ਚੁਪ ਕਰ ਰਹੋ ਦੋ ਮਹੀਨੇ, ਕਿਉਂਕਿ ਹਿੰਦੂ ਸਿੱਖਾਂ ਦੇ ਤਅਲੁਕਾਤ ਅੱਛੇ ਨਹੀਂ ਹਨ । ਕਿਤਨੀ ਉਨ੍ਹਾਂ ਦੀ ਗਲਤ ਸੋਚ ਹੈ । ਜਿਸ ਤਰ੍ਹਾਂ ਉਹ ਠੇਕੇਦਾਰ ਹਨ ਹਿੰਦੂ ਸਿੱਖਾਂ ਦੇ ਇਕਠੇ ਕਰਨ ਦੇ ।

**ਆਵਾਜ਼ਾਂ** : ਤੁਸੀਂ ਲੜਾਈ ਦੇ ਠੇਕੇਦਾਰ ਹੋ ?

**ਪੰਡਤ ਮੋਹਨ ਲਾਲ** : ਉਹ ਮੈਨੂੰ ਯਾਦ ਕਰਾਉਂਦੇ ਹਨ। ਉਸ ਦਿਨ ਤਾਂ ਆਪ ਹੀ ਕਹਿੰਦੇ ਸਨ। ਅੱਜ ਕਹਿੰਦੇ ਹਨ ਕਿ ਕਾਂਗਰਸ ਜ਼ਿਮੇਵਾਰ ਹੈ । ਸਾਰੇ ਵਾਕਿਆਤ ਨੂੰ ਕੋਈ ਬਹੁਤੀ ਦੇਰ ਨਹੀਂ ਹੋਈ। ਪਹਿਲੀ ਅਸੈਂਬਲੀ, ਜਿਹੜੀ ਕਿ ਬੇਸਿਕ ਸਕੂਲ ਵਿੱਚ ਹੋਇਆ ਕਰਦੀ ਸੀ, ਵਿੱਚ ਕੀਤੀ ਤੁਸੀਂ ਆਪਣੀ ਸਪੀਚ ਤਾਂ ਕਢਵਾ ਕੇ ਵੇਖੋ ਕੀ ਆਖਿਆ ਸੀ । ਇਹ ਉਥੇ ਆਖਦੇ ਸਨ ਕਿ ਇਹ ਨਾ ਸਮਝੋ ਕਿ ਹਿੰਦੂ ਕਮਜ਼ੋਰ ਹੈ । ਅਸੀਂ ਘਰ-ਘਰ, ਗਲੀ-ਗਲੀ, ਅਤੇ ਕੂਚੇ ਕੂਚੇ ਵਿੱਚ ਖਾਨਾ–ਜੰਗੀ ਕਰ ਦਿਆਂਗੇ । ਜ਼ਰਾ ਪੜ੍ਹ ਕੇ ਤਾਂ ਵੇਖੋ । (ਵਿਘਨ) ਮੈਂ ਜੇ ਆਪਣੇ ਕੋਲੋਂ ਕਹਾਂ ਤਾਂ ਸ਼ਾਇਦ ਝੂਠ ਬੋਲਦਾ ਹੋਵਾਂ, ਉਨ੍ਹਾਂ ਦੀ ਆਪਣੀ ਸਪੀਚ ਹੈ, ਉਹ ਉਸ ਵੇਲੇ ਦੀ ਸਪੀਚ ਜ਼ਰਾ ਕਢ ਕੇ ਤਾਂ ਪੜ੍ਹਨ । ਇਹ ਉਸ ਵੇਲੇ ਆਪਣੇ ਆਪ ਨੂੰ ਹਿੰਦੂਆਂ ਦੇ ਲੀਡਰ ਅਤੇ ਇਕ ਭਾਰੀ ਹੀਰੋ ਕਹਾਉਂਦੇ ਸੀ । ਇਨ੍ਹਾਂ ਨੇ ਜੇਲ੍ਹਾਂ ਵੀ ਕਟੀਆਂ, ਹਿੰਦੀ ਦੇ ਨਾਉਂ ਤੇ ਇਹ ਰਿਜਨਲ ਫਾਰਮੂਲੇ ਦੇ ਉਸ ਵੇਲੇ ਦੇ ਜਰਨੈਲ ਸੀ । ਇਨ੍ਹਾਂ ਨੇ ਰਿਜਨਲ ਫਾਰਮੂਲੇ ਦੇ ਮਾਮਲੇ ਵਿੱਚ ਬੜੀ ਲੀਡ ਦਿੱਤੀ । ਐਜੀਟੇਸ਼ਨ ਦੇ ਇਹ ਮੋਢੀ ਰਹੇ । ਰਿਜਨਲ ਫਾਰਮੂਲਾ ਕੀ ਸੀ ? ਇਹ ਇਕ ਰਾਹ ਕੱਢੀ ਗਈ ਸੀ ਸੈਂਟਰਲ ਗਵਰਨਮੈਂਟ ਦੇ ਨਾਲ ਮਿਲ ਕੇ ਤਾਂ ਜੋ ਜੁਆਇੰਟ ਪੰਜਾਬ ਹੀ ਰਹੇ; ਇਸ ਵਿੱਚ ਕਿਸੇ ਕਿਸਮ ਦੀ ਤਕਸੀਮ ਨਾ ਕਰਨੀ ਪਵੇ । ਅੱਜ ਉਸੇ ਰਿਜਨਲ ਫਾਰਮੂਲੇ ਦੇ ਉਲਟ, ਜਿਸ ਦੇ ਪਿੱਛੇ ਕਿ ਇਨ੍ਹਾਂ ਨੇ ਕੈਦ ਕੱਟੀ ਸੀ, ਬਾਹਾਂ ਤੁੜਵਾਈਆਂ ਸਨ, ਮੁੜ ਉਸੇ ਗੱਲ ਤੇ ਆ ਗਏ । ਯਾਦ ਹੈ ਅਜੇ ਕਲ੍ਹ ਦੀ ਗੱਲ ਹੈ ਜਦੋਂ ਯੱਗ ਦਤ ਜੀ ਸ਼ਰਮਾ ਨੇ ਮਰਨ ਵਰਤ ਰਖਿਆ ਸੀ ਪਰ ਵਰਕਿੰਗ ਕਮੇਟੀ ਨੇ ਫੈਸਲਾ ਕੀਤਾ ਸੀ ਕਿ ਪੰਜਾਬੀ ਸੂਬਾ ਬਣਨ ਦਿਉ, ਕੀ ਅਸੀਂ ਸਲਾਹ ਦਿੱਤੀ ਸੀ ? ਜਾਲੰਧਰ, ਅੰਮ੍ਰਿਤਸਰ ਅਤੇ ਹੋਰ ਥਾਂ ਥਾਂ ਇਨ੍ਹਾਂ ਨੇ ਫਸਾਦ ਕਰਵਾਏ, ਕੀ ਅਸੀਂ ਸਲਾਹ ਦਿੱਤੀ ਸੀ ? ਮੈਨੂੰ ਬਾਰ ਬਾਰ ਯਾਦ ਕਰਵਾਉਂਦੇ ਹੋ ਕੀ ਖੋਸਲਾ ਕਮਿਸ਼ਨ ਮੈਂ ਬਣਵਾਇਆ ਸੀ ? ਮੈਂ ਉਸ ਬਾਰੇ ਸਾਰੀ ਗਲ ਨਹੀਂ ਕਰਨੀ ਪਰ ਤੁਸੀਂ ਤਾਂ ਸਮਝ ਹੀ ਗਏ ਹੋਵੋਗੇ ਕਿ ਕੀ ਇਹ ਮੈਂ ਬਣਵਾਇਆ ਸੀ । ਗੁਰਦੁਆਰੇ ਸਾਹਿਬ ਜਿਹੜੇ ਫਸਾਦ ਹੋਏ ਉਸ ਦਾ ਕੀ ਕਾਰਨ ਸੀ ਅਤੇ ਇਹ ਕਿਸਨੇ ਕਰਵਾਏ ਸਨ ? ਇਹ ਕਾਂਗਰਸ ਵਾਲਿਆਂ ਨੇ ਕਰਵਾਏ ਜਾਂ ਜਨ ਸੰਘ ਵਾਲਿਆਂ ਨੇ ਕਰਵਾਏ ਸੀ ? ਜੇ ਅਸਲੋਂ ਵੇਖਿਆ ਜਾਵੇ ਇਹ ਸਾਰੀਆਂ ਗੱਲਾਂ ਜਨਸੰਘ ਅਤੇ ਕਾਂਗਰਸ ਵਾਲਿਆਂ ਦੀ ਆਪਸ ਦੀ ਟੱਕਰ ਸੀ । ਉਸ ਵੇਲੇ ਜੋ ਕੁਝ ਇਹ ਕਰਦੇ ਰਹੇ, ਕੀ ਜਨ ਸੰਘ ਵਾਲੇ ਕਾਂਗਰਸ ਦੇ ਹੱਥ ਠੋਕੇ ਬਣਕੇ ਗੱਲਾਂ ਕਰਦੇ ਰਹੇ ? ਜਿਸ ਤਰ੍ਹਾਂ ਦੀਆਂ ਐਜੀਟੇਸ਼ਨਜ਼ ਉਹ ਪੰਜਾਬੀ ਸੂਬੇ ਦੇ ਬਣਨ ਵੇਲੇ ਕਰਦੇ ਰਹੇ ਕੀ ਇਨ੍ਹਾਂ ਦਾ ਪੁਲਿਟੀਕਲ ਸਟੈਂਟ ਸੀ, ਜਾਂ ਉਦੋਂ ਇਨ੍ਹਾਂ ਦੀ ਅਕਲ ਗਹਿਣੇ ਰਖੀ ਹੋਈ ਸੀ ? ਹੁਣ ਦਰਅਸਲ ਜੋ ਕੁਝ ਵੀ ਇਹ ਕਹਿ ਰਹੇ ਹਨ, ਇਹ ਆਪਣੇ ਗੁਨਾਹਾਂ ਨੂੰ ਛੁਪਾਉਣ ਵਾਸਤੇ ਹੀ ਕਹਿ ਰਹੇ ਹਨ ।

**ਸ੍ਰੀ ਲਾਲ ਚੰਦ ਸੱਬਰਵਾਲ** : ਆਨ ਏ ਪੁਆਇੰਟ ਆਫ ਇਨਫਰਮੇਸ਼ਨ, ਸਰ । ਤੁਹਾਡਾ ਉਸ ਵੇਲੇ ਹਿੰਦੀ ਦੇ ਮੁਤਾਲਿਕ ਕੀ ਸਟੈਂਡ ਸੀ ?

**Pandit Mohan Lal** : Sir, I do not give way.

**श्री अ. बिश्वनाथन** : हम हिन्दी में बोलने लगे आप अंग्रेज़ी में..........

**ਪੰਡਤ ਮੋਹਨ ਲਾਲ** : ਮੈਨੂੰ ਤਾਮਲ ਆਉਂਦੀ ਨਹੀਂ । (ਵਿਘਨ)

**श्री अ. विश्वनाथन** : On a point of Order, Sir. जब वाई.बी. चवान साहिब होम मिनिस्टर थे, पिछली इलैक्शन्ज़ से पहले elected representatives

के लिये एक Code of conduct कायम किया गया था जिसमें Regional, Parochial और Sectional बातें करना मना किया गया था । अब यह ऐसी बातें कहते हैं आप इनकी जबान पर लगाम दीजिये ।

(*Mr. Deputy Speaker in the Chair.*)

**Pandit Mohan Lal :** What is the point of order in this ?

**Mr. Deputy Speaker :** Let him finish, please.

**श्री अ. विश्वनाथन :** यह उस वक्त के पंजाब के होम मिनिस्टर होने का दावा करते हैं। आज इलैक्शन हो जाने के बाद भी हाउस में पैरोकियल कम्यूनल और रिजनल बातें करते हैं । आप इनकी जबान को लगाम दें । कभी पाकिस्तान की बातें करते हैं कभी मुस्लिम लीग की बातें करते हैं, क्या यह पाकिस्तान के साथी हैं, या मुस्लिम लीग के साथी हैं ? इन्होंने हिन्दुस्तान के टुकड़े करवा दिये ।

**Mr. Deputy Speaker :** No speech please. This is no point of order.

**ਪੰਡਤ ਮੋਹਨ ਲਾਲ :** ਇਹ ਨਵੇਂ ਨਵੇਂ ਆਏ ਹਨ, ਜੋਸ਼ ਜ਼ਰੂਰਤ ਤੋਂ ਜ਼ਿਆਦਾ ਹੈ, ਮਠਾ ਹੋ ਜਾਏਗਾ, ਆਹਿਸਤਾ ਆਹਿਸਤਾ ਅਕਲ ਆ ਜਾਏਗੀ ।......

(*Interruption*)

**Mr. Deputy Speaker :** No interruption please. Let him continue. Pandit ji, now wind up please.

**ਪੰਡਤ ਮੋਹਨ ਲਾਲ :** ਮੈਂ ਆਪ ਦਾ ਹੁਕਮ ਮੰਨਦਾ ਹੋਇਆ ਵਾਈਂਡ ਅਪ ਕਰਦਾ ਹਾਂ ਮੈਂ ਇਹਨਾਂ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਇਹਨਾਂ ਦੇ ਆਪਣੇ ਕਾਰਨਾਮੇ ਹਨ ਉਨ੍ਹਾਂ ਦੀ ਜ਼ਿੰਮੇਵਾਰੀ ਅੱਜ ਉਸ ਪਾਸੇ ਬੈਠ ਕੇ ਕਾਂਗਰਸੀਆਂ ਉਤੇ ਥੋਪਣ ਦਾ ਯਤਨ ਬਿਲਕੁਲ ਨਾ ਕਰਨ । ਇਹ ਤਾਂ ਅਸੀਂ ਮੰਨ ਸਕਦੇ ਹਾਂ ਔਰ ਇਹ ਗੱਲ ਬਿਲਕੁਲ ਵਾਜ਼ੇ ਹੋ ਗਈ ਹੈ ਕਿ ਅੱਜ ਇਨ੍ਹਾਂ ਨੂੰ ਕੁਰਸੀਆਂ ਇੰਨੀਆਂ ਪਿਆਰੀਆਂ ਹੋ ਗਈਆਂ ਹਨ ਕਿ ਇਨ੍ਹਾਂ ਨੇ ਆਪਣੀ ਪਿਛਲੀ ਹਿਸਟਰੀ ਭੁਲਾ ਦਿੱਤੀ ਹੈ । ਆਪਣੇ ਪਿਛਲੇ ਕੰਮ ਭੁਲ ਗਏ, ਆਦਰਸ਼, ਅਸੂਲ ਭੁਲ ਗਏ । ਜਿਹੜੀਆਂ ਕਮਿਟਮੈਂਟਸ ਇਨ੍ਹਾਂ ਨੇ ਲੋਕਾਂ ਨਾਲ ਕੀਤੀਆਂ ਸਨ, ਜਿਹੜੇ ਭੁਲੇਖੇ ਲੋਕਾਂ ਨੂੰ ਇਨਾਂ ਨੇ ਪਾਏ ਹੋਏ ਸਨ, ਉਹ ਇਹ ਕੁਰਸੀਆਂ ਦੀ ਖਾਤਰ ਸਭ ਕੁਝ ਭੁਲ ਗਏ । ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਜਿਹੜੇ ਪਿਛਲੇ ਭੁਲੇਖੇ ਲੋਕਾਂ ਦੇ ਦਿਮਾਗ ਵਿੱਚ ਪਾਏ ਹੋਏ ਸਨ ਔਰ ਪਿਛਲੀਆਂ ਜਿਹੜੀਆਂ ਗਲਤੀਆਂ ਕੀਤੀਆਂ ਸਨ ਉਨ੍ਹਾਂ ਨੂੰ ਤਾਂ ਛੱਡੋ, ਹੁਣ ਵਾਲੀਆਂ ਤਾਂ ਆਪਣੀਆਂ ਗਲਤੀਆਂ ਮੰਨੋ ਕਿ ਅਸੀਂ ਕੀ ਕਰ ਰਹੇ ਹਾਂ । ਏਨੀਆਂ ਗੱਲਾਂ ਕਰਦਾ ਹੋਇਆ ਮੈਂ ਤੁਹਾਡਾ ਸ਼ੁਕਰ ਗੁਜ਼ਾਰ ਹਾਂ । ਜਿਹੜੀਆਂ ਮੈਂ ਦੂਸਰੀਆਂ ਗੱਲਾਂ ਕੀਤੀਆਂ ਹਨ ਉਨ੍ਹਾਂ ਦਾ ਜਵਾਬ ਇਨ੍ਹਾਂ ਨੇ ਕੀ ਦੇਣਾ ਹੈ । ਜਿਹੜੀਆਂ ਗੱਲਾਂ ਮੈਂ ਇਕ ਦੋ ਬਜਟ ਦੇ ਬਾਰੇ ਕਹੀਆਂ ਹਨ, ਉਨ੍ਹਾਂ ਦਾ ਇਹ ਜਵਾਬ ਜ਼ਰੂਰ ਦੇਣ । Thank you.

**चौधरी बलबीर सिंह (होशियारपुर) :** उपाध्यक्ष महोदय, पण्डित मोहनलाल जी ने अपना भाषण दिया। ऐसा मालूम देता था जैसे 22 सैक्टर में स्पीच कर रहे हों। जो बातें उनको विधान सभा में करनी चाहिए थीं वह उन्होंने नहीं कीं। जो बात चीत उनको Appropriation Bill पर करनी चाहिए थी वह उन्होंने नहीं की। सिर्फ यही कहते रहे कि ट्रिब्यून में क्या लिखा है, स्टेट्समैन में क्या लिखा है। पिछले एक महीने में भी जो article निकले हैं उन्होंने कांग्रेस के बारे में जो लिखा उनको भी पढ़ना शुरू करें। यह इतनी बातें करते हैं। मैं उनको याद दिलाना चाहता हूँ कि सरदार प्रताप सिंह कैरों की मिनिस्टरी के समय उन पर इल्ज़ाम आपोज़ीशन ने नहीं लगाये थे, प्रबोधचन्द्र और उनके दूसरे साथियों ने लगाये थे। जब पण्डित मोहन लाल होम मिनिस्टर थे तो उन पर आपो-जीशन ने नहीं इल्ज़ाम लगाये थे बल्कि प्रबोध चन्द्र ने पण्डित जी के खिलाफ और पण्डित जी ने उनके खिलाफ इल्ज़ामात लगाये थे। यह दोनों एक ही पार्टी के रुकन थे कोई दूसरा ग्रुप तो नहीं था। पिछले 20 साल में जो कुछ ये लोग एक ही पार्टी में बैठकर करते रहे हैं वह सब कुछ आपके सामने है। आज यह इतनी बातें करते हैं। मैं इनसे पूछता हूँ कि दास कमीशन ने क्या फैसला दिया था। हिन्दोस्तान ने सब से बड़ा ट्रीब्यूनल मुकर्रर किया था ....

**ਕਾਮਰੇਡ ਸਤ ਪਾਲ ਕਪੂਰ :** ਅਜ ਬਹਿਸ ਹੁੰਦਿਆਂ ਤਿੰਨ ਚਾਰ ਦਿਨ ਹੋ ਗਏ ਹਨ ਕੋਈ ਏਜੰਡੇ ਦੀ ਗਲ ਕਰਨ। ਚੌਧਰੀ ਸਾਹਿਬ ਨੇ ਜਿਹੜੀ ਬਾਤ ਚੀਤ ਸ਼ੁਰੂ ਕੀਤੀ ਹੈ ਕੀ ਇਨ੍ਹਾਂ ਨੂੰ ਰਾਹੇ ਰਾਸਤ ਉਪਰ ਲਿਆ ਦਾ ਜਾ ਸਕਦਾ ਹੈ ?

**श्री अ. विश्वनाथन :** On a point of order Sir. क्या किसी सदस्य को हाउस में सोने की इजाज़त है ? ऐसा मालूम देता है कि जब पण्डित मोहनलाल बोल रहे थे तो श्री सत्यपाल कपूर सो रहे थे।

**चौधरी बलबीर सिंह :** नए नए हाउस में आए हैं। जब आप लोग ऐसी बातें करते हैं तो उनका जवाब सुनने के लिये हौसला रखें, जिगरा रखें। अभी तो मैंने कहा ही कुछ नहीं।

**Mr. Deputy Speaker :** But at the same time I will request you to confine your speech only to the subject.

**ਸ੍ਰੀ ਲਾਲ ਚੰਦ ਸਭੱਰਵਾਲ :** On a point of order Sir. ਜਦੋਂ ਸਪੀਚ ਵਿੱਚ ਕੁਝ ਗੱਲਾਂ ਕਹੀਆਂ ਜਾਂਦੀਆਂ ਹਨ ਤਾਂ ਉਨ੍ਹਾਂ ਦਾ ਜਵਾਬ ਦੇਣ ਦਾ ਆਨਰੇਬਲ ਮੈਂਬਰ ਦਾ ਹਕ ਬਣਦਾ ਹੈ। ਪੰਡਤ ਮੋਹਨ ਲਾਲ ਹੋਰੀਂ irrelevant ਬੋਲਦੇ ਰਹੇ ਹਨ। ਜਾਂ ਤਾਂ ਤੁਸੀਂ ਉਨ੍ਹਾਂ ਨੂੰ ਵੀ ਰੋਕ ਦਿੰਦੇ। ਉਹ ਇਕ ਘੰਟਾ irrelevant ਬੋਲੇ ਹਨ ਇਸ ਲਈ ਉਨ੍ਹਾਂ ਗੱਲਾਂ ਦਾ ਜਵਾਬ ਦੇਣ ਦਾ ਹਕ ਬਣਦਾ ਹੈ।

**Mr. Deputy Speaker :** I am sorry, I was not in the Chair at that time. But I will request the hon. Members that they should confine their discussion to the subject.

**Minister for Finance :** On a point of order, Sir. डिप्टी स्पीकर साहिब, मेरा प्वायंट आफ आर्डर यह है कि Appropriation Bill में सारी ग्रांटस आई हैं—जनरल एडमिनिस्ट्रेशन, एजुकेशन, पुलिस। इसलिये पण्डित जी

irrelevant नहीं बोले । इसमें पुलिटीकल कुरप्शन भी ला सकते हैं, किसी भी इश को ज़ेरे बहस ला सकते हैं । This is a general discussion on the Budget. Everything is relevant.

**चौधरी बलबीर सिंह** : ग्राप यहां नहीं थे । पण्डित मोहनलाल ने कुछ बातें की हैं, एक एक बात को उन्होंने 10, 10 बार कहा है । ग्रगर ग्राप यहां बैठे होते तो इनकी ज़बान बन्द करते ग्रौर यह बार बार वही बात रिपीट न करते । (विघ्न) पिछले बीस साल में यह लोग लगातार चण्डीगढ़ से दिल्ली मोटरों में घूमते रहे हैं । इसलिये नहीं कि यहां पर ग्रापोज़ीशन मिनिस्टरी बना रही थी या कोई ग्रौर पार्टी यहां पर मिनिस्टरी बनाने जा रही थी बल्कि इसलिये कि इनकी ग्रपनी कांग्रेस पार्टी का लीडर कुरप्ट है, उसके साथी कुरप्ट हैं । वज़ीर एक दूसरे पर इल्ज़ामात लगाते थे । ग्रगर कोई ग्रौर पार्टी इल्ज़ाम लगाती तो जुदा बात थी । एक ग्रौर ग्रजीब बात ग्राप ने पिछले दिनों में पढ़ी होगी । हिन्दुस्तान में प्राईम मिनिस्टर का इलैक्शन हुग्रा, कांग्रेस पार्टी के प्राईम मिनिस्टर हैं, उनके जो डिप्टी प्राईम मिनिस्टर हैं उन्होंने इल्ज़ाम लगाये कि इलैक्शनों में सरकारी मशीनरी इस्तेमाल की गई है ग्रौर बाहर के ऐसे लोग बैठे थे जिन्होंने करोड़ों रुपये परोक्ष रूप में खर्च किये । ये बातें ऐसी नहीं हैं जिनकी यह तरदीद कर सकें । डिप्टी प्राईम मिनिस्टर श्री मुरारजी डेसाई ने यह इल्ज़ामात लगाये थे कि इलैक्शन में कुछ बाहर की ताकतें भी दिलचस्पी ले रही हैं ग्रौर बहुत सा पैसा उन्होंने खर्च किया है । ग्रपना ही इलैक्शन ग्रौर एक पार्टी इलैक्शन । ये लोग दूसरों को कहते हैं । मैं इनसे पूछता हूं कि जनरल इलैक्शनों में क्या होता रहा है । ग्रगर इनके मुकाबला में कोई दूसरी पार्टी होती तो ग्रलग बात थी लेकिन इनके ग्रपने घर का इलैक्शन था इनकी ग्रपनी पार्टी का राज्य था । इनमें से किसी एक ने प्राईम मिनिस्टर बनना था । फिर इनके कांग्रेस के प्रेज़ीडेंट की इलैक्शनों में लाठियां चलीं, मुकद्दमे चले ग्रौर मुकद्दमे पंजाब की ग्रदालतों में दर्ज हैं । यह लोग ग्रगर इस वक्त सबक देना शुरूकर दें तो फिर मुझे पंजाबी की वही मिसाल याद ग्राती है 'कंजरी नवीं नवीं साधनी होवे तां राम राम ज्यादा करदी है' उपाध्यक्ष महोदय, यह कहते हैं कि यहां पर कुछ कुरप्ट ग्रादमी ग्रा गए । मैं उनसे पूछता हूं कि वह कुरप्ट ग्रादमी कौन हैं ? ग्राप ही ने उनको ग्रपनी पार्टी के टिकट दिये, ग्राप ने उस वक्त उनकी दरखास्तों की ग्रच्छी तरह से सकरूटिनी की । क्या टिकट देते वक्त ग्रापके सामने उनका पुराना रिकार्ड मौजूद नहीं था ? वह ग्रापके पुराने मैम्बर थे, वह ग्रापकी पार्टी का काम करते थे । जो ग्रलज़ाम उन पर लगाए गए उनका तो वही जवाब देंगे मगर क्या ग्रापने उस वक्त इन चीज़ों का ख्याल नहीं किया था, क्या ग्रापने स्मगलरों को, गुंडों को ग्रौर ब्लैकमार्किटियर्ज़ को टिकट दिये थे ?

**Mr. Deputy Speaker :** Kindly confine yourself to the Appropriation Bill .

**चौधरी बलबीर सिंह** : उपाध्यक्ष महोदय, इन्होंने ग्रपनी स्पीच में क्या क्या कहा इसकी बैकग्राउंड का ग्रापको पता नहीं है । ग्रापको पता नहीं कि इन्होंने क्या क्या बातें कहीं ।

**Mr. Deputy Speaker** : If he has talked wrong, it does not mean that all should talk wrong.

**चौधरी बलबीर सिंह** : जनाब, यह जो एप्रोप्रिएशन बिल होता है इस पर बजट की जनरल डिस्कशन की तरह बहस होती है। जनरल डिस्कशन का मतलब यह होता है कि हम पुलिटीकल कुरप्शन को भी ज़ेरे बहस ला सकते हैं।

**श्री उपाध्यक्ष** : बहुत अच्छा अपनी बात कर लें। (All right, let the hon. Member have his say.)

**ਕਾਮਰੇਡ ਸਤਪਾਲ ਕਪੂਰ** : ਆਨ ਏ ਪੁਆਇੰਟ ਆਫ ਆਰਡਰ, ਸਰ। ਜਿਹੜੀ ਜਨਰਲ ਡਿਸਕਸ਼ਨ ਦੀ ਗੱਲ ਹੈ ਇਹ 50 ਆਈਟਮਜ਼ ਗੌਰਮੈਂਟ ਨੇ ਪੇਸ਼ ਕੀਤੀਆਂ ਹਨ। ਸਾਰੇ ਬਜਟ ਉਤੇ ਡਿਸਕਸ਼ਨ ਹੈ। ਇਹ ਇਨ੍ਹਾਂ ਵਿੱਚੋਂ ਕਿਸੇ ਵੀ ਮਹਿਕਮੇ ਬਾਰੇ ਗੱਲ ਕਰ ਸਕਦੇ ਹਨ, ਕਿਸੇ ਡਿਮਾਂਡ ਤੇ ਗੱਲ ਕਰ ਸਕਦੇ ਹਨ। ਇਹ ਨਹੀਂ ਕਿ ਜੋ ਊਟ ਪਟਾਂਗ ਗੱਲ ਜ਼ਬਾਨ ਤੇ ਆਏ ਉਹ ਕਹਿ ਦੇਣ।

**Mr. Deputy Speaker** : I would clarify the point. I would read rule 225 (4) of the Rules of Procedure and Conduct of Business in the Punjab Legislative Assembly, which is as under :

> "The debate on an Appropriation Bill shall be restricted to matters of public importance or administrative policy implied in the grants covered by the Bill which have no talready been raised while the relevant demands for grants were under consideration."

I would request that the hon. Members who rise to speak should keep these rules in view.

**वित्त मन्त्री** : आन ए प्वायंट आफ आर्डर, सर। पंडित जी ने भी अपनी स्पीच को वाईंड अप करते हुए एक बात कही थी कि अगर और किसी का जवाब न दें तो कम अज़ कम बजट पर जो कहा गया उसका जवाब तो ज़रूर दें। उनका मतलब यह था कि बाकी चीज़ों का जवाब देने की ज़रूरत नहीं। लेकिन मैं यह पूछना चाहता हूँ कि जो उन्होंने खोसला इन्क्वायरी का ज़िक्र किया वह किस डिमांड में आता है। इसके अलावा जो पंडित जी नें दस साल पुरानी बातों का ज़िक्र किया वह कौन सी डिमांड से कुनैक्टिड थीं? अगर वह कह सकते हैं तो इधर टरैज़री बैंचों पर बैठे हुए मैम्बरों का हक है कि उनकी बातों का जवाब दें। या तो आप उनकी सभी रैफरैंसिज़ को ऐक्सपंज कर दीजिये, हम उनका जवाब नहीं देंगे। आप रिकार्ड मंगवा कर देख लें नहीं तो हम उन बातों का जवाब ज़रूर देंगे।

**Mr. Deputy Speaker** : I have gone through the speech of Pandit Jee

**ਪੰਡਤ ਮੋਹਨ ਲਾਲ** : ਆਨ ਏ ਪੁਆਇੰਟ ਆਫ਼ ਆਰਡਰ, ਸਰ। ਪੁਜ਼ੀਸ਼ਨ ਇਹ ਹੈ ਗੌਰਮਿੰਟ ਬੈਠੀ ਹੋਈ ਹੈ। ਇਹ ਜਿਹੜਾ ਐਪਰੋਪਰੀਏਸ਼ਨ ਬਿਲ ਹੈ ਇਸ ਵਿੱਚ ਗੌਰਮੈਂਟ

ਦੀਆਂ ਡੀਮਾਂਡਜ਼ ਹਨ ਜਿਨ੍ਹਾਂ ਹੇਠ ਇਨ੍ਹਾਂ ਨੇ ਲੈਜਿਸਲੇਚਰ ਤੋਂ ਪੈਸਾ ਮੰਗਿਆ ਹੈ । ਇਸ ਵਿੱਚ ਗੌਰਮਿੰਟ ਦੇ ਹਰ ਐਕਸ਼ਨ ਨੂੰ, ਗੌਰਮਿੰਟ ਦੀਆਂ ਪਾਲਿਸੀਜ਼ ਔਰ ਐਕਸ਼ੰਜ਼ ਨੂੰ, ਗੌਰਮੈਂਟ ਦੇ ਕਾਂਸਟੀਚੂਐਂਟ ਯੂਨਿਟਸ ਨੂੰ ਔਰ ਉਨ੍ਹਾਂ ਦੇ ਐਕਸ਼ੰਜ਼ ਨੂੰ ਮੇਰਾ ਰਾਈਟ ਹੈ ਕਿ ਮੈਂ ਡਿਸਕਸ ਕਰਾਂ । ਮੈਂ ਕਿਸੇ ਪੁਲਿਟੀਕਲ ਪਾਰਟੀ ਨੂੰ ਐਜ਼ ਸੱਚ ਕ੍ਰਿਟੀਸਾਈਜ਼ ਨਹੀਂ ਕਰਨਾ ਚਾਹੁੰਦਾ । ਮੈਂ, ਜਿਹੜੇ ਇਸ ਗੌਰਮਿੰਟ ਦੇ ਕਾਂਸਟੀਚੂਐਂਟ ਯੂਨਿਟਸ ਹਨ ਉਨ੍ਹਾਂ ਦੇ ਜ਼ਿੰਮੇਵਾਰ ਆਦਮੀਆਂ ਦੀਆਂ ਇਸ ਗੌਰਮਿੰਟ ਬਾਰੇ ਰਾਵਾਂ ਪੜ੍ਹੀਆਂ ਹਨ । ਮੈਂ ਇਥੇ ਕੁਝ ਅਖਬਾਰਾਂ ਦੇ ਕੁਮੈਂਟਸ ਇਸ ਗੌਰਮਿੰਟ ਬਾਰੇ ਪੜ੍ਹੇ ਹਨ । ਮੈਨੂੰ ਇਹ ਰਾਈਟ ਹੈ ਕਿ ਮੈਂ ਇਸ ਗੌਰਮਿੰਟ ਦੇ ਕਾਂਸਟੀਚੂਐਂਟ ਯੂਨਿਟਸ ਦੀ ਜੋ ਰਾਏ ਹੈ ਜਾਂ ਪਬਲਿਕ ਦੀ ਇਸ ਗੌਰਮਿੰਟ ਬਾਰੇ ਜੋ ਰਾਏ ਹੈ ਉਸ ਨੂੰ ਹਾਊਸ ਦੇ ਸਾਹਮਣੇ ਰੱਖਾਂ । ਇਸ ਗੱਲ ਨੂੰ ਡਿਫ਼ਰੈਨਸ਼ੀਏਟ ਕਰਨਾ ਪਵੇਗਾ । We are not under discussion. Congress is not under discussion. It is they who are under discussion.

**Mr. Deputy Speaker** : But still we shall have to confine our discussion to the Appropriation Bill.

**ਸ੍ਰੀ ਲਾਲ ਚੰਦ ਸਬੱਰਵਾਲ** : ਆਨ ਏ ਪੁਆਇੰਟ ਆਫ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਤੁਸੀਂ ਰੂਲ ਪੜ੍ਹਿਆ ਹੈ । ਮੈਂ ਤੁਹਾਡੀ ਤਵੱਜੁਹ "ਪਬਲਿਕ ਇੰਪਾਰਟੈਂਸ" ਦੇ ਲਫਜ਼ ਵਲ ਦਿਵਾਉਣਾ ਚਾਹੁੰਦਾ ਹਾਂ । "ਪਬਲਿਕ ਇੰਪਾਰਟੈਂਸ" ਦੀ ਡੈਫੀਨੀਸ਼ਨ ਕੀ ਹੈ ? ਇਹ ਬੜੀ ਵੱਡੀ ਡੈਫ਼ੀਨੀਸ਼ਨ ਹੈ । ਜਿਤਨੀ ਗੱਲ ਵੀ ਬਲਬੀਰ ਜੀ ਕਹਿ ਰਹੇ ਹਨ "ਪਬਲਿਕ ਇੰਪਾਰਟੈਂਸ" ਦੀ ਕਹਿ ਰਹੇ ਹਨ । ਇਹ ਡਿਸਕ੍ਰੀਸ਼ਨ ਉਨ੍ਹਾਂ ਦੀ ਆਪਣੀ ਹੈ ਕਿ ਇਹ ਜਜ ਕਰਨ ਕਿ ਕਿਹੜੀ ਗੱਲ ਉਹ ਪਬਲਿਕ ਇੰਪਾਰਟੈਂਸ ਦੀ ਸਮਝਦੇ ਹਨ । ਇਸ ਲਈ ਮੈਂ ਬੜੇ ਅਦਬ ਨਾਲ ਗੁਜ਼ਾਰਿਸ਼ ਕਰਨੀ ਚਾਹੁੰਦਾ ਹਾਂ ਕਿ ਇਹ ਚੀਜ਼ ਦੀ ਇਨ੍ਹਾਂ ਦੀ ਆਪਣੀ ਡਿਸਕ੍ਰੀਸ਼ਨ ਹੈ ਜਜ ਕਰਨਾ ਕਿ ਕਿਹੜੀ ਗੱਲ ਪਬਲਿਕ ਇੰਪਾਰਟੈਂਸ ਦੀ ਹੈ ।

ਦੂਜੀ ਇਕ ਹੋਰ ਗੱਲ ਹੈ । ਅਗਰ ਇਹ ਹਿੰਮਤ ਕਰਦੇ ਹਨ ਦੋ ਮਾਰਨ ਦੀ ਤਾਂ ਦੋ ਖਾਣੀਆਂ ਵੀ ਸਿਖਣ ।

**ਪੰਡਤ ਮੋਹਨ ਲਾਲ** : ਮੈਨੂੰ ਨਹੀਂ ਪਰਵਾਹ ਤੁਹਾਡੀਆਂ ਗੱਲਾਂ ਦੀ ।

ਸ੍ਰੀ **ਅ. ਵਿਸ਼ਵਨਾਥਨ** : * ** ** ** * *

**Mr. Deputy Speaker :** It is my duty to see that no unparliamentary language is used.

**Pt. Mohan Lal :** Sir, I do not attach any importance to what he says.

**श्री अ. विश्वनाथन** : यह कोई अनपार्लियामैंटरी शब्द नहीं है उपाध्यक्ष महोदय । मैं इनका अंग्रेज़ी में अनुवाद कर देता हूँ..........

**Mr. Deputy Speaker :** Kindly do not say these words again in the House. These words are expunged from the record.

---

*Expunged as ordered by the Chair.

श्री ग्र. विश्वनाथन : मैंने जो लफज़ इस्तेमाल किये हैं वह ग्रनपा।लयामटरी नहीं है।

**Mr. Deputy Speaker :** The tone in which you are saying is objectionable.

**Shri A. Vishwanathan :** No Sir, there is nothing objectionable in it.

**Mr. Deputy Speaker :** No, I would not allow this thing in the House.

**Shri A. Vishwanathan :** They are neither obscene nor objectionable.

**Mr. Deputy Speaker :** Kindly sit down. I would not allow this.

चौधरी बलबीर सिंह : उपाध्यक्ष महोदय, ग्राप दर ग्रसल यहां पर बैठे हुए नहीं थे। ग्रापने शायद सुना नहीं कि इन्होंने क्या क्या कहा है। इन्होंने कहा था कि जिन पर स्मगलिंग के इल्ज़ाम लगे थे उनको मिनिस्टर बना लिया गया है। उसका जवाब में ग्रगर यह देना शुरू कर दूं कि उन स्मगलरों को, ब्लैकमार्किटियर्ज़ ग्रौर कुरप्ट ग्रादमियों को ग्रापने ही इलैक्शन के दौरान कांग्रेस पार्टी का टिकट दिया ग्रौर क्या उस वक्त ग्रापने उनकी ग्रर्जियों की स्क्रूटिनी नहीं की थी उनके कैरेक्टर की पूरी तरह से इन्क्वायरी नहीं की थी। ग्रगर नहीं की तो क्या उनका जो टिकट देने वाले वहां बैठे थे

× × × × ×

क्या उनको इतनी समझ नहीं थी कि यह लोग जिनको ग्राज ग्रपनी पार्टी की टिकट देने जा रहे हैं ग्रगर कल को फ्लोर क्रास कर गए तो.................

**Comrade Satpal Kapoor :** On a Point of Order, Sir.

**Mr. Deputy Speaker :** What is your Point of Order ?

**Comrade Sat Pal Kapoor :** I would request that these remarks should be expunged.

**Mr. Deputy Speaker :** The Appropriation Bill is under discussion and I would request all the Honourable Members that they should take the matter very seriously. They should not interrupt any member when he is speaking. I would also request that any member who makes a speech should not use any abusive or provocative language against the other party. They should confine the discussion to the Appropriation Bill and I am confident that the House will take it very seriously. These words are expunged.

चौधरी बलबीर सिंह : बाज़ दफा बात उस ज़बान में करनी पड़ती है जिस ज़बान को ग्रादमी समझता हो। जिस ज़बान को वह समझता हो ग्रगर उस ज़बान में बात न की जाए तो उसको समझ नहीं ग्रा सकती। इसलिये कुछ लफ्ज़ ऐसे कहने पड़ जाते हैं ग्रौर मैं उम्मीद करता हूँ कि ग्राप मुग्राफ फरमायेंगे। जो बात उन्होंने कही वह पब्लिक में जा कर कहें कि क्या बात ठीक है ग्रौर क्या गलत है। इन सब बातों के पीछे ग्राज की ही बात नहीं

*Expunged as ordered by the Chair.

है । यह कोई अढ़ाई महीने में ही पंजाब का ढांचा नहीं बदल गया, इन दिनों में ही नहीं बिगड़ गया, मगर यह सिलसिला पिछले बीस सालों से चलता आ रहा है। इसमें जो खराबियां आई हैं यह पिछले बीस सालों से जो हकूमत चलती आ रही थी उसकी वजह से है । इसलिये इसमें उनके लिये कोई क्रैडिट वाली बात नहीं है । आठ मार्च को फ्रंट मिनिस्टरी ने ओथ ली थी और आज 24 मई है, पूरे अढ़ाई महीने हुए हैं । इस तमाम इन्तज़ामिया मशीनरी का ढांचा इतनी जल्दी कैसे टूट सकता है । उसके लिये जिन्होंने बीस साल तक हकूमत चलाई वह जिम्मेदार हैं । आज वह कहते हैं कि अढ़ाई महीनों में हालात इस तरह बिगड़ गए हैं कि ला एंड आर्डर ठीक नहीं, मर्डर होते हैं, रेप के केसिज होते हैं, किसी जगह अस्पताल में किसी नर्स को अगवा किया जाता है,रेप किया जाता है, उसकी अस्मत लूटी जाती है । तो इस सब तरह के हालात के लिये पिछले बीस साल की हकूमत किस तरह जिम्मेदार नहीं ?

पिछले 20 साल तक इन्होंने मशीनरी का चक्र घुमाया और उस मशीनरी ने अब पूरे जोर से घूमना शुरू किया है । उस में अगर हम अब ब्रेक लगाना भी शुरू करें तो भी आखिर ब्रेक लगते लगते ही लगेगी, उसमें वक्त लगेगा । और इस मशीनरी का ढांचा अब इतना खराब हो गया है कि इसको ओवर हाल ही नहीं बल्कि मशीनरी ही नई लगानी पड़ेगी । (तालियां) इनको अपनी पार्टी की पापुलैरिटी का इहसास इस बात से होना चाहिए कि इन की पार्टी का आल इंडिया प्रेज़ीडेंट एक स्टूडैंट से हार गया । (तालियां) (विघ्न) पंडित जी ने जालंधर की गलियों वाली बात भी की थी और दिल्ली की गलियों वाली बात भी की थी.......

(*Interruptions*)

**Mr. Deputy Speaker** : The hon. Member should please address the Chair. He may also confine himself to the Appropriation Bill.

**चौधरी बलबीर सिंह** : तो मैं कह रहा था कि आज जो बातें हो रही हैं वह पिछले 20 साल से इनकी छेड़ी हुई हैं । इनको तो बजट सैशन में बोलना ही नहीं चाहिए था इनको अगर यह बात समझ नहीं आती तो इसमें हम क्या करें कि जो कुछ नुक्ताचीनी करते हैं, जितने सवालात यह करते हैं कि फलां बात नहीं हुई, फलां अफसर ने वह खराबी की, वह सब बातें तो इनके अपने वक्त की ही की हुई हैं । यह अब सप्लीमेंटरी करते हैं और सरकार को बदनाम करते हैं। यहां पर एक सवाल आया कि कोई केस 10 साल तक कैसे पैंडिंग पड़ा रहा चाहे हमारी पार्टी के मैंबर ने किया या इनके मैंबर ने किया यह केस कैसे दस साल से पैंडिंग है । इस पर इनकी तरफ से 'शेम शेम' की आवाजें आईं या तालियां बजीं । इनकी हकूमत इतने साल यहां रही तो उसका फैसला न हुआ उस पर तो इनको शर्म न आई मगर अब अगर ढाई महीने में उसका फैसला नहीं होता तो इनको गुस्सा आता है और उस गुस्से को निकालने के लिये यह डैस्क थपथपाते हैं या और बातें करते हैं । तो वह क्या अपनी ही पार्टी के कारनामों के खिलाफ नहीं करते ऐसी बातें ? आप किसी भी महकमे के ढांचे का हाल देखें । मैंने ला एंड आर्डर के बारे में एक बात कही थी कि पुलिस ने अब खुल कर लूट शुरू कर दी है । क्योंकि वह लूट तो इनके अपने वक्त की जारी थी तो अब आप कैसे उनको ऐसा करने से मना कर सकते हैं । यह बात तो पब्लिक ही कह रही है , बल्कि दास कमिशन

[चौधरी बलबीर सिंह]

ने भी कही। वह फैसला तो कांग्रेस पार्टी के एक चीफ मिनिस्टर के खिलाफ हायैस्ट ट्रिब्यूनल का फैसला था। इसी सूबे में लूट मची और उस लूट में कौन कौन शामिल था, किन किन भद्र पुरुषों के नाम थे। अगर अपने नकाब उठा कर देखें तो आपको पता चल जायगा कि उसमें कौन कौन आदमी इनवाल्व्ड थे। और यह बात मैंने नहीं कही,यह सरदार दरबारा सिंह जी ने हुशियारपुर में कही थी। जब इन्होंने वहां पर गांधी चौक में जलसा किया था वहां पर सरदार दरबारा सिंह और श्री प्रबोधचंद्र जी ने यह बात कही थी कि यह बुराई हो गई है, मगर अब वह बुराई खत्म हो गई है। अब हम आए हैं हम इसको ठीक करेंगे। (विघ्न)

**Mr. Deputy Speaker** : I would again request the hon. Member not to say anything which does not concern the Appropriation Bill or which does not concern the Budget. I am not allowing more than 15 minutes to any hon. Member. (*Interruption*)

ਕਾਮਰੇਡ ਸਤਪਾਲ ਕਪੂਰ : On a point of Order, Sir. ਕੀ ਆਪ ਦੀ opinion ਦਾ ਅਸਰ ਹੋਇਆ ਚੌਧਰੀ ਸਾਹਿਬ ਤੇ ?

**चौधरी बलबीर सिंह** : 15 मिनट तो इन्होंने इस झगड़े पर ही लगा दिये कि क्या कहा जा सकता है और क्या नहीं कहा जा सकता।

श्री **उपाध्यक्ष** : मेरा ख्याल है कि इस तरह तो यह झगड़ा दो घंटे खत्म नहीं होगा। (This thing will not be settled even in two hours like this.)

**चौधरी बलबीर सिंह** : मैं तो डाकुमैंट्री ऐवीडैंस दे सकता हूँ कि इन इन का कलिक रहा है। जब कैरों वज़ारत टूट गई जो उन दिनों वज़ीर थे वह भी नई मिनिस्ट्री में आये। उन्होंने पब्लिक तौर पर कहा, सरदार प्रताप सिंह कैरों के बाद जो बड़ा वज़ीर बना उसने कहा था कि हर अफसर की मेज़ पर हर वज़ीर की मेज़ पर दास कमिशन की रिपोर्ट होनी चाहिए। यह भी गीता की तरह मज़हबी किताब है। इन्होंने यह बातें पंजाब में जगह जगह कहीं।

**Mr. Deputy Speaker** : I would request the hon. Member to please wind up. He should not say anything which does not concern the budget.

**Chaudhri Balbir Singh** : Sir, it does concern the budget. उपाध्यक्ष महोदय, हमें इस बात का मुकाबला करना है कि इनकी गवर्नमेंट क्या करती रही और आज की गवर्नमेंट क्या कर रही है। इसके बिना दोनों के कामों में फर्क नहीं बताया जा सकता कि फ्रंट सरकार क्या कर रही है और यह 20 साल तक क्या करते रहे हैं। (विघ्न) ऐप्रोप्रिएशन बिल पर बहस जनरल डिसकशन की तरह से पूरे तौर पर हो सकती है और आपोज़ीशन की तरफ़ से जो चार्जिज़ लगाए जाएं उनका जवाब भी दिया जा सकता है।

तो मैं कह रहा था कि उस सरकार के वज़ीरों ने जलसे किये वह भी कांग्रस पार्टी की हकूमत बनी थी और जो पहले कैरों वज़ारत थी वह भी कांग्रेस पार्टी की ही वज़ारत थी, तो दूसरी वज़ारत के वज़ीरों ने जो पहली हकूमत में भी वजीर थे पहली वज़ारत को जगह जगह पर कहा कि वह तो डाकुओं की हकूमत थी । तो क्या पंडित जी डाकू थे, यह किन के बारे में इशारों से बातें करते रहे हैं । (घंटी)

**Mr. Deputy Speaker** : Please wind up.

**चौधरी बलबीर सिंह** : उपाध्यक्ष महोदय, इन्होंने जितना मेरा वक्त ज़ाया किया है वह मुझे दे दें । अगर हम इस सूबे को आगे ले जाना चाहते हैं तो हमें इसकी भलाई की बातें सोचनी होंगी ।

इन्होंने कहा कि अनाज की कीमत मुकर्रर नहीं की गई । मगर इनसे पूछो कि यह क्या चाहते हैं कि कितनी मुकर्रर की जाए । मगर यह नहीं बताऐंगे क्योंकि तब शोर मचाने का मौका हाथ में नहीं रहेगा । अब अगर सरकार कीमत कम मुकर्रर कर दे तो किसान के पास जाकर शोर मचायेंगे कि देखो किसान को सरकार ने खत्म कर दिया , ज़मीदार खत्म हो गया, पंजाब मर गया । और अगर कीमत ज्यादा मुकर्रर कर दें तो फिर शोर मचायेंगे कि कन्ज़्यूमर मर गया, हरिजन और मज़दूर खत्म हो गया । तो हम इनसे पूछते हैं कि आप बताओ कि क्या कीमत मुकर्रर की जाए । पंडित जी हिन्दी के बारे में बोले तो हमने पूछा कि आपकी क्या पालिसी है तो कहते हैं कि हमें क्या पूछते हो । जो लोग हज़ारों दावे करते हों, जिनकी जो कनविकशन्ज़ हों उनका यह फर्ज़ बनता है कि वह पब्लिक तौर पर उनका ऐलान करें और जनता को फेस करें । अगर फूलों के हार के लिये आगे आते हैं तो उनको अपना मुंह काला करवाने के लिये भी तैयार रहना चाहिए । (घंटी) यह जिस पार्टी की पलीडिंग करते हैं उसके नेता महात्मा गांधी ने कहा था कि अगर कोई बात आप के मन में है और आपकी ज़मीर कहती है कि वह दरुस्त है तो उसके कहने के लिये चाहे सारा मुल्क आपको मुर्दाबाद कहे तो भी अपनी ज़मीर की आवाज़ को मत दबाओ । मैं कहता हूँ कि आप इतनी देर तक हकूमत चलाते रहे हैं आपको कन्स्ट्रक्टिव क्रिटिसिज़म करनी चाहिए । मुलाज़मों का डी.ए. बढ़ाया गया है । उस में मैं चाहता हूँ कि जिन मुलाज़मों की तनखाह 500 रुपये से ज्यादा है उनकी तनखाह नहीं बढ़ानी चाहिए, उनको और डी. ए. नहीं देना चाहिए ।

**Mr. Deputy Speaker**: Please wind up.

**चौधरी बलबीर सिंह** : अगर हम ने इस मुल्क में डैमोक्रैटिक सोशलिज़म लाना है, जम्हूरी समाजवाद लाना है तो उसके लिये हमको कुछ कदम उठाने होंगे । एक हद मुकर्रर करनी होगी कि इस हद के ऊपर जिन की तनखाह है उनकी तनखाह नीचे लानी होगी और जिनकी तनखाह नीचे है उनकी तनखाह ऊपर लानी होगी । इन्होंने एक हज़ार रुपये वाले या 500 रु० तनखाह पाने वाले को जो रिलीफ दिया है वह नहीं देना चाहिए था । वह देना गलत है । जो दो हज़ार रुपये ले रहे हैं हम उन्हें भी डी.ए. का रिलीफ दे रहे हैं । हमने अगर इस सारे ढांचे को ठीक करना है और नाबराबरी को खत्म करना है, समाजवाद लाना है, लूट खसूट नहीं रहने देनी तो इसके लिये सरकार को पाज़िटिव कदम उठाने चाहिएं । हम चाहे Central Govt. से कहें कि हम इस तनखाह से ज्यादा वालों को अपने पास नहीं रख सकते । वह चाहे तो अपने सर्विस के आदमी वापस ले लें । हमारा आगे ही 22 करोड़ का deficit है । एक हज़ार से ज्याद

[चौधरी बलबीर सिंह]

हम दे नहीं सकते । इससे ऊपर वाली तनखाह वाले वह ले जाएं । और फिर कम से कम और बड़ी से बड़ी तनखाह वालों की हद मुकर्रर होनी चाहिए ताकि छोटों को रिलीफ ज्यादा मिल सके

**Mr. Deputy Speaker** : Please wind up.

**चौधरी बलबीर सिंह** : उपाध्यक्ष महोदय, मेरे पास एक चिट आई है कि पंडित मोहन लाल ने जो स्पीच की है उनका जवाब दूं लेकिन स्पीच करने के बाद शायद वह ( × × × × × × × × (विघ्न)

**Mr. Deputy Speaker** : These words are expunged.

**चौधरी बलबीर सिंह**: मैं तो यह कहूँगा कि इस तरह के चीप स्लोगन्ज़ पे नहीं करते कि पांच एकड़ का मालिया माफ़ कर दिया तो तीस एकड़ पर कब करेंगे। Positive relief सरकार की तरफ से देना चाहिए । आज खांड की कमी है क्योंकि सैंटर वालों ने कोटा घटा दिया है । तो हमें सैंट्रल गवर्नमेंट से इस सम्बन्ध में फाईट करन की जरूरत है कि कोटा कम क्यों कर दिया है । मगर यहां तो यह जान बूझ कर गड़बड़ कर रहे हैं। हमें Centre से fight करना चाहिए कि कोटा वक्त पर मिल सके । मैं यह समझता हूँ कि यह एक पलैंड सी चीज़ चल रही है और उसमें Central Govt.का हाथ है । उनकी कोशिश है कि जहां जहाँ भी non-Congress Govt.है वहा पर कमी पैदा कर दी जाए यानी कसूर दिल्ली वालों का हो और गालियां लोगों से पंजाब गवर्नमेंट वाले खाएं । इसी तरह बाकी की जरूरियाते ज़िन्दगी हैं जिन की कीमत पंजाब सरकार की तरफ से नहीं सैंटर की तरफ से मुकर्रर की जाती है जैसे सीमेंट लोहा कपड़ा वगैरह इस तरह से प्राईस लाईन बढ़ती जाती है । और दूसरी तरफ जो मेहनत करके पंजाब का किसान प्रोडयूस करता है और माल तैयार करता है उसके लिये पंजाब सरकार की तरफ से कीमत मुकर्रर है । तो जब उसे बाकी चीज़ों से कीमतें बढ़ी हुई नज़र आती हैं तो उसकी बेचैनी बढ़ती है । इस बात का सम्बन्ध भारत सरकार से है । कीमतें उस सरकार ने मुकर्रर की हैं। इस लिये पंजाब सरकार का फर्ज़ बनता है कि ज्यादा कोटा पंजाब के लिये लाएं और पूरी कोशिश करें । इस तरह की गड़बड़ जो सैंटर की तरफ से डालने की कोशिश की जा रही है उसे रोका जाए और इस बात को भी देखना चाहिए कि जो आदमी इस बात का इन्चार्ज है वह सही तरीके से कमी को पूरा करे ताकि कोई दिक्कत चीजों के न मिलने की वजह से न हो और जरूरियाते ज़िन्दगी की कमी की वजह से जो बेचैनी है वह दूर हो और चीज़ें ठीक वक्त पर मिलें । हालत यह है कि 10 किलो खांड लेनी हो तो तीन दिन तक घूमना पड़ता है और फिर भी नसीब नहीं होती । अगर आपने रीलीफ दिया है तो आम जनता को इसका पता लगना चाहिए । ब्लैक मार्किट को आज कौन बढ़ावा देता है और जो कन्ज्यूमर हैं उसे वक्त पर चीज़ नहीं मिलती ।(

इस समय श्री लाल चंद सबरवाल, पैनल आफ चेयरमैन के एक सदस्य ने अध्यक्ष की कुर्सी संभाली । )

*Expunged as ordered by the Chair.

मजबूर होकर जो चीज़ खरीदनी पड़ती है वह भी नहीं मिलती,इसलिये,सभापति महोदय, मैं आप के द्वारा सरकार से कहूँगा कि ऐसे सख्त कदम उठाए कि लोगों की ज़रूरियातें ज़िन्दगी जल्द से जल्द और वक्त पर और ठीक कीमत पर मिलें ताकि उन्हें तकलीफ न हो । मैं आशा करता हूँ कि जो बातें मैंने कही हैं सरकार उनके बारे में प्रबन्ध करेगी । आपका धन्यवाद ।

**ਸਰਦਾਰ ਗੁਰਦਾਰਾ ਸਿੰਘ** (ਫੀਰੋਜ਼ਪੁਰ) : ਸਭਾਪਤੀ ਜੀ, ਮੈਂ ਦੋ ਚਾਰ ਗੱਲਾਂ ਇਸ ਬਹਿਸ ਦੇ ਸਬੰਧ ਵਿੱਚ ਕਹਿਣੀਆਂ ਹਨ । ਕਿੰਨੀ ਹੈਰਾਨੀ ਦੀ ਗੱਲ ਹੈ ਕਿ ਜਿਨ੍ਹਾਂ ਆਨਰੇਬਲ ਮੈਂਬਰਾਂ ਨੇ ਸਪੀਚਾਂ ਕੀਤੀਆਂ ਹਨ ਬਹੁਤ ਸਾਰੇ ਤਾਂ ਮੇਰੇ ਵਰਗੇ ਰੌਲਾ ਪਾਕੇ ਅਤੇ ਜ਼ਿਆਦਾ ਉਚੀ ਬੋਲ ਕੇ ਆਮ ਗੱਲਾਂ ਕਰ ਗਏ ਹਨ। ਖਾਸ ਮਾਮਲਿਆਂ ਵਲ ਕਿਸੇ ਧਿਆਨ ਨਹੀਂ ਦਿੱਤਾ। ਅਜ ਇਹ ਵਿਸ਼ਾ ਸਾਰਿਆਂ ਤੋਂ ਪਹਿਲਾਂ ਲੈਣਾ ਚਾਹੀਦਾ ਹੈ ਕਿ ਤਾਲੀਮ ਦੀ ਕਮੀ ਹੈ ਅਤੇ ਦਿਹਾਤੀ ਇਲਾਕੇ ਵਿੱਚ ਕਈ ਤਰ੍ਹਾਂ ਦੀਆਂ ਮੁਸ਼ਕਲਾਂ ਹਨ । ਸਾਡੀ 80 ਫੀ ਸਦੀ ਆਬਾਦੀ ਪਿੰਡਾਂ ਵਿੱਚ ਰਹਿੰਦੀ ਹੈ ਅਤੇ ਅਸੀਂ ਵੀ ਬਹੁਤ ਸਾਰੇ ਉਨ੍ਹਾਂ ਦੀ ਨੁਮਾਇੰਦਗੀ ਕਰਨ ਲਈ ਇਥੇ ਪਿੰਡਾਂ ਵਿੱਚੋਂ ਹੀ ਆਏ ਹਾਂ । ਪਿੰਡਾਂ ਵਾਲਿਆਂ ਦੀ ਸਰਕਾਰ ਹੈ ਪਰ ਪਿੰਡਾਂ ਵਿੱਚ ਤਾਲੀਮ ਦਾ ਘਾਟਾ ਹੈ । ਇਸ ਸਰਕਾਰ ਨੂੰ ਪਿੰਡਾਂ ਵਿੱਚ ਵਧ ਤੋਂ ਵਧ ਤਾਲੀਮ ਦੇਣ ਦਾ ਪ੍ਰਬੰਧ ਕਰਨਾ ਚਾਹੀਦਾ ਹੈ । ਅਸੀਂ ਖੁਦ ਤਾਂ ਤਾਲੀਮ ਵਲੋਂ ਅਧੂਰੇ ਅਤੇ ਮਹਿਰੂਮ ਰਹਿ ਗਏ ਹਾਂ ਪਰ ਸਾਡੀਆਂ ਆਉਣ ਵਾਲੀਆਂ ਨਸਲਾਂ ਤਾਂ ਪੜ੍ਹ ਲਿਖ ਜਾਣ, ਨਹੀਂ ਤਾਂ ਸਾਡਾ ਇਥੇ ਆਣ ਦਾ ਕੋਈ ਫਾਇਦਾ ਨਹੀਂ । ਪਿੰਡਾਂ ਵਿੱਚ ਤਾਲੀਮ ਦੀ ਕਮੀ ਹੈ । ਇਸ ਲਈ ਸਕੂਲ ਜ਼ਿਆਦਾ ਪਿੰਡਾਂ ਵਿੱਚ ਖੋਲੇ ਜਾਣ ਜਿਸ ਨਾਲ ਅਸਾਡੀ 80 ਫੀ ਸਦੀ ਆਬਾਦੀ ਪੜ੍ਹ ਲਿਖ ਕੇ ਤਰੱਕੀ ਕਰ ਸਕੇ । ਅਤੇ ਸਾਡੀ ਸਟੇਟ ਵਿੱਚ ਅਛੇ ਕਿਸਾਨ ਦੇ ਨਾਲ ਨਾਲ ਅੱਛੇ ਡਾਕਟਰ ਅਤੇ ਇੰਜੀਨੀਅਰ ਵੀ ਪੈਦਾ ਹੋ ਸਕਣ । ਨਵੇਂ ਸਕੂਲ ਮਨਜ਼ੂਰ ਕਰਨ ਲਗਿਆਂ ਇਸ ਗੱਲ ਨੂੰ ਸਾਹਮਣੇ ਰਖ ਲੈਣਾ ਚਾਹੀਦਾ ਹੈ । ਅੱਜ ਪਿੰਡਾਂ ਦੀ ਇਹ ਹਾਲਤ ਹੈ ਕਿ ਕੋਈ ਡਾਕਟਰ ਕੋਈ ਮਾਸਟਰ ਅਤੇ ਕੋਈ ਲੇਡੀ ਟੀਚਰ ਪਿੰਡਾਂ ਵਿੱਚ ਜਾਣ ਨੂੰ ਤਿਆਰ ਨਹੀਂ । [ਇਸ ਗੱਲ ਦਾ ਪ੍ਰਬੰਧ ਸਰਕਾਰ ਨੇ ਕਰਨਾ ਹੈ । ਫਿਰ ਇਸ ਦੇ ਨਾਲ ਹੀ ਇਕ ਗੱਲ ਹੋਰ ਹੈ ਕਿ ਜਿੰਨੀਆਂ ਵੀ ਸਹੂਲਤਾਂ ਦਿੱਤੀਆਂ ਜਾਂਦੀਆਂ ਹਨ ਉਹ ਸਭ ਸ਼ਹਿਰਾਂ ਵਾਲਿਆਂ ਨੂੰ ਦਿੱਤੀਆਂ ਜਾਂਦੀਆਂ ਹਨ । ਹਸਪਤਾਲ ਬਣਦੇ ਹਨ ਤਾਂ ਕੋਸ਼ਿਸ਼ ਕਰ ਕੇ ਸ਼ਹਿਰਾਂ ਵਾਲਿਆਂ ਦਾ ਲਿਹਾਜ਼ ਪਾਲਿਆ ਜਾਂਦਾ ਹੈ ਅਤੇ ਪਿੰਡਾਂ ਵਿੱਚ ਤਾਂ ਸੜਕਾਂ ਤਕ ਨਹੀਂ ਪੂਰੀਆਂ ਕੀਤੀਆਂ ਗਈਆਂ ਅਤੇ ਟਰਾਂਸਪੋਰਟ ਦਾ ਸਾਰਿਆਂ ਤੋਂ ਵੱਡਾ ਸਾਧਨ ਉਥੇ ਅੱਜ ਕਲ ਵੀ ਸਾਈਕਲ ਹੈ । ਫਿਰ ਕਿਤੇ ਕਿਤੇ ਹਸਪਤਾਲਾਂ ਦਾ ਪ੍ਰਾਈਵੇਟ ਪ੍ਰਬੰਧ ਕੀਤਾ ਹੋਇਆ ਹੈ ਪਰ ਡਾਕਟਰ ਨਹੀਂ । ਡਾਕਟਰਾਂ ਦੀ ਕਮੀ ਹੈ । ਜਿੱਥੇ ਤਕ ਸਕੂਲ ਦਾ ਤੁਅਲਕ ਹੈ, ਮੈਂ ਦਸਣਾ ਚਾਹੁੰਦਾ ਹਾਂ ਕਿ ਬਹੁਤ ਸਾਰੀਆਂ ਬਿਲਡਿੰਗਾਂ ਪਿਡਾਂ ਵਾਲਿਆਂ ਨੇ ਆਪਣੀ ਹਿੰਮਤ ਨਾਲ ਬਣਾਈਆਂ, ਆਪ ਤਕਲੀਫਾਂ ਸਹਿ ਕੇ ਰਕਮ ਆਪਣੇ ਕੋਲੋਂ ਖਰਚ ਕਰਕੇ ਸਕੂਲਾਂ ਦੀਆਂ ਬਿਲਡਿੰਗਾਂ ਤਿਆਰ ਕਰਵਾਈਆਂ ਅਤੇ ਸਕੂਲ ਬਣਾ ਦਿੱਤੇ । ਫਰਨੀਚਰ ਵੀ ਆਪਣੇ ਕੋਲੋਂ ਲਿ ... ਕ ਦਿੱਤਾ । ਇਸ ਖ਼ਿਆਲ ਨਾਲ ਕਿ ਇਨ੍ਹਾਂ ਸਕੂਲਾਂ ਨੂੰ ਅਪਗਰੇਡ ਕਰ ਦਿੱਤਾ ਜਾਵੇਗਾ, ਪਰ ਸਰਕਾਰ ਨੇ ਸ਼ਾਇਦ ਪਿੰਡਾਂ ਦੇ ਲੋਕਾਂ ਨੂੰ ਇਸ ਕਾਬਲ ਨਹੀਂ ਸਮਝਿਆ ਕਿ ਉਨ੍ਹਾਂ ਦੇ ਸਕੂਲਾਂ ਨੂੰ ਅਪਗਰੇਡ ਕਰ ਦਿੱਤਾ ਜਾਵੇ। ਸਰਕਾਰ ਨੂੰ ਪਿੰਡਾਂ ਵਲ, ਇਸ ਲਈ, ਵਧ ਤੋਂ ਵਧ ਧਿਆਨ ਦੇਣਾ ਚਾਹੀਦਾ ਹੈ।

ਦੂਜੇ ਨੰਬਰ ਤੇ ਸਿਹਤ ਆਉਂਦੀ ਹੈ । ਸ਼ਹਿਰਾਂ ਵਿੱਚ ਹਸਪਤਾਲ ਅਤੇ ਨਰਸਿੰਗ ਹੋਮ ਬਣਾਏ ਗਏ ਹਨ ਪਰ ਪਿੰਡਾਂ ਵਿੱਚ ਮੀਲਾਂ ਤਕ ਕੋਈ ਹਸਪਤਾਲ ਨਜ਼ਰ ਨਹੀਂ ਆਉਂਦਾ।ਖਾਸ ਤੌਰ ਤੇ ਇਸਤਰੀਆਂ ਦੀ ਸਿਹਤ ਦਾ ਕੋਈ ਇੰਤਜ਼ਾਮ ਨਹੀਂ ਕੀਤਾ ਗਿਆ । ਜੇਕਰ ਸਾਡੀਆਂ ਭੈਣਾਂ ਤੰਦਰੁਸਤ ਹੋਣਗੀਆਂ ਤਾਂ ਹੀ ਸਾਡੀ ਕੌਮ ਦਾ ਸਿਰ ਫ਼ਖਰ ਨਾਲ ਉੱਚਾ ਹੋਵੇਗਾ । ਬੀਮਾਰ ਲਈ ਡਾਕਟਰ ਦੀ ਲੋੜ ਹੈ,

[ਸਰਦਾਰ ਗੁਰਧਾਰਾ ਸਿੰਘ]

ਦਵਾਈ ਦੀ ਵੀ ਲੋੜ ਹੈ, ਪਰ ਤੰਦਰੁਸਤ ਲਈ ਕਿਸੇ ਦਵਾਈ ਦੀ ਲੋੜ ਨਹੀਂ। ਇਸ ਲਈ ਮੈਂ ਕਹਾਂਗਾ ਕਿ ਬਜਾਏ ਬੀਮਾਰੀ ਲਈ ਪ੍ਰਬੰਧ ਕਰਨ ਦੇ ਅਜਿਹਾ ਪ੍ਰਬੰਧ ਕੀਤਾ ਜਾਵੇ ਕਿ ਬੀਮਾਰੀ ਹੀ ਪੈਦਾ ਨਾ ਹੋਵੇ। ਮੱਖੀ ਚੂਹੇ ਅਤੇ ਹੋਰ ਇਸ ਤਰ੍ਹਾਂ ਦੇ ਕੀੜੇ ਜਿਹੜੇ ਰੋਗਾਂ ਨੂੰ ਫੈਲਾਂਦੇ ਹਨ ਇਨ੍ਹਾਂ ਦੀ ਰੋਕ ਦਾ ਪ੍ਰਬੰਧ ਕੀਤਾ ਜਾਵੇ ਤਾਂ ਅਸੀਂ ਸਿਹਤ ਨੂੰ ਚੰਗਾ ਕਰ ਸਕਦੇ ਹਾਂ। ਕੁਝ ਪ੍ਰਬੰਧ ਕੀਤੇ ਗਏ ਹਨ ਪਰ ਅਧੂਰੇ ਹੀ ਹਨ। ਇਨ੍ਹਾਂ ਬੀਮਾਰੀਆਂ ਦੇ ਗੜ੍ਹ ਪਿੰਡਾਂ ਦੇ ਬਾਹਰਵਾਰ ਹਨ। ਜੇਕਰ ਟੋਇਆਂ ਨੂੰ ਪੂਰ ਦਿਤਾ ਜਾਵੇ ਅਤੇ ਰੂੜੀਆਂ ਦਾ ਸਹੀ ਇੰਤਜ਼ਾਮ ਹੋ ਜਾਵੇ ਤਾਂ ਬੀਮਾਰੀ ਦੀ ਜੜ੍ਹ ਹੀ ਮੁਕਾਈ ਜਾ ਸਕਦੀ ਹੈ ਮੱਛਰ, ਮੱਖੀ ਨੂੰ ਅਸੀਂ ਤਾਂ ਹੀ ਪਿੰਡਾਂ ਤੋਂ ਦੂਰ ਰਖ ਸਕਦੇ ਹਾਂ। ਆਸ ਹੈ ਤੁਸੀਂ ਇਸ ਪਾਸੇ ਵਲ ਧਿਆਨ ਦਿਉਗੇ ਅਤੇ ਬੀਮਾਰੀ ਦੀ ਜੜ੍ਹ ਤੇ ਕਾਬੂ ਪਾਣ ਦਾ ਯਤਨ ਕਰੋਗੇ।

ਮੈਂ ਸਮਝਦਾ ਹਾਂ ਕਿ ਜੇਕਰ ਚੰਗੀ ਸਰਕਾਰ ਬਣਾਉਣੀ ਹੈ ਤਾਂ ਬਜਾਏ ਸਰਕਾਰ ਦੀਆਂ ਬੁਰੀਆਂ ਗੱਲਾਂ ਵਲ ਧਿਆਨ ਦੇਣ ਦੇ ਉਸ ਦੀਆਂ ਚੰਗੀਆਂ ਗੱਲਾਂ ਵਲ ਧਿਆਨ ਦਿੱਤਾ ਜਾਵੇ ਅਤੇ ਉਸ ਨੂੰ ਉਸਾਰੂ ਸੁਝਾਉ ਦਿੱਤੇ ਜਾਣ ਤਾਕਿ ਕੌਮ ਤਰੱਕੀ ਕਰ ਸਕੇ। ਸਰਦਾਰ ਪਰਤਾਪ ਸਿੰਘ ਵੇਲੇ ਕੀ ਕੁਝ ਕੀਤਾ ਜਾਂਦਾ ਸੀ, ਤੁਸੀਂ ਉਸ ਦੀਆਂ ਚੰਗੀਆਂ ਗੱਲਾਂ ਲੈ ਲਉ, ਤਾਂ ਹੀ ਤੁਹਾਡੀ ਸਰਕਾਰ ਚੰਗੀ ਬਣ ਸਕੇਗੀ। ਤੁਹਾਨੂੰ ਵਿਰਸੇ ਵਿੱਚ ਚੰਗੀਆਂ ਗੱਲਾਂ ਲੈਣੀਆਂ ਚਾਹੀਦੀਆਂ ਹਨ ਤਾਂ ਕਿ ਤੁਹਾਡੀ ਸਰਕਾਰ ਵੀ ਚੰਗੀ ਬਣ ਸਕੇ ਅਤੇ ਇਸ ਤਰ੍ਹਾਂ ਦਾ ਪ੍ਰਬੰਧ ਕੀਤਾ ਜਾ ਸਕੇ ਕਿ ਲੋਕਾਂ ਦੀ ਸਿਹਤ ਚੰਗੀ ਹੋਵੇ ਅਤੇ ਸਾਰੇ ਪ੍ਰਬੰਧ ਸੂਬੇ ਦੇ ਠੀਕ ਹੋਣ ਤਾਂ ਹੀ ਚੰਗਾ ਹੈ। ਅੱਜ ਕਈ ਕਰੋੜ ਦਾ ਬਜਟ ਸਾਡੇ ਮੁਲਕ ਦਾ ਬਣਿਆ ਜਿਹੜਾ ਨਜ਼ਰ ਆਉਂਦਾ ਹੈ ਇਹ ਲੋਕਾਂ ਦੇ ਭਲੇ ਵਾਸਤੇ ਹੀ ਹੈ। ਪਰ ਸਾਨੂੰ ਆਪਣੀ ਜ਼ੁੰਮੇਵਾਰੀ ਦਾ ਅਹਿਸਾਸ ਹੋਣਾ ਚਾਹੀਦਾ ਹੈ। ਸੂਬੇ ਦੇ ਲੋਕਾਂ ਵਲ ਆਪਣੇ ਫ਼ਰਾਇਜ਼ ਨੂੰ ਭੁਲਣਾ ਨਹੀਂ ਚਾਹੀਦਾ, ਜੋ ਨੇਸ਼ਨ ਦਾ ਇਕ ਜ਼ਰੂਰੀ ਅੰਗ ਹੈ। ਮੈਂ ਬਹੁਤਾ ਨਹੀਂ ਕਹਿੰਦਾ, ਇਤਨਾ ਹੀ ਪੁਛਦਾ ਹਾਂ ਕਿ ਤੁਸੀਂ ਇਕ ਪਾਪੂਲਰ ਸਰਕਾਰ ਹੋਣ ਦਾ ਦਾਅਵਾ ਕਰਦੇ ਹੋ ਪਰ ਤੁਸੀਂ ਖੁਸ਼ ਹਰ ਇਕ ਨੂੰ ਕਿਵੇਂ ਕਰ ਸਕਦੇ ਹੋ। ਤੁਹਾਡੇ ਵਿੱਚ ਇਸ ਤਰ੍ਹਾਂ ਦੀਆਂ ਪਾਰਟੀਆਂ ਸ਼ਾਮਲ ਹਨ ਜਿਨ੍ਹਾਂ ਦੀ ਸੋਚ ਦਾ ਦਾਇਰਾ ਬਿਲਕੁਲ ਵਖਰਾ ਵਖਰਾ ਹੈ। ਹੁਣ ਨਾ ਤੁਸੀਂ ਕਿਸੇ ਨੂੰ ਗਲੋਂ ਹੀ ਲਾਹ ਸਕਦੇ ਹੋ ਅਤੇ ਨਾ ਹੀ ਕਿਸੇ ਦਾ ਕੁਝ ਬਣਾ ਹੀ ਸਕਦੇ ਹੋ। ਦੂਸਰੇ ਪਾਸੇ ਕਮਿਊਨਿਸਟ ਪਾਲਿਸੀ ਅੱਛੀ ਨਹੀਂ ਲਗਦੀ, ਪਰ ਨਾਲ ਇਹ ਵੀ ਸੋਚਦੇ ਹੋ ਕਿ ਤੁਸੀਂ ਆਪਣੀਆਂ ਗੱਦੀਆਂ ਵੀ ਖੁਹਾਣਾ ਨਹੀਂ ਚਾਹੁੰਦੇ। ਇਸੇ ਤਰ੍ਹਾਂ ਜਨਸੰਘੀ ਜਿਹੜੇ ਕਿ ਸ਼ਹਿਰਾਂ ਤੋਂ ਟਰੇਡਰਜ਼ ਆਏ ਹਨ, ਉਨ੍ਹਾਂ ਨੂੰ ਤੁਸੀਂ ਖੁਸ਼ ਕਿਵੇਂ ਕਰੋ-ਗੇ। ਜੇ ਕਰੋਗੇ ਤਾਂ ਸਟੇਟ ਟਰੇਡਿੰਗ ਨਹੀਂ ਕਰ ਸਕਦੇ। ਹੁਣ ਤਾਂ ਹਾਲਾਤ ਐਸੇ ਹਨ ਕਿ ਨਾ ਕਿਸੇ ਪਾਰਟੀ ਨੂੰ ਖੁਸ਼ ਕੀਤਾ ਜਾ ਸਕਦਾ ਹੈ ਅਤੇ ਨਾ ਹੀ ਨਾਰਾਜ਼ ਕਰਨਾ ਚਾਹੁੰਦੇ ਹੋ। ਤੁਹਾਡੇ ਕੋਲ ਜੇ ਖੁਸ਼ ਕਰਨ ਵਾਸਤੇ ਕੋਈ ਚੀਜ਼ ਹੈ ਤਾਂ ਉਹ ਇਕੋ ਇਕ ਇਹ ਹੈ ਕਿ ਤੁਸੀਂ ਜਿਸ ਨੂੰ ਖੁਸ਼ ਕਰਨਾ ਹੋਵੇ ਉਸ ਨੂੰ ਮਨਿਸਟਰੀ ਦੇ ਦਿੰਦੇ ਹੋ। ਪਰ ਇਸ ਤਰ੍ਹਾਂ ਕਰਨ ਵਾਲੀ ਸਰਕਾਰ ਲੋਕਾਂ ਦੇ ਦਿਲ ਦੀ ਗਵਰਨਮੈਂਟ, ਪਾਪੂਲਰ ਗੌਰਮੈਂਟ ਬਣ ਨਹੀਂ ਸਕਦੀ ਜਦੋਂ ਤਕ ਉਹ ਕੋਈ ਕੰਮ ਕਰਕੇ ਨਾ ਦਿਖਾਵੇ। ਇਸੇ ਤਰ੍ਹਾਂ ਜਿਹੜੀ ਚੰਗਾ ਕੰਮ ਕਰਨ ਵਾਲੀ ਸਰਕਾਰ ਹੈ ਉਸ ਨੂੰ ਬੁਰਾ ਬੁਰਾ ਕਹਿਣ ਨਾਲ ਬੁਰਾ ਬਣਾਇਆ ਨਹੀਂ ਜਾ ਸਕਦਾ। ਮੈਂ ਹੁਣ ਕੁਝ ਐਸੀਆਂ ਗੱਲਾਂ ਦੱਸਦਾ ਹਾਂ ਜਿਹੜੀਆਂ ਤੁਹਾਨੂੰ ਕਰਨੀਆਂ ਚਾਹੀਦੀਆਂ ਹਨ।

ਸਭ ਤੋਂ ਵੱਡੀ ਗੱਲ ਸੈਨੀਟੇਸ਼ਨ ਦੀ ਹੈ। ਸ਼ਹਿਰਾਂ ਵਿੱਚ ਬਾਕਾਇਦਾ ਪੱਕੀਆਂ ਨਾਲੀਆਂ, ਸੜਕਾਂ ਅਤੇ ਪਾਣੀ ਦੀ ਨਿਕਾਸੀ ਦਾ ਪ੍ਰਬੰਧ ਹੈ। ਪਿੰਡਾਂ ਦੀ ਵੇਖੋ ਕੀ ਹਾਲਤ ਹੈ। ਗਲੀਆਂ ਵਿੱਚੋਂ ਦੀ ਲੰਘਿਆ ਨਹੀਂ ਜਾ ਸਕਦਾ, ਬਦਬੂ ਆਉਂਦੀ ਹੈ। ਮੈਂ ਸਮਝਦਾ ਹਾਂ ਹੁਣ ਸ਼ਹਿਰਾਂ ਵਿੱਚ ਸੈਨੀਟੇਸ਼ਨ ਤੇ ਖਰਚ

ਕਰਨਾ ਮੁਨਾਸਿਬ ਨਹੀਂ । ਪਿੰਡਾਂ ਵਿੱਚ ਇਹ ਪੈਸਾ ਖਰਚ ਕਰੋ । ਉਨ੍ਹਾਂ ਨੂੰ ਗਲੀਆਂ ਪੱਕੀਆਂ ਕਰਨ ਅਤੇ ਨਾਲੀਆਂ ਬਣਾਉਣ ਲਈ ਪ੍ਰੇਰਨਾ ਕਰੋ ਅਤੇ ਉਨ੍ਹਾਂ ਦੀ ਇਮਦਾਦ ਕਰੋ । ਪਿੰਡਾਂ ਵਿੱਚ ਹਸਪਤਾਲ ਬਣਾਉ ਤਾਂ ਜੋ ਉਹ ਦੂਰ ਦੂਰ ਚਲ ਕੇ ਦਵਾਈਆਂ ਲੈਣ ਨਾ ਆਉਣ । ਉਨ੍ਹਾਂ ਡਾਕਟਰਾਂ ਤੋਂ ਕੰਮ ਲਉ ਜਿਹੜੇ ਮਰਜ਼ ਦੀ ਤਸ਼ਖੀਸ ਕਰਕੇ ਫੇਰ ਦਵਾਈਆਂ ਦੇਣ । ਪਰ ਇਹ ਪੇਟੇਂਟ ਦਵਾਈਆਂ ਵਾਲਿਆਂ ਦੀ ਕਦਰ ਕਰਦੇ ਹਨ । ਉਨ੍ਹਾਂ ਨੂੰ ਪਿੰਡਾਂ ਦੇ ਵਿੱਚ ਇਹ ਸਮਝ ਕੇ ਲਾਉਂਦੇ ਹਨ ਕਿ ਇਨ੍ਹਾਂ ਨੂੰ ਤਾਂ ਦਵਾਈ ਦੇਣੀ ਨਹੀਂ ਆਉਂਦੀ । ਫੇਰ ਡਾਕਟਰਾਂ ਦੀ ਕੋਈ ਕਦਰ ਨਹੀਂ । ਨਾ ਉਨ੍ਹਾਂ ਨੂੰ ਪੂਰੀ ਤਨਖਾਹ ਹੀ ਦਿੱਤੀ ਜਾਂਦੀ ਹੈ । ਜੇ ਕਿਸੇ ਨੇ ਡਾਕਟਰੀ ਕਰਨੀ ਹੋਵੇ ਤਾਂ 25 ਹਜ਼ਾਰ ਦੇ ਕਰੀਬ ਇਕ ਡਾਕਟਰ ਦਾ ਖਰਚ ਆਉਂਦਾ ਹੈ । ਕੋਈ ਅਮੀਰ ਘਰਾਣੇ ਦਾ ਬੱਚਾ ਹੀ ਡਾਕਟਰੀ ਕਰ ਸਕਦਾ ਹੈ ਜਿਹੜਾ ਹਰ ਵਕਤ ਠੰਢੀ ਹਵਾ ਅਤੇ ਬਿਜਲੀ ਦੇ ਨਾਜ਼ ਨਖਰਿਆਂ ਵਿੱਚ ਪਲ ਪੋਸ ਕੇ ਵੱਡਾ ਹੁੰਦਾ ਹੈ। ਉਹ ਪਿੰਡਾਂ ਦੇ ਵਿੱਚ ਜਾ ਕੇ ਕੰਮ ਕਰਨਾ ਵੀ ਪਸੰਦ ਨਹੀਂ ਕਰਦੇ । ਡਾਕਟਰ ਉਹ ਹੋਣੇ ਚਾਹੀਦੇ ਹਨ ਜਿਨ੍ਹਾਂ ਨੂੰ ਸੇਵਾ ਕਰਨ ਦਾ ਸ਼ੌਕ ਹੋਵੇ ਭਾਵੇਂ ਉਹ ਕਿਤੇ ਵੀ ਕਿਉਂ ਨਾ ਕਰਨੀ ਪਵੇ । ਫਿਰੋਜ਼ਪੁਰ ਦੇ ਇਲਾਕੇ ਵਿੱਚ ਕਿਸੇ ਨੂੰ ਲਗਾਉ ਤਾਂ ਉਹ ਛੇਤੀ ਛੇਤੀ ਜਾਣਾ ਵੀ ਪਸੰਦ ਨਹੀਂ ਕਰੇਗਾ ਕਿਉਂ ਜੋ ਉਹ ਇਲਾਕਾ ਬਾਰਡਰ ਦਾ ਹੈ । ਨਾ ਹੀ ਉਥੇ ਕੋਈ ਚੀਜ਼ ਮਿਲਦੀ ਹੈ । ਉਨ੍ਹਾਂ ਲੋਕਾਂ ਦੀਆਂ ਜ਼ਰੂਰੀਆਤ ਜ਼ਿੰਦਗੀ ਵੀ ਪੂਰੀਆਂ ਨਹੀਂ ਹੁੰਦੀਆਂ । ਬਾਰਡਰ ਦੇ ਇਲਾਕੇ ਦੇ ਲੋਕ ਬੜੀ ਮੁਸ਼ਕਲ ਨਾਲ ਆਪਣਾ ਗੁਜ਼ਾਰਾ ਕਰ ਰਹੇ ਹਨ। ਬਰਸਾਤ ਵਿੱਚ ਦਰਿਆ ਟੁਟ ਜਾਂਦਾ ਹੈ । ਇਨ੍ਹਾਂ ਲੋਕਾਂ ਦੀ ਇਸ ਤਰ੍ਹਾਂ ਹਰ ਸਾਲ ਤਬਾਹੀ ਹੁੰਦੀ ਹੈ । ਸਹੀ ਮਾਇਨਿਆਂ ਵਿੱਚ ਇਨ੍ਹਾਂ ਲੋਕਾਂ ਨੂੰ ਅਜੇ ਤਕ ਆਜ਼ਾਦੀ ਮਿਲ ਨਹੀਂ ਸਕੀ। ਪਿੰਡਾਂ ਦੇ ਲੋਕਾਂ ਨੂੰ ਜੇ ਸ਼ਹਿਰੀਆਂ ਦੇ ਮੁਕਾਬਲੇ ਪੂਰੀਆਂ ਸਹੂਲਤਾਂ ਨਹੀਂ ਦੇ ਸਕੇ ਤਾਂ ਘਟ ਤੋਂ ਘਟ ਸਹੂਲਤਾਂ ਜੋ ਜ਼ਰੂਰੀਆਤ ਜ਼ਿੰਦਗੀ ਲਈ ਚਾਹੀਦੀਆਂ ਹਨ ਉਹ ਤਾਂ ਮਿਲਣੀਆਂ ਚਾਹੀਦੀਆਂ ਹਨ ।

ਇਸ ਤੋਂ ਇਲਾਵਾ ਛੋਟੇ ਛੋਟੇ ਪਿੰਡਾਂ ਨੂੰ ਸੜਕਾਂ ਦੇ ਨਾਲ ਮਿਲਾਇਆ ਜਾਵੇ । ਓਥੇ ਦੀਆਂ ਤਕਲੀਫਾਂ ਦੇਖ ਦੇਖ ਲੋਕੀਂ ਪਿੰਡਾਂ ਦੇ ਵਿੱਚ ਰਹਿਣ ਦੀ ਬਜਾਏ ਸ਼ਹਿਰਾਂ ਦੇ ਵਿੱਚ ਵਸਣੇ ਸ਼ੁਰੂ ਹੋ ਪਏ ਹਨ । ਇਸ ਦੇ ਨਾਲ ਹੀ ਸਰਕਾਰੀ ਮੁਲਾਜ਼ਮ ਪਿੰਡਾਂ ਵਿੱਚ ਜਾਣਾ ਪਸੰਦ ਨਹੀਂ ਕਰਦੇ । ਉਸ ਦਾ ਵੱਡਾ ਕਾਰਣ ਇਹ ਹੈ ਕਿ ਜਿਸ ਤਰ੍ਹਾਂ ਟੀਚਰ ਹਨ ਜਾਂ ਹਸਪਤਾਲਾਂ ਦੇ ਡਾਕਟਰ ਅਤੇ ਲੇਡੀ ਡਾਕਟਰ, ਕੰਪਾਉਂਡਰ ਹਨ ਜਾਂ ਹੋਰ ਸਰਕਾਰੀ ਮੁਲਾਜ਼ਮ ਹਨ ਉਨ੍ਹਾਂ ਨੂੰ ਰਿਹਾਇਸ਼ ਲਈ ਚੰਗੇ ਮਕਾਨ ਨਹੀਂ ਮਿਲਦੇ । ਸਰਕਾਰ ਨੂੰ ਪਿੰਡਾਂ ਵਿੱਚ ਵੀ ਸਰਕਾਰੀ ਕੁਆਰਟਰਾਂ ਦੀ ਤਰ੍ਹਾਂ ਸਰਕਾਰੀ ਅਮਲੇ ਵਾਸਤੇ ਰਿਹਾਇਸ਼ੀ ਮਕਾਨ ਬਣਾਉਣੇ ਚਾਹੀਦੇ ਹਨ । ਇਸ ਬਜਟ ਵਿੱਚੋਂ ਤੁਸੀਂ ਵਧ ਤੋਂ ਵੱਧ ਪੈਸਾ ਲੋਕਾਂ ਦੀ ਸੇਵਾ ਵਿੱਚ ਖਰਚ ਕਰੋ । ਇਸ ਤਰ੍ਹਾਂ ਦਿਹਾਤੀ ਲੋਕ ਵੀ **ਬਚ** ਜਾਣਗੇ ਅਤੇ ਤੁਹਾਡਾ ਮਕਸਦ ਵੀ ਸੇਵਾ ਦਾ ਪੂਰਾ ਹੋ ਜਾਵੇਗਾ। ਜੇ ਤੁਸੀਂ ਲੋਕਾਂ ਨੂੰ ਫੈਸਿਲਿਟੀਜ਼ ਦਿਉਗੇ ਤਾਂ ਉਹ ਆਪਣੇ ਆਪ ਹੀ ਕਹਿਣਗੇ ਕਿ ਤੁਹਾਡੀ ਹਕੂਮਤ ਚਲੇਗੀ । ਅੱਜ ਜੋ ਕਾਂਗਰਸ ਦਾ ਇਹ ਰੀਜ਼ਲਟ ਨਿਕਲਿਆ ਹੈ ਤਾਂ ਇਹੋ ਗੱਲ ਹੈ ਕਿ ਲੋਕਾਂ ਦੇ ਵਿੱਚ ਜਾਗ੍ਰਤੀ ਆ ਗਈ ਹੈ । ਉਨ੍ਹਾਂ ਨੂੰ ਇਸ ਗੱਲ ਦਾ ਪੂਰਾ ਅਹਿਸਾਸ ਹੈ ਕਿ ਉਨ੍ਹਾਂ ਨੇ ਆਪਣੀ ਕੀਮਤੀ ਵੋਟ ਕਿਸ ਨੂੰ ਪਾਉਣੀ ਹੈ । ਅੱਜ ਵੋਟਰ ਨੇ ਜੋ ਕਾਂਗਰਸ ਨੂੰ ਫੇਲ੍ਹ ਕਰਕੇ ਦਿਖਾਇਆ ਹੈ ਇਹ ਮਤ ਖਿਆਲ ਕਰੋ ਕਿ ਜੇ ਤੁਸੀਂ ਵੀ ਉਨ੍ਹਾਂ ਦੇ ਭਲੇ ਲਈ ਕੋਈ ਕੰਮ ਨਾ ਕੀਤਾ ਤਾਂ ਉਹ ਤੁਹਾਨੂੰ ਮੁਆਫ ਕਰ ਦੇਣਗੇ । ਉਹ ਤੁਹਾਨੂੰ ਵੀ ਵਾਰਨਿੰਗ ਦੇ ਸਕਦੇ ਹਨ। ਇਹ ਵੀ ਤੁਹਾਡੀਆਂ ਖਾਮ ਖਿਆਲੀਆਂ ਹਨ ਕਿ ਕਾਂਗਰਸ ਨੇ ਕੋਈ ਅੱਛਾ ਕੰਮ ਨਹੀਂ ਕੀਤਾ । ਭਾਖੜਾ ਡੈਮ, ਨਹਿਰਾਂ, ਪਾਵਰ ਹਾਊਸਿਜ਼ ਅਤੇ ਸੜਕਾਂ ਤੇ ਵੱਡੀਆਂ ਵੱਡੀਆਂ ਬਿਲਡਿੰਗਾਂ ਇਹ ਸਾਰਾ ਕੁਝ ਕਾਂਗਰਸ ਰਾਜ ਦੇ ਵਿੱਚ ਹੀ ਬਣਿਆ ਹੈ । ਆਖਿਰ ਇਤਨਾ ਕੁਝ ਜੇ ਬਣਿਆ ਤਾਂ ਕੋਈ

[ਸਰਦਾਰ ਗੁਰਧਾਰਾ ਸਿੰਘ]

ਤਾਂ ਗੱਲ ਸੀ। ਕੋਈ ਛੋਟਾ ਜਿਹਾ ਮਕਾਨ ਜੇ ਬਣਾਉਣਾ ਹੋਵੇ ਤਾਂ ਉਸ ਦੇ ਲਈ ਕਿਸੇ ਇੰਜੀਨੀਅਰ ਦੀ ਕਾਬਲੀਅਤ ਦੀ ਪਹਿਲਾਂ ਲੋੜ ਪੈਂਦੀ ਹੈ। ਕੰਮ ਕਰਨਾ ਔਖਾ ਹੈ ਪਰ ਉਸ ਨੂੰ ਕਰਿਟੀਸਾਈਜ਼ ਹਰ ਆਮ ਆਦਮੀ ਕਰ ਲੈਂਦਾ ਹੈ। ਇਸ ਲਈ ਭਾਵੇਂ ਤੁਸੀਂ ਕਿਤਨਾ ਹੀ ਚੰਗੇ ਤੋਂ ਚੰਗਾ ਕੰਮ ਕਰੋ ਪਰ ਕਿਤੋਂ ਨਾ ਕਿਤੋਂ ਤਾਂ ਕੋਈ ਨੁਕਸ ਰਹਿ ਹੀ ਜਾਂਦਾ ਹੈ। ਕਰਿਟੀਸਾਈਜ਼ ਕਰਨ ਵਾਲਾ ਸਾਰੇ ਗੁਣ ਛਡ ਕੇ ਬਦਨਾਮ ਕਰਨ ਦੀ ਕੋਸ਼ਿਸ਼ ਕਰਦਾ ਹੈ। ਇਨ੍ਹਾਂ ਹਕੂਮਤ ਦੀਆਂ ਕੁਰਸੀਆਂ ਤੇ ਜੇ ਤੁਸੀਂ ਰਹਿਣਾ ਚਾਹੁੰਦੇ ਹੋ ਤਾਂ ਤੁਹਾਨੂੰ **ਐਸੇ** ਤਰੀਕੇ ਇਖਤਿਆਰ ਕਰਨੇ ਚਾਹੀਦੇ ਹਨ ਜਿਸ ਦੇ ਨਾਲ ਪੰਜਾਬ ਵਧੇ ਫੁਲੇ। ਇਸ ਬਜਟ ਵਿੱਚੋਂ ਤੁਸੀਂ ਘਟ ਤੋਂ ਘਟ 80% ਪੇਂਡੂ ਲੋਕਾਂ ਤੇ ਖਰਚ ਕਰੋ। ਜੇ ਇਸ ਤਰ੍ਹਾਂ ਕਰੋਗੇ ਤਾਂ ਤੁਹਾਡੀ ਕਾਮਯਾਬੀ ਯਕੀਨੀ ਹੈ। ਪਿੰਡਾਂ ਨੂੰ ਅੱਛੇ ਡਾਕਟਰ, ਟੀਚਰ ਅਤੇ ਹੋਰ ਉੱਨਤੀ ਦੇ ਸਾਧਨ ਅਤੇ ਸਹੂਲਤਾਂ ਉਨ੍ਹਾਂ ਨੂੰ ਦਿਉ। ਇਸ ਦੇ ਨਾਲ ਲੋਕਾਂ ਦਾ ਵੀ ਭਲਾ ਹੋਵੇਗਾ ਅਤੇ ਤੁਹਾਡਾ ਵੀ ਭਲਾ ਹੋਵੇਗਾ।

**श्री ग्र. विश्वनाथन** (लुध्याना दक्षिण) : हैल्थ की डिमांड को ग्राज डिस्कस किया जा रहा है। मैं ग्राशा करता था कि भूतपूर्व वित्त मंत्री जब मोशन पर बात करने के लिये खड़े होंगे तो कुछ न कुछ नया ज़रूर बतायेंगे। मगर ऐसा लगता है कि उन्होंने जो मोशन पर बोलने में महारत हासिल की हुई है वह उस स्तर से ऊंचा उठना ही नहीं चाहते।

ग्रभी ग्रभी इन्होंने ला ऐंड ग्रार्डर की दुहाई दी। मैं इन से पूछता हूँ कि हम लुध्याना ज़िला के Constables, Head Constables ग्रौर ट्रैफिक का staff ग्राज भी क्या उतना ही है जितना भूतपूर्व गृह मन्त्री के वक्त था ? उनको तो सारे फिगर्ज़ मालूम होंगे ही। ग्राज वह ला ऐंड ग्रार्डर की दुहाई दे रहे हैं। क्या उनको मालूम है कि ग्राज वहां पर पहले की निसबत 7 परसेंट स्टाफ कम है। मगर ग्राज वह लोग दुहाई दे रहे हैं ला ऐंड ग्रार्डर की जो मान सिंह डाकू को 15 साल तक पकड़ ही नहीं सके। ग्रौर जब उसको गोली से मार दिया तो मरे हुए मान सिंह डाकू को रस्सी से बांध कर उठा कर लाए थे ग्रौर वह चित्र ग्रखबारों में छपा था। ये वे लोग हैं जिनके राज्य में डाकुग्रों का दौर दौरा था। ये वे लोग हैं जब तक इनकी मिनिस्टरी को खारिज करके एक I.C.S. Officer, P.C. Rao को पैप्सू के ग्रंदर न लाया गया वहां किसी भी सभ्य व्यक्ति का चलना ग्रसम्भव हो गया था। वे लोग ग्राज पंजाब के किसी कोने में ग्रगर कोई किसी का बटुवा निकाल कर भाग जाता है, कोई खून हो जाता है तो उसके ऊपर ला एंड ग्रार्डर की दोहाई देते हैं। सारे प्रश्न रोज़ ग्राते हैं, प्रश्नों का उत्तर भी प्रश्न काल के ग्रंदर सरकारी बैंचों से मिलता है लेकिन मुझे ऐसा लगता है कि पंडित जी का ग्रसूल है कि बार बार झूठ कह कर उसको सच बना कर पेश किया जाए। ऐसा लगता है कि गोयल्ज़ का ग्रवतार पैदा हुग्रा है जो झूठ को बार बार बोल कर जनता के सामने सच प्रकट करना चाहता है वास्तविकता तो यह है कि इसी जनवरी से लेकर फरवरी, मार्च, ग्रप्रैल, मई तक के ग्रांकड़े ले लिये जाएं पिछले साल के ग्रौर इस साल के, तो इस साल की ला एंड ग्रार्डर की सिचुएशन में यहां पर बहुत इम्प्रूवमेंट हुई है क्योंकि यहां पर क्राइम्ज़ ज्यादा नहीं हुए। सरदार दरबारा सिंह जी बड़े ग्रजीब तरीके से देख रहे हैं। वह कह सकते हैं कि यह कोई जवाब नहीं है। मैं मानता हूँ कि यह कोई जवाब नहीं है कि यहां पर पिछले साल की निसबत क्राइम्ज़ कम हुए हैं लेकिन मैं एक बात पूछना चाहता हूँ कि जिस तरह ग्रापने पुलिस के ग्रन्दर रवायात डालीं, जिस तरह से स्मगलरों को पाल

जेब कतरों को आपने कोटे और परमिट दिए, फराडूलैंट बान्डज़ को आपने आगे बढ़ाया और जिस तरह से आपने टैलीफोन कुनैक्शन बेचे हैं, शहरों में डोडे बेचने वालों को अपना एजेंट बनाया, कारखानों के अन्दर जाकर मालिकों को अपनी नोट बुक्स दे दीं, रसीट बुक्स दे दीं कांग्रेस की मैम्बरशिप के लिये। कांग्रेस की इंटरनल मैम्बरशिप के लिये इनके डैलीगेट्स के प्रदेश के चुनाव होते हैं, लुध्याना में मैं कई लोगों को जानता हूँ कि इनका एक आदमी गया तो एक कापी दे आया, दूसरा गया तो दूसरी कापी दे आया, तीसरा गया तीसरी कापी दे आया, और वह सारे पैसे कारखानेदार अपनी जेब में से दे देते हैं और महीने भर बाद जब वह तनखाह देने लगते हैं तो तीनों कापियों पर अंगूठा लगवा लेते हैं। इस तरह से जितने भी वहां मज़दूर हैं वह सारे तीन जगह पर कांग्रेस के मैम्बर हो जाते हैं। फिर ट्रकों में लाद लाद कर उनको डैलीगेट बनाया जाता है।

**Sardar Darbara Singh :** Should we discuss your party here on the floor of the House ?

**Shri A. Vishwanathan :** You have been discussing. Your leader have been discussing the parties.

आपने यहां पर श्री यज्ञ दत्त जी का नाम लिया। पंडित मोहन लाल जी ने जालन्धर का नाम लिया आप शायद यहां पर नहीं थे।

आज आप लोग ला एंड आर्डर सिचुएशन की दुहाई देते हैं। कभी पुलिटीकल कुरप्शन की बात करते हैं। कुछ लोगों को आपत्ति है कि यहां पर पार्टी की बात डिसकस न हो लेकिन जब आक्षेप लगाया जाता है तो इतना गुर्दा होना चाहिए कि उसका उत्तर भी सुनें। हिन्दुस्तान के प्रधान मन्त्री का चुनाव था। मुरारजी डिसाई मुकाबिले पर खड़े थे अगर इनके अन्दर पुलिटीकल आनैस्टी होती तो दोनों चुनाव लड़ते। एक जीत जाता प्राईम मिनिस्टर बनता और दूसरा जा कर बैक बैंचिज़ पर बैठ जाता। लेकिन नहीं। उन्होंने उसको डिप्टी प्राईम मिनिस्टर बना दिया। हिन्दुस्तान के संविधान के अन्दर डिप्टी प्राईम मिनिस्टर के नाम का न कोई स्टेटस है, न कोई रैंक है और न कोई पुज़ीशन है हिन्दुस्तान के संविधान के अन्दर डिप्टी प्राईम मिनिस्टर नाम का कोई पशु नहीं, कोई पक्षी नहीं। पारवती जी की मैल से गणेश जी पैदा हुए थे। इंदिरा गान्धी जी के क्रिटिसिज़्म में से डिप्टी प्राईम मिनिस्टर पैदा हो गए (हंसी) (तालियां) आज यह कुरप्शन की बातें करते हैं। पिछले तीन दिन से चान्दनी रात में हालांकि थोड़ी सीं धूल चल रही थी, रात के दो दो बजे तक लौंज में खड़े हो हो कर बातें करते रहते थे। Were they honey-mooning with their strange bed fellows ? What were they doing ? आज कहते हैं कि देखिए कल क्या होता है। क्या इनकी संख्या बढ़ गई थी ? Did the Members multiply like bees ?

[ਸਰਦਾਰ ਦਰਬਾਰਾ ਸਿੰਘ]

ਧਿਆਨ ਦੇਣ ਲਈ ਮੈਂ ਸਮਝਦਾ ਹਾਂ ਕਿ ਸਾਡੀ ਇਸ ਸਬੰਧੀ ਪਲਾਨਿੰਗ ਵਿੱਚ ਜਿਹੜੇ ਨੁਕਸ ਹਨ ਉਨ੍ਹਾਂ ਨੂੰ ਦੂਰ ਕੀਤਾ ਜਾਵੇ। ਜੇਕਰ ਅਸੀਂ ਅਜਿਹਾ ਸਿਸਟਮ ਬਣਾ ਲਈਏ ਕਿ ਜ਼ਮੀਨ ਦੇ ਐਨੇ ਹਿੱਸੇ ਵਿੱਚ ਕੈਸ਼ ਕਰਾਪ ਪੈਦਾ ਕੀਤੀ ਜਾਵੇ ਅਤੇ ਬਾਕੀ ਦੇ ਹਿੱਸੇ ਵਿੱਚ ਅਨਾਜ ਪੈਦਾ ਕੀਤਾ ਜਾਵੇ ਤਾਂ ਅਸੀਂ ਇਸ ਪੱਖ ਵਿੱਚ ਕਾਫ਼ੀ ਤਰੱਕੀ ਕਰ ਸਕਦੇ ਹਾਂ। ਜਿਸ ਤਰ੍ਹਾਂ ਯੂ. ਪੀ. ਵਾਲਿਆਂ ਨੇ ਕੀਤਾ ਹੈ। ਇਸ ਗੱਲ ਦੀ ਪਹਿਲਾਂ ਹੀ ਪਲਾਨਿੰਗ ਕਰ ਦਿੱਤੀ ਜਾਵੇ ਕਿ ਐਨੇ ਹਿੱਸੇ ਵਿੱਚ ਕਣਕ ਪੈਦਾ ਕੀਤੀ ਜਾਵੇਗੀ। ਮੇਰੀ ਤਾਂ ਅੱਜ ਵੀ ਇਹ ਰਾਏ ਹੈ ਕਿ ਜਿੰਨੀ ਦੇਰ ਤਕ ਅਸੀਂ ਆਪਣੀ ਪਲਾਨਿਗ ਨੂੰ ਚੇਂਜ ਨਹੀਂ ਕਰਾਂਗੇ ਅਸੀਂ ਸੂਬੇ ਦੀ ਡਿਫ਼ਿਸਿਟ ਬਜਟਿੰਗ ਤੋਂ ਬਾਹਰ ਨਹੀਂ ਨਿਕਲ ਸਕਾਂਗੇ। ਅਤੇ ਇਹ ਕਰਾਈਸਿਜ਼ ਸਦਾ ਬਣਿਆ ਰਿਹਾ ਕਰੇਗਾ। ਕਈ ਹੋਰ ਵੱਡੇ ਵੱਡੇ ਸੂਬੇ ਹਨ ਜਿਵੇਂ ਕਿ ਮਦਰਾਸ, ਬੰਬਈ, ਬੰਗਾਲ ਆਦਿ ਜਿਹੜੇ ਕਿ ਡਿਫ਼ਿਸਿਟ ਸੂਬੇ ਹਨ ਅਤੇ ਕਾਸ਼ਤ ਬਾਹਰ ਤੋਂ ਲਿਆਂਦੇ ਹਨ ਪਰ ਉਨ੍ਹਾਂ ਦੀ ਪਲਾਨਿੰਗ ਦਾ ਇਕ ਬੇਸ ਹੈ। ਸਾਡੀ ਪਲਾਨਿੰਗ ਇਸ ਪੱਖ ਵਿੱਚ ਠੀਕ ਨਹੀਂ ਸਾਡੀ ਫਸਟ ਪਰਾਇਰਟੀ ਐਗਰੀਕਲਚਰ ਹੈ। ਇਸ ਲਈ ਜ਼ਰੂਰੀ ਹੈ ਕਿ ਹਾਊਸ ਵਿੱਚ ਜਿੰਨੇ ਵੀ ਪੱਖ ਹਨ ਇਨ੍ਹਾਂ ਨੂੰ ਇਕਸਾਰ ਲਿਆਣਾ ਚਾਹੀਦਾ ਹੈ ਤਾਂ ਜੋ ਇਸ ਪੱਖ ਵਿੱਚ ਤਵਾਜ਼ਨ ਕਾਇਮ ਹੋ ਸਕੇ। ਇਸ ਨਾਲ ਨਾ ਪ੍ਰੋਡਿਊਸਰ ਨੂੰ ਨੁਕਸਾਨ ਹੋਵੇ, ਨਾ ਕਨਜ਼ੂਮਰ ਨੂੰ। ਅੱਜ ਕੀ ਹਾਲਤ ਹੈ ? ਤੁਸੀਂ ਚੇਅਰਮੈਨ ਸਾਹਿਬ, ਐਗਰੀ ਕਰੋਗੇ ਕਿ ਪ੍ਰੋਡਿਊਸਰ ਥੋੜ੍ਹੇ ਅਨਾਜ ਨਾਲ ਆਪਣਾ ਗੁਜ਼ਾਰਾ ਕਰਦਾ ਹੈ, ਬਾਕੀ ਦਾ ਅਨਾਜ ਮੰਡੀ ਵਿੱਚ ਲੈ ਜਾਂਦਾ ਹੈ ਅਤੇ ਉਸ ਨੂੰ ਆਪਣੀ ਜਿਨਸ ਮੁਕੱਰਰ ਭਾ ਤੇ ਵੇਚਣੀ ਪੈਂਦੀ ਹੈ ਪਰ ਕੋਈ ਵੀ ਉਸ ਦੀ ਆਪਣੀ ਜ਼ਰੂਰਤ ਦੀ ਚੀਜ਼ ਉਸ ਨੂੰ ਭਾ ਸਿਰ ਨਹੀਂ ਮਿਲਦੀ। ਕਿਸੇ ਹਿਸਾਬ ਕਿਤਾਬ ਨਾਲ ਤਾਂ ਹਰ ਚੀਜ਼ ਉਸ ਨੂੰ ਮਿਲਣੀ ਚਾਹੀਦੀ ਹੈ। ਉਸ ਨੂੰ ਤਾਂ ਇਥੇ ਤਕ ਕਿ ਆਪਣੇ ਅਨਾਜ ਦੀ ਵੀ ਕਾਸਟ ਆਫ਼ ਪ੍ਰੋਡਕਸ਼ਨ ਨਹੀਂ ਮਿਲਦੀ। ਇਸ ਪੱਖ ਨੂੰ ਸਾਨੂੰ ਕਦੇ ਵੀ ਨਜ਼ਰ ਅੰਦਾਜ਼ ਨਹੀਂ ਕਰਨਾ ਚਾਹੀਦਾ ਕਿ ਕਿਸਾਨ ਨੂੰ ਕਾਸਟ ਆਫ਼ ਪ੍ਰੋਡਕਸ਼ਨ ਤਾਂ ਅਨਾਜ ਲਈ ਦਿੱਤੀ ਜਾਵੇ। ਜੇਕਰ ਅਸੀਂ ਇਸ ਤਰ੍ਹਾਂ ਨਾ ਕਰਾਂਗੇ ਤਾਂ ਇਸ ਦਾ ਉਲਟਾ ਅਸਰ ਪਏਗਾ ਕਿ ਕਿਸਾਨ ਅਨਾਜ ਦੀ ਥਾਂ ਤੇ ਕੈਸ਼ ਕਰਾਪ ਵਲ ਚਲੇ ਜਾਣਗੇ। ਅਨਾਜ ਪੈਦਾ ਕਰਨਾ ਹੀ ਛਡ ਦੇਣਗੇ। ਇਸ ਦੇ, ਚੇਅਰਮੈਨ ਸਾਹਿਬ, ਦੂਰ ਰਸ ਨਤਾਇਜ ਹੋ ਸਕਦੇ ਹਨ। ਇਸ ਲਈ ਇਸ ਪੱਖ ਨੂੰ ਵਿਚਾਰਨ ਦੀ ਲੋੜ ਹੈ।

ਫਿਰ ਕਨਜ਼ਿਊਮਰ ਨੂੰ ਤੁਸੀਂ ਰੀਲੀਫ਼ ਦਿੱਤਾ ਹੈ ਜਿਸ ਦਾ ਮੁਸ਼ਕਲ ਨਾਲ ਗੁਜ਼ਾਰਾ ਹੁੰਦਾ ਹੈ ਪਰ ਇਹ ਵੀ ਪ੍ਰਬੰਧ ਹੋਣਾ ਚਾਹੀਦਾ ਹੈ ਕਿ ਕਨਜ਼ੂਮਰ ਨੂੰ ਉਸ ਭਾ ਤੇ ਚੀਜ਼ ਮਿਲੇ ਜਿਸ ਭਾ ਤੇ ਤੁਸੀਂ ਖਰੀਦਦੇ ਹੋ। ਜਿਹੜਾ ਰੀਲੀਫ਼ ਤੁਸੀਂ ਛੋਟੀਆਂ ਤਨਖਾਹਾਂ ਵਾਲਿਆਂ ਨੂੰ ਦਿੱਤਾ ਸੀ ਤਾਂ ਜੋ ਉਹ ਆਪਣਾ ਗੁਜ਼ਾਰਾ ਕਰ ਸਕਣ ਉਹ ਰੀਲੀਫ਼ ਦੋ ਜਾਂ ਚਾਰ ਹਜ਼ਾਰ ਤਨਖਾਹ ਪਾਣ ਵਾਲਿਆਂ ਨੂੰ ਵੀ ਦੇ ਦਿੱਤਾ ਹੈ। ਫਿਰ ਇਸ ਸਾਰੇ ਕਰਾਈਸਿਸ ਵਿੱਚ ਅਜਿਹੇ ਰਹਿ ਗਏ ਹਨ ਜਿਨ੍ਹਾਂ ਦੀ ਤਨਖਾਹ 150 ਰੁਪਏ ਤੋਂ 500 ਰੁਪਏ ਤਕ ਹੈ ਉਨ੍ਹਾਂ ਨੂੰ ਰੀਲੀਫ ਘਟ ਹੈ। ਤੁਸੀਂ ਆਪ ਹੀ ਅੰਦਾਜ਼ਾ ਲਗਾਉ ਕਿ ਜਿਹੜਾ ਰੀਲੀਫ ਦਿੱਤਾ ਗਿਆ ਹੈ ਉਸ ਵਿੱਚੋਂ ਉਹ ਬੱਚਿਆਂ ਦੀਆਂ ਫ਼ੀਸਾਂ ਦੇਵੇਗਾ ਜਾਂ ਕੋਈ ਹੋਰ ਕੰਮ ਕਰੇਗਾ ਕਿਉਂਕਿ ਇਸ ਨਾਲ ਤਾਂ ਮਸੇ ਉਹ ਖਾਣ ਜੋਗਾ ਅਨਾਜ ਲੈ ਸਕਦਾ ਹੈ। ਇਸ ਦਾ ਅਸਰ, ਮਿਹਨਤਕਸ਼ ਤੇ ਹੁੰਦਾ ਹੈ। ਇਹ ਅਜਿਹੀ ਕਲਾਸ ਹੈ ਮਿਹਨਤ ਕਸ਼ਾਂ ਦੀ ਕਿ ਸਾਰੀ ਡਿਵੈਲਪਮੈਂਟ ਦਾ ਭਾਰ ਇਨ੍ਹਾਂ ਦੇ ਸਿਰ ਤੇ ਹੈ। ਡੀਵੈਲਪਮੈਂਟ ਤਾਂ ਇਹ ਆਪਣੀ ਮਿਹਨਤ ਨਾਲ ਕਰਨ ਪਰ ਫ਼ਾਇਦਾ ਵੱਡੀਆਂ ਤੋਂਦਾਂ ਵਾਲੇ ਅਤੇ ਸਰਮਾਏਦਾਰ ਪਾਸ ਪਹੁੰਚ ਜਾਵੇ ਸਰਕਾਰ ਦੀ ਮਦਦ ਨਾਲ ਜਾਂ ਉਸਦੇ ਬਗੈਰ। ਇਸ ਗੱਲ ਨੂੰ ਧਿਆਨ ਨਾਲ ਵਿਚਾਰਨ ਦੀ ਲੋੜ ਹੈ। ਫਿਰ ਜਿਹੜਾ ਬੈਨੀਫ਼ਿਟ ਦਿੱਤਾ ਗਿਆ ਹੈ ਇਹ, ਕਿੰਨੀ ਦੇਰ ਤਕ ਚਲੇਗਾ। ਪਹਿਲੀ ਗੱਲ ਤਾਂ ਇਹ ਹੈ ਕਿ ਉਨ੍ਹਾਂ ਨੂੰ ਹੀ ਸਿਰਫ਼ ਰੀਲੀਫ਼

ਮਿਲਣਾ ਚਾਹੀਦਾ ਸੀ ਜਿਹੜੇ ਗਰੀਬ ਹਨ ਅਤੇ ਜਿਨ੍ਹਾਂ ਦਾ ਗੁਜ਼ਾਰਾ ਨਹੀਂ ਹੋ ਸਕਦਾ । ਫਿਰ ਇਹ ਬਹੁਤ ਚਿਰ ਇਸ ਤਰ੍ਹਾਂ ਰਹਿ ਨਹੀਂ ਸਕਦਾ ਜਦ ਤਕ ਕਿ ਇਸ ਮਸਲੇ ਨੂੰ ਹੋਰ ਤਰ੍ਹਾਂ ਹਲ ਨਾ ਕੀਤਾ ਜਾਵੇ । ਭਾਵੇਂ ਤੁਸੀਂ ਕਿੰਨੀ ਹੀ ਰੀਲੀਫ ਦੇ ਦਿਉ ਅਤੇ ਸਰਕਾਰੀ ਗੁਦਾਮ ਖੋਲ੍ਹ ਦਿਉ ਇਹ ਮਹਿੰਗਾਈ ਦਾ ਮਸਲਾ ਹਲ ਨਹੀਂ ਹੋ ਸਕਦਾ । ਤੁਸੀਂ ਸੈਂਟਰਲ ਡੀ. ਏ. ਦਿੱਤਾ ਹੈ ਪਰ ਛੇ ਮਹੀਨੇ ਬਾਅਦ ਫਿਰ ਇਹ ਆਪਣੀਆਂ ਮੰਗਾਂ ਨੂੰ ਰੀਪੀਟ ਕਰਨਗੇ ਕਿਉਂਕਿ ਦਿਨੋ ਦਿਨ ਕੀਮਤਾਂ ਵਧ ਰਹੀਆਂ ਹਨ ਅਤੇ ਥੇਅਰ ਨੈਸੈਸਟੀਜ਼ ਆਫ ਲਾਈਫ਼ ਮਹਿੰਗੀਆਂ ਹੋ ਰਹੀਆਂ ਹਨ। ਜਦ ਤਕ ਤੁਸੀਂ ਮੁਲਾਜ਼ਮਾਂ ਨੂੰ ਕੰਪੈਨਸੇਟ ਨਹੀਂ ਕਰਦੇ...(ਵਿਘਨ) ਮੈਂ ਅਰਜ਼ ਕਰਦਾ ਹਾਂ ਕਿ ਜਦ ਤਕ ਸਰਕਾਰ ਮਦਦ ਨਾ ਕਰੇ ਅਤੇ ਹਰ ਜੀਵਨ ਦੀ ਲੋੜੀਂਦੀ ਚੀਜ਼ ਨੂੰ ਸਬਸੇਡਾਈਜ਼ ਨਾ ਕਰੇ ਤਦ ਤਕ ਇਹ ਮਾਮਲਾ ਹਲ ਨਹੀਂ ਹੋ ਸਕਦਾ । ਇਕ ਅਜਿਹਾ ਪੈਟਰਨ ਬਣਾ ਲੈਣਾ ਚਾਹੀਦਾ ਹੈ ਜਿਸ ਨਾਲ ਉਹ ਲੋਕ ਵੀ ਉਠ ਸਕਣ ਜਿਹੜੇ ਮਿਹਨਤ ਕਰਦੇ ਹਨ ਅਤੇ ਆਪਣਾ ਪੇਟ ਪਾਲਣ ਦੀ ਕੋਸ਼ਿਸ਼ ਕਰਦੇ ਹਨ। ਉਨ੍ਹਾਂ ਨੂੰ ਗੌਰਮਿੰਟ ਸਟੋਰਜ਼ ਤੋਂ ਹਰ ਚੀਜ਼ ਸਬਸੇਡਾਈਜ਼ਡ ਰੇਟ ਤੇ ਮਿਲ ਸਕੇ । ਇਸ ਦੇ ਨਾਲ ਹੀ ਮੈਂ ਅਰਜ਼ ਕਰਦਾ ਹਾਂ ਕਿ ਕੁਆਪਰੇਟਿਵ ਸੁਸਾਈਟੀਜ਼ ਨੂੰ ਮਜ਼ਬੂਤ ਕਰਨ ਦੀ ਲੋੜ ਹੈ ਪਰ ਇਥੇ ਕਈ ਤਰ੍ਹਾਂ ਦੀਆਂ ਕਨਸਿਡਰੇਸ਼ਨਾਂ ਇਨ੍ਹਾਂ ਸੋਸਾਈਟੀਆਂ ਵਿੱਚ ਆ ਜਾਂਦੀਆਂ ਹਨ। ਕੋਈ ਕਿਸੇ ਪਾਸੇ ਇਸ ਨੂੰ ਲੈ ਜਾਂਦਾ ਹੈ, ਕੋਈ ਕਿਸੇ ਪਾਸੇ । ਇਸ ਪੱਖ ਵਲ ਧਿਆਨ ਦੇ ਕੇ ਇਨ੍ਹਾਂ ਨੂੰ ਇਕੱਠਾ ਕਰਨ ਦੀ ਲੋੜ ਹੈ । ਜੇਕਰ ਕੁਆਪਰੇਟਿਵ ਸੋਸਾਈਟੀਜ਼ ਨੂੰ ਮਜ਼ਬੂਤ ਕੀਤਾ ਜਾਵੇ ਤਾਂ ਇਸ ਸੂਬੇ ਦੀ ਅਤੇ ਨੇਸ਼ਨ ਦੀ ਤਰੱਕੀ ਸਹੀ ਮਾਅਨਿਆਂ ਵਿੱਚ ਹੋ ਸਕਦੀ ਹੈ । ਜਿੰਨੀਆਂ ਇਨ੍ਹਾਂ ਵਿੱਚ ਕਮੀਆਂ ਅਤੇ ਖਰਾਬੀਆਂ ਹਨ ਉਨ੍ਹਾਂ ਨੂੰ ਦੂਰ ਕਰਨ ਦੀ ਲੋੜ ਹੈ ਤਾਂ ਕਿ ਜਿੰਨੀਆਂ ਕੋਆਪਰੇਟਿਵ ਸੋਸਾਈਟੀਆਂ ਹਨ ਉਹ ਸਹੀ ਕੰਟਰੋਲ ਥਲੇ ਚਲਾਈਆਂ ਜਾਣ ਅਤੇ ਮੁਨਾਫਾ ਨਾ ਕਮਾਣ ਸਗੋਂ ਸਰਕਾਰ ਦੀ ਮਦਦ ਤੇ ਰਹਿਣ । ਇਸ ਸਬੰਧ ਵਿੱਚ ਬਾਰ ਬਾਰ ਕਿਹਾ ਗਿਆ ਹੈ ਕਿ ਇਸ ਦਾ ਕੋਈ ਨਵਾਂ ਪੈਟਰਨ ਹੋਣਾ ਚਾਹੀਦਾ ਹੈ ਨਹੀਂ ਤਾਂ ਇਸ ਮੂਵਮੈਂਟ ਨਾਲ ਨੁਕਸਾਨ ਹੀ ਹੋ ਰਿਹਾ ਹੈ, ਸਹੀ ਮਾਅਨਿਆਂ ਵਿੱਚ ਕੋਈ ਲਾਭ ਨਹੀਂ ਪਹੁੰਚ ਰਿਹਾ। ਇਸ ਪੁਰਾਣੇ ਤਰੀਕੇ ਨਾਲ ਲੋਕਾਂ ਵਿੱਚ ਡਿਸਸੈਟਿਸਫੈਕਸ਼ਨ ਵਧੇਗੀ । ਇਸ ਲਈ ਇਸ ਤਰ੍ਹਾਂ ਸਰਕਾਰ ਵਲੋਂ ਛੋਟੇ ਮੁਲਾਜ਼ਮਾਂ ਨੂੰ ਛੋਟੇ ਮੋਟੇ ਰੀਲੀਫ ਦੇਣ ਨਾਲ ਕੋਈ ਫਾਇਦਾ ਨਹੀਂ ਹੋਵੇਗਾ । ਇਸ ਲਈ ਇਸ ਪਾਸੇ ਧਿਆਨ ਦੇਣ ਦੀ ਲੋੜ ਹੈ । ਰੀਲੀਫ ਨੂੰ ਪੱਕੇ ਪੈਰੀਂ ਦੇਣ ਵਲ ਧਿਆਨ ਦੇਣਾ ਚਾਹੀਦਾ ਹੈ ਤਾਂ ਜੋ ਫਿਰ ਛੇਤੀ ਹੀ ਕੋਈ ਇਹੋ ਜਿਹੀ ਸਿਚੂਏਸ਼ਨ ਨਾ ਫੇਸ ਕਰਨੀ ਪਏ । ਇਸ ਪਾਸੇ ਵਲ ਧਿਆਨ ਦੇਣਾ ਚਾਹੀਦਾ ਹੈ ।

ਇਸ ਦੇ ਵਾਸਤੇ ਮੈਂ ਕੁਝ ਇਕ ਸੁਝਾਉ ਦੇਣੇ ਚਾਹੁੰਦਾ ਹਾਂ । ਗਵਰਨਮੈਂਟ ਆਫ ਇੰਡੀਆ ਨੇ ਪਿੱਛੇ ਜਿਹੇ ਸ਼ਾਰਟ ਟਰਮ ਵੇਰਾਈਟੀਜ਼ ਆਫ ਵ੍ਹੀਟ ਬਾਰੇ ਕਿਹਾ ਸੀ। ਸਾਡਾ ਫਰਜ਼ ਹੈ ਕਿ ਅਸੀਂ ਇਨ੍ਹਾਂ ਨੂੰ ਪੰਜਾਬ ਦੇ ਵਿੱਚ ਛੇਤੀ ਤੋਂ ਛੇਤੀ ਲਿਆਉਣ ਦੀ ਕੋਸ਼ਿਸ਼ ਕਰੀਏ । ਇਸ ਤਰ੍ਹਾਂ ਅਸੀਂ ਅਨਾਜ ਦੀ ਥੁੜ ਨੂੰ ਛੇਤੀ ਤੋਂ ਛੇਤੀ ਪੂਰਾ ਕਰ ਸਕਦੇ ਹਾਂ। ਅਨਾਜ ਦੀ ਭਾਵੇਂ ਪੰਜਾਬ ਵਿੱਚ ਦੂਸਰੇ ਸੂਬਿਆਂ ਦੀ ਨਿਸਬਤ ਉਪਜ ਘਟ ਨਹੀਂ ਹੁੰਦੀ ਪਰ ਫੇਰ ਵੀ ਏਥੇ ਦੀ ਜ਼ਮੀਨ ਬਹੁਤ ਹੈ ਅਤੇ ਜ਼ਰਖੇਜ਼ ਹੈ ਅਤੇ ਨਵੇਂ ਤਰੀਕਿਆਂ ਦੇ ਆਧਾਰ ਤੇ ਉਪਜ ਹੋਰ ਵਧਾਈ ਜਾ ਸਕਦੀ ਹੈ । ਏਥੋਂ ਦੇ ਬੰਦਿਆਂ ਵਿੱਚ ਤਾਕਤ ਹੈ, ਏਥੋਂ ਦਾ ਕਿਸਾਨ ਮਿਹਨਤੀ ਹੈ । ਇਸ ਤੋਂ ਇਲਾਵਾ ਕਿਸਾਨ ਨੂੰ ਮਾਡਰਨ ਟੂਲਜ਼ ਦੇਣ ਲਈ ਨੈਸ਼ਨਲਾਈਜ਼ਡ ਸਰਵਿਸ ਸਟੇਸ਼ਨਜ਼ ਦੀ ਸਕੀਮ ਨੂੰ ਵੀ ਤੁਹਾਨੂੰ ਅਪਣਾਉਣਾ ਚਾਹੀਦਾ ਹੈ । ਹਰ 25–30 ਮੀਲ ਦੇ ਏਰੀਆ ਦੇ ਅੰਦਰ ਐਸੇ 25-30 ਟਰੈਕਟਰ ਸਰਵਿਸ ਸਟੇਸ਼ਨ ਹੋਣੇ ਚਾਹੀਦੇ ਹਨ ਜਿਹੜੇ ਹਰ ਵੇਲੇ ਲੋੜ ਵੰਦਾਂ ਨੂੰ ਟਰੈਕਟਰ ਦੇਣ । ਟੁੱਟੇ ਭੱਜੇ ਟੂਲਜ਼ ਦੀ ਰਿਪੇਅਰ ਕਰਨ । ਚੇਅਰਮੈਨ ਸਾਹਿਬ, ਅਸੀਂ ਸਾਰੇ ਹੀ ਜਾਣਦੇ ਹਾਂ ਕਿ ਟਰੈਕਟਰ ਤੇ ਇਤਨਾ ਖਰਚ ਆਉਂਦਾ ਹੈ ਕਿ ਹਰ ਕੋਈ ਜ਼ਿਮੀਂਦਾਰ ਇਸ ਨੂੰ ਖਰੀਦ ਨਹੀਂ ਸਕਦਾ । ਇਸ ਲਈ ਇਹ ਕੰਮ ਕੋਆਪਰੇਟਿਵ ਸੋਸਾਇਟੀਆਂ ਨੂੰ ਦਿਉ । ਭਾਵੇਂ ਦੋ

[ਸਰਦਾਰ ਦਰਬਾਰਾ ਸਿੰਘ]

ਚਾਰ ਬਲਾਕਸ ਵਿੱਚ ਇਕ ਇਕ ਟ੍ਰੈਕਟਰ ਸਰਵਿਸ ਸਟੇਸ਼ਨ ਹੀ ਹੋਵੇ। ਇਸ ਦੇ ਨਾਲ ਹੀ ਉਨ੍ਹਾਂ ਲੋਕਾਂ ਨੂੰ ਕਾਫੀ ਮਿਕਦਾਰ ਵਿੱਚ ਫਰਟੇਲਾਈਜ਼ਰ ਦਿਉ ਤਾਂ ਜੋ ਆਉਣ ਵਾਲੀ ਸਾਡੀ ਐਗਰੀਕਲਚਰਲ ਪਰੋਡਕਸ਼ਨ ਵਿੱਚ ਵਾਧਾ ਹੋਵੇ। ਇਹ ਕਮੀ ਜਿਹੜੀ ਆਲ ਓਵਰ ਇੰਡੀਆ ਅਨਾਜ ਦੀ ਮਹਿਸੂਸ ਕੀਤੀ ਜਾ ਰਹੀ ਹੈ ਇਹ ਪੂਰੀ ਕੀਤੀ ਜਾ ਸਕੇ। ਇਸ ਦੇ ਨਾਲ ਨਾਲ ਗਵਰਨਮੈਂਟ ਨੂੰ ਕਰਾਪ ਪਲੈਨਿੰਗ ਵਲ ਵੀ ਧਿਆਨ ਦੇਣਾ ਚਾਹੀਦਾ ਹੈ। ਇਸ ਦੇ ਨਾ ਹੋਣ ਦੀ ਵਜਾਹ ਨਾਲ ਮੁਲਕ ਦਾ ਬੜਾ ਹੀ ਨੁਕਸਾਨ ਹੋ ਰਿਹਾ ਹੈ। ਮਿਸਾਲ ਦੇ ਤੌਰ ਤੇ ਫਿਰੋਜ਼ਪੁਰ ਦੀ ਜ਼ਮੀਨ ਕਪਾਹ ਦੀ ਪੈਦਾਵਾਰ ਨੂੰ ਬਹੁਤ ਅੱਛੀ ਹੈ। ਲੋਕੀਂ ਇਸ ਵਿੱਚ ਬਹੁਤ ਪੈਸਾ ਕਮਾਉਂਦੇ ਹਨ ਪਰ ਪਿਛਲੇ ਸਾਲਾਂ ਵਿੱਚ ਉਨ੍ਹਾਂ ਨੂੰ ਕਾਫੀ ਮਦਦ ਦੇਣੀ ਪਈ ਹੈ। ਇਸੇ ਤਰ੍ਹਾਂ ਹੋਰ ਡਿਸਟਿਰਕਟਸ ਵਿੱਚ ਵੀ ਇਮਦਾਦ ਦੀ ਗੱਲ ਹੈ। ਇਸ ਦੇ ਮੁਤਾਲਿਕ ਤੁਹਾਡੇ ਕੋਲ ਇਕ ਰੈਗੂਲਰ ਫ਼ਾਈਲ ਪਈ ਹੈ, ਇਸ ਦੀ ਜੇ ਕਿਸੇ ਤਰ੍ਹਾਂ ਮੂਵਮੈਂਟ ਹੋ ਸਕੇ ਤਾਂ ਜ਼ਰੂਰ ਏਧਰ ਧਿਆਨ ਦਿੱਤਾ ਜਾਵੇ। ਕਰਾਪ ਪਲੈਨਿੰਗ ਨੂੰ ਚਾਲੂ ਕਰਨ ਵਾਸਤੇ ਇਹ ਫ਼ਾਈਲ ਕਾਫੀ ਮੁਫ਼ੀਦ ਹੈ। 1947 ਤੋਂ 1951 ਤਕ ਦੀ ਇਹ ਫ਼ਾਈਲ ਹੈ। ਇਸ ਦੇ ਵਿੱਚ ਆਪਣੇ ਸੂਬੇ ਦੀ ਜ਼ਮੀਨ ਦੀ ਕੱਲੀ-ਕੱਲੀ ਸਿਤਾਹ ਦਾ ਜ਼ਿਕਰ ਕੀਤਾ ਗਿਆ ਹੈ ਕਿ ਕਿਸ-ਕਿਸ ਜ਼ਮੀਨ ਦੀ ਕੀ-ਕੀ ਨੌਈਅਤ ਹੈ, ਕਿਥੇ ਕਿਹੜੀ-ਕਿਹੜੀ ਪ੍ਰੋਡਕਸ਼ਨ ਹੁੰਦੀ ਹੈ। ਇਹ ਸਾਰਾ ਖਾਕਾ ਬੜਾ ਵਿਚਾਰ ਕੇ ਖਿਚਿਆ ਗਿਆ ਹੈ। ਕਿਥੇ ਕਿਤਨਾ ਪਾਣੀ ਹੈ ਅਤੇ ਉਸ ਦੀ ਆਬੋਹਵਾ ਦੇ ਆਧਾਰ ਤੇ ਕੀ ਕਰਾਪ ਲਈ ਜਾ ਸਕਦੀ ਹੈ। ਇਸ ਤਰ੍ਹਾਂ ਦੀ ਇਹ ਫ਼ਾਈਲ ਹੈ ਇਸ ਨੂੰ ਹਰਕਤ ਵਿੱਚ ਲਿਆਉ। ਕਰਾਪ ਪਲੈਨਿੰਗ ਇਸ ਸੂਬੇ ਦੇ ਵਿੱਚ ਹੋਣੀ ਨਿਹਾਇਤ ਹੀ ਜ਼ਰੂਰੀ ਹੈ। ਇਸ ਪਾਸੇ ਤੁਹਾਨੂੰ ਲਾਜ਼ਮੀ ਤੌਰ ਤੇ ਧਿਆਨ ਦੇਣਾ ਚਾਹੀਦਾ ਹੈ। ਐਗਰੀਕਲਚਰ ਦੀਂ ਪ੍ਰੋਡਕਸ਼ਨ ਵਧਾਉਣ ਵਾਸਤੇ ਹੋਰ ਵੀ ਬੜੇ ਚੰਗੇ ਚੰਗੇ ਸੁਝਾਉ ਹਨ। ਇਕ ਵੱਡਾ ਸੁਝਾਉ ਇਹ ਵੀ ਹੈ ਕਿ ਅਸੀਂ ਜਿਵੇਂ ਨਵੇਂ ਪ੍ਰਾਜੈਕਟ ਬਣਾ ਰਹੇ ਹਾਂ ਪਰ ਉਥੇ ਪਾਣੀ ਦੀ ਥੁੜ ਹੈ। ਭਾਖੜੇ ਦਾ ਬਹੁਤ ਸਾਰਾ ਪਾਣੀ ਰਾਜਸਥਾਨ ਨੂੰ ਦੇਣਾ ਪੈਂਦਾ ਹੈ। ਸਾਨੂੰ ਆਉਣ ਵਾਲੇ ਪ੍ਰਾਜੈਕਟਸ ਵਿੱਚ ਬਿਜਲੀ ਦੀ ਸਪਲਾਈ ਲਾਈਨ ਤੇ ਜ਼ੋਰ ਦੇਣਾ ਚਾਹੀਦਾ ਹੈ ਤਾਂ ਜੋ ਟਿਊਬਵੈਲਜ਼ ਲਗਾ ਕੇ ਪ੍ਰੋਡਕਸ਼ਨ ਵਿੱਚ ਵਾਧਾ ਕੀਤਾ ਜਾ ਸਕੇ। ਜੇ ਪਾਣੀ ਜ਼ਿਆਦ ਮਿਲੇਗਾ ਤਾਂ ਪੈਦਾਵਾਰ ਆਪਣੇ ਆਪ ਵਧੇਗੀ। ਅਤੇ ਮੁਲਕ ਵਿੱਚ ਖੁਸ਼ਹਾਲੀ ਹੋਵੇਗੀ। ਟਿਊਬਵੈੱਲ ਲਗਾਉਣ ਦੇ ਕੰਮ ਨੂੰ ਸਰਕਾਰ ਨੂੰ ਸਾਰੇ ਕੰਮ ਤੇ ਪ੍ਰਾਇਰਟੀ ਦੇਣੀ ਚਾਹੀਦੀ ਹੈ। ਪਿੰਡਾਂ ਵਾਲਿਆਂ ਨੂੰ ਬਿਜਲੀ ਦੀ ਰੌਸ਼ਨੀ ਦੇਣ ਦਾ ਵੀ ਪ੍ਰਬੰਧ ਕਰੋ। ਹੁਣ ਤਕ ਇਹ ਲੋਕ ਜੋ ਪਿੱਛੇ ਹਨ ਉਸ ਦਾ ਇਕੋ ਇਕ ਕਾਰਨ ਇਹ ਹੈ ਕਿ ਉਨ੍ਹਾਂ ਨੂੰ ਬਿਜਲੀ ਪੂਰੀ ਨਹੀਂ ਮਿਲਦੀ। ਹਰੀਜਨਾਂ ਦੀ ਵੀ ਬਾਵਜੂਦ ਇਤਨੀ ਕੋਸ਼ਿਸ਼ ਦੇ ਹਾਲਤ ਸੁਧਾਰੀ ਜਾ ਨਹੀਂ ਸਕੀ। ਜ਼ਿਮੀਂਦਾਰਾਂ ਦੀ ਵੀ ਮਾੜੀ ਹਾਲਤ ਹੈ। ਇਨ੍ਹਾਂ ਦੇ ਲਈ ਜਿਤਨਾ ਵੀ ਵਧ ਤੋਂ ਵਧ ਖ਼ਰਚ ਕੀਤਾ ਜਾਵੇ ਥੋੜਾ ਹੈ। ਇਹੋ ਇਕ ਤਬਕਾ ਹੈ ਜਿਹੜਾ ਵੇਸਟ ਲੈਂਡ ਨੂੰ ਅੰਡਰ ਕਲਟੀਵੇਸ਼ਨ ਲਿਆ ਸਕਦਾ ਹੈ। ਏਧਰ ਜੇ ਧਿਆਨ ਨਹੀਂ ਦਿਉਗੇ ਤਾਂ ਪ੍ਰੋਡਕਸ਼ਨ ਵਿੱਚ ਵਾਧਾ ਹੋ ਨਹੀਂ ਸਕਣਾ। ਐਗਰੀਕਲਚਰਲ ਪ੍ਰੋਡਕਸ਼ਨ ਘਟ ਹੋ ਜਾਣ ਕਰਕੇ ਅੱਜ ਸਾਡਾ ਮੁਲਕ ਇਕ ਬੜੇ ਸੀਰੀਅਸ ਕਰਾਈਸਿਸ ਵਿੱਚ ਦੀ ਗੁਜ਼ਰ ਰਿਹਾ ਹੈ। (*Interruption by Com. Bhan Singh Bhaura.*) I have not started yet. ਪਰ ਮੇਰੇ ਉਸ ਪਾਸੇ ਵਾਲਿਆਂ ਦੋਸਤਾਂ ਨੂੰ ਪਤਾ ਨਹੀਂ ਕਿਉਂ ਕਾਹਲੀ ਪੈ ਗਈ ਹੈ। (ਵਿਘਨ) ਵਾਟਰ ਲਾਗਿੰਗ ਦੇ ਮੁਤਲਿਕ ਮੈਂ ਸਰਦਾਰ ਲਛਮਣ ਸਿੰਘ ਗਿੱਲ ਨੂੰ ਅਰਜ਼ ਕਰਾਂਗਾ ਜਿਹੜੇ ਕਿ ਹੁਣੇ ਆਏ ਹਨ, ਕਿ ਖਾਸ ਤੌਰ ਤੇ ਸੰਗਰੂਰ ਦਾ ਜ਼ਿਲ੍ਹਾ ਬਹੁਤ ਜ਼ਿਆਦਾ ਅਫੈਕਟਿਡ ਹੈ। ਉਥੇ ਸ਼ੋਰੇ ਨਾਲ ਜ਼ਰਖੇਜ਼ ਜ਼ਮੀਨ ਵਿੱਚ ਕਲਰ ਪੈ ਗਿਆ ਹੈ। ਇਹ ਵਾਟਰ ਲਾਗਿੰਗ ਦਾ ਨਤੀਜਾ ਹੈ। ਇਹ ਗੱਲ ਮੇਰੇ ਇਕ ਸਾਥੀ ਕਾਮਰੇਡ ਜੰਗੀਰ ਸਿੰਘ ਜੋਗਾ ਨੇ ਵੀ ਕਹੀ। ਉਨ੍ਹਾਂ ਨੇ ਠੀਕ ਹੀ ਗੱਲਾਂ

ਆਖੀਆਂ ਹਨ। ਕੁਝ ਲੈਕੂਨੇ ਹਨ ਜਿਹੜੇ ਸਾਰਿਆਂ ਦੇ ਸਾਹਮਣੇ ਹਨ। ਜ਼ਿਆਦਾ ਪਾਣੀ ਜਿੱਥੇ ਫਿਰ ਜਾਵੇ ਧਰਤੀ ਆਮ ਤੌਰ ਤੇ ਉਥੇ ਖ਼ਰਾਬ ਹੀ ਹੋ ਜਾਇਆ ਕਰਦੀ ਹੈ। ਪਰ ਇਹ ਕਿਸੇ ਦੇ ਵਸ ਦੀ ਗੱਲ ਨਹੀਂ। ਅਸੀਂ ਜਿਤਨਾ ਵੀ ਮੁਨਾਸਬ ਸਮਝਦੇ ਸੀ ਖ਼ਰਚ ਕੀਤਾ ਪਰ ਕੁਦਰਤੀ ਗੱਲ ਹੈ ਕਿ ਅਸੀਂ ਜਿਤਨਾ ਵੀ ਪਲੈਨ ਕੀਤਾ ਉਤਨਾ ਜ਼ਿਆਦਾ ਕੁਦਰਤੀ ਕਹਿਰ ਨਾਜ਼ਲ ਹੋਇਆ। ਪਰਮਾਤਮਾ ਅੱਗੇ ਜ਼ੋਰ ਤਾਂ ਨਹੀਂ ਪਰ ਜਿਤਨੇ ਆਦਮੀ ਦੇ ਸਾਧਨ ਹਨ ਉਹ ਤਾਂ ਵਰਤ ਕੇ ਦੇਖ ਲੈਣੇ ਚਾਹੀਦੇ ਹਨ। ਨੇਚਰ ਨੂੰ ਕੰਟਰੋਲ ਚੰਗੇ ਕੰਮ ਲਈ ਕਰਨਾ ਬੜਾ ਮੁਫ਼ੀਦ ਸਾਬਤ ਹੋਇਆ ਕਰਦਾ ਹੈ। ਜਿਸ ਤਰ੍ਹਾਂ ਕਿ ਭਾਖੜਾ ਬਣਿਆ ਉਥੇ ਪਾਣੀ ਇਕਠਾ ਕਰਕੇ ਲੋਕਾਂ ਨੂੰ ਜ਼ਮੀਨਾਂ ਸੈਰਾਬ ਕਰਨ ਵਾਸਤੇ ਦਿੱਤਾ। ਤੁਸੀਂ ਇਮਾਨਦਾਰੀ ਨਾਲ ਜੇ ਕੰਮ ਕਰੋਗੇ ਤਾਂ ਆਪਣੇ ਆਪ ਰਸਤੇ ਸਾਫ਼ ਹੋ ਜਾਣਗੇ। ਇਸ ਦੇ ਨਾਲ ਸਭਿਅਤਾ ਵਧਦੀ ਹੈ। ਅਸੀਂ ਜੇ ਇਤਨੀ ਮਿਹਨਤ ਕੀਤੀ ਤਾਂ ਆਪ ਹੀ ਖੁਸ਼ਹਾਲ ਨਹੀਂ ਹੋਏ ਸਗੋਂ ਰਾਜਸਥਾਨ ਦੇ ਇਲਾਕੇ ਨੂੰ ਵੀ ਸਰਸਬਜ਼ ਅਤੇ ਸ਼ਾਦਾਬ ਕੀਤਾ। ਉਨ੍ਹਾਂ ਦੀ ਹਾਲਤ ਵੀ ਤੁਸੀਂ ਵੇਖੋ ਅੱਜ ਬਦਲੀ ਹੋਈ ਹੈ। ਜਿੱਥੇ ਜਿੱਥੇ ਵੀ ਨਹਿਰਾਂ ਨਿਕਲੀਆਂ, ਪਟੜੀਆਂ ਬਣ ਗਈਆਂ ਅਤੇ ਲੋਕੀਂ ਸਾਈਕਲਾਂ ਤੇ ਘੁੰਮਦੇ ਫਿਰਦੇ ਹਨ। ਪਿੰਡਾਂ ਦੇ ਮੁਤਾਲਿਕ ਤਾਂ ਮੇਰੀ ਇਹ ਵੱਡੀ ਤਜਵੀਜ਼ ਹੈ ਜੇ ਕਰ ਸਕਦੇ ਹੋ ਤਾਂ ਉਨ੍ਹਾਂ ਨੂੰ ਐਪਰੋਚ ਰੋਡਜ਼ ਦੇ ਨਾਲ ਮਿਲਾ ਦਿਉ। ਉਨ੍ਹਾਂ ਨੂੰ ਆਪਣੀ ਪੈਦਾਵਾਰ ਮੰਡੀਆਂ ਤਕ ਲੈ ਜਾਣ ਦੀਆਂ ਸਹੂਲਤਾਂ ਦਿਉ। ਇਹ ਸਹੂਲਤਾਂ ਦੇਣੀਆਂ ਨਿਹਾਇਤ ਹੀ ਜ਼ਰੂਰੀ ਹਨ।

ਫਿਰ ਐਜੂਕੇਸ਼ਨ ਦੀ ਗੱਲ ਲਉ। ਇਸ ਬਾਰੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਬੜੀ ਬੇਦਾਰੀ ਪੈਦਾ ਕਰਦੀ ਹੈ। ਐਜੂਕੇਸ਼ਨ ਜ਼ਿਆਦਾ ਹੋਵੇਗੀ ਤਾਂ ਡੈਮੋਕਰੇਟਿਕ ਸੈਟਅਪ ਡੀਪ ਰੂਟਿਡ ਹੁੰਦਾ ਜਾਵੇਗਾ। ਇਹ ਡੈਮੋਕਰੇਸੀ ਦਾ ਕਿਰਸ਼ਮਾ ਹੈ ਕਿ ਤੁਸੀਂ ਇਥੇ ਬੈਠੇ ਹੋਏ ਹੋ। ਐਜੂਕੇਸ਼ਨ ਆਦਮੀ ਵਿੱਚ ਇੰਟੈਲੀਜੈਂਸ ਪੈਦਾ ਕਰਦੀ ਹੈ। ਉਹ ਆਪਣੇ ਰਾਈਟਸ ਲਈ ਤੇ ਪ੍ਰਿਵਿਲਿਜਜ਼ ਲਈ ਲੜ ਸਕਦਾ ਹੈ। ਆਪਣੀ ਡਿਊਟੀਜ਼ ਨੂੰ ਸਮਝ ਸਕਦਾ ਹੈ। ਸਿਖਿਆ ਬਹੁਤ ਜ਼ਰੂਰੀ ਹੈ। ਇਸ ਸਬੰਧ ਵਿੱਚ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਕ ਇਕ ਮੀਲ ਦੇ ਰੇਡੀਅਸ ਵਿੱਚ ਪ੍ਰਾਇਮਰੀ ਸਕੂਲ ਹੋਣਾ ਚਾਹੀਦਾ ਹੈ। ਜੇ ਜ਼ਿਆਦਾ ਨਾ ਹੋਵੇ ਤਾਂ ਤਿੰਨ ਸਕੂਲਾਂ ਦੇ ਮੀਲ ਤੇ ਸੈਕਿੰਡਰੀ ਸਕੂਲ ਹੋਵੇ। ਪਲੈਨਿੰਗ ਬਣਾ ਲਉ, ਖ਼ਾਸ ਤੌਰ ਤੇ ਉਨ੍ਹਾਂ ਇਲਾਕਿਆਂ ਵਲ ਜ਼ਿਆਦਾ ਤਵੱਜੋ ਦਿਉ ਜਿਹੜੇ ਬੈਕਵਰਡ ਹਨ। ਜਿੱਥੇ ਸਰਕਾਰ ਪਹਿਲੇ ਨਹੀਂ ਸਕੂਲ ਬਣਾ ਸਕੀ, ਚਾਰ-ਚਾਰ, ਪੰਜ-ਪੰਜ ਮੀਲ ਦੇ ਫਾਸਲੇ ਤੇ ਕੋਈ ਸਕੂਲ ਦਿਖਾਈ ਨਹੀਂ ਦਿੰਦਾ। ਉਥੇ ਹੁਣ ਸਕੂਲ ਖੁਲ੍ਹਣੇ ਚਾਹੀਦੇ ਹਨ। ਜ਼ਿਲ੍ਹਾ ਸੰਗਰੂਰ ਦਾ ਮੈਨੂੰ ਪਤਾ ਹੈ। ਕਈਆਂ ਲੜਕੀਆਂ ਦੇ ਲਈ ਹੋਸਟਲ ਨਹੀਂ ਹਨ ਕਿਉਂਕਿ ਉਹ ਪੜ੍ਹ ਕੇ ਰੋਜ਼ ਪਿੰਡ ਨਹੀਂ ਜਾ ਸਕਦੀਆਂ ਇਸ ਲਈ ਉਨ੍ਹਾਂ ਨੂੰ ਮਾਪੇ ਸਕੂਲ ਨਹੀਂ ਭੇਜਦੇ। ਐਜੂਕੇਸ਼ਨ ਦਾ ਮਸਲਾ ਪਰਸੋਂ ਡਿਸਕਸ ਹੋਇਆ ਸੀ, ਮੈਂ ਬੋਲਣਾ ਚਾਹੁੰਦਾ ਸੀ। ਮੋਟੀਆਂ ਮੋਟੀਆਂ ਗੱਲਾਂ ਮੈਂ ਹੈਲਥ ਪੁਆਇੰਟ ਤੇ ਕਹੀਆਂ ਸਨ। ਫਾਈਨੈਂਸ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਕੋਈ ਅਜਿਹਾ ਪ੍ਰੋਗਰਾਮ ਬਣਾਉਣ ਜਿਸ ਦੇ ਨਾਲ ਵੀਹ-ਵੀਹ, ਪੰਝੀ-ਪੰਝੀ ਮੀਲ ਤਕ ਇਲਾਕਾ ਹਸਪਤਾਲ ਦੇ ਬਿਨਾ ਸੁੰਞਾ ਨਾ ਰਹਿ ਜਾਵੇ। ਲੋਕਾਂ ਦੀ ਹਸਪਤਾਲ ਤਕ ਜਲਦੀ ਪਹੁੰਚ ਹੋਣੀ ਚਾਹੀਦੀ ਹੈ। ਬਿਮਾਰੀ ਨਾਲ ਕੋਈ ਨਾ ਮਰੇ। ਮੋਬਾਈਲ ਵੈਨਜ਼ ਬਣਾ ਲਉ ਜਿੰਨਾ ਨੂੰ ਲਿਜਾ ਕੇ ਪਿੰਡਾਂ ਵਿੱਚ ਲੋਕਾਂ ਦਾ ਇਲਾਜ ਕਰ ਸਕੋ। ਡਿਸਪੈਂਸਰੀਜ਼ ਦੇ ਡਾਕਟਰ ਉਨ੍ਹਾਂ ਵੈਨਜ਼ ਵਿੱਚ ਬੈਠ ਕੇ ਪਿੰਡਾਂ ਵਿੱਚ ਜਾਇਆ ਕਰਨ। ਭਾਵੇਂ ਉਨ੍ਹਾਂ ਲੋਕਾਂ ਕੋਲੋਂ ਚਾਰ-ਚਾਰ ਆਨੇ ਲੈ ਲਉ, ਉਨ੍ਹਾਂ ਨੂੰ ਕਾਰਡ ਇਸ਼ੂ ਕਰ ਦਿਉ। ਡਾਕਟਰਜ਼ ਪਿੰਡਾਂ ਵਿੱਚ ਜਾ ਕੇ ਬਜ਼ੁਰਗਾਂ ਦਾ, ਜ਼ਨਾਨੀਆਂ ਦਾ ਅਤੇ ਬਚਿਆਂ ਦਾ. ਇਕਲੇ ਇਕਲੇ ਦਾ ਮੈਡੀਕਲ ਐਗਜ਼ਾਮੀਨੇਸ਼ਨ ਕਰਨ ਤਾਂ ਕਿ ਪਤਾ ਲਗੇ ਕਿ ਕਿਹੜੀ ਬਿਮਾਰੀ ਹੈ ਅਤੇ ਲੋਕ ਸੁਚੇਤ ਹੋ ਜਾਣ ਤੇ ਆਪਣਾ ਇਲਾਜ ਕਰਵਾਉਣ। ਡਾਕਟਰ ਡਿਸਪੈਂਸਰੀਆਂ ਵਿੱਚ ਦੋ ਘੰਟੇ ਲਾਕੇ ਸੌਂ ਨਾ ਜਾਣ ਬਲਕਿ ਪਿੰਡਾਂ ਵਿੱਚ ਜਾਣ। ਇਸ ਪਾਸੇ ਤੁਹਾਨੂੰ ਧਿਆਨ ਦੇਣਾ ਚਾਹੀਦਾ ਹੈ।

[ਸਰਦਾਰ ਦਰਬਾਰਾ ਸਿੰਘ]

ਮੇਰੀ ਅਰਜ਼ ਹੈ ਕਿ ਰੀਹੈਬੀਲੀਟੇਸ਼ਨ ਦਾ ਮਹਿਕਮਾ ਕਾਫੀ ਦੇਰ ਤੋਂ ਚਲਿਆ ਆ ਰਿਹਾ ਹੈ । ਇਸ ਕੰਮ ਵਿੱਚ ਕੁਝ ਕਮੀਆਂ ਹਨ । ਉਨ੍ਹਾਂ ਨੂੰ ਦੂਰ ਕਰ ਲਉ ਅਤੇ ਮਹਿਕਮੇ ਨੂੰ ਕਲੋਜ਼ ਡਾਊਨ ਕਰਨ ਦੀ ਕੋਸ਼ਿਸ਼ ਕਰੋ । ਸਾਡੇ ਪਿਛਲੇ ਮਨਿਸਟਰ ਨੇ ਤਜਵੀਜ਼ ਭੇਜ ਦਿੱਤੀ ਸੀ ਕਿ ਮਹਿਕਮਾ ਕਲੋਜ਼ ਡਾਊਨ ਹੋਣਾ ਚਾਹੀਦਾ ਹੈ । ਮੈਨੂੰ ਭਾਰੀ ਸੰਦੇਹ ਹੈ ਜਿਸ ਤਰ੍ਹਾਂ ਕਿ ਗਿਆਨੀ ਬਖਤਾਵਰ ਸਿੰਘ, ਚੌਧਰੀ ਸੁੰਦਰ ਸਿੰਘ ਅਤੇ ਦੂਸਰੇ ਦੋਸਤਾਂ ਨੇ ਕਿਹਾ ਹੈ ਕਿ ਕਈਆਂ ਜ਼ਮੀਨਾਂ ਤੇ ਕੁਝ ਬੰਦੇ ਬੈਠੇ ਹਨ । ਜੋ ਜ਼ਮੀਨਾਂ ਹਰੀਜਨਾਂ ਨੂੰ ਤਕਸੀਮ ਕਰਨੀਆਂ ਹਨ, ਜ਼ਰੂਰ ਕਰਨੀਆਂ ਚਾਹੀਦੀਆਂ ਹਨ । ਮੈਂ ਇਸ ਪੱਖ ਦਾ ਹਾਂ ਕਿ ਜਿਹੜੇ ਲੈਂਡਲੈਸ ਹਰੀਜਨ ਹਨ ਉਨ੍ਹਾਂ ਨੂੰ ਜ਼ਮੀਨਾਂ ਦੇਣੀਆਂ ਚਾਹੀਦੀਆਂ ਹਨ ਤਾਂ ਜੋ ਉਹ ਕਲਟੀਵੇਸ਼ਨ ਕਰਕੇ ਆਪਣਾ ਪੇਟ ਪਾਲ ਸਕਣ । ਜਿੰਨੇ ਜ਼ਿਆਦਾ ਤੋਂ ਜ਼ਿਆਦਾ ਆਦਮੀ ਬਿਠਾਏ ਜਾ ਸਕਦੇ ਹਨ ਬਿਠਾਏ ਜਾਣੇ ਚਾਹੀਦੇ ਹਨ । ਰੀਹੈਬਿਲੀਟੇਸ਼ਨ ਦੀ ਪ੍ਰਾਬਲਮ ਵਲ ਧਿਆਨ ਦੇਣਾ ਚਾਹੀਦਾ ਹੈ । ਕਈਆਂ ਬੰਦਿਆਂ ਨੇ ਪੰਜ-ਪੰਜ, ਦਸ-ਦਸ ਸਾਲ ਤੋਂ ਜ਼ਮੀਨਾਂ ਪੁਟੀਆਂ, ਬਣਾਈਆਂ ਹਨ ਅਤੇ ਉਹ ਉਥੇ ਬੈਠੇ ਹਨ । ਗਿਰਦੌਰੀਆਂ ਉਨ੍ਹਾਂ ਦੇ ਨਾਂ ਤੇ ਹੋਈਆਂ ਹਨ । ਇਸ ਗੱਲ ਨੂੰ ਮੁਖ ਰਖ ਲੈਣਾ ਚਾਹੀਦਾ ਹੈ । ਉਜਾੜ ਕੇ ਬਿਠਾਉਣ ਦੀ ਗੱਲ ਨਹੀਂ ਹੈ ਬਲਕਿ ਅਕਾਮੋਡੇਟ ਕਰਨ ਵਲ ਧਿਆਨ ਦਿਉ । ਦਰਿਆਵਾਂ ਦੇ ਕੰਢਿਆਂ ਤੇ ਜਿਹੜੀਆਂ ਜ਼ਮੀਨਾਂ ਪਈਆਂ ਹਨ ਉਨ੍ਹਾਂ ਵਲ ਵੀ ਜਲਦੀ ਧਿਆਨ ਦੇਣਾ ਚਾਹੀਦਾ ਹੈ ।

ਵਿੱਤ ਮੰਤਰੀ ਨੇ ਕਿਹਾ ਹੈ ਕਿ ਇੰਡਸਟਰੀ ਵਿੱਚ ਕੁਝ ਠਹਿਰਾਉ ਆ ਗਿਆ ਹੈ । ਬੜੀ ਅੱਛੀ ਗੱਲ ਹੈ ਲੇਕਿਨ ਮੈਨੂੰ ਇਕ ਤੌਖਲਾ ਹੈ । ਉਹ ਤੌਖਲਾ ਮੈਂ ਤੁਹਾਡੇ ਸਾਹਮਣੇ ਰਖਣਾ ਚਾਹੁੰਦਾ ਹਾਂ । ਇਸ ਸੂਬੇ ਵਿੱਚ ਇੰਡਸਟਰੀ ਦਾ ਆਲਟਰਨੇਟਿਵ ਨਹੀਂ ਹੈ । ਆਪ ਦਾ ਕੋਈ ਕਸੂਰ ਨਹੀਂ ਹੈ । ਮੈਂ ਚਾਹੁੰਦਾ ਹਾਂ ਕਿ ਕੋਈ ਰੋਕ ਕਰੋ । ਤੁਸੀਂ ਇੰਡਸਟਰੀ ਦਾ ਸਟੇਟ ਤੋਂ ਬਾਹਰ ਜਾਣਾ ਕੈਮਾਫਲਾਜ ਕਰਕੇ ਨਹੀਂ ਰਖ ਸਕਦੇ । It is going from this State to the other States.

ਇਸ ਲਈ ਚਾਰਾ ਕਰਨਾ ਚਾਹੀਦਾ ਹੈ । ਇਸ ਵਿੱਚ ਪੁਰਾਣੀ ਤਜਵੀਜ਼ ਨੂੰ ਰੀਪੀਟ ਕੀਤਾ ਹੈ । ਠੀਕ ਹੈ । ਦੋਹਾਂ ਤਿੰਨਾਂ ਜ਼ਿਲ੍ਹਿਆਂ ਵਲ ਸਪੈਸ਼ਲ ਧਿਆਨ ਦੇਣਾ ਚਾਹੀਦਾ ਹੈ ਫਿਰੋਜ਼ਪੁਰ, ਅੰਮ੍ਰਿਤਸਰ ਅਤੇ ਗੁਰਦਾਸਪੁਰ । ਗੁਰਦਾਸਪੁਰ ਵਿੱਚ ਸਮਾਲ ਸਕੇਲ ਇੰਡਸਟਰੀਜ਼ ਚਲ ਰਹੀਆਂ ਹਨ । ਮੈਂ ਵੱਡੀ ਇੰਡਸਟਰੀ ਲਈ ਕਹਾਂਗਾ । ਜੇਕਰ ਕਰੋਗੇ ਤਾਂ ਮੰਗਣ ਲਈ ਤੁਹਾਡੇ ਨਾਲ ਹੋਵਾਂਗੇ । ਜੋ ਇੰਡਸਟਰੀਜ਼ ਹਨ ਉਹ ਸ਼ਿਫਟ ਹੋ ਰਹੀਆਂ ਹਨ । ਉਨ੍ਹਾਂ ਨੂੰ ਕੋਈ ਹਰੈਸਮੈਂਟ ਹੈ, ਇਹ ਮੈਂ ਨਹੀਂ ਕਹਿੰਦਾ । ਮਗਰ ਉਹ ਲੋਕ ਇਸ ਸੂਬੇ ਵਿੱਚ ਸੈਕੰਡ ਆਲਟਰਨੇਟਿਵ ਪਲਾਂਟ ਸੈਟ ਅੱਪ ਕਰਨ ਲਈ ਤਿਆਰ ਨਹੀਂ ਹਨ, ਦੂਸਰਿਆਂ ਸੂਬਿਆਂ ਵਿੱਚ ਕਰਨ ਲਈ ਤਿਆਰ ਹਨ । ਹੋ ਸਕਦਾ ਹੈ ਕਿ ਇਹ ਗੱਲ ਇਸ ਲਈ ਹੋ ਰਹੀ ਹੈ ਕਿ ਸੂਬੇ ਦੀ ਵੰਡ ਹੋਈ ਹੈ ਜਾਂ ਪਾਕਿਸਤਾਨ ਦੀ ਤਰਫੋਂ ਅੰਦੇਸ਼ਾ ਹੈ ਜਾਂ ਇਥੇ ਤੌਖਲਾ ਹੈ ਹਿੰਦੂ ਜਾਂ ਸਿਖ ਦੇ ਝਗੜੇ ਦਾ । ਗੱਲ ਕੋਈ ਵੀ ਹੋਵੇ, ਇੰਡਸਟਰੀਲਿਸਟ ਸਨਅਤ ਨੂੰ ਸੂਬੇ ਤੋਂ ਬਾਹਰ ਸ਼ਿਫਟ ਕਰ ਰਹੇ ਹਨ । ਇੰਡਸਟਰੀ ਬੜੀ ਨਾਜ਼ਕ ਚੀਜ਼ ਹੈ । ਇੰਡਸਟਰੀ-ਲਿਸਟ ਪਲਾਂਟ ਉਥੇ ਲਗਾਉਣਾ ਚਾਹੁੰਦਾ ਹੈ ਜਿੱਥੇ ਪ੍ਰਾਫਿਟ ਹੋਵੇ ਅਤੇ ਸਿਕਉਰਿਟੀ ਹੋਵੇ । ਸਿਕਉਰਿਟੀ ਜਿੰਨੀ ਦੇਰ ਤਕ ਇਥੇ ਨਹੀਂ ਹੋ ਜਾਂਦੀ ਉਨੀ ਦੇਰ ਤਕ ਉਹ ਇਥੇ ਰਹਿਣ ਲਈ ਤਿਆਰ ਨਹੀਂ ਹੈ । ਸੋ ਇੰਡਸਟਰੀਲਿਸਟ ਦੇ ਮਨ ਵਿੱਚ ਸਿਕਉਰਿਟੀ ਪੈਦਾ ਕਰਨੀ ਹੈ । ਅੰਮ੍ਰਿਤਸਰ, ਫਿਰੋਜ਼ਪੁਰ ਸੂਬੇ ਦੇ ਬੇਹਤਰੀਨ ਹਿੱਸੇ ਹਨ । ਫਿਰੋਜ਼ਪੁਰ ਛੋਟਾ ਨਹੀਂ, ਅੰਮ੍ਰਿਤਸਰ ਛੋਟਾ ਨਹੀਂ । ਪੁਲੀਟੀਕਲੀ ਵੀ ਤੇ ਹਰ ਲਿਹਾਜ਼ ਨਾਲ ਬਹੁਤ ਅੱਛੇ ਜ਼ਿਲ੍ਹੇ ਹਨ । ਬਦਕਿਸਮਤੀ ਇਹ ਹੈ ਕਿ ਹਦ ਦੀ ਲਕੀਰ ਇਥੇ ਖਿਚੀ ਗਈ ਹੈ । ਅਸਾਂ ਉਨ੍ਹਾਂ ਦੀ ਸੰਭਾਲ ਕਰਨੀ ਹੈ । ਜਿੰਨੀ ਰਿਆਇਤ ਇੰਡਸਟਰੀ ਨੂੰ ਕਾਇਮ ਕਰਨ

ਲਈ ਦੇ ਸਕਦੇ ਹਾਂ, ਦੇਣੀ ਚਾਹੀਦੀ ਹੈ। ਸਾਡੇ ਸੂਬੇ ਵਿੱਚ ਵੂਲਨ ਇੰਡਸਟਰੀ, ਟੈਕਸਟਾਈਲ ਇੰਡਸਟਰੀ, ਸਮਾਲ-ਸਕੇਲ ਇੰਡਸਟਰੀ, ਲੇਥ ਬਣਾਉਣ ਦੀ ਇੰਡਸਟਰੀ ਹੈ, ਮਜ਼ਦੂਰ ਵੀ ਹਨ. ਮਾਲਕ ਵੀ ਹੈ। ਮਾਲਕ ਤੇ ਮਜ਼ਦੂਰ ਦੋਹਾਂ ਨੂੰ ਦੂਸਰੀ ਜਗ੍ਹਾ ਨਾ ਜਾਣ ਦਿਉ। ਜੋ ਇੰਡਸਟਰੀ ਲਾ ਸਕਦੇ ਹਨ ਉਨ੍ਹਾਂ ਨੂੰ ਇਸ ਕੰਮ ਵਿੱਚ ਉਤਸ਼ਾਹ ਦਿਉ।

ਟਰਾਂਸਪੋਰਟ ਦੇ ਬਾਰੇ ਕੋਈ ਵਾਜ਼ਿਆ ਇਲਾਨ ਨਹੀਂ ਕੀਤਾ ਗਿਆ ਹੈ। ਆਪਣੀ ਕਿਤਾਬ ਵਿੱਚ ਇਹ ਲਿਖ ਦਿੱਤਾ ਹੈ ਕਿ ਪ੍ਰੋਗਰੈਸਿਵ ਨੈਸ਼ਨਲਾਈਜੇਸ਼ਨ ਕਰਨੀ ਹੈ। ਇਸ ਦੇ ਵਿੱਚ ਕੋਈ ਵਾਜ਼ੇ ਗਲ ਨਹੀਂ ਹੈ ਅਗਰ ਕੋਈ ਹੁੰਦੀ ਤਾਂ ਸਮਝ ਆਉਂਦੀ ਕਿ ਸੋਸ਼ਲਿਜ਼ਮ ਦੀ ਤਰਫ ਕੋਈ ਕਦਮ ਵਧਾਇਆ ਜਾ ਰਿਹਾ ਹੈ। (ਵਿਘਨ) Without democracy, socialism cannot prosper. It is safety to socialism. ਜੇ ਆਪ ਨੇ ਸਮਝਣਾ ਹੈ ਕਿ ਸੋਸ਼ਲਾਈਜ਼ੇਸ਼ਨ ਆਫ਼ ਬੈਂਕਸ ਕੀ ਹੁੰਦੀ ਹੈ ਤਾਂ ਜਾਂ ਦੋ ਘੰਟੇ ਮੈਨੂੰ ਦੇ ਦਿਉ ਮੈਂ ਸਮਝਾ ਦਿਆਂਗਾ ਜਾਂ ਅਗਰ ਆਪਣੇ ਆਪ ਨੂੰ ਜ਼ਿਆਦਾ ਪੜ੍ਹੇ ਲਿਖੇ ਸਮਝਦੇ ਹੋ ਤਾਂ ਮੈਨੂੰ ਸਮਝਾ ਦਿਉ। (ਵਿਘਨ) ਟਰਾਂਸਪੋਰਟ ਦੇ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਤਰਫ ਵੀ ਲਗੋ। ਲਗੋਗੇ ਤਾਂ ਬੜੀ ਚੰਗੀ ਗੱਲ ਹੈ। ਫਾਈਨੈਂਸ ਮਨਿਸਟਰ ਸਾਹਿਬ ਆਪਣੀ ਸਰਕਾਰ ਦੀ ਪਾਲਿਸੀ ਜ਼ਰੂਰ ਬਿਆਨ ਕਰਨ; ਆਇਆ ਪ੍ਰੋਗਰੈਸਿਵ ਨੈਸ਼ਨਲਾਈਜੇਸ਼ਨ ਹੋਵੇਗੀ ਜਾਂ ਸਟੇਟਸ ਕੋ ਹੀ ਰਹੇਗਾ। ਵਾਜ਼ਿਆ ਪਾਲੀਸੀ ਦਸਣੀ ਚਾਹੀਦੀ ਹੈ। ਮੈਨੂੰ ਪੁਛੋਗੇ ਤਾਂ ਮੈਂ ਦੱਸ ਦਿਆਂਗਾ।

**ਚੌਧਰੀ ਬਲਬੀਰ ਸਿੰਘ** : ਤੁਹਾਡੀਆਂ ਕੁਮਿਟਮੈਂਟਸ ਆਨਰ ਕਰ ਰਹੇ ਹਾਂ।

**ਸਰਦਾਰ ਦਰਬਾਰਾ ਸਿੰਘ** : ਜੇ ਕਰ ਸਰਕਾਰ ਬੋਲਦੀ ਹੈ. . .

**Chief Parliamentary Secretary** (Sardar Gurcharan Singh) : He is a responsible person.

**Sardar Darbara Singh :** No doubt he is a responsible person, but he is not in the Government. He is on the Treasury Benches, but not on the Government Benches. Mind it.

**Chaudhri Balbir Singh :** Do not get so much swelling.

*(Mr. Speaker in the Chair.)*

**ਸਰਦਾਰ ਦਰਬਾਰਾ ਸਿੰਘ** : ਟਰਾਂਸਪੋਰਟ ਬਾਰੇ ਇਸ ਕਰਕੇ ਅਰਜ਼ ਕਰਦਾ ਹਾਂ ਕਿ ਇਨ੍ਹਾਂ ਨੇ ਆਪਣੀ ਸਪੀਚ ਵਿੱਚ ਬੜੇ ਲਕੋ ਕੇ ਇਸ ਢੰਗ ਨਾਲ ਗੱਲ ਕੀਤੀ ਹੈ ਕਿ ਜਿਵੇਂ ਕਿਸੇ ਨੇ ਵੇਖਣਾ ਹੀ ਨਹੀਂ। ਇਹ ਮਹਿਕਮਾ ਸਰਦਾਰ ਗੁਰਚਰਨ ਸਿੰਘ ਕੋਲ ਹੈ। ਉਹ ਵੀ ਜ਼ਰੂਰ ਫ਼ਾਈਨੈਂਸ ਮਨਿਸਟਰ ਸਾਹਿਬ ਨਾਲ ਗੱਲ ਕਰ ਲੈਣਗੇ। ਮਗਰ ਜ਼ਾਤੀ ਤੌਰ ਤੇ ਮੇਰੀ ਰਾਏ ਹੈ ਕਿ ਅਜੇ ਇਸ ਵਿੱਚ ਛੇੜ ਛਾੜ ਨਾ ਕਰੋ ਔਰ ਅਗਰ ਕਰਨੀ ਹੀ ਹੈ ਤਾਂ ਪੂਰੀ ਤੌਰ ਤੇ ਨੈਸ਼ਨਲਾਈਜ਼ੇਸ਼ਨ ਕਰੋ। 'ਪ੍ਰੋਗਰੈਸਿਵ ਕੋਈ ਗੱਲ ਨਹੀਂ ਹੁੰਦੀ। ਪ੍ਰੋਗਰੈਸਿਵ ਨੈਸ਼ਨਲਾਈਜ਼ੇਸ਼ਨ ਹੋਰ ਵੀ ਲਫ਼ਜ਼ ਐਡ ਕੀਤਾ ਜਾ ਸਕਦਾ ਹੈ, ਸਲੋ ਬਟ ਪ੍ਰੋਗਰੈਸਿਵ ਨੈਸ਼ਨਲਾਈਜ਼ੇਸ਼ਨ......

**ਚੀਫ ਪਾਰਲੀਮੈਂਟਰੀ ਸੈਕਟਰੀ** : ਤੁਸੀਂ ਕੀ ਚਾਹੁੰਦੇ ਹੋ ? (ਵਿਘਨ)

**ਸਰਦਾਰ ਦਰਬਾਰਾ ਸਿਘ** : ਪਹਿਲੀ ਤੇ ਮੇਰੀ ਅਰਜ਼ ਇਹ ਹੈ ਕਿ ਇਨ੍ਹਾਂ ਨੂੰ ਛੁੱਟੀ ਦੇ ਦਿਉ ਔਰ ਕਹੋ ਕਿ ਬਾਹਰ ਚਲੇ ਜਾਣ......(ਵਿਘਨ)

**Mr. Speaker :** Chaudhri Sahib, please let him say what he wants to say. Do not interrupt him.

**ਸਰਦਾਰ ਦਰਬਾਰਾ ਸਿੰਘ** : ਮੈਂ, ਸਪੀਕਰ ਸਾਹਿਬ, ਇਕ ਹੋਰ ਅਰਜ਼ ਕਰਦਾ ਹਾਂ ਕਿ ਇਸ ਸਰਕਾਰ ਨੂੰ ਇਕ ਹੋਰ ਚੰਗਾ ਕੰਮ ਵੀ ਕਰਨਾ ਚਾਹੀਦਾ ਹੈ ਔਰ ਸਾਰੇ ਸੱਜਨ ਮੇਰੇ ਨਾਲ ਐਗਰੀ ਕਰਨਗੇ ਕਿ ਮਕਾਨ ਬਹੁਤ ਸਾਰਿਆਂ ਲੋਕਾਂ ਨੇ ਸ਼ਹਿਰਾਂ ਵਿੱਚ ਕਿਰਾਏ ਤੇ ਦਿੱਤੇ ਹੋਏ ਹਨ। ਇਕ ਇਕ ਆਦਮੀ ਕੋਲ ਦੋ-ਦੋ, ਤਿੰਨ-ਤਿੰਨ, ਚਾਰ-ਚਾਰ ਮਕਾਨ ਹਨ। ਜ਼ਰਾ "ਇਕ ਮਕਾਨ ਔਰ ਇਕ ਦੁਕਾਨ" ਕਰ ਦਿਉ ਤਾਂ ਗੱਲ ਹੀ ਮੁਕ ਜਾਏ, ਸਿਆਪਾ ਹੀ ਮੁਕ ਜਾਏ।

**ਸ੍ਰੀ ਬਲਰਾਮਜੀ ਦਾਸ ਟੰਡਨ** : ਤੁਹਾਡੀ ਸੈਂਟਰ ਦੀ ਹਕੂਮਤ ਹੈ। ਇਸ ਤੋਂ ਅਲਾਵਾ ਪਿਛਲੇ 20 ਸਾਲਾਂ ਵਿੱਚ ਤਾਂ ਕਰ ਨਹੀਂ ਸਕੇ ਔਰ ਹੁਣ ਦੋ ਮਹੀਨਿਆਂ ਵਿੱਚ ਚਾਹੁੰਦੇ ਹੋ ਕਿ ਹੋ ਜਾਵੇ।

**ਸਰਦਾਰ ਦਰਬਾਰਾ ਸਿੰਘ** : ਉਲਾਂਭਾ ਨਹੀਂ, ਮੈਨੂੰ ਉਲਾਂਭਾ ਕਿਉਂ ਦਿੰਦੇ ਹੋ ? ਮੈਂ ਤੁਹਾਨੂੰ ਉਲਾਂਭਾ ਨਹੀਂ ਦਿੰਦਾ, ਕਰੋ ਜਾਂ ਨਾ ਕਰੋ। ਇਸ ਪਾਸੇ ਵਲ ਅਗਰ ਧਿਆਨ ਨਹੀਂ ਦਿਉਗੇ ਤਾਂ ਲੋਕਾਂ ਦੀ ਐਕਸਪਲਾਇਟੇਸ਼ਨ ਹੁੰਦੀ ਰਹੇਗੀ। ਤੁਸੀਂ ਇਸ ਕੰਮ ਨੂੰ ਕਰੋ ਤੁਹਾਨੂੰ ਗ਼ਰੀਬ ਆਦਮੀ ਅਤੇ ਉਹ ਮਜ਼ਦੂਰ ਜਿਹੜਾ ਪਟੜੀ ਉਤੇ ਸੌਂਦਾ ਹੈ ਹਮੇਸ਼ਾ ਅਸੀਸਾਂ ਦਿੰਦਾ ਰਹੇਗਾ। ਉਹ ਸਾਰਾ ਦਿਨ ਕੰਮ ਕਰਦਾ ਹੈ, ਮੁਸ਼ੱਕਤ ਕਰਦਾ ਹੈ, ਪਸੀਨਾ ਬਹਾਉਂਦਾ ਹੈ ਮਗਰ ਫੇਰ ਵੀ ਉਹਨੂੰ ਰਾਤ ਨੂੰ ਬਾਹਰ ਸੋਣਾ ਪੈਂਦਾ ਹੈ। ਇਸ ਲਈ ਇਸ ਚੀਜ਼ ਦੀ ਰੈਸ਼ਨਲਾਈਜ਼ੇਸ਼ਨ ਕਰੋ। ਲੋਕਾਂ ਨੂੰ ਹੋਰਨਾਂ ਚੀਜ਼ਾਂ ਦਾ ਰਾਸ਼ਨ ਦਿੰਦੇ ਹੋ, ਇਸ ਦਾ ਵੀ ਰਾਸ਼ਨ ਕਰੋ। ਇਸ ਬਹਿਸ ਲਈ ਕਲ੍ਹ ਪਰਸੋਂ ਜਿਹੜਾ ਦਿਨ ਮੁਕੱਰਰ ਹੋਵੇਗਾ ਉਸ ਵੇਲੇ ਖੁਲ੍ਹ ਕੇ ਚਰਚਾ ਕਰਾਂਗਾ ਪਰ ਮੈਂ ਸੁਝਾਉ ਦਿੰਦਾ ਹਾਂ ਕਿ ਬਜਟ ਵਿੱਚ ਜਿਹੜੀ ਐਲੋਕੇਸ਼ਨ ਹੈ ਉਸ ਵਿੱਚ ਐਡਜਸਟਮੈਂਟ ਕਰਕੇ ਇਸ ਪਾਸੇ ਵਲ ਵੀ ਧਿਆਨ ਦਿਉ। ਮੈਂ ਬਹੁਤ ਜ਼ਿਆਦਾ ਨਹੀਂ ਬੋਲਣਾ ਚਾਹੁੰਦਾ ਕਿਉਂਕਿ ਤੁਹਾਡੇ ਤੋਂ ਪਹਿਲਾਂ ਚੇਅਰਮੈਨ ਸਾਹਿਬ ਨੇ ਵਕਤ ਦੀ ਬੰਦਸ਼ ਲਗਾ ਦਿੱਤੀ ਸੀ। ਵੈਸੇ ਮੇਰੇ ਪਾਸ ਮੈਟੀਰੀਅਲ ਬਹੁਤ ਕਾਫੀ ਹੈ, ਮੇਰੇ ਪਾਸ ਸੁਝਾਉ ਵੀ ਕਾਫੀ ਹਨ। ਅਗਰ ਸੁਣਨਾ ਚਾਹੁੰਦੇ ਹੋ ਤਾਂ ਥੋੜ੍ਹਾ ਜਿਹਾ ਵਕਤ ਹੋਰ ਦੇ ਦਿਉ।

**ਸ੍ਰੀ ਸਪੀਕਰ** : ਪੰਜ ਮਿੰਟ ਹੋਰ ਲੈ ਲਉ। (The hon. Member may take five minutes more.)

**ਸਰਦਾਰ ਦਰਬਾਰਾ ਸਿੰਘ** : ਥੈਂਕ ਯੂ, ਸਰ। ਸਪੀਕਰ ਸਾਹਿਬ, ਹੁਣ ਮੈਂ ਪੰਚਾਇਤ ਸਿਸਟਮ ਬਾਰੇ ਕੁਝ ਅਰਜ਼ ਕਰਨੀ ਚਾਹੁੰਦਾ ਹਾਂ। ਬਹੁਤ ਕੁਝ ਇਥੇ ਕਿਹਾ ਗਿਆ ਹੈ। ਉਸ ਵੇਲੇ ਤੁਸੀਂ ਇਥੇ ਤਸ਼ਰੀਫ਼ ਨਹੀਂ ਸੀ ਰਖਦੇ। ਇਕ ਇਵੈਲਿਊਏਸ਼ਨ ਕਮੇਟੀ ਦੀ ਰਿਪੋਰਟ ਹੈ ਜੋ ਸਰਦਾਰ ਰਾਜਿੰਦਰ ਸਿੰਘ, ਐਮ. ਐਲ. ਸੀ. ਨੇ ਪੇਸ਼ ਕੀਤੀ ਸੀ। ਉਹ ਉਸ ਹਾਊਸ ਵਿੱਚ ਰਖ ਦਿੱਤੀ ਗਈ ਹੈ ਔਰ ਉਸ ਤੇ ਡਿਸਕਸ਼ਨ ਵੀ ਹੋਈ ਹੈ। ਮੈਂ ਇਸ ਪੱਖ ਵਿੱਚ ਹਾਂ ਕਿ ਪੰਚਾਇਤੀ ਰਾਜ, ਜਿਸ ਵਿੱਚ ਪੰਚਾਇਤਾਂ, ਬਲਾਕ ਸਮਿਤੀਆਂ, ਜ਼ਿਲਾ ਪਰੀਸ਼ਦ ਸਾਰੇ ਆਉਂਦੇ ਹਨ, ਨਾਲ ਹੀ ਕਮਿਊਨਿਟੀ ਡਿਵੈਲਪਮੈਂਟ ਦਾ ਮਹਿਕਮਾ ਵੀ ਹੋ ਜਾਣਾ ਚਾਹੀਦਾ ਹੈ। ਦੋਵੇਂ ਅੱਡ ਅੱਡ ਨਹੀਂ ਰਹਿਣੇ ਚਾਹੀਦੇ। ਇਸ ਦਾ ਬੜਾ ਫ਼ਾਇਦਾ ਹੋਵੇਗਾ ਔਰ ਕਿਸਾਨਾ ਨੂੰ ਜ਼ਿਆਦਾ ਤਿਖਾ ਕਰਨ ਵਾਸਤੇ ਨਿਹਾਇਤ ਜ਼ਰੂਰੀ ਹੈ ਕਿ ਇਹ ਵਖੋਂ ਵਖ ਕੰਮ ਕਰਨ ਵਾਲੇ ਵਖੋਂ ਵਖ ਪੈਸੇ ਲੈਣ ਵਾਲੇ ਔਰ ਇਕ ਦੂਜੇ ਨਾਲ ਮੁਤਜ਼ਾਦ ਗਲਾਂ ਕਰਨ ਵਾਲੇ ਮਹਿਕਮਿਆਂ ਨੂੰ ਇਕੋ

ਥਾਂ ਪਰੋ ਕੇ ਕੋਆਰਡੀਨੇਟ ਕਰ ਦਿੱਤਾ ਜਾਵੇ । ਇਸ ਪਾਸੇ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ ਕਿਉਂਕਿ ਇਨ੍ਹਾਂ ਨੇ ਸੁਝਾਉ ਮੰਗੇ ਹਨ ਕਿ ਸੇਵਿੰਗ ਕਿਥੋਂ ਹੋ ਸਕਦੀ ਹੈ । ਉਨ੍ਹਾਂ ਲੋਕਾਂ ਕੋਲੋਂ ਜ਼ਿਆਦਾ ਕੰਮ ਲਿਆ ਜਾ ਸਕਦਾ ਹੈ । ਸੇਵਿੰਗ ਇਸ ਤਰ੍ਹਾਂ ਵੀ ਹੋ ਸਕਦੀ ਹੈ । ਸੇਵਿੰਗ ਇਹ ਨਹੀਂ ਕਿ ਕਿਸੇ ਦਾ ਕੁਰਤਾ ਉਤਾਰ ਲਿਆ ਜਾਵੇ । ਇਸ ਤਰ੍ਹਾਂ ਵੀ ਹੋ ਸਕਦਾ ਹੈ ਕਿ ਤੁਸੀਂ ਉਨ੍ਹਾਂ ਦੇ ਕੰਮ ਦੇ ਨਾਰਮਜ਼ ਨੂੰ ਵਧਾ ਸਕੋ ਔਰ ਉਨ੍ਹਾਂ ਤੋਂ ਜ਼ਿਆਦਾ ਕੰਮ ਲੈ ਸਕੋ ਔਰ ਪ੍ਰੋਡਕਟਿਵ ਚੀਜ਼ਾਂ ਨੂੰ ਜ਼ਿਆਦਾ ਵਧਾਇਆ ਜਾਵੇ । ਇਸ ਦੇ ਨਾਲ ਜਿਤਨਾ ਪੈਸਾ ਹੋਰ ਆਵੇਗਾ ਸਰਕੂਲੇਸ਼ਨ ਵਿੱਚ ਉਤਨਾ ਹੀ ਅੱਛਾ ਹੋਵੇਗਾ । ਇਸ ਕਰਕੇ ਮੈਂ ਕਹਾਂਗਾ ਕਿ ਇਨ੍ਹਾਂ ਦੋਹਾਂ ਨੂੰ ਕਮਿਊਨਿਟੀ ਡਿਵੈਲਪਮੈਂਟ ਔਰ ਪੰਚਾਇਤੀ ਰਾਜ ਦੇ ਮਹਿਕਮਿਆਂ ਨੂੰ ਇਨਟੈਗਰੇਟ ਕਰੋ । ਪੰਚਾਇਤੀ ਰਾਜ ਬਾਰੇ ਵੀ ਬੜੀਆਂ ਸ਼ਿਕਾਇਤਾਂ ਹਨ । ਜਿਹੜੇ ਸੱਜਨ ਇਸ ਪਾਸੇ ਜ਼ਿਆਦਾ ਕੰਮ ਕਰਦੇ ਹਨ ਉਨ੍ਹਾਂ ਨੂੰ ਉਨ੍ਹਾਂ ਸ਼ਿਕਾਇਤਾਂ ਦਾ ਜ਼ਿਆਦਾ ਪਤਾ ਹੈ । ਬੀ. ਡੀ. ਓਜ਼ ਦੀਆਂ ਆਸਾਮੀਆਂ ਨੂੰ ਖਤਮ ਕਰ ਦੇਣਾ ਤਾਂ ਕੋਈ ਤਰੀਕਾ ਨਹੀਂ । ਉਨ੍ਹਾਂ ਦੇ ਵਿਰੁਧ ਸ਼ਿਕਾਇਤਾਂ ਨੂੰ ਦੂਰ ਕਰਨ ਦਾ ਇਹ ਕੋਈ ਤਰੀਕਾ ਨਹੀਂ । ਉਨ੍ਹਾਂ ਦਾ ਕੰਮ ਜ਼ਿਆਦਾ ਕਰ ਸਕਦੇ ਹੋ, ਉਨ੍ਹਾਂ ਤੋਂ ਕੰਮ ਜ਼ਿਆਦਾ ਲਉ । ਸਰਕਾਰ ਦੀ ਤਰਫੋਂ ਇਕ ਦਫ਼ਾ ਤਾਂ ਇਹ ਬਿਆਨ ਆਇਆ ਕਿ ਬੀ.ਡੀ.ਓਜ਼.ਦੀਆਂ ਆਸਾਮੀਆਂ ਨੂੰ ਖਤਮ ਕਰ ਦਿੱਤਾ ਜਾਵੇਗਾ ਫੇਰ ਅਹਿਸਤਾ ਆਹਿਸਤਾ ਇਹ ਆਇਆ ਕਿ ਨਹੀਂ, ਅਸੀਂ ਇਸ ਤਰ੍ਹਾਂ ਨਹੀਂ ਕਰਨਾ ਚਾਹੁੰਦੇ, ਉਨ੍ਹਾਂ ਦੀ ਬੜੀ ਲੋੜ ਹੈ । ਇਹ ਵੀ ਕਿਹਾ ਗਿਆ ਕਿ ਇਹ ਪਾਲੇਟਿਕਸ ਦੇ ਮਤਲਬ ਲਈ ਰਖੇ ਗਏ ਸੀ । ਇਹ ਗੱਲ ਨਹੀਂ । 20 ਸਾਲ ਪਾਲੇਟਿਕਸ ਦੇ ਅਸਰ ਹੇਠ ਨਹੀਂ ਰਖੇ ਗਏ । ਇਨ੍ਹਾਂ ਨੂੰ ਕੰਮ ਵਾਸਤੇ ਰਖਿਆ ਗਿਆ ਸੀ । ਉਹ ਪ੍ਰਾਜੈਕਟ ਅਫ਼ਸਰ ਸਨ ਔਰ ਫਿਰ ਇਨ੍ਹਾਂ ਦੇ ਕੰਮ ਨੂੰ ਵਧਾ ਦਿੱਤਾ ਗਿਆ ਔਰ ਇਨ੍ਹਾਂ ਤੋਂ ਹਰ ਲਿਹਾਜ਼ ਦੇ ਨਾਲ ਉਸ ਯੂਨਿਟ ਵਿੱਚ ਕੰਮ ਲੈਂਦੇ ਸੀ । ਮੈਂ ਕਹਾਂਗਾ ਕਿ ਡੈਮੋਕਰੇਸੀ ਦੀ ਸੇਫਟੀ ਡੀਸੈਂਟਰਲਾਈਜ਼ੇਸ਼ਨ ਵਿੱਚ ਹੈ । ਅਗਰ ਡੈਮੋਕਰੇਸੀ ਸਾਡੇ ਦੇਸ਼ ਵਿੱਚ ਨਾ ਰਹੀ ਔਰ ਇਸ ਵਿੱਚ ਕਿਸੇ ਤਰ੍ਹਾਂ ਦਾ ਕੋਈ ਕ੍ਰਾਈਸਿਜ਼ ਆਇਆ ਤਾਂ ਨਾ ਤੁਸੀਂ ਹੋਣਾ ਹੈ ਨਾ ਅਸੀਂ । ਇਥੇ ਬਿਲਕੁਲ ਡਿਕਟੇਟਰਸ਼ਿਪ ਵਲ, ਰੈਜਮੈਨਟੇਸ਼ਨ ਵਲ ਧਿਆਨ ਹੋ ਸਕਦਾ ਹੈ ਔਰ ਆਉਣੀਆਂ ਜਾਣੀਆਂ ਬਦਲਦੀਆਂ ਸਰਕਾਰਾਂ ਵਲ ਧਿਆਨ ਨਹੀਂ ਰਹਿਣਾ । ਇਸ ਲਈ ਇਨ੍ਹਾਂ ਚੀਜ਼ਾਂ ਵਲ ਧਿਆਨ ਕਰਨਾ ਨਿਹਾਇਤ ਜ਼ਰੂਰੀ ਹੈ । ਇਨ੍ਹਾਂ ਚੀਜ਼ਾਂ ਨੂੰ ਪੁਲੀਟੀਕਲ ਤੌਰ ਤੇ ਅੰਡਰਸਟੈਂਡ ਨਹੀਂ ਕਰਨਾ ਚਾਹੀਦਾ ਬਲਕਿ ਨੇਸ਼ਨ ਦੇ ਇੰਟਰੈਸਟ ਵਿੱਚ ਹੋਣਾ ਚਾਹੀਦਾ ਹੈ । ਅੱਜ ਡੀਸੈਂਟਰੇਲਾਈਜ਼ੇਸ਼ਨ ਹੋ ਚੁਕੀ ਹੋਈ ਹੈ । ਪੰਚਾਇਤੀ ਰਾਜ ਥ੍ਰੀ-ਟਾਇਰ ਸਿਸਟਮ ਹੈ । ਉਸ ਵਿੱਚ ਦਰੁਸਤੀ ਕਰੋ, ਬੇਸ਼ਕ ਇਸ ਨੂੰ ਦਰੁਸਤ ਕਰੋ, ਸਾਨੂੰ ਕੋਈ ਇਤਰਾਜ਼ ਨਹੀਂ ; ਲੇਕਿਨ ਉਸ ਨੂੰ ਇਸ ਢੰਗ ਨਾਲ ਖਤਮ ਨਾ ਕਰ ਦਿੱਤਾ ਜਾਵੇ ਸਲੋਲੀ ਸਲੋਲੀ ਕਿ ਜਿਹੜੀ ਡੈਮੋਕਰੇਸੀ ਹੈ, ਜੋ 20 ਸਾਲਾਂ ਵਿੱਚ ਲੋਕਾਂ ਵਿੱਚ ਆ ਚੁਕੀ ਹੈ ਉਹ ਖਤਮ ਹੋ ਜਾਵੇ । ਜਿਨ੍ਹਾਂ ਲੋਕਾਂ ਨੇ, ਜਥੇਬੰਦੀਆਂ ਨੇ ਇਨ੍ਹਾਂ ਨੂੰ ਚੁਣ ਕੇ ਭੇਜਿਆ ਹੈ, ਜਿਹੜੇ ਇਥੇ ਤਬਦੀਲੀਆਂ ਕਰਨਾ ਚਾਹੁੰਦੇ ਹਨ, ਜਿਹੜੀਆਂ ਰੀਐਕਸ਼ਨਰੀ ਹਨ, ਇਕ ਦੂਜੇ ਦੇ ਖਿਲਾਫ਼ ਕਰਨਾ ਚਾਹੁੰਦੇ ਹਨ,ਇਧਰ ਜਾਂ ਉਧਰ ਜਿਹੜੇ ਭੇਜਨ ਵਾਲੇ ਹਨ, ਲੋਕਾਂ ਨੂੰ ਉਨ੍ਹਾਂਦੀਆਂ ਡੈਮੋਕਰੇਸੀ ਦੀਆਂ ਰੂਟਸ ਕਟ ਕੇ ਅਸੀਂ ਡਿਕਟੇਟਰਸ਼ਿਪ ਵਾਲੇ ਪਾਸੇ ਨਹੀਂ ਜਾਣ ਦਿਆਂਗੇ। ਕੋਈ ਵੀ ਤਾਕਤ ਜਿਹੜੀ ਇਥੇ ਇਹ ਚੀਜ਼ ਕਰਨਾ ਚਾਹੇਗੀ ਉਸ ਦੇ ਖਿਲਾਫ਼ ਬਿਲਕੁਲ ਦੀਵਾਰ ਦੀ ਤਰ੍ਹਾਂ ਖਲੋਵਾਂਗੇ ਤਾਂਕਿ ਡੈਮੋਕਰੇਸੀ ਤੇ ਕੋਈ ਸਟ ਨਾ ਵਜੇ । ਇਨ੍ਹਾਂ ਸ਼ਬਦਾਂ ਨਾਲ ਮੈਂ ਆਪ ਦਾ ਧੰਨਵਾਦ ਕਰਦਾ ਹਾਂ ।

**ਸਰਦਾਰ ਨਰਿੰਦਰ ਸਿੰਘ (ਨਾਭਾ)** : ਸਪੀਕਰ ਸਾਹਿਬ, ਮੈਂ ਐਕਸ ਮਨਿਸਟਰ ਸਾਹਿਬ ਦਾ ਵਿਚਾਰ ਬੜੇ ਧਿਆਨ ਨਾਲ ਸੁਣਿਆ ਹੈ । ਉਨ੍ਹਾਂ ਨੇ ਬੜੇ ਚੰਗੇ ਸੁਝਾਉ ਦਿੱਤੇ ਹਨ । ਮੈਂ ਜ਼ਿਆਦਾ ਟੀਕਾ ਟਿਪਣੀ ਇਸ ਸਰਕਾਰ ਤੇ ਕਰ ਨਹੀਂ ਸਕਦਾ ਕਿਉਂਕਿ ਇਸ ਸਰਕਾਰ ਨੂੰ

[ਸਰਦਾਰ ਨਰਿੰਦਰ ਸਿੰਘ]

ਹਾਲੇ ਚਾਰਜ ਲਿਆਂ ਕੁਛ ਹਫਤੇ ਹੀ ਹੋਏ ਨੇ ਮਹੀਨੇ ਵੀ ਨਹੀਂ ਹੋਏ । ਇਸ ਤੋਂ ਪਹਿਲੀ ਸਰਕਾਰ ਨੇ ਲੋਕਾਂ ਵਿੱਚ ਇਕ ਫ਼ੀਲਿੰਗ ਇਹ ਦੇ ਦਿੱਤੀ ਹੈ ਕਿ ਜੋ ਕੰਮ ਸਰਕਾਰ ਕਿਸੇ ਵੀ ਪਹਿਲੂ ਵਿੱਚ ਕਰਨ ਜਾ ਰਹੀ ਹੈ ਉਸ ਦੇ ਵਾਸਤੇ ਲੋਕਾਂ ਵਿੱਚ ਕਾਨਫ਼ੀਡੈਂਸ ਨਾ ਰਹੇ ਜੇ ਰਾਸ਼ਨ ਦਾ ਸਿਸਟਮ ਲਿਆਂਦਾ ਤਾਂ ਉਸ ਬਾਰੇ ਲੋਕਾਂ ਵਿੱਚ ਕਾਨਫੀਡੈਂਸ ਨਾ ਰਿਹਾ, ਜੇ ਕੋਈ ਜ਼ਿਮੀਂਦਾਰਾਂ ਦੀ ਬਿਹਤਰੀ ਵਾਸਤੇ ਕੋਈ ਸਿਸਟਮ ਲਿਆਂਦਾ ਤਾਂ ਉਸ ਦੇ ਵਿੱਚ ਕਾਨਫ਼ੀਡੈਂਸ ਨਾ ਰਿਹਾ । ਜ਼ਿਮੀਂਦਾਰੀ ਵਿਚ ਮੁਰਬਾਬੰਦੀ ਦਾ ਇਕ ਯਾਰਡ ਸਟਿਕ ਇਨ੍ਹਾਂ ਨੇ ਮੁਕੱਰਰ ਕਰ ਲਿਆ ਕਨਸਾਲੀਡੇਸ਼ਨ ਡਿਪਾਰਟਮੈਂਟ ਬਣਾ ਕੇ ਕਿ ਇਹ ਯਾਰਡ ਸਟਿਕ ਔਡਾ ਹੋਵੇਗਾ ਜਿਸ ਦੇ ਨਾਲ ਐਤਕੀ ਮੁਰਬਾਬੰਦੀ ਕਰਨ ਲਗੇ ਹਾਂ । ਕੁਝ ਸਾਲਾਂ ਤੋਂ ਬਾਅਦ ਫਿਰ ਖ਼ਿਆਲ ਆ ਗਿਆ ਕਿ ਨਹੀਂ, ਇਹ ਯਾਰਡ-ਸਟਿਕ ਤੇ ਠੀਕ ਨਹੀਂ, ਨਵਾਂ ਯਾਰਡ-ਸਟਿਕ ਬਣਾ ਲਿਆ । ਕਨਸਾਲੀਡੇਸ਼ਨ ਡਿਪਾਰਟਮੈਂਟ ਦਾ, ਤੁਹਾਨੂੰ ਵੀ, ਸਪੀਕਰ ਸਾਹਿਬ, ਬੜਾ ਵਾਹ ਪੈਂਦਾ ਹੋਵੇਗਾ ਔਰ ਪਤਾ ਹੋਵੇਗਾ ਕਿ ਪਿੰਡਾਂ ਵਿੱਚ ਜਦ ਮੁਰਬਾਬੰਦੀ ਹੋਈ ਤਾਂ ਜ਼ਿਮੀਂਦਾਰਾਂ ਨੇ ਇਸ ਨੂੰ 'ਪੱਟੋਬੰਦੀ' ਕਿਹਾ ਸੀ ਕਿਉਂਕਿ ਇਹ ਟਿੱਡੀ ਦਲ ਜਿਸ ਪਿੰਡ ਵਿੱਚ ਜਾ ਬੈਠਦਾ ਹੈ ਜ਼ਿਮੀਂਦਾਰਾਂ ਨੂੰ ਪਤਾ ਹੈ ਕਿ ਉਸਦਾ ਮੇਜਰ ਪੋਰਸ਼ਨ ਕਿਵੇਂ ਬਣਦਾ ਹੈ ਤੇ ਉਸ ਨੂੰ ਓਵਰ ਫਲੋ ਕਿਵੇਂ ਕੀਤਾ ਜਾਂਦਾ ਹੈ । ਇਹ ਸਾਰੀਆਂ ਬਾਤਾਂ ਜ਼ਿਮੀਂਦਾਰ ਜਾਣਦਾ ਹੈ ਜਿਸ ਦੇ ਨਾਲ ਬੀਤਦੀਆਂ ਹਨ। ਬੜੀ ਮੁਸ਼ਕਿਲ ਦੇ ਨਾਲ ਸਟੇਟ ਦੇ ਵਿੱਚ ਇਕ ਵੇਰ ਕੰਸਾਲੀਡੇਸ਼ਨ ਕੀਤੀ ਗਈ । ਉਸ ਦੇ ਬਾਅਦ ਫਿਰ ਇਨ੍ਹਾਂ ਨੇ ਕਿਹਾ ਕਿ ਨਵੇਂ ਸਿਰਿਉਂ ਹੋਵੇ । ਉਨ੍ਹਾਂ ਦਿਨਾਂ ਵਿੱਚ ਸਰਦਾਰ ਅਜਮੇਰ ਸਿੰਘ ਇਸ ਮਹਿਕਮੇ ਦੇ ਵਜ਼ੀਰ ਹੁੰਦੇ ਸਨ । ਮੈਂ ਬੜਾ ਜ਼ੋਰ ਮਾਰਿਆ ਕਿ ਤੁਸੀਂ ਜਿਹੜੀ ਨਵੀਂ ਯਾਰਡ-ਸਟਿਕ ਬਣਾ ਕੇ ਇਹ ਕੰਮ ਫੇਰ ਦੁਬਾਰਾ ਕਰਨ ਲੱਗੇ ਹੋ ਇਹ ਮੁਨਾਸਿਬ ਨਹੀਂ । ਚਲ, ਅਗਰ ਤੁਸੀਂ ਇਸ ਦਫ਼ਾ ਇਸ ਗੱਲ ਦਾ ਯਕੀਨ ਦਿਵਾਉ ਕਿ ਇਹ ਫ਼ਾਈਨਲ ਹੋਵੇਗੀ ਤਾਂ ਚਲੋ ਫੇਰ ਵੀ ਲੋਕ ਇਸ ਕੌੜੀ ਗੋਲੀ ਨੂੰ ਔਖੇ ਸੌਖੇ ਹੋ ਕੇ ਲੰਘਾ ਲੈਣਗੇ । ਲੇਕਿਨ ਯਕੀਨ ਉਹ ਵੀ ਨਾ ਦਿਵਾ ਸਕੇ । ਮੈਂ ਆਸ ਕਰਦਾ ਹਾਂ ਕਿ ਮੇਰੀ ਸਰਕਾਰ ਇਸ ਗੱਲ ਦਾ ਯਕੀਨ ਦਿਵਾਏਗੀ ਕਿ ਜੋ ਸਕੀਮ ਵੀ, ਜੋ ਯਾਰਡ-ਸਟਿਕ ਕਿਸੇ ਕੰਮ ਵਾਸਤੇ ਬਣਾਇਆ ਗਿਆ ਹੈ ਉਹ ਹਰ ਇਕ ਆਦਮੀ ਤੇ, ਸ਼ਹਿਰ ਵਾਲੇ ਤੇ ਔਰ ਪਿੰਡ ਵਾਲੇ ਤੇ , ਇਕੋ ਜਿਹਾ ਲਾਗੂ ਕੀਤਾ ਜਾਵੇਗਾ । ਤੁਸੀਂ ਦੇਖਿਆ ਹੋਵਗਾ ਕਿ ਰਾਸ਼ਨ ਦਾ ਵੀ ਸਿਸਟਮ ਹੈ । ਸ਼ਹਿਰ ਵਾਸਤੇ ਅਲੱਗ ਹੈ, ਪਿੰਡ ਵਾਸਤੇ ਅਲੱਗ ਹੈ। ਹੋਰ ਅਮੈਨਿਟੀਜ਼ ਵੀ ਇਸੇ ਤਰ੍ਹਾਂ ਹਨ । ਜਦੋਂ ਵਜ਼ੀਰ ਸਾਹਿਬਾਨ ਇਲੈਕਸ਼ਨ ਦੇ ਦਿਨਾਂ ਵਿੱਚ ਲਕਚਰ ਕਰਨ ਜਾਂਦੇ ਹਨ, ਲਕਾਂ ਨੂੰ ਐਡਰੈਸ ਕਰਦੇ ਹਨ ਤਾਂ ਲੋਕਾਂ ਨੂੰ ਕਹਿੰਦੇ ਹਨ ਕਿ ਤੁਸੀਂ ਕਿੰਗ ਮੇਕਰ ਹੋ—ਤੁਸੀਂ ਆਪ ਤਾਂ ਗੱਡਿਆਂ ਤੇ ਚੜ੍ਹਕੇ ਜਾਂਦੇ ਹੋ ਔਰ ਸਾਨੂੰ ਮੋਟਰਾਂ ਤੇ ਚਾੜ੍ਹ ਕੇ ਘਰ ਭੇਜਦੇ ਹੋ । ਬੜੇ ਬੜੇ ਲੈਕਚਰਾਂ ਵਿੱਚ ਭੁਲਾਵੇ ਦਿੱਤੇ ਜਾਂਦੇ ਹਨ । ਜ਼ਿਮੀਂਦਾਰ ਹਾਲੇ ਪੜ੍ਹਿਆ ਲਿਖਿਆ ਨਹੀਂ । ਇਸ ਦਫ਼ਾ ਉਸ ਨੇ ਜਾਗਰਤੀ ਦਾ ਬੜਾ ਭਾਰੀ ਸਬੂਤ ਦੇ ਦਿੱਤਾ ਹੈ ਲੇਕਿਨ ਫਿਰ ਵੀ ਇਹ ਕਿਹਾ ਜਾਂਦਾ ਹੈ ਕਿ ਉਨ੍ਹਾਂ ਦੀ 80 ਫ਼ੀਸਦੀ ਆਬਾਦੀ ਪਿੰਡਾਂ ਵਿੱਚ ਵਸਦੀ ਹੈ; ਲੇਕਿਨ ਕੀ ਉਨ੍ਹਾਂ ਉਤੇ ਬਜਟ ਦਾ 50 ਫ਼ੀਸਦੀ ਵੀ ਖਰਚ ਕੀਤਾ ਹੈ ? ਆਬਾਦੀ ਤਾਂ ੮0 ਫ਼ੀਸਦੀ ਹੈ ਪਰ ਉਨ੍ਹਾਂ ਤੇ ਖਰਚ 50 ਫੀ ਸਦੀ ਵੀ ਨਹੀਂ ਕੀਤਾ ਜਾਂਦਾ। ਆਇਆ ਜੋ ਸਰਕਾਰ ਆਈ ਉਸ ਵਿਚ ਉਨ੍ਹਾਂ ਦਾ ਕਨਫੀਡੈਂਸ ਨਹੀਂ ਹੈ ?

**ਇਕ ਆਵਾਜ਼ :** ਸਤਨਾਜਾ ਇਕੱਠਾ ਹੋਇਆ ਹੋਇਆ ਹੈ, ਸਰਕਾਰ ਕਿਹੜੀ ਹੈ ?

**ਸਰਦਾਰ ਨਰਿੰਦਰ ਸਿੰਘ :** ਮੇਰੇ ਦੋਸਤ ਜ਼ਰਾ ਮੈਨੂੰ ਸੁਣ ਲੈਣ । ਬੇਸ਼ਕ ਇਹ ਕਈ ਪਾਰਟੀਆਂ ਦੀ ਸਰਕਾਰ ਹੈ ਪਰ ਇਨ੍ਹਾਂ ਦੀ ਪਾਰਟੀ 36-37 ਪਰਸੈਂਟ ਵੋਟਾਂ ਨਾਲ ਰਾਜ ਕਰਦੀ ਰਹੀ ਹੈ, ਇਨ੍ਹਾਂ ਨੇ ਮੇਜਾਰਿਟੀ ਵੋਟ ਨਾਲ ਰਾਜ ਨਹੀਂ ਕੀਤਾ, 36-37 ਪਰਸੈਂਟ ਦਾ ਮਾਈਨਾਰਿਟੀ ਰੂਲ

ਹੀ ਸੀ ਜੋ ਕਿ ਪ੍ਰਾਪਰ ਨਹੀਂ । ਹੁਣ ਪਾਰਟੀਆਂ ਵਧ ਹਨ ਮਗਰ ਲੋਕਾਂ ਦੀ ਰਾਏ ਦੀ ਪਰਸੈਂਟੇਜ ਇਨ੍ਹਾਂ ਨਾਲ ਹੁਣ ਜ਼ਰੂਰ ਵਧ ਹੈ । (ਤਾੜੀਆਂ) ਸੋ ਮੈਂ ਬੇਨਤੀ ਕਰ ਰਿਹਾ ਸੀ ਕਿ ਸਰਕਾਰ ਹਰ ਸ਼ੇਡ ਨੂੰ ਰਿਪਰੇਜ਼ੈਂਟ ਕਰਦੀ ਹੈ, ਅਵਾਮੀ ਸਰਕਾਰ ਹੈ, ਇਸ ਨੂੰ ਸ਼ਹਿਰੀ ਅਤੇ ਪੇਂ ਦਾ ਇਮਤਿਆਜ਼ ਗਵਾ ਦੇਣਾ ਚਾਹੀਦਾ ਹੈ । ਇਹ ਮੇਰੀ ਸਰਕਾਰ ਮੁਬਾਰਕਬਾਦ ਦੀ ਪਾਤਰ ਹੈ ਕਿ ਇਸ ਨੇ ਇਮੋਸ਼ਨਲ ਇੰਟੈਗਰੇਸ਼ਨ ਤਾਂ ਕਰ ਦਿਤੀ ਅਤੇ ਇਹ ਸ਼ਹਿਰੀ ਅਤੇ ਪੇਂਡੂ ਦਾ ਸਵਾਲ ਵੀ ਜ਼ਰੂਰ ਗਵਾ ਦੇਵੇਗੀ । ਇਹ ਸਵਾਲ ਸਿਰਫ ਐਕਸਪਲਾਇਟ ਕਰਨ ਲਈ ਬਣਿਆ ਹੋਇਆ ਸੀ । ਇਲੈਕਸ਼ਨਾਂ ਤੇ ਇਸ ਦਾ ਬੀਜ ਬੀਜਿਆ ਜਾਂਦਾ ਸੀ ਅਤੇ ਆਉਂਦੀਆਂ ਇਲੈਕਸ਼ਨਾਂ ਤਾਈਂ ਬੜੀ ਮੁਸ਼ਕਿਲ ਨਾਲ ਡਾਈ ਆਊਟ ਹੁੰਦਾ ਸੀ । ਮਗਰੋਂ ਫਿਰ ਉਸ ਨੂੰ ਖੜਾ ਕਰ ਲਿਆ ਜਾਂਦਾ ਸੀ । ਅਗਰ ਇਹ ਗੱਲ ਸਿਨਸੀਅਰਲੀ ਪਲੈਨ ਕਰ ਲਈਏ ਕਿ ਕਿਸੇ ਚੀਜ਼ ਦੀ ਸ਼ਾਰਟੇਜ ਅਸੀਂ ਦੂਰ ਕਰਨੀ ਹੈ ਤਾਂ ਲੋਕਾਂ ਨੂੰ ਕਾਨਫੀਡੈਂਸ ਵਿਚ ਲੈਣ ਦੀ ਲੋੜ ਹੁੰਦੀ ਹੈ । ਕਾਨਫੀਡੈਂਸ ਜਦੋਂ ਕਰੀਏਟ ਹੋ ਜਾਵੇ ਤਾਂ ਕਿਹੜਾ ਐਸਾ ਇਨਸਾਨ ਹੈ ਜੋ ਆਪਣੀ ਬਿਹਤਰੀ ਨਹੀਂ ਚਾਹੁੰਦਾ । ਕਾਂਗਰਸ ਦੇ ਸਮੇਂ ਇਕ ਨਵਾਂ ਆਈਡੀਆ ਆਇਆ ਕਿ ਸਾਰੇ ਵਜ਼ੀਰ ਸਾਹਿਬਾਨ ਪਦਯਾਤਰਾ ਕਰਨ ਅਤੇ ਜ਼ਿਮੀਂਦਾਰ ਨੂੰ ਜਗਾਉਣ ਕਿ ਵਧ ਤੋਂ ਵਧ ਫਸਲਾਂ ਬੀਜੋ । ਮੈਂ ਬੇਨਤੀ ਕਰਦਾ ਹਾਂ ਕਿ ਅਜ ਦੇ ਸਮੇਂ ਵਿਚ ਕਿਹੜਾ ਐਸਾ ਅਣਜਾਣ ਹੈ ਜਿਹੜਾ ਇਹ ਨਾ ਜਾਣਦਾ ਹੋਵੇ ਕਿ ਅਗਰ ਮੈਂ ਵਧ ਬੀਜਾਂਗਾ ਤਾਂ ਵਧ ਕਮਾ ਲਵਾਂਗਾ । ਜੋ ਸਲੋਗਨ ਦਿੰਦੇ ਹਾਂ ਉਹ ਬਿਲਕੁਲ ਰੀਅਲ ਸਲੋਗਨ ਹੋਣੇ ਚਾਹੀਦੇ ਹਨ । 'ਜੈ ਜਵਾਨ, ਜੈ ਕਿਸਾਨ' ਦਾ ਸਲੋਗਨ ਪਿਛਲੀ ਸਰਕਾਰ ਨੇ ਦਿਤਾ ਸੀ । ਇਹ ਪਤਾ ਲਗਣਾ ਚਾਹੀਦਾ ਹੈ ਕਿ ਕਿਸਾਨ ਦੀ ਜੈ ਲਈ ਕੀ ਕੀਤਾ, ਜਵਾਨ ਦੀ ਜੈ ਲਈ ਕੀ ਕੀਤਾ । ਪਰ ਇਹ ਚੂੰਕਿ ਸੈਂਟਰਲ ਅਤੇ ਟਚੀ ਮਸਲਾ ਹੈ ਮੈਂ ਇਸ ਬਾਰੇ ਜ਼ਿਆਦਾ ਨਹੀਂ ਕਹਿੰਦਾ । ਜਿਨ੍ਹਾਂ ਲੋਕਾਂ ਦੇ ਪਤੀ ਜਾਂ ਪੁਤਰ ਖ਼ੁਸੇ, ਉਨ੍ਹਾਂ ਨੂੰ ਦੋ-ਦੋ ਸੌ ਰੁਪਿਆ ਦੇ ਕੇ ਉਨ੍ਹਾਂ ਦਾ ਮਜ਼ਾਕ ਉਡਾਇਆ ਗਿਆ । ਮੈਂ ਆਪਣੇ ਏਰੀਆ ਦੇ ਸਰਕਾਰੀ ਕਰਮਚਾਰੀਆਂ ਨੂੰ ਚੈਲਿੰਜ ਕੀਤਾ ਕਿ ਸਰਕਾਰ ਤੇ ਬੜੀ ਵੱਡੀ ਹੁੰਦੀ ਹੈ, ਖਜ਼ਾਨਾ ਵਡਾ ਹੈ । ਮੈਂ ਕਿਹਾ ਕਿ ਜਿੰਨੀਆਂ ਇਨਸਟਾਲਮੈਂਟਸ ਤੁਸੀਂ ਕਿਸੇ ਵਿਧਵਾ ਜਾਂ ਉਸ ਦੇ ਮਾਤਾ ਪਿਤਾ ਜਾਂ ਵਾਰਸਾਂ ਨੂੰ ਦਿਉਗੇ, ਮੈਂ ਉਸ ਪਿੰਡ ਤੋਂ ਜਾਂ ਗਵਾਂਢੀ ਪਿੰਡਾਂ ਤੋਂ ਉਤਨਾ ਹੀ ਫੰਡ ਰੇਜ਼ ਕਰਕੇ ਉਨ੍ਹਾਂ ਨੂੰ ਦਿਆਂਗਾ । (ਤਾੜੀਆਂ) ਸਾਡੇ ਪਿੰਡ ਦੇ ਹਰੀਜਨਾਂ ਦਾ ਇਕ ਮੁੰਡਾ ਸ਼ਹੀਦ ਹੋ ਗਿਆ । ਡਿਪਟੀ ਕਮਿਸ਼ਨਰ ਪਹਿਲੀ ਇਨਸਟਾਲਮੈਂਟ ਦਾ 500 ਰੁਪਿਆ ਦੇਣ ਗਏ । ਉਥੇ ਦੁਸਹਿਰੇ ਦਾ ਪਾਠ ਸੀ । ਲੋਕਾਂ ਨੂੰ ਅਪੀਲ ਕਰਨ ਦੀ ਦੇਰ ਸੀ ਕਿ ਉਨ੍ਹਾਂ ਨੇ 15 ਮਿੰਟਾਂ ਵਿਚ 510 ਰੁਪਏ ਇਕਠੇ ਕਰ ਦਿਤੇ । (ਤਾੜੀਆਂ) ਦਰਅਸਲ ਲੋਕਾਂ ਨੂੰ ਜੋ ਸਰਕਾਰ ਵਲੋਂ ਅਪਰੋਚ ਕੀਤੀ ਜਾਵੇ ਉਹ ਗਰਦਨ ਉਪਰ ਤੋਂ ਨਹੀਂ ਹੋਣੀ ਚਾਹੀਦੀ । ਅਗਰ ਆਵਾਜ਼ ਦਿਲ ਦੀ ਗਹਿਰਾਈ ਤੋਂ ਆਵੇ ਤਾਂ ਮੇਰਾ ਖਿਆਲ ਹੈ ਕਿ ਉਹ ਅਸਰ ਕਰਦੀ ਹੈ । ਅਗਰ ਇਹ ਲੋਕਾਂ ਵਿਚ ਕਾਨਫੀਡੈਂਸ ਪਹੁੰਚ ਜਾਵੇ ਕਿ ਜੋ ਕੁਝ ਸਰਕਾਰ ਕਹਿੰਦੀ ਹੈ ਉਹ ਤਹਿ ਦਿਲ ਤੋਂ ਕਹਿੰਦੀ ਹੈ ਅਤੇ ਇਸ ਵਿਚ ਕੋਈ ਸਿਆਸੀ ਚਾਲ ਨਹੀਂ ਹੈ ਤਾਂ ਲੋਕ ਉਸ ਦੀ ਮੁਸ਼ਕਿਲ ਨੂੰ ਆਪਣੀ ਮੁਸ਼ਕਿਲ ਸਮਝ ਕੇ ਸਰਕਾਰ ਤੇ ਕਦੇ ਵੀ ਗਿਲਾ ਨਹੀਂ ਕਰਨਗੇ । ਅਗਰ ਟੱਬਰ ਵਿਚ ਗਰੀਬੀ ਆ ਜਾਵੇ ਤਾਂ ਰਲ ਕੇ ਗੁਜ਼ਾਰਾ ਤਾਂ ਕਰਦੇ ਹੀ ਹਾਂ । ਫਰਜ਼ ਕਰ ਲਉ ਮੁਲਕ ਤੇ ਗਰੀਬੀ ਆ ਗਈ ਹੈ, ਕਿਸੇ ਚੀਜ਼ ਦੀ ਸ਼ਾਰਟੇਜ ਹੋ ਗਈ ਹੈ । ਬਾਹਰਲੇ ਮੁਲਕਾਂ ਵਿਚ ਵੀ ਸ਼ਾਰਟੇਜ ਹੁੰਦੀ ਹੈ ਤਾਂ ਉਹ ਰੇਡੀਉ ਤੇ ਕਹਿ ਦਿੰਦੇ ਹਨ ਕਿ ਐਗਜ਼ ਅਤੇ ਸ਼ੂਗਰ ਦੀ ਕਮੀ ਹੋ ਗਈ ਹੈ ਤਾਂ ਉਹ ਲੋਕ ਲੈਣ ਹੀ ਨਹੀਂ ਜਾਂਦੇ ।

[ਸਰਦਾਰ ਨਰਿੰਦਰ ਸਿੰਘ]

ਦੂਜਾ ਕੁਰਪਸ਼ਨ ਦਾ ਸਿਸਟਮ ਹੈ ਕੋਟਾ ਪਰਮਿਟ ਸਿਸਟਮ । (ਵਿਘਨ) ਅਗਰ ਸਰਕਾਰ ਉਨ੍ਹਾਂ ਨੀਡੀ ਆਦਮੀਆਂ ਦੀ ਲਿਸਟ ਬਣਾ ਕੇ ਜੋ ਇੰਡਸਟਰੀ ਲਈ ਕੋਟਾ ਲੈ ਰਹੇ ਹਨ ਉਨ੍ਹਾਂ ਦੀ ਇਨਕੁਆਇਰੀ ਕਰਾਵੇ ਤਾਂ ਮੇਰਾ ਖਿਆਲ ਹੈ ਕਿ more than 60 per cent of quota-holders ਬੋਗਸ ਹੋਣਗੇ ਜੋ ਕੋਟਾ ਲੈਂਦੇ ਹਨ ਤੇ ਇਹ ਦੂਜੀ ਜਾਂ ਤੀਜੀ ਥਾਂ ਵਿਕਦਾ ਹੈ । (ਵਿਘਨ) ਰਾਸ਼ਨ ਦਾ ਜੋ ਸਿਸਟਮ ਹੈ ਇਸ ਵਿਚ ਲੋਕ ਡੀ.ਸੀ. ਜਾਂ ਡੀ.ਐਫ.ਸੀ., ਐਸ.ਓ. ਦੇ ਪਿਛੇ ਪਿਛੇ ਕਿਉਂ ਫਿਰਦੇ ਹਨ ? ਇਸ ਵਿਚ ਬਚਤ ਕੀ ਹੈ ? ਇਹੀ ਕਿ ਬੋਗਸ ਕਾਰਡ ਬਣਾਏ ਜਾਂਦੇ ਹਨ। ਅਤੇ ਡਿਸਟਰੀਬਯੂਸ਼ਨ ਬੜੀ ਪੂਅਰ ਹੁੰਦੀ ਹੈ । ਹਰ ਚੀਜ਼ ਵਿਚ ਸਰਕਾਰ ਨੇ ਛੋਟੀ ਮੋਟੀ ਗੱਲ ਰਖ ਲਈ ਹੁੰਦੀ ਹੈ । ਅਗਰ ਛੋਲਿਆਂ ਦੀ ਐਕਸਪੋਰਟ ਪਰਮਿਟ ਤੇ ਕਰਨੀ ਹੈ ਤਾਂ ਛੋਲਿਆਂ ਦੀ ਦਾਲ ਖੁਲ੍ਹੀ ਕਰ ਦੇਣੀ । ਰਾਸ਼ਨ ਤੇ ਆਟਾ ਦੇਣਾ ਹੈ ਤਾਂ ਮਿਲਾਂ ਵਾਲਿਆਂ ਤੋਂ ਕਣਕ ਦੇ ਕੇ ਮੈਦਾ ਜ਼ਰੂਰ ਨਿਕਲਵਾ ਦੇਣਾ । ਅਗਰ ਹਰ ਸਿਸਟਮ ਨੇਕ ਨੀਅਤੀ ਨਾਲ ਫੂਲ ਪਰੂਫ ਬਣਾਇਆ ਜਾਵੇ ਤਾਂ ਸਰਕਾਰ ਦਾ ਸਿਰ ਉੱਚਾ ਹੁੰਦਾ ਹੈ ਅਤੇ ਲੋਕਾਂ ਵਿਚ ਕਾਨਫੀਡੈਂਸ ਪੈਦਾ ਹੁੰਦਾ ਹੈ ।

ਅੰਤ ਵਿਚ ਮੈਂ ਇਹ ਗੱਲ ਅਰਜ਼ ਕਰਾਂਗਾ ਕਿ ਅਜ ਜ਼ਿਆਦਾ ਨੀਡ ਮੁਲਕ ਵਿਚ ਖੁਰਾਕ ਦੀ ਹੈ । ਇਸ ਲਈ ਸਰਕਾਰ ਨੇ ਜੋ ਰੁਪਿਆ ਬਜਟ ਵਿਚ ਰਖਿਆ ਹੈ ਉਹ ਬਿਲਕੁਲ ਨਾਕਾਫੀ ਹੈ । ਇਸ ਪੈਸੇ ਨੂੰ ਰੀਜ਼ਰਵ ਬੈਂਕ ਤੋਂ ਜਾਂ ਕਿਸੇ ਹੋਰ ਤਰ੍ਹਾਂ ਵਧਾਇਆ ਜਾਵੇ ਜਿਸ ਨਾਲ ਅਸੀਂ ਇਰੀਗੇਸ਼ਨ ਵਧ ਕਰ ਸਕੀਏ । ਅਗਰ ਪਰਮਾਤਮਾ ਨਾ ਕਰੇ ਮੌਨਸੂਨ ਸੀਜ਼ਨ ਫੇਲ ਹੋ ਜਾਵੇ ਤਾਂ ਉਸ ਦਾ ਨਤੀਜਾ ਇਹ ਹੋਵੇਗਾ ਕਿ ਅਸੀਂ ਪੰਜਾਬ ਵਾਲੇ ਤਾਂ ਔਖੇ ਸੁਖਾਲੇ ਗੁਜ਼ਾਰਾ ਕਰ ਲਵਾਂਗੇ ਪਰ ਉਸ ਦਾ ਅਸਰ ਦੂਜੀਆਂ ਸਟੇਟਸ ਤੇ ਇਤਨਾ ਪਵੇਗਾ ਕਿ ਉਹ ਬਰਦਾਸ਼ਤ ਨਹੀਂ ਕਰ ਸਕਣਗੇ । ਜਿਸ ਦਿਨ ਪੰਜਾਬ ਸਰਕਾਰ ਨੇ ਫੈਸਲਾ ਕੀਤਾ ਸੀ ਕਿ ਅਸੀਂ ਟਿਊਬਵੈੱਲ ਲਾਉਣੇ ਹਨ ਅਤੇ ਪੰਪਿੰਗ-ਸੈਟ ਖਰੀਦਣੇ ਹਨ, ਇਹ ਨਿਊਜ਼ ਪ੍ਰੈਸ ਵਿਚ ਗਈ ਨਹੀਂ ਕਿ ਬਾਹਰਲੀਆਂ ਸਟੇਟਸ ਨੇ ਜਿੰਨੇ ਕਿਰਲੋਸਕਰ ਪੀਟਰ ਦੇ ਇੰਜਨ ਸਨ ਪਾਣੀ ਕਢਣ ਵਾਲੇ, ਸਾਰੇ ਦੇ ਸਾਰੇ ਬੁਕ ਕਰ ਲਏ ਅਤੇ ਅਸੀਂ ਕਆਪਰੇਟਿਵ ਸੋਸਾਇਟੀਆਂ ਬਣਾ ਕੇ ਆਰਡਰ ਪਲੇਸ ਕੀਤੇ, ਪੈਸੇ ਜਮ੍ਹਾਂ ਕਰਾਏ ਮਗਰ ਨਹੀਂ ਮਿਲੇ ਹਾਲਾਂ ਕਿ ਕੋਆਪਰੇਟਿਵ ਸੋਸਾਇਟੀਆਂ ਦੀ ਮਾਰਫਤ ਲੈਣਾ ਚਾਹੁੰਦੇ ਹਾਂ । ਪੈਪਸੂ ਅਤੇ ਦੂਜੀਆਂ ਸਟੇਟਸ ਵਿਚ ਇਹ ਪਾਲਿਸੀ ਹੁੰਦੀ ਸੀ ਕਿ ਤਹਿਸੀਲਦਾਰ ਨੂੰ ਦਿਖਾ ਦਿਉ । ਮੈਂ ਇਸ ਜ਼ਮੀਨ ਵਿਚ ਖੂਹ ਜਾਂ ਪੰਪਿੰਗ ਸੈਟ ਲਵਾਉਣਾ ਚਾਹੁੰਦਾ ਹਾਂ ਅਤੇ ਆਪਣੀ ਮਰਜ਼ੀ ਨਾਲ ਭਾਵੇਂ ਕਿਤੋਂ ਲਵਾ ਲਉ ਤਾਂ ਤੁਹਾਨੂੰ ਦਫਤਰ ਤੋਂ ਮੌਕੇ ਤੇ ਪੇਮੈਂਟ ਹੋ ਜਾਂਦੀ ਸੀ । ਹੁਣ ਕਿਸਾਨ ਦਫਤਰ ਤੋਂ ਫਾਰਮ ਲੈਂਦਾ ਹੈ, ਪਟਵਾਰੀ ਦੇ ਪਿਛੇ ਜਾਂਦਾ ਹੈ, ਐਗਰੀਕਲਚਰ ਅਫਸਰ ਦੇ ਪਿਛੇ ਜਾਂਦਾ ਹੈ, ਵਡੇ ਵਡੇ ਅਫਸਰਾਂ, ਬੀ.ਡੀ.ਓ. ਪਾਸ ਜਾਂਦਾ ਹੈ ਫਿਰ ਪਾਲੇਟੀਸ਼ਨਜ਼ ਪਾਸ ਜੇ ਜਾਂਦਾ ਹੈ ਉਹ ਅਲਗ ਤਾਂ ਕਿਤੇ ਉਸ ਦਾ ਲੋਨ ਮਨਜ਼ੂਰ ਹੁੰਦਾ ਹੈ ਅਤੇ ਜਦ ਮਿਲਦਾ ਹੈ ਤਾਂ ਅਧਾ ਰਹਿ ਜਾਂਦਾ ਹੈ ।

**Mr. Speaker :** At that time B.D.Os. were not there. They have come in now.

**ਸਰਦਾਰ ਨਰਿੰਦਰ ਸਿੰਘ :** ਨਹੀਂ ਜੀ, ਹੁਣ ਦੀ ਗੱਲ ਕਰਦਾ ਹਾਂ । ਪੈਪਸੂ ਵੇਲੇ ਇਹ ਸਿਸਟਮ ਸੀ ਕਿ ਤਸੀਲਦਾਰ ਖੂਹ ਚਲਦਾ ਕਰ ਦਿੰਦਾ ਸੀ ਅਤੇ ਜ਼ਿਮੀਂਦਾਰ ਨੂੰ ਕਹਿੰਦਾ ਸੀ ਕਿ ਦੇਖ ਲੈ ਖੂਹ ਠੀਕ ਹੈ ਤਾਂ ਦਸਖਤ ਕਰ ਦੇ । 1200 ਰੁਪਿਆ ਸਰਕਾਰ ਦੇ ਖ਼ਜ਼ਾਨੇ ਵਿਚ ਜਮ੍ਹਾਂ ਹੋ ਜਾਂਦਾ ਸੀ । ਉਹ ਸਿਸਟਮ ਬਿਲਕੁਲ ਫੂਲ ਪਰੂਫ ਸਿਸਟਮ ਸੀ ।

ਇਸੇ ਤਰ੍ਹਾਂ ਅਗਰ ਇਰੀਗੇਸ਼ਨ ਵਲ ਅਸੀਂ ਤਵਜੁਹ ਪੂਰੀ ਦੇਈਏ ਅਤੇ ਇਹ ਡਾਟਾ ਕੁਲੈਕਟ ਕਰਾਈਏ ਕਿ ਸਾਨੂੰ ਕਿਸੇ ਪਰਟੀਕੁਲਰ ਏਰੀਆ ਵਿਚ ਕਿਹੜਾ ਗ੍ਰੇਨ ਬੀਜਣਾ ਚਾਹੀਦਾ ਹੈ, ਅਗਰ ਇਹ ਡਾਟਾ ਅਸੀਂ ਪਟਵਾਰੀਆਂ ਜ਼ਰੀਏ ਜਾਂ ਹੋਰ ਕਿਸੇ ਤਰ੍ਹਾਂ ਕੁਲੈਕਟ ਕਰੀਏ ਤਾਂ ਸ਼ਾਰਟੇਜ ਬਹੁਤ ਜਲਦੀ ਖਤਮ ਹੋ ਸਕਦੀ ਹੈ । ਵੈਸੇ ਤਾਂ ਜ਼ਿਮੀਂਦਾਰ ਜਾਣਦਾ ਹੈ ਕਾਟਨ ਲਈ ਕਿਹੜਾ ਏਰੀਆ ਅਤੇ ਕਣਕ ਲਈ ਕਿਹੜਾ ਏਰੀਆ ਜਾਂ ਬਾਜਰੇ ਵਾਲਾ ਕਿਹੜਾ ਏਰੀਆ ਹੈ । ਤਾਂ ਵੀ ਅਗਰ ਅਸੀਂ ਖਾਸ ਸਟਰੈਸ ਲੇ ਕਰ ਸਕੀਏ ਤਾਂ ਬੜੀ ਮਦਦ ਮਿਲੇਗੀ ਇਸ ਮਸਲੇ ਦੇ ਹਲ ਵਿਚ ।

ਇਕ ਬੇਵਿਸ਼ਵਾਸੀ ਦੀ ਗੱਲ ਜੋ ਲੋਕਾਂ ਵਿਚ ਫੂਡਗ੍ਰੇਨਜ਼ ਬਾਰੇ ਹੈ ਉਹ ਰੇਟ ਦੀ ਹੈ ਜਿਵੇਂ ਕਿ ਸਰਕਾਰ ਨੇ ਮੁਕੱਰਰ ਕੀਤਾ ਹੈ ! ਇਨਸੈਂਟਿਵ ਕਿਸੇ ਸਬਸਿਡੀ ਜਾਂ ਹੋਰ ਕਿਸੇ ਗੱਲ ਦਾ ਨਹੀਂ ਹੁੰਦਾ, ਇਨਸੈਂਟਿਵ ਹਮੇਸ਼ਾ ਪ੍ਰਾਈਸ ਦਾ ਹੁੰਦਾ ਹੈ । ਅਗਰ ਜ਼ਿਮੀਂਦਾਰ ਨੇ ਗੰਨਾ ਜ਼ਿਆਦਾ ਬੀਜ ਲਿਆ ਤਾਂ ਮਿਲਾਂ ਨੇ ਨਹੀਂ ਚੁਕਿਆ । ਕਮਾਦ ਖੜਾ ਸੀ ਪੈਲੀਆਂ ਵਿਚ ਹੀ ਸੁਕ ਗਿਆ । ਕਈ ਲੋਕਾਂ ਨੇ ਇਥੋਂ ਤਕ ਕਿ ਉਸ ਨੂੰ ਫੂਕ ਦਿਤਾ। ਇਹ ਹਸ਼ਰ ਸੀ ਵੇਖ ਲਉ । ਹੁਣ ਗੁੜ ਦੋ ਰੁਪਏ ਕਿਲੋ ਦੇ ਰੇਟ ਆ ਗਿਆ । ਸ਼ੂਗਰ ਤਾਂ ਕੀ ਮਿਲੇਗੀ । ਗੁੜ ਦੀ ਰੀਟੇਲ ਕੀਮਤ ਦੋ ਰੁਪਏ ਕਿਲੋ ਹੈ। ਇਸ ਤੋਂ ਸਾਫ ਜ਼ਾਹਰ ਹੈ ਕਿ ਛੋਟੀਆਂ ਛੋਟੀਆਂ ਚੀਜ਼ਾਂ ਵਿਚ ਵੀ ਅਸੀਂ ਪਲਾਨਿੰਗ ਦੇ ਪੱਖ ਤੋਂ ਲੈਕ ਕਰਦੇ ਹਾਂ । (ਘੰਟੀ) ਸਪੀਕਰ ਸਾਹਿਬ, ਜੇਕਰ ਇਸ਼ਾਰਾ ਤੁਹਾਡਾ ਮੇਰੇ ਵਲ ਹੀ ਹੈ ਤਾਂ ਮੈਂ ਖਤਮ ਕਰ ਦਿੰਦਾ ਹਾਂ ।ਸਿਰਫ ਇਹ ਕਹਿੰਦਾ ਹੋਇਆ ਕਿ ਚੀਫ ਮਨਿਸਟਰ ਹਰ ਡੀਪਾਰਟਮੈਂਟ ਦੇ ਓਵਰਆਲ ਇਨਚਾਰਜ ਹਨ ਇਨ੍ਹਾਂ ਨੂੰ ਚਾਹੀਦਾ ਹੈ ਕਿ ਇਕ ਸਰਕੁਲਰ ਸਭ ਹੈਡਜ਼ ਆਫ ਡੀਪਾਰਟਮੈਂਟਸ ਨੂੰ ਕਰ ਦੇਣ ਕਿ ਉਹ ਹਰ ਗੱਲ ਲਈ ਪਲਾਨਿੰਗ ਪਹਿਲਾਂ ਕਰ ਲਿਆ ਕਰਨ । ਇਹ ਠੀਕ ਹੈ ਕਿ ਪਲਾਨਿੰਗ ਡੀਪਾਰਟਮੈਂਟ ਵੀ ਹੈ ਅਤੇ ਪਲਾਨਿੰਗ ਕਮਿਸ਼ਨ ਵੀ ਬਣਦੇ ਹਨ ਪਰ ਇਹ ਸਾਰੇ ਨਾਮ ਮਾਤਰ ਦੇ ਹੀ ਹਨ । ਮੈਂ ਇਸ ਦੇ ਵਿਸਤਾਰ ਵਿਚ ਨਹੀਂ ਜਾਣਾ ਚਾਹੁੰਦਾ । ਜਿਸ ਤਰ੍ਹਾਂ ਇਹ ਬਣਦੇ ਹਨ ਤੁਸੀਂ ਵੀ ਜਾਣਦੇ ਹੋ । ਪਲਾਨਿੰਗ ਦਿੱਲੀ ਤੋਂ ਬਣ ਕੇ ਹੇਠਾਂ ਨੂੰ ਆ ਜਾਂਦੀ ਹੈ, ਚੰਡੀਗੜ ਤੋਂ ਬਣ ਕੇ ਹੇਠਾਂ ਹੇਠਾਂ ਪਿੰਡਾਂ ਵਿਚ ਚਲੀ ਜਾਂਦੀ ਹੈ । ਅਸਲ ਵਿਚ ਥਲੇ ਤੋਂ ਪਲਾਨਿੰਗ ਸ਼ੁਰੂ ਕੀਤੀ ਜਾਣੀ ਚਾਹੀਦੀ ਹੈ ਤਾਂ ਕਿ ਜਿੰਨੇ ਇਸ ਦੇ ਪ੍ਰੈਕਟੀਕਲ ਪੱਖ ਹਨ ਉਹ ਸਾਰੇ ਸਾਹਮਣੇ ਰਖੇ ਜਾ ਸਕਣ । ਅਫਸਰਾਂ ਨੂੰ ਫ਼ੀਲਡ ਵਿਚ ਜਾ ਕੇ ਸਕੀਮਾਂ ਤਿਆਰ ਕਰਨੀਆਂ ਚਾਹੀਦੀਆਂ ਹਨ । ਫਿਰ ਉਹ ਸਕੀਮਾਂ ਸੈਕਰੇਟੇਰੀਏਟ ਲੈਵਲ ਤੇ ਆਉਣ ਤਾਕਿ ਸਹੀ ਮਹਿਨਿਆਂ ਵਿਚ ਸਾਰੇ ਪੱਖਾਂ ਨੂੰ ਵਿਚਾਰ ਕਰਨ ਤੋਂ ਬਾਅਦ ਐਪਰੂਵ ਕੀਤੀਆਂ ਜਾਣ ਅਤੇ ਕੋਈ ਲਾਭ ਜਨਤਾ ਨੂੰ ਹੋ ਸਕੇ । ਮੈਂ ਬਸ ਇੰਨਾ ਹੀ ਕਹਿਣਾ ਸੀ । ਥੈਂਕ ਯੂ ਸਰ ।

---

## PERSONAL EXPLANATION BY SARDAR HARBHAGWAN SINGH

**ਸਰਦਾਰ ਹਰਭਗਵਾਨ ਸਿੰਘ (ਕੋਟਕਪੂਰਾ)** :ਆਨ ਏ ਪੁਆਇੰਟ ਆਫ ਪਰਸਨਲ ਐਕਸਪਲੇਨੇਸ਼ਨ ਗਿਆਨੀ ਬਖਤਾਵਰ ਸਿੰਘ ਨੇ ਮੇਰੇ ਬਾਰੇ ਵਿਚ ਕੁਝ ਗਲਾਂ ਕਹੀਆਂ ਹਨ । ਮੈਂ ਉਨ੍ਹਾਂ ਦੇ ਬਾਰੇ ਆਪਣੀ ਪੋਜ਼ੀਸ਼ਨ ਕਲੀਅਰ ਕਰਨਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਇਕ ਤਾਂ ਇਹ ਕਿਹਾ ਹੈ ਕਿ ਹਰਭਗਵਾਨ ਸਿੰਘ ਨੇ ਤਿਹਾੜਾ ਜਾਂ ਤਿਲਵਾੜਾ ਪਿੰਡ ਵਿਚ ਐਸ.ਡੀ.ਐਮ. ਸਾਹਿਬ ਦੀ ਕੋਈ ਜ਼ਮੀਨ ਖਰੀਦੀ ਹੋਈ ਹੈ । ਇਹ ਬਿਲਕੁਲ ਗਲਤ ਇਲਜ਼ਾਮ ਹੈ ਅਤੇ ਬੇਬੁਨਿਆਦ ਹੈ (ਵਿਘਨ) । ਫਿਰ ਇਨ੍ਹਾਂ ਨੇ ਕਿਹਾ ਹੈ ਕਿ ਫਾਇਰਿੰਗ 12 ਬੋਰ ਦੇ ਕੀਤੇ ਗਏ ਅਤੇ ਅਸੈਂਬਲੀ ਵਿਚ ਖਾਲੀ ਕਾਰਤੂਸ ਪੇਸ਼ ਕੀਤੇ । ਜੇਕਰ ਇਹ ਗੱਲ ਹੁੰਦੀ ਅਤੇ ਸਹੀ ਹੁੰਦੀ ਤਾਂ ਇਸ ਦਾ ਸਹਿਲ ਇਲਾਜ ਇਨ੍ਹਾਂ ਪਾਸ ਸੀ ਕਿ ਇਹ ਥਾਣੇ ਜਾਣ ਤੇ ਜਾ ਕੇ ਰਿਪੋਰਟ ਦਰਜ ਕਰਾ ਦੇਣ। ਇਸ ਤਰ੍ਹਾਂ ਦੀਆਂ ਗੱਲਾਂ

[ਸਰਦਾਰ ਹਰਭਗਵਾਨ ਸਿੰਘ]

ਇਨ੍ਹਾਂ ਨੂੰ ਇਥੇ ਨਹੀਂ ਕਰਨੀਆਂ ਚਾਹੀਦੀਆਂ । ਮੈਂ ਇਸ ਗੱਲ ਨੂੰ ਚੈਲੰਜ ਕੀਤਾ ਸੀ ਅਤੇ ਹੁਣ ਫਿਰ ਕਰਦਾ ਹਾਂ ਕਿ ਇਹ ਗਲਤ ਹੈ । ਫਿਰ ਇਨ੍ਹਾਂ ਕਿਹਾ ਕਿ ਹੁਣ ਟ੍ਰੈਕਟਰ ਲੈ ਕੇ ਜੇਕਰ ਤੁਸੀਂ ਗਏ ਤਾਂ ਵੀ ਵੇਖਿਆ ਜਾਵੇਗਾ ਕਿ ਕਿਸ ਤਰ੍ਹਾਂ ਜਾਂਦੇ ਹੋ । ਮੈਂ ਇਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਇਹ ਤਾਂ ਵੇਖ ਲਵਾਂਗੇ । ਜਿਥੇ ਤਕ ਟ੍ਰੈਕਟਰਾਂ ਦੀ ਗੱਲ ਹੈ ਇਨ੍ਹਾਂ ਦੇ ਸਰਦਾਰ ਦਰਬਾਰਾ ਸਿੰਘ ਨੇ ਮੇਰੇ ਪਾਸ ਕੁਝ ਨਹੀਂ ਛਡਿਆ। ਸਵਾ ਸਾਲ ਮੇਰੇ ਮਗਰ ਪਏ ਰਹੇ ਅਤੇ ਟ੍ਰੈਕਟਰ, ਜੀਪਾਂ ਤੇ ਕਾਰਾਂ ਸਭ ਸਰਦਾਰ ਦਰਬਾਰਾ ਸਿੰਘ ਦੇ ਵਿਡ ਵਿਚ ਚਲੇ ਗਏ ਹਨ । ਮੇਰੇ ਪਾਸ ਕੋਈ ਟ੍ਰੈਕਟਰ ਨਹੀਂ ਜੋ ਭੇਜਿਆ ਜਾ ਸਕੇ ਇਸ ਲਈ, ਇਨ੍ਹਾਂ ਦਾ ਇਸ ਤਰ੍ਹਾਂ ਕਹਿਣਾ ਬਿਲਕੁਲ ਗ਼ਲਤ ਹੈ । ਜਿੰਨੀਆਂ ਗਲਾਂ ਮੇਰੇ ਖਿਲਾਫ ਕਹੀਆਂ ਗਈਆਂ ਹਨ ਸਭ ਗਲਤ ਹਨ । ਮੈਂ ਇਨ੍ਹਾਂ ਨੂੰ ਚੈਲੰਜ ਕਰਦਾ ਹਾਂ । ਇਨ੍ਹਾਂ ਨੂੰ ਉਬਾਲ ਤਾਂ ਇਸ ਗੱਲ ਦਾ ਹੈ ਕਿ ਕਲ੍ਹ ਇਹ ਕਿਸੇ ਮਨਿਸਟਰ ਦੇ ਕਮਰੇ ਵਿਚੋਂ ਨਿਕਲ ਰਹੇ ਸਨ ਸੈਕਰੇਟੇਰੀਏਟ ਵਿਚ (ਵਿਘਨ) (ਸ਼ੋਰ) ਉਥੇ ਤੂੰ ਤੂੰ ਮੈਂ ਮੈਂ ਹੋ ਗਈ । ਇਨ੍ਹਾਂ ਮੈਨੂੰ ਬਦਮਾਸ਼ ਦਸਿਆ ਸੀ ਤੇ ਮੈਂ ਇਨ੍ਹਾਂ ਦੇ ਗੱਲ ਤੇ ਹਥ ਰਖਿਆ ਸੀ । (ਵਿਘਨ, ਸ਼ੋਰ) ਬਾਕੀ ਮੇਰੇ ਕੋਲ ਕੋਈ ਟ੍ਰੈਕਟਰ ਨਹੀਂ ਰਿਹਾ । ਜੇਕਰ ਇਨ੍ਹਾਂ ਦੀ ਕੋਈ ਗੱਲ ਵੀ ਸਚੀ ਹੋਵੇ ਤਾਂ ਮੈਂ ਸਾਰੀ ਉਮਰ ਇਨ੍ਹਾਂ ਦਾ ਪਾਣੀ ਭਰਾਂਗਾ (ਵਿਘਨ, ਸ਼ੋਰ)

## THE PUNJAB APPROPRIATION (No. 2) BILL (Resumption)

वित्त मंत्री (डाक्टर बलदेव प्रकाश) : आज 1967–68 के बजट के एप्रोप्रीएशन बिल पर बहस हो रही है । इस संबंध में आपोज़ीशन और सरकारी बैंचों की तरफ से सुझाव आए हैं । इनकी तरफ से सिवाए सरदार दरबारा सिंह जी की दलीलों के और कोई कन्सट्रक्टिव सुजैशन्ज़ नहीं आई (विघ्न) ।

स्पीकर साहिब, बजट के बारे में कहा गया कि इस में डिफिसिट है । पहले जब बजट पर जनरल डिस्कशन हुई थी उस वक्त भी यह सवाल हाउस के सामने आया था । और उस डिसकशन और बजट स्पीच में जवाब देते समय यह कहा गया था कि यह सरकार इस डिफिसिट को कैसे मीट विद करेगी । यह ठीक है कि इस के बारे में सवाल आए कि इस डिफिसिट को कैसे पूरा किया जाएगा । इसके बारे में मैंने पहले ही कहा है कि साढ़े सात करोड़ का जो डिफिसिट, प्लान की एलोकेशन में है उसकी जिम्मेदारी केन्द्र की सरकार पर है । फिर यह सवाल आया कि इसको कैसे पूरा किया जाएगा और इसके साथ ही इस सरकार ने टैक्स रीलीफ दिया है और सरकारी कर्मचारियों की तन्खाह पर डी. ए. बढ़ा दिया है इन सब बातों को कैसे मीट विद किया जाएगा । इन सारी बातों को मैंने उस वक्त हाउस के सामने रखा था और कहा था कि साढ़े सात करोड़ की कमी इस बजट के अन्दर है यह इस सरकार के प्लान बनाने की वजह से नहीं हुई केन्द्र की सरकार ने जो हमारे प्लानिंग के आफीसर्ज़ थे उनसे अपने आफीसर्ज़ के द्वारा बातचीत की थी और यह साफ तौर पर बताया गया था कि हम 22 करोड़ की इस साल प्लान स्कीमों के लिये असिस्टैंस देंगे और यह बात तय हो गई थी और यह उस वक्त की बात है जब कि हमारी प्लान की टोटल आऊट ले को तय किया गया था और इस के बारे में हमें सूचना भी दी गई थी । जब से फ्रंट की सरकार इस सूबे में बनी है इस एलोकेशन पर कट लगा दी गई और हमें बता दिया गया कि साढ़े चौदह करोड़ की एलोकेशन की गई है । क्योंकि फ्रंट ने सरकार बनाई है सिर्फ इसी लिये हम कोई प्लान में कमी पेशी करने वाले

नहीं हैं और हमारा विश्वास है कि केन्द्र की सरकार हमें पूरी एलोकेशन 22 करोड़ की ही देगी। यह बात बिल्कुल साफ है। कोई बात हम आंकड़ों में छिपाना नहीं चाहते थे जैसा कि इस के बारे में पंडित मोहनलाल और सरदार दरबारा सिंह जी ने कहा था। मैं यह बात हाऊस को इन्फरमेशन के लिये रख देता हूँ कि केन्द्र की सरकार हमें साढ़े चौदह करोड़ देगी हालांकि हर स्टेट को पूरी एलोकेशन की गई है और कोई भी दूसरी स्टेट इस देश में ऐसी नहीं जिसकी प्लैन एलोकेशन में कमी की गई हो और मेरे पास आंकड़े हैं जो मैं हाऊस के सामने रख देता हूँ कि इस स्टेट का प्लैन एलोकेशन कम दी गई है, बाकी स्टेटों को ज्यादा से ज्यादा प्लैन एलोकेशन की गई है। आंध्र प्रदेश 280 करोड़, आसाम 175, बंबई 292, हरियाणा 191 हालांकि हरियाणा की टोटल आऊट ले 168 करोड़ है और हमारी 280 करोड़ की टोटल आऊट ले है। जब हरियाणा जहां पर 168 करोड़ की टोटल आऊट ले वहां पर तो 191 करोड़ प्लैन एलोकेशन है और जहां पर 280 करोड़ की टोटल आऊट ले पंजाब की हो वहां पर 95 करोड़ की प्लैन एलोकेशन की गई है फिर आगे जम्मू काश्मीर की 126, केरल को 182, मद्रास की 250, मध्य प्रदेश को 288, महाराष्ट्र को 261, मैसूर की 228, राजस्थान की 227 और यू.पी. की 496 और हमारे यहां सिर्फ 95 करोड़। यह हमारे साथ ना इन्साफी हुई है। इसके लिये फ्रंट की सरकार को जिम्मेवार नहीं ठहराया जा सकता। इसकी ज़िम्मेदारी कांग्रेस की सरकार पर है क्योंकि यही केन्द्र में सत्तारूढ़ है। आज से 18 साल पहले से इस तरह की बेइन्साफ़ी सैंटर वाले इस पंजाब स्टेट के साथ करते रहे और यह आज आपोज़ीशन में बैठने वाले जो सरकार को चलाते रहे इसको सहन करते रहे। इन्होंने सैंटर पर एक बार भी नहीं ज़ोर दिया कि इस तरह न किया जाए और हमारी एलो-केशन को बढ़ाया जाए।

इसके बाद-स्पीकर साहिब, मैं प्लैन एलोकेशन में जो असिस्टैंस दी गई है सैंटर की तरफ से उसकी टोटल परसंटेज भी बताता हूँ कि हमें दूसरी स्टेटों के मुकाबले में कितनी सहायता दी गई है : आंध्र प्रदेश 53 परसेंट, आसाम 92 परसेंट, बिहार 53 परसेंट, गुजरात 37 परसेंट हरियाणा 54 परसेंट, जम्मू काश्मीर 100 परसेंट, केरल 62 परसेंट, मद्रास 44 परसेंट मध्य प्रदेश 62 परसेंट, मैसूर 52 परसेंट, नागालैंड 90 परसेंट, उड़ीसा 50 परसेंट और पंजाब सिर्फ 33 परसेंट है। इससे आप अंदाजा लगाएं कि कितनी ना इन्साफी होती रही है। इस सारी बात का ज़िम्मेदार कौन है दो सवा दो महीने की बनी सरकार या इसके लिये ज़िम्मे-दार है केन्द्र की सरकार जो पंजाब को कम पैसा दे रही है ? इसकी जिम्मेदारी इन पर है जो 18 साल तक हकूमत को चलाते रहे। हमने जब बजट पेश किया तो यह बात साफ थी कि साढ़े सात करोड़ की रकम केन्द्र की सरकार देगी और हमारी प्लान को बदला नहीं जाएगा। अब केन्द्र की सरकार मुकर गई है। पीछे वित्त मंत्रियों की कान्फ्रेंस खुराक के मसलों को तय करने के लिए दिल्ली में बुलाई गई थी। वहां पर कई मसलों पर बातचीत हुई, थी। जो सैंटर की स्पानसर्ड स्कीमें हैं, जैसे ब्यास प्राजैक्ट, भाखड़ा और फ्लल्ड कन्ट्रोल की इन पर सारे का सारा यानी 100 परसेंट खर्च केन्द्र की सरकार देगी। और भी जितनी स्कीमें सैंटर की स्पान्सर्ड होंगी सैंटर उनको सारे का सारा खर्च देगा। लेकिन इन पर भी हमारी सरकार

7.00 P.M.

का 1967-68 में 18 करोड़ खर्च हो गया है। इस स्कीम पर $14\frac{1}{2}$ करोड़ रुपया पंजाब को इसकी जगह मिलना चाहिए।

[वित्त मंत्री]

इस तरह की बातों के मुताल्लिक हमने श्री मुरार जी दसाई से भी विचार विमर्श किया है और हमारी उनसे स्पष्ट बात हुई है कि अगर हम को ऐसी स्कीम्ज़ के लिये पैसा न दिया गया तो मजबूरन हमें पंजाब के बहुत से प्लेनज़ कट करने पड़ेंगे। जब बड़े बड़े काम करने हों तो इस सूबा को स्टालवर्ट कह कर आगे धकेल दिया जाता है मगर जब पैसा देने का सवाल हो तो इस सूबे को 33 परसैंट जब कि दूसरे सूबों को किसी को 62 परसेंट किसी को 80 परसेंट और किसी को 75 परसैंट दिया जाता है। भाखड़ा से पानी और बिजली राजस्थान को हम दें, दिल्ली को हम दें, कशमीर तक को हम दें मगर अगर कुछ लेने का सवाल हो तो बिल्कुल निग्लैक्ट कर दिये जायें। आज गैर कांग्रेसी सरकार इस पंजाब के अंदर ही नहीं है यह और स्टेटस में भी है। हम ने एक ऐसी पालिसी अडाप्ट करनी है जो जनता के हित की हो। क्या वजह है कि पंजाब को निगलैक्ट किया जाए जब कि हम दूसरी स्टेट्स से कोआप्रेट करते चले आ रहे हैं। और सूबों को तो 100 परसैंट एड दें और पंजाब को जो खुद तंग रह कर और स्टेट्स का घर पूरा करे उसको पूरा शेयर भी न मिले। पिछली लड़ाई में इस सूबे की इकौनोमी सारी की सारी शैटर हो गई थी और यह मुसीबत सारी की सारी इस सूबे ने बरदाश्त की। यह वह स्टेट है जिस पर उन दिनों हवाई जहाज़ों ने गोले बरसाये थे, इनकी फैक्टरीज़ तबाह हुई और इसकी खेती तबाह हुई। मैं पूछता हूँ क्या इस स्टेट को सैंटर ने किसी तरह की एड दी? अमृतसर और इसके इलावा बार्डर के इलाके में तबाही आई, उनको सैंटर ने क्या दिया? जो इन दिनों नुक्सान हुआ उसके आधार पर हमें कम से कम 29 करोड़ रुपया मिलना चाहिए था। इसके इलावा इस नये पंजाब को जो रीआर्गेनाइजेशन पर मिलना चाहिए था वह 37.7 करोड़ रुपए था। सैंटर से हिस्सा जो हम 2) करोड़ मांग रहे हैं, वह 50 करोड़ की स्कीमों में से हमारा 15 करोड़ है और 14 करोड़ हमारा पिछले साल की परसेंटेज के मुताबिक है। मैं पूछता हूँ कि क्या सैंटर ने इस कमी को पूरा करने के लिये कोई कदम उठाए हैं? हम यह बात ओपनली कहने को तैयार हैं कि सैंटर इस सूबे के साथ बेइन्साफी कर रहा है। अगर नहीं तो इसको चाहिए कि जो हमारा हक बनता है कम-अज़-कम उतना रीलीफ तो दें जितना हमें डियू है। हमारी सरकार ने इसको हासिल करने के लिये पूरे पूरे कदम उठाए हैं।

**ਇਕ ਮਾਨਯੋਗ ਮੈਂਬਰ :** ਇਨ੍ਹਾਂ ਵਿਚਾਰਿਆਂ ਦਾ ਕੀ ਕਸੂਰ ਹੈ ਉਹ ਤਾਂ ਆਪਸ ਵਿੱਚ ਹੀ ਲੜਦੇ ਰਹੇ ਹਨ।

**वित्त मंत्री :** आज माइनौरिटी को मैजारिटी के आधार पर दबाया नहीं जा सकता, गरीब जनता की आवाज़ कभी न कभी निकल ही जातीहै। इन्होंने उनका कोई ख्याल नहीं किया। यह इनका इखलाकी फर्ज था कि सैंटर से जो हिस्सा बनता था वह हासिल किया जाता।

इसके इलावा मुलाज़मीन को एक जैसी महंगाई की तकलीफें हैं,मगर एक को– 200रु० महंगाई का मिले और दूसरे को 150रु० मिले। हमने सटर और स्टेट के मुलाज़मों में जो यह महंगाई की डिसपैरिटी थी उसको दूर किया। पंजाब ने यह कदम उस वक्त उठाया जब दूसरी 11स्टेट्स ने ऐसा किया। इसके इलावा अगर बिहार स्टेट में मज़दूर $1\frac{1}{2}$ रुपये में मिल जाता है, उत्तर प्रदेश में यह 1·25 न. पै. में मिलता है, केरल में 12 आने में ही मिल जाता है, मगर हमारे हां तो 3 या 3·50 न. पै. से कम में नहीं मिलता। हमारी स्टेट में महंगाई की यह हालत थी। यह एक मौरल आबलीगेशन थी जो हमने पूरी की है। पंजाब के कर्मचारियों को सैंटर के

बराबर रीलीफ देकर हमने अपना फर्ज़ पूरा किया है । यह उनका हक बनता था, यह उनको डियू था ।

इसके इलावा प्रोफ़ैशन्ज़ टैक्स हमने खत्म किया । यह टैक्स 50 पैसे रोज़ कमाने वाले से लेकर रेढ़ी वाले जो 10.00 रुपये रोज़तक कमाते हैं उनसे लिया जाता था । हमने उनको भी रीलीफ़ दिया है ।

अब यह कहते हैं कि स्टेट को टैक्सिज़ से इतनी इन्कम होती थी, अब उसमें जो घाटा पड़ गया है, यह पूरा कैसे किया जायेगा । इसके लिये इनको स्पीकर साहिब, मेरा यह जवाब है कि हम ने एक्साईज़ में से 3 करोड़ की आमदन आगे की निसबत ज्यादा दिखाई है । इसके इलावा 5,60 लाख के करीब लोन्ज़ हैं जो इस स्टेट ने रिकवर करने हैं । हमारी सरकार ने यह फैसला किया है कि हर हालत में यह लोन्ज रीकवर किये जायेंगे । सरकार अगर थोड़ी सी कोशिश भी करे तो $3\frac{1}{2}$ करोड़ रुपये का घाटा इस तरह आसानी से पूरा कर सकती है । इसके इलावा खर्च में कमी करने के लिये हमने कुछ स्कीमें बनाई ह । जैसे पब्लिक सर्विस कमिशन के मैम्बरों में कमी की जाये, विजीलैंस डायरैक्टोरेट का काम भी कुछ नहीं । हम समझते यह खत्म होना चाहिए इसी तरह पब्लिक रीलेशन्ज़ डिपार्टमैंट में स भी फालतू स्टाफ की कमी करनी चाहिए । हम ने फील्ड वर्करज़ की 117 पोस्टस को खत्म कर दिया है । इसके इलावा भी हमने सर्विसिज़ में कमी करने की सोची है । इसके लिये एक कमिशन कायम करेंगे जो यह बतायेगा कि कहां पर स्टाफ ज्यादा है और कहां पर कम । आप हैरान होंगे कि इन्होंने अपनी सरकार का प्रापेगंडा करने के लिये ढाडी जत्थे रखे हुए थे । हम उनकी कोई ज़रूरत महसूस नहीं करते । वह भी हमने खत्म कर दिये हैं। इस तरह से 3 लाख से ऊपर का खर्चा बचाने का हमारा ख्याल है । इसके इलावा एक तरफ वही काम डिवैलपमैंट डिपार्टमैंट कर रहा है और दूसरी तरफ वही काम कम्यूनिटी डिवैलपमैंट प्रोग्राम के तहत हो रहा है । हमने इस टाप हैवी ऐडमिनिस्ट्रेशन की जांच पड़ताल करने का फैसला किया है । एक एक डिपार्टमेंट में 10-10 असिस्टेंट सैक्रेटरी हैं, 4-4 ज्वायंट डायरैक्टर्ज़ हैं, 6-6 डिप्टी डायरैक्टर्ज़ हैं, 6,6 आफीसर्ज़-आन-स्पैशल डियूटी हैं, यह 1,16 लाख रुपये के खर्च में से काफी खर्च बचाया जा सकता है । इसके इलावा बहुत सारे ऐसे डिपार्टमैंटस हैं जो फरनीचर और टैपैस्टरी वगैरह पर अंधाधुंध खर्च करते हैं । यह भी काफी पैसा बच सकता है अगर लैविशली खर्च करने की बजाये ज़रुरियात को ही सामने रखा जाये । हमारा अंदाज़ा है कि छोटी-छोटी बचत के कामों को अगर टेक अप किया जाये तो दो करोड़ रुपये की बचत और हो सकती है ।

इसके इलावा हम सीड फार्मज़ को डिसपोज आफ कर रहे हैं । यह भी चंद लोगों ने अपनी सरपलस ज़मीनें बेचने का एक तरीका इखत्यार किया था ....(विघ्न)

**Mr. Speaker :** May I ask whether you are dispensing with these farms at all ?

**ਲੋਕ ਕਾਰਜ ਤੇ ਵਿਦਿਆ ਮੰਤਰੀ :** ਸਾਰੂ ਜ਼ਮੀਨਾਂ ਵੇਚਾਂਗੇ ਅਤੇ ਵਡੇ ਵਡੇ ਫਾਰਮ ਬਣਾਵਾਂਗੇ ।

वित्त मन्त्री : अब मैं टैक्सेशन के बारे में कुछ कहना चाहता हूँ। अगर सेल्ज़ टैक्स और परचेज़ टैक्स ठीक ढंग से वसूल किये जायें तो तीन करोड़ रुपये का जो डैफिसिट बनता है वह भी पूरा हो जाता है और सरप्लस बजट हो जाता है। अगर लीकेज के सारे लूप होल बन्द कर दिये जायें तो बजट सरप्लस हो सकता है। पहले क्या होता था ? पहले हजारों लाखों रुपये टैक्स के छोड़ दिये जाते थे । कई तरह की गड़बड़ होती थी । हमारी सरकार इन लूप होल्ज़ को बन्द करेगी। रैवेन्यू को बढ़ायेगी। मैं पहले भी कह चुका हूँ कि सरकार ने अलग अलग कम्पनियों में 9 करोड़ रुपया लगाया हुआ है। उसका डीवीडैंड आठ लाख रुपया आता है । वह रुपया हमने किसी फर्म को दिया है, किसी कंसरन को दिया है, बैंकों को दिया है। किसी को 20 लाख किसी को 25 मैं पढ़ कर सुनाना नहीं चाहता। मेरे पास फाइल पड़ी हुई है। कोई सोनीपत में है, कोई फरीदाबाद में है, कोई लुधियाने में और कोई अम्बाले में है किसी को 18 लाख, किसी को 30 लाख रुपया दिया हुआ है। आमदनी सिर्फ आठ लाख रुपया होती है यानी एक परसैंट से भी कम। ऐसी इनवैस्टमेंट की हुई है जिस पर ब्याज मिलता है लेकिन उस पैसे पर इनका कोई कंट्रोल नहीं था, क्या प्राफिट आ रहा है, कौन फायदा उठा रहा है। यह सरकार अब पूरी पूरी स्कीम बनायेगी कि जिनको रुपया दिया है उनकी मैनेजमैंट के अंदर सरकार का दखल हो जिस से हमको पता लगे कि मुनाफा कहां जाता है। अगर 9 करोड़ रुपया लगाया है तो कम से कम 6 परसैंट के हिसाब से तो सरकार डिवीडैंड वसूल करेगी। सरकार हर प्रकार से बजट के डिफिसिट को पूरा करने के लिये कदम उठाएगी। इनको घबराने की ज़रूरत नहीं है। हमारी सरकार ने लोगों को रीलीफ देने के लिये जो कदम उठाए हैं यह ऐसे ही न समझ लें कि ऐसे ही लोगों को खुश करने के लिये उठाए हैं, हमने पूरी ज़िम्मेदारी से यह कदम उठाए हैं। यह रिलीफ जनता को मिलने चाहिए थे । जनता तड़फड़ा रही थी । और उधर आप की सरकार लोगों के बजट को लुटा रही थी । हमनें जो रियायतें दी हैं उनके देने की ज़रूरत थी । फिर भी आप देखेंगे कि बजट के अन्दर जो घाटा है हम उसे पूरा करेंगे ।

अब मैं पुलिटीकल ऐसपैक्ट पर आता हूँ। पंडित मोहनलाल बजट पर तो दो मिनट बोले बाकी सब उन्होंने पुलिटीकल कुरप्शन के बारे में कहा। यह मैं इसलिये कह रहा हूँ कि उन्होंने अपनी स्पीच वाइंड अप करते हुए कहा था कि फाइनैंस मिनिस्टर जहां बाकी बातों का जवाब देंगे इन बातों का भी जवाब दें । नहीं तो मैं इस एस्पैक्ट को बिल्कुल टच न करता । उन्होंने कहा कि पुलिटीकल कुरप्शन है। यह इनकी मोरैलिटी है कि पांचों के पांच वज़ीर बना लिये..... यह किया वह किया। इसके बारे में लीडर आफ दी हाउस ने बड़े अच्छे शब्दों में हाउस के अन्दर बता दिया था। मैं समझता था कि दुबारा यह मामला रिपीट नहीं होगा। लेकिन जो कुछ कल रात यहां चंडीगढ़ के अन्दर हुआ मैं समझता हूँ कि किसी भी डैमाक्रेसी के अन्दर, किसी भी मुल्क के अन्दर ऐसा नहीं हुआ होगा। स्पीकर साहिब, हमने पांच वज़ीर बना दिये लेकिन इनका हाई कमांड जो देहली में है, यह अपनी मोरैलिटी को तो छोड़े इनका देहली में बैठा हुआ जो हाई कमांड है, जो पचास करोड़ आबादी वाले देश पर हकूमत कर रहा है, उस हाई कमांड ने इन ट्रेज़री बैंचों पर बैठे हुए एक आदमी को मुख्य मन्त्री बनाने के लिये कह दिया कि जाओ जाकर उधर शामिल हो जाओ। (सरकारी बैंचों की तरफ से शेम शेम की आवाज़ें) हमने तो उन को मन्त्री ही बनाया था लेकिन यह तो हमारे आदमियों को मुख्य मन्त्री

बनाना चाहते हैं । यह है आपकी मोरैलिटी । आज यह डैमाक्रेसी को स्टेबेलाईज़ करने के नाम पर डैमोक्रेसी की कब्र खोद रहे हैं । मैं पूछता हूं कि कहां जाएगा कांग्रेस का प्रोग्राम, कहां जाएगी कांग्रेस अगर आप यहां से पांच सात आदमियों को लेकर कहोगे कि आओ हमने वज़ीर नहीं बनना, आप वज़ीर बन जाओ ? तो फिर मैं यह कहूँगा कि पार्टी को डिज़ाल्व करो । आप क्या यहां पर चने बेचने के लिये आए हो ? (प्रशंसा) मैं कहता हूँ कि अगर आपने दूसरों को ही वज़ीर बनाना है, अगर आप ने उनको ही मुख्य मन्त्री, फाइनैंस मनिस्टर, होम मिनिस्टर और दूसरे मनिस्टर बनाना है जिनको कि आप हममें से तोड़ेंगे तो फिर कांग्रेस वाले क्या घास खोदने जायेंगे ? कौन सा प्रोग्राम कांग्रेस चलायेगी ? यह किस लिये यहां पर बैठे हैं ? मैं पूछना चाहता हूँ कि ऐसी हालत में कांग्रेस का कोई प्रोग्राम है ? कांग्रेस आल-इंडिया पार्टी है क्या फरन्ट की वज़ारत को तोड़ने के लिये.....इससे घटिया और गंदा लफ्ज़ मैं इस्तेमाल नहीं करना चाहता, इस स्टैंडर्ड तक जा सकती है तो आप ही बताएं कि इस मुल्क में डैमोक्रेसी का क्या भविष्य हो सकता है ? यह इतना भी बरदाश्त नहीं कर सकते कि यहां पर गैर-कांग्रेसी हकूमत रहे । आज यहां यर यह कोट किया जाता है कि ला एंड आर्डर के सम्बन्ध में इस मनिस्टरी के सम्बन्ध में राईट कम्यूनिस्ट यह कहते हैं, लैफट-कम्युनिस्ट यह कहते है, मास्टर तारा सिंह यह कहते हैं । मैं पूछता हूं कि जब इन की हकूमत थी तो क्या यह सारे ही ऐसा नहीं कहा करते थे ? हमारी पार्टी के लोग कहते हैं और मैं समझता हूँ कि ठीक ही कहते हैं कि हमारी पालिसी की इम्पलीमैंटेशन ठीक नहीं हो सकी क्योंकि सामने बैठे हुए दोस्तों ने कदम कदम पर दीवारें खड़ी की हुई हैं, रोड़े अटकाए हुए हैं । स्पीकर साहिब, हमने यहां पर काम करना होता है, दफ्तर में फाईलों का काम करना होता है लेकिन यह सारी रात न तो आप सोते हैं और न हमें सोने देते हैं । (विघ्न) रात जब मैं होस्टल में गया तो वहां पर बड़ा भारी मेला लगा हुआ था, भीड़ भाड़ थी और तमाशा सा लगा हुआ था ।

**कुछ आवाज़ें :** आप उस वक्त होस्टल में क्या करने गए थे ?

**वित्त मन्त्री :** स्पीकर साहिब, हमारे एक मैम्बर को दर्द गुर्दा हो गई थी । मुझे वहां पर जाना पड़ गया । वहां यह हालत हुई कि आप हैरान होंगे एक डेढ़ बजे तक.........

**एक माननीय सदस्य :** वह मैम्बर तो अस्पताल में थे । (विघ्न)

**वित्त मन्त्री :** मैं ला एंड आर्डर के बारे में बताना चाहता हूँ । मैं पहले यह कह रहा था कि इम्पलीमैनटेशन नहीं हो सकी। उसकी वजह से यह बताने जा रहा था कि यह जो तबदीली आई है डैमोक्रेटिक ढंग से आई है । यह वोट्स से तबदीली आई है । अगर यह समझें कि सारी चीज़ें एकदम से हो जाएं, सारी इम्पलीमैंटेशन हो जाए तो यह नहीं हो सकता । देश का एक विधान है, एक सिस्टम चल रहा है, एक कानून चल रहा है । अगर यहां पर खून खराबे से क्रान्ति हुई होती, इनक्लाब हुआ होता, सरकार बदली होती तो जिन्होंने कोटे दिए हैं परमिट दिये हैं, नौ करोड़ रुपया जनता का खर्च किया है या दूसरी प्रकार की गड़बड़ की है तो क्रान्ति के बाद, इनकलाब के बाद जो हकूमत बनती, सब को पकड़ कर नजदीक के खम्बे से लटका देती तो शायद रैडीकल चेंज हो जाती । (सरकारी बैंचों की तरफ से तालियां) लेकिन यह डैमो-क्रैटिक ढंग है । लोगों के फंडामैंटल राईटस हैं, लोगों को प्रोटैक्शन है, डैमोक्रेटिक ढंग से

[वित मंत्री]

इन्क्वायरी करवानी पड़ती है, लोगों को नोटिसिज़ देने पड़ते हैं । इसलिये डैमोक्रेटिक प्रासैस से तब्दीली लाने के लिये वक्त लगता है, देर लगती है । वक्त के साथ वह तब्दीली आती है और आएगी । अगर फरंट की सरकार तब्दीली लाने में कामयाब न हुई तो जनता इसके बारे में अपना वरडिक्ट देगी । यह कहते हैं कि जनता हमारे साथ बड़ी नराज है । अगर जनता हमारे साथ नाराज़ है तो बड़ी अच्छी बात है, आपको तो खुश होना चाहिए । जनता हमारे साथ नाराज़ है, जनता को नाराज होने दो, वह हमको अपने आप निकाल देगी । लेकिन स्पीकर साहिब, जनता तो हमारे साथ नाराज है और दुःख इनको हो रहा है । चिन्ता इन को हो रही है । ला एंड आर्डर के बारे में कहा गया है, लेकिन जब हाउस में फैक्ट्स एंड फिगरज़ आए तो इन की बोलती बन्द हो गई । (हंसी) ला एंड आर्डर इतना खराब नहीं है जितना पहले था । यह खबरें तो इन्हीं के अखबार निकालते हैं । पिछले दिनों एक खबर मैंने अखबार में पढ़ी कि अमृतसर के अन्दर यह हो गया, वह हो गया अमृतसर में स्टेशन के पास एक मोटर से दो नौजवान लड़कियां निकल कर हस्पताल तक भागती हुई चली गई, मोटर से गुंडे निकले और उन को मोटर में डालकर ले गए । स्पीकर साहिब, इतनी बड़ी सुरखी थी अखबार में । दूसरे दिन मैंने अमृतसर जाना था । मैंने लोगों से पूछा कि क्या स्टेशन से दो नौजवान लड़कियां भागती हुई अस्पताल की तरफ गई और क्या उन को गुंडों ने पकड़ा ? जवाब मिला कि नहीं । स्पीकर साहिब, दो लड़कियां स्टेशन से इतनी दूर तक भागती हुई जाएं गुंडे उन को पकड़कर मोटर में डालने की कोशिश करें और हैरानी की बात है कि किसी को खबर तक न हो । जब लोगों ने कहा कि यहां पर तो कुछ नहीं हुआ तब मैंने उन्हें बताया कि यह खबर तो अखबारों में छपी है । वह कहने लगे कि यहां पर कोई ऐसी बात नहीं हुई, बिल्कुल कोई बात नहीं हुई। मैंने एस. ऐस. पी. को बुला कर पूछा । उस ने जवाब दिया कि कोई खबर नहीं, ऐसी किसी किस्म की घटना यहां पर नहीं हुई लेकिन अखबारों के अन्दर खबर है । स्पीकर साहिब, ऐसी सैनसैशनल न्यूज़ क्यों फैलाई जाती है ? इन की आज सारी ताकत इस बात पर लगी हुई है कि ऐसी तस्वीर खींच लें जिस से जाहिर हो कि पंजाब के अन्दर ला एंड आर्डर नहीं । सरदार दरबारा सिंह जी अच्छी तरह से जानते हैं कि पंजाब में ला एंड आर्डर के बारे में पिछली गवर्नमैंट के वक्त ऐसी घटनाएं हुई जिसको याद करके आज भी रौंगटे खड़े हो जाते हैं ।

**मुख्य मन्त्री :** इनकी होम मिनिस्टरी के वक्त जो पहले चीफ मिनिस्टर था उसका कत्ल किया गया ।

**वित्त मंत्री :** हां, उसका भी कत्ल हुआ । इसी पंजाब में उस चीफ मिनिस्टर को सड़क के ऊपर कत्ल किया गया, उसकी लाश सड़क के ऊपर पड़ी रही और उसे उठाने वाला कोई नहीं था । रेलवे ट्रेन के अन्दर सरकार की प्रोटैक्शन होती है लेकिन होशियारपुर की टीचरैस का रेलवे ट्रेन के अन्दर रेप हुआ, कत्ल हुआ, और आज तक उसका ट्रेस नहीं हुआ ।

ਨੂੰ ਇਸ ਮਨਿਸਟਰੀ ਤੇ ਵਿਸ਼ਵਾਸ ਨਹੀਂ ਹੈ, ਮੇਰੇ ਖ਼ਿਆਲ ਵਿੱਚ ਇਹ ਛੋਟੀ ਜਿਹੀ ਗੱਲ ਹੈ । ਬਾਤ ਇਹ ਵੀ ਸੱਚੀ ਹੈ ਕਿ ਇਸ ਹਾਊਸ ਨੂੰ ਬਾਹਰ ਦੀ ਜਨਤਾ ਨੇ ਆਪਣੇ ਕੀਮਤੀ ਵੋਟ ਨਾਲ ਕੰਨਸਟੀ-ਚੂਟ ਕੀਤਾ ਹੈ। ਇਸ ਲਈ ਗੱਲ ਡਾਇਰੈਕਟਲੀ ਜਾਂ ਇਨਡਾਇਰੈਕਟਲੀ ਉਹੀ ਆ ਜਾਂਦੀ ਹੈ । ਅੱਛਾ ਹੁੰਦਾ ਜੇ ਕਰ ਇਹ ਕਿਹਾ ਜਾਂਦਾ ਕਿ ਇਸ ਗੌਰਮਿੰਟ ਤੇ ਲੋਕਾਂ ਨੂੰ ਵਿਸ਼ਵਾਸ਼ ਨਹੀਂ ਰਿਹਾ । ਲੋਕਾਂ ਨੂੰ ਵਿਸ਼ਵਾਸ ਕਿਸ ਤਰ੍ਹਾਂ ਨਹੀਂ ਰਹਿ ਗਿਆ ? ਗੌਰਮਿੰਟ ਨੂੰ ਬਹੁਤ ਸਾਰੀਆਂ ਪਾਰਟੀਜ਼ ਕੰਨਸਟੀਚਿਊਟ ਕਰਦੀਆਂ ਹਨ । ਰਿਪਬਲਿਕਨ ਹੈ, ਕਮਿਊਨਿਸਟ ਲੈਫ਼ਟ ਹਨ, ਕਮਿਊਨਿਸਟ ਰਾਈਟ ਹਨ, ਮਾਸਟਰ ਤਾਰਾ ਸਿੰਘ ਗਰੁਪ ਹੈ, ਸੰਤ ਫ਼ਤਿਹ ਸਿੰਘ ਜੀ ਮਹਾਰਾਜ ਗਰੁਪ ਹੈ, ਜਨਸੰਘ ਵਾਲੇ ਹਨ, ਅਠਵੇਂ ਜਨਰਲ ਸਾਹਿਬ ਜਿਹੜੇ ਪੁਰਾਣੇ ਅਫ਼ਸਰ ਹਨ। ਮੇਰੇ ਮਾਨਯੋਗ ਪੁਰਾਣੇ ਅਫ਼ਸਰ ਹਨ। (ਵਿਘਨ) ਜੱਥੇਦਾਰ ਸਾਹਿਬ ਦੀ ਅਲਹਿਦਾ ਕਿਸਮ ਹੈ । ਗੁੱਝੀ ਰਹੇ ਨਾ ਹੀਰ ਹਜ਼ਾਰ ਵਿੱਚੋਂ । ਮੈਂ ਅਰਜ਼ ਕਰਦਾ ਹਾਂ ਕਿ ਬੜੇ ਸਿਆਣੇ ਆਦਮੀ ਹਨ, ਵਿਘਨ ਪਾਉਣਾ ਕੋਈ ਅੱਛੀ ਗੱਲ ਨਹੀਂ ਹੈ । ਮੈਂ ਤੁਹਾਡੇ ਮੈਂਬਰਾਂ ਨੂੰ ਸੁਣਿਆ ਹੈ । ਤੁਸੀਂ ਸਾਨੂੰ ਸੁਣੋ । (ਵਿਘਨ)

**ਸ੍ਰੀ ਡਿਪਟੀ ਸਪੀਕਰ** : ਤੁਸੀਂ ਆਪਣਾ ਪਰਛਾਵਾਂ ਉਨ੍ਹਾਂ ਤੇ ਨਾ ਪਾਉ । (The hon. Member should not cast his reflection upon them.)

**ਲੈਫ਼ਟੀਨੈਂਟ ਭਾਗ ਸਿੰਘ** : ਇਨ੍ਹਾਂ ਨੇ ਗੌਰਮਿੰਟ ਕਨਸਟੀਚਿਊਟ ਕੀਤੀ ਹੋਈ ਹੈ । ਇਨ੍ਹਾਂ ਦੇ ਕਿਰਦਾਰ ਦੇ ਬਾਰੇ ਰੀਪਬਲਿਕਨ ਪਾਰਟੀ ਦੇ ਸੱਜਣ ਇਹ ਕਹਿੰਦੇ ਹਨ ਕਿ ਸਾਨੂੰ ਇਸ ਸਰਕਾਰ ਤੇ ਵਿਸ਼ਵਾਸ ਨਹੀਂ ਹੈ, ਜਿਸ ਵਿੱਚ ਉਹ ਆਪ ਹਿੱਸੇਦਾਰ ਹਨ । ਅੱਜ ਵੀ ਅਖਬਾਰ ਵਿੱਚ ਛੱਪਿਆ ਹੈ ਕਿ ਸ੍ਰੀ ਚਰਨ ਦਾਸ ਨਿਧੱੜਕ ਰੀਪਬਲਿਕਨ ਪਾਰਟੀ ਦੇ ਵਾਈਸ-ਪ੍ਰੈਜ਼ੀਡੈਂਟ ਹਨ ਦੂਸਰੇ ਅਜੀਤ ਕੁਮਾਰ ਐਕਸ ਐਮ. ਐਲ. ਏ., ਤੀਸਰੇ ਸ੍ਰੀ ਰੱਤੀ ਰਾਮ ਨੇ ਕਿਹਾ ਹੈ ਕਿ 11-ਨੁਕਾਤੀ ਪ੍ਰੋਗਰਾਮ ਜਿਹੜਾ ਇਨ੍ਹਾਂ ਨੇ ਚਲਾਇਆ ਸੀ ਉਹ ਠੀਕ ਨਹੀਂ ਚਲ ਰਿਹਾ । ਅਸੀਂ ਅਸੰਤੁਸ਼ਟ ਹਾਂ । ਇਨ੍ਹਾਂ ਦੀ ਜਿਹੜੀ ਕੰਨਸਟੀਚੂਐਂਟ ਬਾਡੀ ਹੈ, ਉਨ੍ਹਾਂ ਦਾ ਇਹ ਫ਼ੈਸਲਾ ਹੈ । ਕਮਿਊਨਿਸਟ ਲੈਫਟ ਪਾਰਟੀ ਉਹ ਇਨ੍ਹਾਂ ਦੇ ਕੰਨਸਟੀਚੂਐਂਟ ਹਨ । ਸਰਦਾਰ ਜਗਜੀਤ ਸਿੰਘ ਲਾਇਲਪੁਰੀ, ਤੇ ਮੈਂ ਵੀ ਉਸੇ ਜ਼ਿਲ੍ਹੇ ਦਾ ਹਾਂ, ਮੈਂ ਖ਼ੁਸ਼ ਹਾਂ ਆਪਣੇ ਪੁਰਾਣੇ ਜ਼ਿਲ੍ਹੇ ਦਾ ਹੇਜ ਵੀ ਜਾਂਦਾ ਹੈ; ਉਨ੍ਹਾਂ ਨੇ ਆਪਣੀ ਤਰਫੋਂ ਇਹ ਕਿਹਾ ਹੈ ਕਿ ਜਿਹੜਾ ਇਨ੍ਹਾਂ ਦਾ 11-ਨੁਕਾਤੀ ਪ੍ਰੋਗਰਾਮ, ਖਾਸ ਪ੍ਰੋਗਰਾਮ ਬਣਾਇਆ ਹੋਇਆ ਸੀ, ਉਸ ਵਿੱਚ ਨਹੀਂ ਚਲ ਰਹੇ । ਇਸ ਲਈ ਅਸੀਂ ਅਸੰਤੁਸ਼ਟ ਹਾਂ । ਉਹ ਇਸ ਪਾਰਟੀ ਦੇ ਖਾਸ ਰੁਕਨ ਹਨ ।

5.00 p.m.

ਰਾਈਟ ਕਮਿਊਨਿਸਟ ਹਨ ਕਾਮਰੇਡ ਮਲਹੋਤਰਾ-ਉਨ੍ਹਾਂ ਦਾ ਵੀ ਬਿਆਨ ਆਇਆ ਹੈ। ਉਹ ਵੀ ਇਸ ਦੇ ਹਿੱਸੇਦਾਰ ਨੇ ਔਰ ਇਕ ਵਜ਼ੀਰ ਲੈ ਕੇ ਬੈਠੇ ਹੋਏ ਨੇ, ਮਗਰ ਵਜ਼ੀਰ ਹੁੰਦਿਆਂ ਹੋਇਆਂ ਉਹ ਅਸੰਤੁਸ਼ਟ ਹਨ ! ਔਰ ਕਹਿੰਦੇ ਹਨ ਕਿ ਪ੍ਰੋਗਰਾਮ ਨੂੰ ਨਹੀਂ ਚਲਾ ਰਹੇ ਅਤੇ ਅਸੀਂ ਰਾਜ਼ੀ ਨਹੀਂ ਹਾਂ । ਮਾਸਟਰ ਤਾਰਾ ਸਿੰਘ ਦੇ ਵੀ ਇਥੇ ਜੱਥੇਦਾਰ ਕੋਹਲੀ ਹਨ, ਉਹ ਕਹਿੰਦੇ ਹਨ ਕਿ ਅਸੀਂ ਸੰਤੁਸ਼ਟ ਨਹੀਂ ਹਾਂ। ਸੰਤ ਜੀ ਮਹਾਰਾਜ ਦਾ ਇਸ ਫ਼ਰੰਟ ਵਿੱਚ ਬੜਾ ਹਿੱਸਾ ਹੈ । ਮੈਂ ਉਨ੍ਹਾਂ ਦੀ ਬੜੀ ਇਜ਼ਤ ਕਰਦਾ ਹਾਂ—ਉਹ ਮੇਰੇ ਬੜੇ ਮਿਹਰਬਾਨ ਹਨ । ਐਵੇਂ ਉਨ੍ਹਾਂ ਨੇ ਕੁਝ ਆਦਮੀ ਆਪਣੇ ਮਗਰ ਗ਼ਲਤ ਲਗਾ ਲਏ ਹਨ । (ਵਿਘਨ) I will hit them back very severely. ਸੰਤ ਜੀ ਮਹਾਰਾਜ ਦੇ ਬੜੇ ਵੱਡੇ ਥੰਮ ਸ਼੍ਰੋਮਣੀ ਅਕਾਲੀ ਦਲ ਦੇ ਸੀਨੀਅਰ ਵਾਈਸ ਪ੍ਰੈਜ਼ੀਡੈਂਟ ਹੁਡਿਆਰਾ ਜੀ ਹਨ । ਉਹ ਵੀ ਕਹਿੰਦੇ ਹਨ ਕਿ ਅਸੀਂ ਸੰਤੁਸ਼ਟ ਨਹੀਂ ਹਾਂ ਔਰ ਜਨਸੰਘ ਵਾਲਿਆਂ ਬਾਰੇ ਕਿਹਾ ਹੈ—

"Cursed be the Chair of Ministership that shakes the creed of even big people ! The Jan Sangh has turned its back upon

[ਲੈਫਟੀਨੈਂਟ ਭਾਗ ਸਿੰਘ]

its pledges taken before the elections..........Only for Ministerships....the Jan Sangh has started speaking in tune with the Akalis."

ਉਹ ਵੀ ਇਹੀ ਕਹਿੰਦੇ ਹਨ। ਅਸੀਂ ਕਹਿੰਦੇ ਹਾਂ ਜਾਂ ਨਹੀਂ ਕਹਿੰਦੇ, ਕਿਉਂਕਿ ਸਾਇਦ ਇਨ੍ਹਾਂ ਦੇ ਕਹਿਣ ਮੁਤਾਬਿਕ ਤਾਂ ਆਦਤਨ ਹੀ ਕਹਿੰਦੇ ਹਾਂ ਔਰ ਆਪੋਜ਼ੀਸ਼ਨ ਦੀ ਖਾਤਿਰ ਹੀ ਆਪੋਜ਼ੀਸ਼ਨ ਕਰਦੇ ਹਾਂ। ਮਗਰ ਇਸ ਗੱਲ ਲਈ ਇਨ੍ਹਾਂ ਪਾਸ ਕੀ ਐਕਸਪਲੇਨੇਸ਼ਨ ਹੈ ਕਿ ਜੋ ਇਨ੍ਹਾਂ ਦੇ ਹੀ ਕਾਂਨਸਟੀਚੂਐਂਟ ਯੂਨਟ ਹਨ, ਇਨ੍ਹਾਂ ਦੀ ਜੋ ਹਾਈ ਕਮਾਂਡ ਹੈ, ਉਨ੍ਹਾਂ ਦੇ ਵਿਊਜ਼ ਇਨ੍ਹਾਂ ਬਾਰੇ ਇਹ ਹਨ, ਤਾਂ ਤੁਸੀਂ ਆਪ ਹੀ ਦਸੋ ਕਿ ਜਨਤਾ ਦਾ ਕਾਨਫੀਡੈਂਸ ਇਨ੍ਹਾਂ ਵਿੱਚ ਕਿਵੇਂ ਰਹਿ ਗਿਆ। ਮੈਨੂੰ ਤਾਂ ਇਸ ਗੱਲ ਦੀ ਸਮਝ ਨਹੀਂ ਆਈ। (ਗਿਲ ਸਾਹਿਬ ਨੇ ਕੁਝ ਕਿਹਾ।) ਮੈਂ ਇਹ ਕਹਾਂਗਾ ਕਿ ਜਦੋਂ ਇਹ ਫਰੰਟ ਮਰਿਆ ਤਾਂ ਮਾਰੇਗਾ ਗਿਲ ਸਾਹਿਬ ਕੋਲੋਂ ਹੀ। ਆਦਮੀ ਆਪਣੇ ਹੀ ਘਰ ਦੇ ਛੇਦਿਆਂ ਤੋਂ ਮਰਦਾ ਹੈ। ਅਸੀਂ ਵੀ ਘਰ ਦਿਆਂ ਤੋਂ ਮਰੇ ਹਾਂ, ਕੋਈ ਆਦਮੀ ਬਾਹਰ ਵਾਲਿਆਂ ਤੋਂ ਨਹੀਂ ਮਰਦਾ। ਇਹ ਸਰਕਾਰ ਕਿਤਨੀ ਚੰਗੀ ਹੈ, ਲੋਕ ਇਨ੍ਹਾਂ ਬਾਰੇ ਕੀ ਵਿਚਾਰ ਕਰਦੇ ਹਨ ਇਹ ਮੈਂ ਆਪ ਨੂੰ ਡਿਟੇਲਜ਼ ਨਾਲ ਦਸਿਆ ਹੈ—ਇਨ੍ਹਾਂ ਦੀਆਂ ਜਿਹੜੀਆਂ ਵਖਰੀਆਂ-ਵਖਰੀਆਂ ਪਾਰਟੀਆਂ ਹਨ, ਜਿਨ੍ਹਾਂ ਦੇ ਮਨਿਸਟਰ ਹਨ, ਡਿਪਟੀ ਮਨਿਸਟਰ ਹਨ, ਔਰ ਦੂਸਰੇ ਉਨ੍ਹਾਂ ਸਾਰਿਆਂ ਨੇ ਸਰਕਾਰ ਦੀ ਬਾਬਤ ਇਹੀ ਵਿਚਾਰ ਰਖੇ ਹਨ ਕਿ ਇਹ ਆਪਣੇ ਪ੍ਰੋਗਰਾਮ ਵਿੱਚ ਫੇਅਲ ਹੋਈ ਹੈ, ਠੀਕ ਨਹੀਂ ਚਲ ਰਹੀ। Does it not amount to lack of confidence ? In my opinion, it does and they must concede. ਨਹੀਂ ਤਾਂ ਇਹ ਉਨ੍ਹਾਂ ਸਜਨਾਂ ਦੀ ਕੰਟਰਾਡਿਕਸ਼ਨ ਕਰਨ। ਇਨ੍ਹਾਂ ਦੇ ਵਿੱਚ ਆਜ਼ਾਦ ਵੀ ਮਿਲੇ ਹਨ, ਜਨਰਲ ਸਪੈਰੋ ਸਾਹਿਬ। ਉਨ੍ਹਾਂ ਨੂੰ ਛੱਡ ਕੇ ਤਿੰਨ ਹੋਰ ਗੁਰਮੁਖ ਹਨ ਉਹ ਮਨਿਸਟਰ ਵੀ ਹਨ। ਮਨਿਸ਼ਟਰਾਂ ਦਾ ਇਕ ਕੋਡ ਆਫ ਕਾਂਡਕਟ ਹੁੰਦਾ ਹੈ। ਜਦੋਂ ਮਨਿਸਟਰੀ ਵਿਚ ਠੀਕ ਕੰਮ ਨਾ ਚਲਦਾ ਹੋਵੇ ਔਰ ਉਹ ਉਸ ਦੇ ਨਾਲ ਅਸੰਤੁਸ਼ਟ ਹੋਣ ਤਾਂ ਉਨ੍ਹਾਂ ਨੂੰ ਚਾਹੀਦਾ ਹੈ ਕਿ ਉਹ ਉਸ ਨੂੰ ਸਲਾਮ ਕਹਿ ਦੇਣ। ਉਹ ਵਜ਼ੀਰ ਭੀ ਹਨ ਔਰ ਇਹ ਵੀ ਕਹਿੰਦੇ ਹਨ ਕਿ ਕੰਮ ਠੀਕ ਨਹੀਂ ਚਲ ਰਿਹਾ। ਆਪਣੇ ਕੰਮ ਨੂੰ ਕੋਈ ਕੰਡੈਮ ਨਹੀਂ ਕਰਦਾ ਪਰ ਇਥੇ ਅਜੀਬ ਗਲ ਹੈ। ਉਹ ਮਨਿਸਟਰੀ ਵਿੱਚ ਹੁੰਦੇ ਹੋਏ ਵੀ ਕਹਿੰਦੇ ਹਨ ਕਿ ਕੰਮ ਠੀਕ ਨਹੀਂ ਚਲਦਾ। ਇਸ ਤੋਂ ਵੱਡਾ ਸਬੂਤ ਨੋ-ਕਾਨਫੀਡੈਂਸ ਮੋਸ਼ਨ ਲਈ ਹੋਰ ਕੀ ਹੋ ਸਕਦਾ ਹੈ।

*(At this stage Shri Lal Chand Suberwal a Member of the Panel of Chairmen, occupied the Chair.)*

ਇਸ ਤੋਂ ਅੱਗੇ ਤੁਰ ਪੈਂਦੇ ਹਾਂ ਕਿ ਕਿਤਨੇ ਸੰਤੁਸ਼ਟ ਹਨ। ਪਹਿਲੇ ਮਨਿਸਟਰ ਹੀ ਸੰਤੁਸ਼ਟ ਹਨ ਕਿ ਨਹੀਂ ਇਹ ਵੇਖ ਲਉ। ਕੁਝ ਮਹਿਕਮੇ ਚੀਫ ਮਨਿਸਟਰ ਸਾਹਿਬ ਕੋਲ ਹਨ—ਉਹ ਹੁੰਦੇ ਹੀ ਹਨ। ਕੁਦਰਤੀ ਗੱਲ ਹੈ। ਦੂਸਰੇ ਨੰਬਰ ਤੇ ਹਨ ਡਾਕਟਰ ਬਲਦੇਵ ਪ੍ਰਕਾਸ਼। ਉਹ ਬੜੇ ਪੁਰਾਣੇ ਪਾਰਲੀਮੈਂਟਰੀਅਨ ਹਨ। ਫਿਰ ਸਰਦਾਰ ਲਛਮਨ ਸਿੰਘ ਗਿੱਲ ਹਨ। ਉਹ ਕਹਿੰਦੇ ਹਨ ਕਿ ਮੈਂ ਕੋਈ ਵੀ ਮਹਿਕਮਾ ਨਹੀਂ ਛਡਣਾ ਗੁਰਮੀਤ ਸਿੰਘ ਭਾਵੇਂ ਵਾਪਿਸ ਚਲਾ ਜਾਵੇ, ਪਰ ਤੂੰ ਹੁਣ ਵਾਪਿਸ ਜਾ ਨਹੀਂ ਸਕਦਾ, ਫਸ ਗਿਆ ਹੈਂ। ਜਨਾਬ, ਮੁਕਤਸਰ ਵਿੱਚ ਗਾਲੀ ਗਲੋਚ ਹੋਈ ਜਿਸ ਤਰ੍ਹਾਂ ਜੱਟ ਹੋਇਆ ਕਰਦੇ ਹਨ।

**ਸ੍ਰੀ ਸਭਾਪਤੀ** : ਸਾਰਿਆਂ ਜੱਟਾਂ ਨੂੰ ਨਾ ਰਗੜੀ ਜਾਓ। (The hon. Member should not drag all the 'Jats' into it.)

**ਲੈਫਟੀਨੈਂਟ ਭਾਗ ਸਿੰਘ :** ਚੇਅਰਮੈਨ ਸਾਹਿਬ, ਸਾਡੀਆਂ ਗੱਲਾਂ ਸਾਡੇ ਵਿੱਚ ਹੀ ਰਹਿਣ ਦਿਉ। ਹੁਣ ਅੱਗੇ ਚਲਦੇ ਹਾਂ। ਅੱਗੇ ਜਨਰਲ ਸਪੈਰੋ ਸਾਹਿਬ ਹਨ, ਕੁਝ ਉਨ੍ਹਾਂ ਦੇ ਪਾਸ ਹੈ । ਔਰ ਬਦਕਿਸਮਤੀ ਨਾਲ ਸਾਡਾ ਕੰਮ ਸਾਰਿਆਂ ਤੋਂ ਪਿੱਛੇ। ਇਕ ਤਾਂ ਜਾਤੀ ਪਛੜੀ ਹੋਈ ਔਰ ਦੂਜੇ ਸਾਡਾ ਕੰਮ ਵੀ ਪਛੜਿਆ ਹੋਇਆ। ਲੈਣ ਦੇਣ ਵੀ ਪਛੜਿਆ ਹੋਇਆ । ਕੋਈ ਡਾਇਰੈਕਟਰ ਨਹੀਂ ਹਰੀਜਨ ਵੈਲਫੇਅਰ ਦੇ —ਦੋ ਮਹਿਕਮੇ ਹਨ, ਇਕ ਸੋਸ਼ਲ ਦਾ ਔਰ ਇਕ ਵੈਲਫੇਅਰ ਦਾ । ਔਰ ਇਕ ਵਜ਼ੀਰ ਉਸ ਦੇ ਪਾਸ ਅੱਧਾ ਮਹਿਕਮਾ । ਕੋਈ ਨਹੀਂ ਪੁਛਦਾ । ਕੋਈ ਆਦਮੀ ਆਪਣੇ ਪਾਸੋਂ ਮਹਿਕਮਾ ਛੱਡਣ ਨੂੰ ਤਿਆਰ ਨਹੀਂ। ਇਸ ਤੋਂ ਤਾਂ ਲੇਬਰ ਵੀ ਖੋਹ ਲਿਆ ਔਰ ਉਹ ਇਸ ਲਈ ਕਿ ਇਹ ਹੋਰ ਬੜੇ ਇੰਪਾਰਟੈਂਟ ਮਨਿਸਟਰ ਨੂੰ ਦੇਣਾ ਸੀ। ਬਾਬੂ ਕ੍ਰਿਸ਼ਨ ਲਾਲ ਜੀ ਨੂੰ ਲੇਬਰ ਦਾ ਮਹਿਕਮਾ ਦੇ ਦਿੱਤਾ । ਇਹ ਮਹਿਕਮਾ ਦੇ ਕੇ ਉਨ੍ਹਾਂ ਨੂੰ ਵੀ ਚੁਪ ਕਰਾ ਦਿੱਤਾ । ਔਰ ਜਿਹੜੇ ਹੋਰ ਮਨਿਸਟਰ ਹਨ ਪੰਦਰਾਂ ਦਿਨ ਉਨ੍ਹਾਂ ਦੇ ਮਹਿਕਮਿਆਂ ਦਾ ਫ਼ੈਸਲਾ ਹੀ ਨਹੀਂ ਕੀਤਾ । ਕਿਤਨਾ ਕਾਨਫੀਡੈਂਸ ਹੈ ਇਨ੍ਹਾਂ ਦਾ ਮਨਿਸਟਰਾਂ ਤੇ ! ਔਰ ਜਦ ਮਹਿਕਮਿਆਂ ਦੀ ਐਲੋਕੇਸ਼ਨ ਹੋਈ ਵੀ ਤਾਂ ਕਾਣੀ ਵੰਡ । ਇਕ ਇਕ ਮਹਿਕਮਾ ਸਰਦਾਰ ਬਲਵੰਤ ਸਿੰਘ ਨੂੰ, ਸ਼੍ਰੀ ਬਾਲੂ ਰਾਮ ਔਰ ਸਰਦਾਰ ਗੁਰਮੀਤ ਸਿੰਘ ਨੂੰ ਦੇ ਦਿੱਤਾ । (ਵਿਘਨ) ਉਨ੍ਹਾਂ ਨੂੰ ਅਸਾਂ ਆਪ ਹੀ ਤਾਂ ਭੇਜਿਆ ਹੈ । ਸਾਡੀ ਮਰਜ਼ੀ ਨਾਲ ਗਏ ਹਨ ਕਿ ਚਲੋ ਉਥੇ ਜਾ ਕੇ ਗੰਦ ਘੋਲੋ । ਇਹ ਕਾਨਫੀਡੈਂਸ ਦੀ ਗੱਲ ਕਰਦੇ ਹਨ । ਜਿਥੇ ਜਨਤਾ ਨੂੰ ਮਨਿਸਟਰਾਂ ਉਤੇ ਵਿਸ਼ਵਾਸ਼ ਨਹੀਂ ਉਥੇ ਇਨ੍ਹਾਂ ਵਜ਼ੀਰਾਂ ਨੂੰ ਵੀ ਆਪੋ ਵਿੱਚ ਇਤਬਾਰ ਨਹੀਂ—ਆਪੋ ਵਿੱਚ ਲੜਦੇ ਰਹਿੰਦੇ ਹਨ। ਜੁੱਤੀਆਂ ਖੜਕਦੀਆਂ ਰਹਿੰਦੀਆਂ ਹਨ । ਇਸ ਲਈ, ਮੈਂ ਇਹ ਕਹਿੰਦਾ ਹਾਂ ਕਿ ਵਾਅਦੇ ਤਾਂ ਬੜੇ ਕੀਤੇ, ਸਭੋ ਕੁਝ ਹੋਇਆ ਮਗਰ ਕੀਤਾ ਕੁਝ ਵੀ ਨਹੀਂ। ਹਰੀਜਨਾਂ ਵਾਸਤੇ 48 ਕਰੋੜ ਰੁਪਿਆ ਮੁਕਰਰ ਕੀਤਾ, ਜੋ ਲੋਨ ਦੇਣਾ ਹੈ । ਲੋਨਜ਼ ਐਪਲੀਕੇਸ਼ਜ਼ ਲੈ ਲਈਆਂ । ਐਪਲੀਕੇਸ਼ਜ਼ 70,000 ਆ ਗਈਆਂ । ਪਰ ਗੌਰਮੈਂਟ ਡੱਕਾ ਹਲਾਉਣ ਨੂੰ ਤਿਆਰ ਨਹੀਂ । ਇਕ ਦਰਖ਼ਾਸਤ ਉਪਰ ਸ਼ਾਇਦ ਦਸ ਰੁਪਏ ਖਰਚ ਹੁੰਦੇ ਹਨ ਔਰ ਅਗਰ 70,000 ਨੂੰ 10 ਨਾਲ ਜ਼ਰਬ ਦਿਉ ਤਾਂ ਸਤ ਲਖ ਰੁਪਿਆ ਇਨ੍ਹਾਂ ਦਰਖਾਸਤਾਂ ਦਾ ਹੋ ਗਿਆ । ਪੈਸਾ ਪਤਾ ਨਹੀਂ ਦੇਣਾ ਹੈ ਜਾਂ ਨਹੀਂ ਪਰ ਇਸ ਤੋਂ ਪਤਾ ਲਗਦਾ ਹੈ ਕਿ ਕਿਤਨੀ ਈਮਾਨਦਾਰ ਹੈ ਸਰਕਾਰ ਹਰੀਜਨਾਂ ਦੇ ਪ੍ਰਤੀ । ਇਸ ਦਾ ਇਸੇ ਗੱਲ ਤੋਂ ਅੰਦਾਜ਼ਾ ਲਗਾ ਲਿਆ ਜਾ ਸਕਦਾ ਹੈ ਕਿ ਹਰੀਜਨ ਮਨਿਸਟਰਾਂ ਨਾਲ ਕੈਸਾ ਟਰੀਟਮੈਂਟ ਹੈ । ਸ਼੍ਰੀ ਚਰਨਦਾਸ ਦਾ ਇਕ ਬਿਆਨ ਛਪਿਆ ਹੈ, ਜਿਸ ਵਿੱਚ ਉਨ੍ਹਾਂ ਦਸਿਆ ਹੈ ਕਿ ਪੰਜਾਬ ਵਿੱਚ 30 ਫੀਸਦੀ ਆਬਾਦੀ ਹੈ ਹਰੀਜਨਾਂ ਦੀ ਔਰ ਉਸ ਦੇ ਮੁਤਾਬਿਕ ਛੇ ਹਰੀਜਨ ਮਨਿਸਟਰ ਹੋਣੇ ਚਾਹੀਦੇ ਹਨ। ਗਿੱਲ ਸਾਹਿਬ ਬੜੀਆਂ ਵੱਡੀਆਂ-ਵੱਡੀਆਂ ਡੀਂਗਾਂ ਮਾਰਦੇ ਹਨ ਕਿ ਮੈਂ ਕਿਸੇ ਦਾ ਹੱਕ ਨਹੀਂ ਖੋਂਹਦਾ ਪਰ ਹਰੀਜਨਾਂ ਨੂੰ ਉਨ੍ਹਾਂ ਦਾ ਹੱਕ ਨਹੀਂ ਦਿੱਤਾ ਗਿਆ । ਤੁਹਾਨੂੰ ਪਤਾ ਹੀ ਹੈ "ਹੱਕ ਪਰਾਇਆ ਨਾਨਕਾ......" ਇਹ ਤਾਂ ਆਪ ਜਾਣਦੇ ਹੀ ਹੋ ਕਿ ਇਸ ਤਰ੍ਹਾਂ ਕਰਨ ਦਾ ਕੀ ਨਤੀਜਾ ਹੁੰਦਾ ਹੈ। ਅਸੀਂ 48 ਆਏ । ਜਨਤਾ ਨੇ 48 ਆਦਮੀਆਂ ਨੂੰ ਸਾਡੇ ਵਿੱਚੋਂ ਭੇਜਿਆ (ਵਿਘਨ) ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਵਿੱਚ ਲੋਕਾਂ ਦਾ ਕੋਈ ਕਾਨਫੀਡੈਂਸ ਨਹੀਂ, ਹਰੀਜਨਾਂ ਦਾ ਤਾਂ ਉਕਾ ਹੀ ਨਹੀਂ। ਹਰੀਜਨਾਂ ਨੂੰ ਕੀ ਦਿੱਤਾ ? ਇਕ ਵਜ਼ੀਰ ਵਿਦਾਊਟ ਪੋਰਟਫੋਲਿਉ ਔਰ ਦੂਸਰੇ ਦਾ ਮੈਨੂੰ ਪਤਾ ਨਹੀਂ—ਹੈ ਹੀ ਕੋਈ ਨਹੀਂ। ਮੈਨੂੰ ਪਤਾ ਹੈ ਕਿ ਜੇ ਕੋਈ ਹੋਰ ਨਵਾਂ ਵਜ਼ੀਰ ਬਣਦਾ ਤਾਂ ਔਰ ਉਸ ਨਾਲ ਇਸ ਤਰ੍ਹਾਂ ਕੀਤਾ ਜਾਂਦਾ ਤਾਂ ਉਹ ਕਿਵੇਂ ਭੜਥੂ ਪਾਂਦਾ । 30 ਫੀ ਸਦੀ ਇਨ੍ਹਾਂ ਦੀ ਤਾਦਾਦ ਹੈ । ਚਾਹੀਦੇ ਸਨ ਛੇ ਵਜ਼ੀਰ ਮਗਰ ਇਥੇ ਡੇਢ ਵਜ਼ੀਰ ਹੈ ਔਰ ਉਨ੍ਹਾਂ ਕੋਲ ਕੋਈ ਮਹਿਕਮਾ ਨਹੀਂ। ਕਿਸੇ ਮਹਿਕਮੇ ਦਾ ਡਾਇਰੈਕਟਰ ਨਹੀਂ ਲਗਾਇਆ— ਜੋ ਸੀ ਉਸ ਨੂੰ ਵੀ ਹਟਾ ਦਿੱਤਾ।

ਫੇਰ, ਚੇਅਰਮੈਨ ਸਾਹਿਬ, ਇਕ ਸੀਲੈਕਟ ਲਿਸਟ ਹੈ । ਉਸ ਵਿੱਚ ਕੋਈ ਹਰੀਜਨ ਨਹੀਂ । ਜਦ ਇਥੇ ਜਿਹੜੇ ਵਜ਼ੀਰ ਬੈਠੇ ਹੋਏ ਹਨ ਉਨ੍ਹਾਂ ਨੂੰ ਨਹੀਂ ਕੁਝ ਦਿੰਦੇ ਬਾਕੀਆਂ ਨੂੰ ਕੀ ਦੇਣਾ ਹੈ । ਮੈਨੂੰ ਤਾਂ ਹਰੀਜਨ ਮਨਿਸਟਰ ਸਾਹਿਬ ਤੇ ਬੜਾ ਅਫ਼ਸੋਸ ਹੈ ਔਰ ਉਹ ਇਸ ਲਈ ਕਿ ਉਨ੍ਹਾਂ ਨੇ ਕਿਹਾ

[ਲੈਫਟੀਨੈਂਟ ਭਾਗ ਸਿੰਘ]

ਹੈ ਕਿ ਹਰੀਜਨਾਂ ਲਈ ਰੀਜ਼ਰਵੇਸ਼ਨ ਦੀ ਜ਼ਰੂਰਤ ਨਹੀਂ ਹੈ,ਜ਼ਰੂਰਤ ਸਿਰਫ਼ ਸਰਵਿਸਿਜ਼ ਵਿੱਚ ਰੀਜ਼ਰਵੇਸ਼ਨ ਕਰਨ ਦੀ ਹੈ, ਪੁਲੀਟੀਕਲ ਰੀਜ਼ਰਵੇਸ਼ਨ ਦੀ ਲੋੜ ਨਹੀਂ ਹੈ। ਮਗਰ ਇਨ੍ਹਾਂ ਨੂੰ ਪਤਾ ਨਹੀਂ ਕਿ ਜੇ ਪੁਲੀਟੀਕਲ ਰੀਜ਼ਰਵੇਸ਼ਨ ਨਹੀਂ ਹੋਵੇਗੀ ਤਾਂ ਦੂਜੀ ਰੀਜ਼ਰਵੇਸ਼ਨ ਵੀ ਨਹੀਂ ਰਹੇਗੀ। ਉਸ ਨੂੰ ਸੇਫ਼ਗਾਰਡ ਨਹੀਂ ਕੀਤਾ ਜਾ ਸਕਦਾ। ਕਿੰਨੇ ਹਨ ਪੀ. ਸੀ. ਐਸ. ਅਫ਼ਸਰ ਤੁਹਾਡੇ ? ਪ੍ਰੋਮੋਸ਼ਨਜ਼ ਵਿੱਚ 10 ਪਰਸੈਂਟ ਰੀਜ਼ਰਵੇਸ਼ਨ ਇਨ੍ਹਾਂ ਆਉਂਦੇ ਹੀ ਖ਼ਤਮ ਕਰ ਦਿੱਤੀ। ਹੁਣ ਕਿਸੇ ਮਹਿਕਮੇ ਵਿੱਚ ਹਰੀਜਨਾਂ ਦੀ ਪ੍ਰੋਮੋਸ਼ਨ ਨਹੀਂ ਹੋਣੀ। ਹੁਣ ਹਰੀਜਨ ਲਏ ਹੀ ਨਹੀਂ ਜਾਣੇ। ਜੇ ਇਨ੍ਹਾਂ ਨੂੰ ਹੀ ਨਹੀਂ ਲਿਆ ਤਾਂ ਹੋਰ ਕਿਸੇ ਨੂੰ ਕੀ ਲਿਆ ਜਾਣਾ ਹੈ। ਅਸੀਂ ਜਦੋ-ਜਹਿਦ ਕੀਤੀ ਭੌਰਾ ਸਾਹਿਬ ਸਾਡੇ ਨਾਲ ਸਨ, ਅਸੀਂ ਵਾਕ-ਆਊਟ ਕੀਤਾ। ਅਸੀਂ ਸਾਰਿਆਂ ਨੇ ਤਕੜੇ ਹੋ ਕੇ ਮਿਲ ਕੇ ਵਾਕ-ਆਊਟ ਕੀਤਾ। ਸਰਦਾਰ ਪ੍ਰਤਾਪ ਸਿੰਘ ਨੇ ਕਾਹਲੀ ਨਾਲ ਸਪੈਸ਼ਲ ਮੀਟਿੰਗ ਕਾਲ ਕੀਤੀ ਅਤੇ ਕਿਹਾ, 'ਗਲ ਕੀ ਹੈ ਅਸੀਂ ਕਿਹਾ 'ਜ਼ਮੀਨ ਦਿਉ'। 1964 ਤੋਂ ਆਰਡਰ ਇਸ਼ੂ ਹੋ ਗਏ ਕਿ ਸਾਰੀ ਇਵੈਕਵੀ ਪ੍ਰਾਪਰਟੀ ਜੋ ਬੰਜਰ ਲੈਂਡ ਹੈ ਉਨ੍ਹਾਂ ਨੂੰ ਦੇਣੀ ਹੈ। ਹੁਣ ਜੱਜ ਸਾਹਿਬ ਨੇ 11-ਨੁਕਾਤੀ ਪ੍ਰੋਗਰਾਮ ਬਣਾਇਆ ਅਤੇ ਬੜੀ ਸਿਆਣਪ ਨਾਲ wording couch ਕੀਤੀ: distribution of waste land to the landless agricultural labour. ਪਹਿਲਾਂ ਸੀ ਕਿ ਹਰੀਜਨਾਂ ਨੂੰ ਦਿਆਂਗੇ। ਹੁਣ ਹਰੀਜਨ ਦਾ ਲਫਜ਼ ਹੀ ਕਢ ਦਿੱਤਾ। ਕਿਸੇ ਜ਼ਿਮੀਂਦਾਰ ਦੇ 3 ਬੱਚੇ ਹਨ, ਉਹ ਉਸ ਦੇ ਨਾਲ ਵਾਹੀ ਕਰਦੇ ਹਨ। ਚੂੰਕਿ ਜ਼ਮੀਨ ਜ਼ਿਮੀਂਦਾਰ ਦੇ ਨਾਂ ਹੈ ਉਹ ਲੈਂਡਲੈਸ ਲੇਬਰ ਹੋ ਗਏ ਅਤੇ they will get the land first, ਹਰੀਜਨਾਂ ਨੂੰ ਜ਼ਮੀਨ ਨਹੀਂ ਮਿਲੇਗੀ। ਅਸੀਂ ਇਨ੍ਹਾਂ ਸੇਫ਼ਗਾਰਡਜ਼ ਲਈ ਹੀ ਵਾਕ-ਆਊਟ ਕੀਤਾ ਸੀ, ਗਵਰਨਮੈਂਟ ਤੇ ਪ੍ਰੈਸ਼ਰ ਪਾ ਕੇ ਉਹ ਗੱਲ ਕਰਵਾਈ ਸੀ ਉਹ ਸਭ ਖ਼ਤਮ ਹੋ ਰਹੀ ਹੈ, ਤਾਂ ਹਰੀਜਨ ਦੀ ਮਦਦ ਕਿਵੇਂ ਹੋਵੇਗੀ। ਸੋ ਜ਼ਮੀਨ ਉਨ੍ਹਾਂ ਨੂੰ ਨਹੀਂ ਮਿਲੇਗੀ। ਇਨ੍ਹਾਂ ਹੀ ਨਹੀਂ ਉਹ ਲੋਕ ਲੋਨਜ਼ ਅਤੇ ਗ੍ਰਾਂਟਸ ਨਾਲ ਫ਼ਸਲ ਵੀ ਨਹੀਂ ਉਗਾ ਸਕੇ because every thing is obscure ਇਸ obscurantism ਵਿੱਚ ਹੀ ਹਰੀਜਨ ਰਗੜੇ ਗਏ ਹਨ।

ਫਿਰ ਗਿਲ ਸਾਹਿਬ ਕਹਿੰਦੇ ਹਨ ਕਿ ਇਹ ਸਰਦਾਰ ਬਲਵੰਤ ਸਿੰਘ ਨੂੰ ਲੈ ਗਏ। ਚਲੋ ਲੈ ਗਏ ਜਾਂ ਆਪਣੇ ਆਪ ਇਨ੍ਹਾਂ ਦੇ ਕਾਰਨਾਮੇ ਦੇਖ ਕੇ ਚਲੇ ਗਏ, ਅਸੀਂ ਨਹੀਂ ਕਹਿੰਦੇ। ਇਨ੍ਹਾਂ ਨੇ ਪੰਜਾਬੀ ਬੋਲੀ ਦਾ ਵਾਅਦਾ ਕੀਤਾ ਸੀ। ਉਨ੍ਹਾਂ ਨੇ ਪੰਜਾਬੀ ਨਾਲ ਪਿਆਰ ਦਿਖਾਇਆ ਤੇ ਉਧਰ ਚਲੇ ਗਏ। ਪਰ ਜਲਣ ਮਰਨ ਨੂੰ ਜਿਹੜੇ ਫ਼ਿਰਦੇ ਸੀ ਉਹ ਇਥੇ ਹੀ ਬੈਠੇ ਰਹਿ ਗਏ। ਇਹ ਇਕ ਹੋਰ ਸ਼ਰੀਫ਼ ਮੈਂਬਰ ਦੇ ਪਿੱਛੇ ਪਏ ਸਨ, ਉਹ ਘਸੁੰਨ ਮਾਰ ਸਕਦਾ ਸੀ but law of the land does not permit that (ਘੰਟੀ) ਅਦਾਲਤਾਂ ਵਿੱਚ ਜਾਂਦਾ ਤੇ ਹੋਰ 5-7 ਨੂੰ ਲਈ ਫਿਰਦਾ।

ਫ਼ਿਰ ਇਹ ਕਹਿੰਦੇ ਹਨ ਕਿ ਅਸੀਂ ਟੈਕਸ ਨਹੀਂ ਲਾਉਣਾ। ਮੈਂ ਮੰਨਦਾ ਹਾਂ ਕਿ ਟੈਕਸ ਨਹੀਂ ਲਾਇਆ ਪਰ ਲੁਧਿਆਣੇ ਜ਼ਿਲ੍ਹੇ ਵਿੱਚ 10 ਸ਼ਰਾਬ ਦੇ ਠੇਕੇ ਖੋਲ੍ਹੇ, ਪਟਿਆਲੇ ਵਿੱਚ 5-7 ਖੋਲ੍ਹੇ। ਇਸ ਤਰ੍ਹਾਂ ਲੋਕਾਂ ਲਈ ਸ਼ਰਾਬ ਪੀਣ ਦੀ ਟੈਂਪਟੇਸ਼ਨ ਪੈਦਾ ਕਰ ਦਿੱਤੀ। ਦੁਕਾਨਾਂ ਖੋਲ੍ਹ ਕੇ ਨਾਲ ਹੀ ਐਨਕਲੋਯਰ ਬਣਾ ਦਿੱਤੇ। ਟੈਕਸ ਤਾਂ ਨਹੀਂ ਲਾਇਆ ਪਰ ਟੈਂਪਟੇਸ਼ਨ ਪੈਦਾ ਕੀਤੀ, ਜਿੱਥੇ ਵਧੇਰੇ ਆਦਮੀ ਬੈਠੇ ਰਹਿੰਦੇ ਹਨ।

ਫਿਰ 5 ਏਕੜ ਦਾ ਮਾਲੀਆ ਮਾਫ਼ ਕਰਨ ਦਾ ਐਲਾਨ ਕੀਤਾ। ਜੱਟ ਨੂੰ ਆਸ ਹੋਈ ਕਿ ਕੁਝ ਚੈਨ ਮਿਲੇਗੀ। ਇਹ ਬਿਲ ਹੀ ਵਿਦਡਰਾ ਕਰ ਕੇ ਲੈ ਗਏ। ਸੋ ਇਸ ਗਵਰਨਮੈਂਟ ਨੇ ਸਿਵਾਏ ਐਲਾਨ ਕਰਨ ਦੇ ਕੋਈ ਕੰਮ ਨਹੀਂ ਕੀਤਾ।(ਘੰਟੀ)

ਇਸ ਲਈ ਸਰਕਾਰ ਨੂੰ ਕਹਿੰਦਾ ਹਾਂ ਕਿ ਤੁਹਾਡਾ ਕੰਮ ਕੋਈ ਨਹੀਂ ਹੈ । ਤੁਹਾਨੂੰ ਆਪਸੀ ਖਿਚੋਤਾਨ ਨੇ ਕੁਝ ਕੰਮ ਨਹੀਂ ਕਰਨ ਦੇਣਾ । ਇਸ ਲਈ ਤੁਸੀਂ ਕਿਰਪਾ ਕਰਕੇ ਛੁੱਟੀ ਕਰੋ । Thank you Sir.

**ਕਾਮਰੇਡ ਦਲੀਪ ਸਿੰਘ ਟਪਿਆਲਾ** (ਅਜਨਾਲਾ) : ਚੇਅਰਮੈਨ ਸਾਹਿਬ, ਅਸੀਂ ਹਾਊਸ ਵਿੱਚ ਇਕ ਬੜੇ ਸੰਜੀਦਾ ਮਸਲੇ ਤੇ ਬਹਿਸ ਕਰ ਰਹੇ ਹਾਂ ਅਤੇ ਸਾਰੇ ਹਾਊਸ ਨੂੰ ਇਸ ਤੇ ਚੰਗੀ ਤਰ੍ਹਾਂ ਵਿਚਾਰ ਕਰਨਾ ਚਾਹੀਦਾ ਹੈ ਕਿ ਵੋਟ ਆਫ਼ ਨੋ-ਕਾਨਫ਼ੀਡੈਂਸ ਕਿਸੇ ਗਵਰਨਮੈਂਟ ਦੇ ਖਿਲਾਫ਼ ਕਿੰਨਾ ਹਾਲਾਤ ਵਿੱਚ ਪੇਸ਼ ਕੀਤੀ ਜਾਂਦੀ ਹੈ। ਇਸ ਗੱਲ ਨੂੰ ਸਾਹਮਣੇ ਰਖਣ ਦੀ ਲੋੜ ਹੈ । ਅਜਿਹੀ ਗਵਰਨ-ਮੈਂਟ ਜਿਸ ਦੀ ਪਾਲਿਸੀ ਐਂਟੀਪੀਪਲ ਹੋਵੇ, ਉਸ ਦੀ ਇਸ ਐਂਟੀ-ਪੀਪਲਜ਼ ਪਾਲਿਸੀ ਨੂੰ ਆਧਾਰ ਬਣਾ ਕੇ ਉਸ ਦੇ ਖਿਲਾਫ਼ ਵੋਟ ਆਫ਼ ਨੋ-ਕਾਨਫ਼ੀਡੈਂਸ ਪੇਸ਼ ਕੀਤੀ ਜਾਂਦੀ ਹੈ । ਮਗਰ ਮੈਂ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਇਸ ਮੋਸ਼ਨ ਦੇ ਮੂਵਰ ਨੇ ਆਪਣੀ ਸਾਰੀ ਤਕਰੀਰ ਵਿੱਚ ਗਵਰਨਮੈਂਟ ਦੀ ਇਕ ਵੀ ਐਂਟੀ-ਪੀਪਲ ਪਾਲਿਸੀ ਨੂੰ ਹਾਊਸ ਦੇ ਸਾਹਮਣੇ ਨਹੀਂ ਰਖਿਆ । (ਤਾੜੀਆਂ) ਉਨ੍ਹਾਂ ਨੇ ਇਧਰ ਉਧਰ ਦੀਆਂ ਗੱਲਾਂ ਕਰਕੇ ਜਾਂ ਆਪਣੀ ਜ਼ਿੰਦਗੀ ਤੇ ਇਕ ਪੇਪਰ ਪੜ੍ਹਕੇ ਤਕਰੀਰ ਖਤਮ ਕਰ ਦਿੱਤੀ । ਮੈਂ ਸਮਝਦਾ ਹਾਂ ਕਿ ਮੋਸ਼ਨ ਸੰਜੀਦਗੀ ਨਾਲ ਅਤੇ ਗਵਰਨਮੈਂਟ ਦੀ ਕਿਸੇ ਐਂਟੀ ਪਾਲਿਸੀ ਨੂੰ ਮੁਖ ਰਖਕੇ ਪੇਸ਼ ਨਹੀਂ ਕੀਤੀ ਗਈ, ਸਗੋਂ ਸਿਰਫ਼ ਗੁੱਸੇ ਵਿੱਚ ਆਕੇ, ਆਪਣੀਆਂ ਗੱਦੀਆਂ ਨੂੰ ਬਹਾਲ ਕਰਨ ਲਈ ਸੈਕਸ਼ਨ ਫਾਈਟ ਅਤੇ ਪ੍ਰੈਜੂਡਿਸ ਨੂੰ ਬੇਸ ਬਣਾਕੇ ਪੇਸ਼ ਕੀਤੀ ਗਈ ਹੈ । ਮੈਂ ਸਮਝਦਾ ਹਾਂ ਕਿ ਸਿਰਫ ਇਨ੍ਹਾਂ ਗੱਲਾਂ ਨੂੰ ਬੁਨਿਆਦ ਬਣਾਕੇ ਇਕ ਨੋ-ਕਾਨਫ਼ੀਡੈਂਸ ਦੀ ਮੋਸ਼ਨ ਪੇਸ਼ ਕਰਨਾ ਜਮਹੂਰੀ ਦੇ ਮੱਥੇ ਤੇ ਕਲੰਕ ਹੈ ਅਤੇ ਮੈਂ ਆਪਣੇ ਦੋਸਤਾਂ ਨੂੰ ਕਹਾਂਗਾ ਕਿ ਸਾਨੂੰ ਆਪਣੀ ਪੁਰਾਣੀ ਜਮਹੂਰੀਅਤ ਰਵਾਇਤ ਕਾਇਮ ਰਖਣੀ ਚਾਹੀਦੀ ਹੈ ਅਤੇ ਇਸ ਤਰੀਕੇ ਨਾਲ ਇਹ ਮੋਸ਼ਨ ਪੇਸ਼ ਕਰਕੇ ਜਮਹੂਰੀ ਟ੍ਰੈਡੀਸ਼ਨ ਦਾ ਮਜ਼ਾਕ ਨਹੀਂ ਬਣਾਉਣਾ ਚਾਹੀਦਾ ।

ਫ਼ਰੰਟ ਗੌਰਮਿੰਟ ਨੂੰ ਹਕੂਮਤ ਸੰਭਾਲੇ ਸਿਰਫ ਢਾਈ ਮਹੀਨੇ ਹੋਏ ਹਨ। ਮੈਂ ਇਸ ਗੱਲ ਨੂੰ ਤਸਲੀਮ ਕਰਦਾ ਹਾਂ ਕਿ ਜਿੱਥੋਂ ਤਕ 11-ਨੁਕਾਤੀ ਪ੍ਰੋਗਰਾਮ ਦਾ ਤੁਅੱਲਕ ਹੈ ਹਾਲੇ ਗਵਰਨਮੈਂਟ ਉਸ ਨੂੰ ਇੰਪਲੀਮੈਂਟ ਨਹੀਂ ਕਰ ਸਕੀ । ਉਸ ਦੇ ਰਸਤੇ ਵਿੱਚ ਬੜੀਆਂ ਰੁਕਾਵਟਾਂ ਹਨ । ਜਨਰਲ ਐਡਮਿਨਿਸਟਰੇਸ਼ਨ ਦਾ ਮੈਕੈਨਿਜ਼ਮ ਸਾਨੂੰ ਅੰਗਰੇਜ਼ਾਂ ਨੇ ਦਿੱਤਾ ਹੈ ਅਤੇ ਉਸ ਨੂੰ ਕਾਂਗਰਸ ਗਵਰਨਮੈਂਟ ਨੇ ਮਜ਼ਬੂਤ ਕੀਤਾ । ਉਸ ਦੀ ਮੌਜੂਦਗੀ ਵਿੱਚ ਇਸ ਪ੍ਰੋਗ੍ਰਾਮ ਨੂੰ ਇੰਪਲੀਮੈਂਟ ਕਰਨਾ ਆਸਾਨ ਗੱਲ ਨਹੀਂ ਮਗਰ ਫਿਰ ਵੀ ਇਸ ਗਵਰਨਮੈਂਟ ਨੇ ਪਿਛਲੇ $2\frac{1}{2}$ ਮਹੀਨਿਆਂ ਵਿੱਚ ਜੋ ਕਦਮ ਚੁਕੇ ਹਨ ਕਾਂਗਰਸ ਗਵਰਨਮੈਂਟ ਨੂੰ 20 ਸਾਲਾਂ ਵਿੱਚ ਵੀ ਚੁਕਣ ਦੀ ਜ਼ੁਰਤ ਨਹੀਂ ਸੀ ਪਈ ਕਿ ਉਨ੍ਹਾਂ ਵਿਚੋਂ ਇਕ ਕਦਮ ਵੀ ਉਠਾ ਸਕੇ । ਮਗਰ ਮੈਂ ਇਹ ਗੱਲ ਆਪਣੀ ਪਾਰਟੀ ਵਲੋਂ ਸਾਫ ਕਰ ਦੇਣਾ ਚਹੁੰਦਾ ਹਾਂ ਕਿ ਪੰਜਾਬ ਦੇ ਲੋਕਾਂ ਨਾਲ ਫਰੰਟ ਗੌਰਮਿੰਟ ਨੇ ਵਾਅਦਾ ਕੀਤਾ ਹੈ ਕਿ ਇਹ ਆਪਣੇ 11 ਨੁਕਾਤੀ ਪ੍ਰੋਗਰਾਮ ਤੇ ਅਮਲ ਕਰੇਗੀ । ਮੈਂ ਗਵਰਨਮੈਂਟ ਨੂੰ ਸਾਫ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਨੂੰ ਪੂਰਾ ਮੌਕਾ ਦਿੱਤਾ ਗਿਆ ਹੈ, ਸਹਿਯੋਗ ਦਿੱਤਾ ਹੈ ਤਾਂਕਿ ਇਸ ਦਾ ਪ੍ਰੋਗਰਾਮ ਇੰਪਲੀਮੈਂਟ ਹੋਵੇ । ਇਸ ਲਈ ਇਹ ਇਸ ਨੂੰ ਇੰਪਲੀਮੈਂਟ ਕਰੇ, ਉਸੇ ਰਾਹ ਤੇ ਨਾ ਚਲਦੀ ਰਹੇ, ਜਿਸ ਰਾਹ ਤੇ ਪਹਿਲੀ ਗਵਰਨਮੈਂਟ ਚਲਦੀ ਰਹੀ । ਉਸ ਪਾਸੇ ਦੇ ਆਪਣੇ ਦੋਸਤਾਂ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਜੇ ਅਜਿਹੀ ਗਵਰਨ-ਮੈਂਟ ਦੇ ਖਿਲਾਫ ਜਿਸ ਨੂੰ ਬਣੀ ਨੂੰ ਢਾਈ ਮਹੀਨੇ ਹੋਏ ਹੋਣ, ਜਿਸ ਨੇ ਅਜਿਹੇ ਕਦਮ ਉਠਾਏ ਹੋਣ ਜਿਨ੍ਹਾਂ ਦੀ ਆਪ ਨੂੰ ਜੁਰਤ ਨਹੀਂ ਪਈ, ਇਸ ਤਰ੍ਹਾਂ ਨੋ-ਕਾਨਫ਼ੀਡੈਂਸ ਦੀ ਮੋਸ਼ਨ ਲਿਆਉਣਾ ਅਨਕਾਲਡ ਫਾਰ, ਆਨਵਰੰਟਿਡ ਹੈ ਅਤੇ ਹਾਲਾਤ ਇਸ ਦੀ ਮੰਗ ਨਹੀਂ ਕਰਦੇ ਕਿ ਅਜਿਹੀ ਮੋਸ਼ਨ ਹਾਊਸ ਵਿੱਚ ਪੇਸ਼ ਕੀਤੀ ਜਾਵੇ । ਮੈਨੂੰ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਸਾਡੇ ਕਾਂਗਰਸੀ ਭਾਈਆਂ

[ਕਾਮਰੇਡ ਦਲੀਪ ਸਿੰਘ ਟਪਿਆਲਾ]

ਨੇ ਮੁਲਕ ਵਿੱਚ 20 ਸਾਲ ਰਾਜ ਕੀਤਾ ਹੈ । ਮੈਂ ਸਮਝਦਾ ਸੀ ਕਿ ਇਨ੍ਹਾਂ 20 ਸਾਲਾਂ ਮਗਰੋਂ ਇਨ੍ਹਾਂ ਦੀਆਂ ਐਂਟੀ-ਪੀਪਲ ਪਾਲਸੀਆਂ ਦੀ ਜੋ ਸਜ਼ਾ ਹਿੰਦੁਸਤਾਨ ਦੇ ਲੋਕਾਂ ਨੇ ਇਨ੍ਹਾਂ ਨੂੰ ਦਿੱਤੀ ਹੈ ਇਸ ਤੋਂ ਇਹ ਸਬਕ ਲੈਣਗੇ, ਹਾਲਾਤ ਦੇ ਮੁਤਾਬਿਕ ਆਪਣੇ ਆਪ ਨੂੰ ਐਡਜਸਟ ਕਰਨਗੇ, ਰੀਕਨਸਾਈਲ ਕਰਨ ਦੀ ਕੋਸ਼ਿਸ਼ ਕਰਨਗੇ ਪਰ ਇਨ੍ਹਾਂ ਇਸ ਤਰ੍ਹਾਂ ਨਹੀਂ ਕੀਤਾ । ਮੈਂ ਸਮਝਦਾ ਹਾਂ ਕਿ ਜੋ ਆਦਮੀ ਆਪਣੀ ਗਲਤੀ ਦਰੁਸਤ ਕਰਨ ਦੀ ਕੋਸ਼ਿਸ਼ ਨਹੀਂ ਕਰਦਾ, ਜਿਸ ਦਾ ਆਪਣੀ ਗਲਤੀ ਵਲ ਕੰਸਟ੍ਰਕਟਿਵ ਐਟੀਚੂਡ ਨਹੀਂ ਹੁੰਦਾ ਅਤੇ ਜਿਸ ਨੂੰ ਆਪਣੀ ਗਲਤੀ ਦਾ ਅਹਿਸਾਸ ਨਹੀਂ ਹੁੰਦਾ, ਕਦੇ ਵੀ ਇਕ ਕਨਸਟ੍ਰਕਟਿਵ ਵੇ ਵਿਚ ਦੂਸਰੇ ਦੀ ਗਲਤੀ ਨਹੀਂ ਪਕੜ ਸਕਦਾ ।

ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਜਦ ਕਾਂਗਰਸੀ ਦੋਸਤ ਤਕਰੀਰਾਂ ਕਰਦੇ ਨੇ ਤਾਂ ਕਦੇ ਵੀ ਕਿਸੇ ਭਾਈ ਨੇ ਆਪਣੀ ਜ਼ਬਾਨ ਤੋਂ ਇਹ ਨਹੀਂ ਕਿਹਾ, ਅਤੇ ਇਕ ਸ਼ਬਦ ਵੀ ਇਨ੍ਹਾਂ ਤੋਂ ਇਹ ਨਹੀਂ ਨਿਕਲਿਆ ਕਿ ਪਿਛਲੇ ਵੀਹ ਸਾਲ ਵਿੱਚ ਸਾਡੀ ਗੌਰਮੈਂਟ ਨੇ ਕੀ ਕੀ ਗਲਤੀਆਂ ਕੀਤੀਆਂ । ਅਤੇ ਸਾਡੀ ਕਾਂਗਰਸ ਦੀ ਸਰਕਾਰ ਦੀਆਂ ਕਿਹੜੀਆਂ ਕਿਹੜੀਆਂ ਐਂਟੀ-ਪੀਪਲ ਪਾਲਸੀਆਂ ਪਰਸੂ ਕੀਤੀਆਂ ਸਨ ਜਿਨ੍ਹਾਂ ਦਾ ਨਤੀਜਾ ਇਹ ਨਿਕਲਿਆ ਕਿ ਸਾਨੂੰ ਇਹ ਦਿਨ ਵੇਖਣੇ ਪਏ ਅਤੇ ਸਾਨੂੰ ਇਹ ਸਜ਼ਾ ਉਨ੍ਹਾਂ ਕੰਮਾਂ ਦੀ ਮਿਲੀ ਕਿ ਅੱਜ ਆਪੋਜ਼ੀਸ਼ਨ ਵਿੱਚ ਜਾਕੇ ਬੈਠਣਾ ਪਿਆ । ਇਨ੍ਹਾਂ ਨੂੰ ਤਾਂ ਚਾਹੀਦਾ ਸੀ ਕਿ ਆਪਣਾ ਜਿਹੜਾ ਤਜਰਬਾ ਇਸ ਸਰਕਾਰ ਨੂੰ ਚਲਾ ਕੇ ਇਨ੍ਹਾਂ ਨੂੰ ਹੋਇਆ ਇਕ ਕਨਸਟਰਕ-ਟਿਵ ਢੰਗ ਨਾਲ ਇਸ ਫਰੰਟ ਦੀ ਗੌਰਮੈਂਟ ਨੂੰ ਦਿੰਦੇ ਅਤੇ ਨਾਲ ਹੀ ਇਹ ਕਹਿੰਦੇ ਕਿ ਤੁਸੀਂ ਇਹ ਰਸਤਾ ਇਖਤਿਆਰ ਨਾ ਕਰਿਓ ਕਿਉਂਕਿ ਅਸੀਂ ਕੀਤਾ ਸੀ ਅਤੇ ਕਾਮਯਾਬ ਨਹੀਂ ਸਾਂ ਹੋਏ ਅਤੇ ਇਸ ਤਰੀਕੇ ਨਾਲ ਚਲੋ ਨਹੀਂ ਤਾਂ ਤੁਹਾਨੂੰ ਵੀ ਲੋਕਾਂ ਦਾ ਸਾਹਮਣਾ ਕਰਨਾ ਪਏਗਾ । ਜਿਸ ਤਰ੍ਹਾਂ ਅਸੀਂ ਕਰ ਰਹੇ ਹਾਂ, ਪਰ ਇਨ੍ਹਾਂ ਨੇ ਕੋਈ ਆਪਣੀਆਂ ਤਕਰੀਰਾਂ ਵਿੱਚ ਇਸ ਤਰ੍ਹਾਂ ਦੀ ਗੱਲ ਨਹੀਂ ਕੀਤੀ।

ਚੇਅਰਮੈਨ ਸਾਹਿਬ, ਉਹ ਕਿਹੜੀਆਂ ਐਂਟੀ-ਪੀਪਲ ਪਾਲਿਸੀਜ਼ ਸਨ, ਜਿਨ੍ਹਾਂ ਨੂੰ ਪਰਸੂ ਕਰਨ ਨਾਲ ਕਾਂਗਰਸ ਪਾਰਟੀ ਨੂੰ ਅੱਜ ਲੋਕਾਂ ਵਿੱਚ ਆਪਣੀ ਸਾਖ ਖਤਮ ਹੋਣ ਦਾ ਕਾਰਨ ਬਣ ਗਈ । ਉਹ ਕਾਂਗਰਸ ਪਾਰਟੀ ਜਿਹੜੀ ਕਦੇ ਹਿੰਦੁਸਤਾਨ ਦੀ ਹਰ ਤਹਿਰੀਕ ਵਿੱਚ ਸਾਰੇ ਲੋਕਾਂ ਦੀ ਰਹਿਨੁਮਾ ਹੁੰਦੀ ਸੀ ਅਤੇ ਕਾਂਗਰਸ ਵਿੱਚ ਚੰਗੇ ਵਿਚਾਰ ਰਖਣ ਵਾਲੇ ਅਤੇ ਵਿਸ਼ਵਾਸ਼ ਰਖਣ ਵਾਲੇ ਸਨ, ਉਹ ਕਾਂਗਰਸ ਜਿਸ ਨੇ ਜੰਗੇ-ਆਜ਼ਾਦੀ ਲਈ ਕੁਰਬਾਨੀ ਕੀਤੀ ਅਤੇ ਲੋਕਾਂ ਵਿੱਚ ਸਤਿਕਾਰ ਪ੍ਰਾਪਤ ਕੀਤਾ ਅਤੇ ਲੋਕ ਇਸ ਪਾਰਟੀ ਨੂੰ ਸਤਿਕਾਰ ਦੀ ਨਿਗਾਹ ਨਾਲ ਵੇਖਦੇ ਸਨ ਅੱਜ ਉਨ੍ਹਾਂ ਲੋਕਾਂ ਵਿੱਚੋਂ ਕਾਂਗਰਸ ਪਾਰਟੀ ਲਈ ਇਜ਼ਤ ਖਤਮ ਹੁੰਦੀ ਜਾ ਰਹੀ ਹੈ ਇਸ ਨੂੰ ਵਿਚਾਰ ਕਰਨ ਦੀ ਲੋੜ ਹੈ । ਉਹ ਐਂਟੀ-ਪੀਪਲ ਪਾਲਿਸੀਜ਼ ਕਿਹੜੀਆਂ-ਕਿਹੜੀਆਂ ਸਨ ? ਮੈਨੂੰ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਇਨ੍ਹਾਂ ਭਾਈਆਂ ਵਿੱਚੋਂ ਬਹੁਤ ਸਾਰਿਆਂ ਨੂੰ ਇਨ੍ਹਾਂ ਐਂਟੀ-ਪੀਪਲ ਪਾਲਿਸੀਆਂ ਦਾ ਵੀ ਪਤਾ ਨਹੀਂ । ਜਿਸ ਵਕਤ ਮੁਲਕ ਆਜ਼ਾਦ ਹੋਇਆ ਮੁਲਕ ਦੀ ਆਜ਼ਾਦੀ ਤੋਂ ਬਾਅਦ ਸਭ ਤੋਂ ਵੱਡਾ ਸਵਾਲ ਦੇਸ਼ ਦੀ ਉਨਤੀ ਅਤੇ ਡੀਵੈਲਪਮੈਂਟ ਦਾ ਸੀ, ਜਿਸ ਲਈ ਕਾਂਗਰਸ ਨੇ ਦੇਸ਼ ਦੀ ਸੇਵਾ ਕਰਨੀ ਸੀ । ਮੈਨੂੰ ਉਹ ਦਿਨ ਯਾਦ ਹਨ, ਜਦ ਕਾਂਗਰਸ ਦੇ ਵੱਡੇ-ਵੱਡੇ ਨੇਤਾ ਇਹ ਗੱਲ ਆਖਦੇ ਸਨ ਅਤੇ ਇਸ ਗੱਲ ਦਾ ਇਲਾਨ ਕਰਦੇ ਸਨ ਕਿ ਕਿ ਸਾਡੇ ਵਰਗਾ ਦੇਸ਼ ਜਿਹੜਾ 200 ਸੌ ਢਾਈ ਸੌ ਸਾਲ ਦੀ ਗੁਲਾਮੀ ਤੋਂ ਬਾਅਦ ਆਜ਼ਾਦ ਹੋਇਆ ਹੈ ਤਦ ਤਕ ਤਰੱਕੀ ਨਹੀਂ ਕਰ ਸਕਦਾ, ਜਦ ਤਕ ਇਸ ਦੇ ਰਾਹ ਵਿਚ ਇਹ ਤਿੰਨ ਵਡੀਆਂ ਰੁਕਾਵਟਾਂ ਨੂੰ ਦੂਰ ਨਾ ਕੀਤਾ ਜਾਵੇ । ਉਹ ਰੁਕਾਵਟਾਂ ਕਿਹੜੀਆਂ ਕਿਹੜੀਆਂ ਹਨ ? ਸਭ ਤੋਂ ਪਹਿਲੀ ਇਹ ਕਿ ਹਿੰਦੁਸਤਾਨ ਨੂੰ ਇਮਪਰੀਲਿਜ਼ਮ ਤੋਂ ਆਪਣੀ ਡੀਪੈਂਡੈਂਸ ਘਟਾਉਣੀ ਚਾਹੀਦੀ ਹੈ । ਇਮਪੀਰੀਲਿਜ਼ਮ ਤੇ ਦੇਸ਼ ਨੂੰ ਇਨਹਿਸਾਰ ਘੱਟ ਕਰਨਾ

ਚਾਹੀਦਾ ਹੈ ਦੂਜੀ ਰੁਕਾਵਟ ਇਹ ਸੀ ਕਿ ਦੇਸ਼ ਵਿੱਚ ਇਸ ਗੱਲ ਦਾ ਯਤਨ ਕੀਤਾ ਜਾਣਾ ਚਾਹੀਦਾ ਹੈ ਕਿ ਮਨਾਪਲੀ ਡਿਵੈਲਪ ਨਾ ਕਰ ਸਕੇ, ਅਤੇ ਤੀਜਾ ਇਹ ਕਿ ਦੇਸ਼ ਦੇ ਅੰਦਰ ਲੈਂਡ-ਲਾਰਡ ਮਨੋਪਲੀ ਤੋੜ ਕੇ ਜ਼ਮੀਨ ਹਲ ਵਾਹੁਣ ਵਾਲੇ ਨੂੰ ਮਿਲੇ । ਇਹ ਤਿੰਨ ਵੱਡੀਆਂ ਰੁਕਾਵਟਾਂ ਸਨ, ਜਿਨ੍ਹਾਂ ਨੂੰ ਦੂਰ ਕਰਨ ਲਈ ਇਨ੍ਹਾਂ ਨੇ ਇਲਾਨ ਕੀਤੇ ਸਨ । ਅੱਜ ਮੈਂ ਆਪਣੇ ਆਪੋਜ਼ੀਸਨ ਵਿੱਚ ਬੈਠੇ ਦੋਸਤਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਵੀਹ ਸਾਲ ਦੀ ਹਕੂਮਤ ਵਿੱਚ ਕਾਂਗਰਸ ਪਾਰਟੀ ਨੇ ਕੀ ਕੁਝ ਕੀਤਾ ਇਨ੍ਹਾਂ ਦੀ ਸਰਕਾਰ ਨੇ ਕੀ ਕੁਝ ਕੀਤਾ ?

ਜਿੱਥੇ ਤਕ ਇਮਪੀਰੀਅਲਿਜ਼ਮ ਤੇ ਡੀਪੈਂਡੈਂਸ ਦਾ ਤਅੱਲੁਕ ਹੈ ਇਸ ਵਿੱਚ ਗਿਣਤੀ ਮਿਣਤੀ ਦੀ ਲੋੜ ਨਹੀਂ । ਤੁਸੀਂ ਪਲਾਨਿੰਗ ਕਮਿਸ਼ਨ ਦੀਆਂ ਰਿਪੋਰਟਾਂ ਪੜ੍ਹ ਕੇ ਵੇਖ ਲਉ । ਹਿੰਦੁਸਤਾਨ ਦੇ ਰਾਸ਼ਟਰਪਤੀ ਜੀ ਦੇ ਇਲਾਨ ਪੜ੍ਹ ਲਉ, ਇਨ੍ਹਾਂ ਨੇ ਸੋਸ਼ਲਿਸਟ ਫ਼ੋਰਮ ਦੀਆਂ ਮੀਟਿੰਗਾਂ ਦੀਆਂ ਰੀਪੋਰਟਾਂ ਪੜ੍ਹ ਕੇ ਵੇਖ ਲਉ, ਗੌਰਮੈਂਟ ਨੇ ਕਈ ਕਮੇਟੀਆਂ ਬਣਾਈਆਂ, ਉਨ੍ਹਾਂ ਦੇ ਫੈਸਲੇ ਅਤੇ ਸਿਫਾਰਸ਼ਾਂ ਪੜ੍ਹ ਕੇ ਵੇਖ ਲਉ ਕਿ ਜ਼ਮੀਨ ਟਿਲਰ ਨੂੰ ਜਦ ਤਕ ਨਾ ਦਿਉਗੇ ਇਹ ਮਸਲਾ ਹਲ ਨਹੀਂ ਹੋਣਾ ਪਰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਉਨ੍ਹਾਂ ਰੀਪੋਰਟਾਂ ਨੂੰ ਸਰਕਾਰੀ ਦਫ਼ਤਰਾਂ ਦੀਆਂ ਅਲਮਾਰੀਆਂ ਵਿੱਚ ਸੜਨ ਲਈ ਰਖ ਦਿੱਤਾ ਗਿਆ ਅਤੇ ਕੋਈ ਅਮਲ ਅੱਜ ਤਕ ਨਹੀਂ ਕੀਤਾ ਗਿਆ । ਕੋਈ ਰੀਫ਼ਾਰਮਜ਼ ਇਫ਼ੈਕਟਿਵ ਤਰੀਕੇ ਨਾਲ ਨਹੀਂ ਕੀਤੀਆਂ ਗਈਆਂ । ਮੈਂ ਤਾਂ ਕਹਾਂਗਾ ਕਿ ਇਸ ਕਾਂਗਰਸ ਦੀ ਹਕੂਮਤ ਵਿੱਚ ਬਿਊਰੋਕਰੇਸੀ ਦੀ ਮਦਦ ਨਾਲ ਵੱਡੇ-ਵੱਡੇ ਲੈਂਡ ਲਾਰਡਾਂ ਨੇ ਟੈਂਨੈਂਟਸ ਨੂੰ ਜੁਤੀਆਂ ਮਾਰ ਕੇ ਖੇਤਾਂ ਵਿੱਚੋਂ ਉਠਾ ਦਿੱਤਾ, ਕਿਸੇ ਸੀ ਤਕ ਨਾ ਕੀਤਾ, ਅਤੇ ਇਹ ਸਰਕਾਰ ਇਕ ਤਮਾਸ਼ਾਈ ਬਣ ਕੇ ਇਸ ਸਾਰੀ ਗੱਲ ਨੂੰ ਵੇਖਦੀ ਰਹੀ, ਇਨ੍ਹਾਂ ਬੇਦਖਲੀਆਂ ਨੂੰ ਵੇਖਦੀ ਰਹੀ । ਹਜ਼ਾਰ, ਨਹੀਂ ਲਖਾਂ ਟੈਂਨੈਂਟਸ ਨੂੰ ਬੇਦਖਲ ਕਰ ਦਿੱਤਾ ਗਿਆ ।

ਜਿੱਥੇ ਤਕ ਇਮਪੀਰੀਅਲਿਜ਼ਮ ਤੇ ਡੀਪੈਂਡੈਂਸ ਦਾ ਤਅੱਲੁਕ ਹੈ ਮੈਂ ਗੁਜ਼ਾਰਸ਼ ਕਰਨੀ ਚਾਹੁੰਦਾ ਹਾਂ, ਚੇਅਰਮੈਨ ਸਾਹਿਬ ਆਪ ਦੀ ਰਾਹੀਂ ਕਿ ਪਿਛਲੇ ਵੀਹ ਸਾਲਾਂ ਵਿੱਚ ਡੀਪੈਂਡੈਂਸ ਕਿੰਨੀ ਵਧੀ ਹੈ । ਮੈਂ ਇਨ੍ਹਾਂ ਨੂੰ ਬੜੇ ਅਦਬ ਨਾਲ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਡੀਪੈਂਡੈਂਸ ਵਧੀ ਹੈ ਜਾਂ ਘੱਟੀ ਹੈ । ਅੱਜ ਅਸੀਂ ਕਿੰਨੇ ਕਰਜ਼ਾਈ ਬਣ ਗਏ ਹਾਂ, ਇਸ ਤੋਂ ਹੀ ਅਸੀਂ ਇਸ ਗੱਲ ਦਾ ਅੰਦਾਜ਼ਾ ਸਹੀ ਤੌਰ ਤੇ ਲਗਾ ਸਕਦੇ ਹਾਂ ।

ਤੀਸਰਾ ਪੁਆਇੰਟ ਮਨਾਪਲੀ ਨੂੰ ਤੋੜਨ ਦਾ ਯਤਨ ਸੀ, ਜਿਹੜਾ ਇਨ੍ਹਾਂ ਨੇ ਇਲਾਨ ਕੀਤਾ ਸੀ ਕਿ ਅਸੀਂ ਯਤਨ ਕਰਾਂਗੇ । ਉਸ ਨੂੰ ਵੇਖ ਲਉ ਕਿ ਕਿੰਨਾ ਯਤਨ ਇਨ੍ਹਾਂ ਨੇ ਵੀਹ ਸਾਲ ਵਿੱਚ ਕੀਤਾ ਅਤੇ ਕੀ ਨਤੀਜਾ ਨਿਕਲਿਆ । ਅੱਜ ਸਾਰੇ ਹਿੰਦੁਸਤਾਨ ਦੀ ਮਨਾਪਲੀ ਚੰਦ ਹੱਥਾਂ ਵਿੱਚ ਕੇਂਦਰਿਤ ਹੋ ਗਈ ਹੈ । ਇਨ੍ਹਾਂ ਹਾਲਾਤ ਵਿੱਚ ਕਿਵੇਂ ਡਿਵੈਲਪ ਕਰ ਸਕਦੀ ਹੈ ਇਹ ਕਹਿੰਦੇ ਸਨ ਕਿ ਪੂਰਾ ਯਤਨ ਕਰਾਂਗੇ ਅੱਜ ਵੀਹ ਸਾਲ ਬਾਅਦ ਨਹੀਂ ਪੂਰਾ ਕਰ ਸਕੇ । ਕਾਂਗਰਸ ਸਰਕਾਰ ਨੇ ਜਿਹੜਾ ਨਾਹਰਾ ਮਾਰਿਆ ਸੀ ਕਿ ਧੰਨ ਤੇ ਧਰਤੀ ਬਟ ਕੇ ਰਹੇਗੀ ਉਹ ਨਾਹਰਾ ਬਿਲਕੁਲ ਗਲਤ ਸਾਬਿਤ ਹੋਇਆ ਹੈ, ਬਾਤਲ ਸਾਬਤ ਹੋਇਆ ਹੈ । ਦੇਸ਼ ਦੀ ਐਕਾਨੋਮੀ ਚੰਦ ਹੱਥਾਂ ਵਿੱਚ ਕੰਸਨਟ੍ਰੇਟ ਹੋ ਗਈ ਹੈ । ਦੂਸਰੇ ਪਾਸੇ ਗਰੀਬੀ ਮੁਲਕ ਵਿੱਚ ਵਧ ਗਈ ਹੈ । (ਵਿਘਨ) ਪ੍ਰਬੋਧ ਜੀ ਨੇ ਸਾਡੀ ਪਾਰਟੀ ਵਲ ਇਸ਼ਾਰਾ ਕੀਤਾ ਸੀ ਮੇਰਾ ਦਿਲ ਤਾਂ ਨਹੀਂ ਸੀ ਕਰਦਾ ਕਿ ਉਨ੍ਹਾਂ ਸ਼ਬਦਾਂ ਵਿੱਚ ਹੀ ਉਨ੍ਹਾਂ ਦੀਆਂ ਗੱਲਾਂ ਦਾ ਜਵਾਬ ਦਿਆਂ ਪਰ ਉਨ੍ਹਾਂ ਨੇ ਮੇਰੀ ਪਾਰਟੀ ਵਲ ਖਾਸ ਤੌਰ ਤੇ ਇਸ਼ਾਰਾ ਕੀਤਾ ਸੀ ਕਿ ਕਮਿਊਨਿਸਟ ਭਰਾ ਨੈਸ਼ਨਲਿਸਟ ਨਹੀਂ ਅਤੇ ਇਨ੍ਹਾਂ ਦਾ ਦੇਸ਼ ਨਾਲ ਕੋਈ ਪਿਆਰ ਨਹੀਂ ਪਰ ਮੈਂ ਇਨ੍ਹਾਂ ਨੂੰ ਕਹਾਂਗਾ ਕਿ ਇਸ ਪਾਰਟੀ ਦੇ ਇਕ-ਇਕ ਬੰਦੇ ਦੀ ਜ਼ਿੰਦਗੀ ਤੇ ਨਜ਼ਰ ਮਾਰੋ ਤਾਂ ਪਤਾ ਲਗਦਾ ਹੈ ਕਿ ਕਿੰਨਾ ਦੇਸ਼ ਪਿਆਰ ਇਨ੍ਹਾਂ ਵਿੱਚ ਸੀ, ਕਿੰਨਾ-ਕਿੰਨਾ ਚਿਰ ਆਪਣੀ ਉਮਰ ਦੇ ਕਈ ਸਾਲ

[ਕਾਮਰੇਡ ਦਲੀਪ ਸਿੰਘ ਟਪਿਆਲਾ]

ਅੰਗ੍ਰੇਜ਼ ਦੀਆਂ ਜੇਲ੍ਹਾਂ ਵਿੱਚ ਇਨ੍ਹਾਂ ਨੇ ਕਟੇ ਅਤੇ ਇਨਾਂ ਚਿਰ ਜੇਲ੍ਹਾਂ ਵਿੱਚ ਰਹੇ ਜਿੰਨੀ ਕਿ ਪ੍ਰਬੋਧ ਜੀ ਦੀ ਉਮਰ ਵੀ ਨਹੀਂ । ਜਿਸ ਪਾਰਟੀ ਨੇ ਕਦੇ ਗਰਦਨ ਝੁਕਾਣੀ ਨਾ ਸਿਖੀ ਹੋਵੇ ਅਤੇ ਈਨ ਨਾ ਮਨੀ ਹੋਵੇ ਅਤੇ ਜੇਲ੍ਹ ਵਿੱਚ ਜਾਣਾ ਪਰਵਾਨ ਕਰ ਲਿਆ ਹੋਵੇ ਪਰ ਇਹ ਕਿਹਾ ਹੋਵੇ ਕਿ ਅਸੀਂ ਕਿਸਾਨ ਦਾ ਸਾਥ ਨਹੀਂ ਛਡਾਂਗੇ, ਮਜ਼ਦੂਰ ਦਾ ਸਾਥ ਨਹੀਂ ਛਡਾਂਗੇ, ਉਸ ਪਾਰਟੀ ਨੇ ਕੀ ਕੋਈ ਕੁਰਬਾਨੀ ਨਹੀਂ ਕੀਤੀ ? ਇਨ੍ਹਾਂ ਦੀ ਸਰਕਾਰ ਦੀ ਅਤੇ ਅੰਗ੍ਰੇਜ਼ ਦੀ ਇਹ ਪਾਲਿਸੀ ਸੀ ਅਤੇ ਉਹ ਇਸੇ ਕੋਸ਼ਿਸ਼ ਵਿੱਚ ਰਹੇ ਕਿ ਇਹ ਪਾਰਟੀ ਕਿਸਾਨ ਦਾ ਸਾਥ ਛਡ ਦੇਵੇ ਅਤੇ ਕੈਪੀਟਲਿਸਟ ਫਿਊਡਲ ਅਤੇ ਫਾਰਨ ਇਮਪੀਰੀਲਿਜ਼ਮ ਨੇ ਬਹੁਤ ਯਤਨ ਕੀਤਾ ਸੋ ਤੁਹਾਡੇ ਸਾਹਮਣੇ ਹੀ ਹੈ ਪਰ ਉਹ ਆਪ ਖਤਮ ਹੋ ਗਏ, ਸਾਡੀ ਪਾਰਟੀ ਨੂੰ ਖਤਮ ਨਾ ਕਰ ਸਕੇ । ਅੱਜ ਦੇਸ਼ ਵਿੱਚ ਇਮਪੀਰੀਲਿਜ਼ਮ ਢਹਿੰਦੀਆਂ ਕਲਾਂ ਵਿੱਚ ਜਾ ਰਿਹਾ ਹੈ । ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਜੇਕਰ ਇਹ ਮਨਾਪਲੀ ਨੂੰ ਖਤਮ ਨਾ ਕਰ ਸਕੇ ਅਤੇ ਲੈਂਡ ਹਲ ਵਾਹੁਕ ਨੂੰ ਨਾ ਦੇ ਸਕੇ ਤਾਂ ਅਸੀਂ ਆਪ ਇਸ ਨੂੰ ਲੈਣ ਦਾ ਯਤਨ ਕਰਾਂਗੇ (ਪ੍ਰਸ਼ੰਸਾ) ਉਹ ਜ਼ਮੀਨ ਜਿਹੜੀ ਕੁਝ ਹੱਥਾਂ ਵਿੱਚ ਕਨਸੈਨਟ੍ਰੇਟ ਹੋਈ ਪਈ ਹੈ ਹਲ ਵਾਹੁਣ ਵਾਲਿਆਂ ਦੇ ਹੱਥਾਂ ਵਿੱਚ ਆਵੇਗੀ ਤਾਂ ਹੀ ਦੇਸ਼ ਵਿਚ ਸਹੀ ਤੌਰ ਤੇ ਸੋਸ਼ਲਿਜ਼ਮ ਕਾਇਮ ਹੋ ਸਕੇਗਾ। ਇਸ ਲਈ ਮੈਂ ਕਹਿੰਦਾ ਹਾਂ ਕਿ ਇਸ ਪਾਸੇ ਧਿਆਨ ਇਸ ਕਾਂਗਰਸ ਦੀ ਸਰਕਾਰ ਨੇ ਦੇਣਾ ਸੀ ਜਿਹੜੀ ਕਿ ਦੇ ਨਾ ਸਕੀ । ਮੈਂ ਅਤੇ ਮੇਰੀ ਪਾਰਟੀ ਜ਼ਬਾਨੀ ਗੱਲਾਂ ਨਹੀਂ ਕਰਦੀ ਅਤੇ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਜਾਂ ਤਾਂ ਇਸ ਦੇਸ਼ ਦੇ ਅੰਦਰ ਸਹੀ ਜਮਹੂਰੀਅਤ ਅਤੇ ਸਹੀ ਸੋਸ਼ਲਿਜ਼ਮ ਕਾਇਮ ਹੋਵੇਗਾ ਜਾਂ ਲੈਫਟ ਕਮਿਊਨਿਸਟਾਂ ਦਾ ਸਰ ਗਰਦਨ ਤੋਂ ਕਟ ਕੇ ਘੱਟੇ ਵਿੱਚ ਰਲਣ ਲਈ ਤਿਆਰ ਹੋਵੇਗਾ । (ਪ੍ਰਸ਼ੰਸਾ)

(ਇਸ ਸਮੇਂ ਸ਼੍ਰੀ ਡਿਪਟੀ ਸਪੀਕਰ ਸਾਹਿਬ ਨੇ ਕੁਰਸੀ ਸੰਭਾਲੀ)

(ਘੰਟੀ) ਮੈਂ ਛੇਤੀ ਹੀ ਖਤਮ ਕਰਦਾ ਹਾਂ । ਮੈਂ ਤੁਹਾਡੀ ਮਾਰਫਤ, ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੂੰ ਸਾਫ ਤੌਰ ਤੇ ਦਸ ਦੇਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਅਸਾਡੀ ਦੇਸ਼ ਭਗਤੀ ਤੇ ਚੈਲੰਜ ਕੀਤਾ ਹੈ, ਅਸਾਂ ਤੇ ਅਟੈਕ ਕੀਤਾ ਹੈ ਪਰ ਪਤਾ ਨਹੀਂ ਇਹ ਸਵਰਨ ਹਿੰਦੂ ਕਦ ਤੋਂ ਬਣ ਗਏ ਨੇ ਅਤੇ ਲੋਕਾਂ ਕੋਲੋਂ ਪਤਾ ਨਹੀਂ ਕਦੋਂ ਸਰਟੀਫਿਕੇਟ ਲੈ ਕੇ ਆਏ ਨੇ । ਤੁਸੀਂ ਭਾਵੇਂ ਮੈਨੂੰ ਰੋਕੋ ਪਰ, ਡਿਪਟੀ ਸਪੀਕਰ ਸਾਹਿਬ, ਮੈਨੂੰ ਇਹ ਕਹਿਣਾ ਪਵੇਗਾ ਕਿ ਜਿਸ ਤਰ੍ਹਾਂ ਇਨ੍ਹਾਂ ਨੇ ਗੱਲਾਂ ਕੀਤੀਆਂ ਹਨ ਮੇਰਾ ਦਿਲ ਵੀ ਕਰਦਾ ਹੈ ਕਿ ਉਸੇ ਤਰ੍ਹਾਂ ਇਨ੍ਹਾਂ ਨੂੰ ਉਨ੍ਹਾਂ ਹੀ ਸ਼ਬਦਾਂ ਵਿੱਚ ਜਵਾਬ ਦਿਆਂ । ਮੇਰਾ ਵੀ, ਦਿਲ ਕਰਦਾ ਹੈ, ਇਨ੍ਹਾਂ ਨੂੰ ਕਹਾਂ ਕਿ ਇਹ ਲੈਂਡ ਲਾਰਡ ਦੇ ਏਜੰਟ ਹਨ ਇਮਪੀਰੀਲਿਸਟਾਂ ਦੇ ਏਜੰਟ ਹਨ । ਪਰ ਇਨ੍ਹਾਂ ਨੂੰ ਇਸ ਤਰ੍ਹਾਂ ਦੀਆਂ ਗੱਲਾਂ ਨਹੀਂ ਸਨ ਕਰਨੀਆਂ ਚਾਹੀਦੀਆਂ । ਇਨ੍ਹਾਂ ਦਾ ਕੋਈ ਫ਼ਾਇਦਾ ਨਹੀਂ । ਇਸ ਤਰ੍ਹਾਂ ਇਕ ਦੂਜੇ ਦੇ ਖਿਲਾਫ਼ ਇਲਜ਼ਾਮ ਨਹੀਂ ਲਗਾਣੇ ਚਾਹੀਦੇ । ਇਸ ਲਈ ਮੈਂ ਇਨ੍ਹਾਂ ਦੋਸਤਾਂ ਨੂੰ ਕਹਿਦਾ ਹਾਂ ਕਿ ਤੁਸੀਂ ਆਪਣੀਆਂ ਪੁਰਾਣੀਆਂ ਕੀਤੀਆਂ ਗੱਲਾਂ ਤੋਂ ਸਬਕ ਲਉ ਅਤੇ ਸਬਕ ਲੈਣ ਦੀ ਕੋਸ਼ਿਸ਼ ਕਰੋ । ਤੁਸੀਂ ਵੀਹ ਸਾਲ ਇਸ ਮੁਲਕ ਵਿੱਚ ਹਕੂਮਤ ਕੀਤੀ ਹੈ । ਇਥੇ ਸਰਦਾਰ ਦਰਬਾਰਾ ਸਿੰਘ ਹੋਰੀਂ ਬੈਠੇ ਸਨ ਹੁਣ ਬਾਹਰ ਚਲੇ ਗਏ ਹਨ ਉਨ੍ਹਾਂ ਨੂੰ ਪਤਾ ਹੈ ਕਿ ਪੰਜਾਬ ਵਿੱਚ ਬੈਟਰਮੈਂਟ ਲੈਵੀ ਦੀ ਤਹਿਰੀਕ ਚਲੀ ਕਿਸ ਨੇ ਚਲਾਈ ? ਜਿਸ ਵੇਲੇ ਇਹ ਤਹਿਰੀਕ ਅਸਾਂ ਚਲਾਈ ਤਾਂ ਇਨ੍ਹਾਂ ਭਾਈਆਂ ਨੇ ਕਿਹਾ ਕਿ ਇਹ ਤਹਿਰੀਕ ਬੇਅਸੂਲੀ ਹੈ ਅਤੇ ਇਹ ਟੈਕਸ ਜਾਇਜ਼ ਹੈ ਅਤੇ ਇਹ ਟੈਕਸ ਕਿਸਾਨ ਨੂੰ ਦੇਣਾ ਚਾਹੀਦਾ ਹੈ ਪਰ ਅਸੀਂ ਕਿਹਾ ਇਹ ਟੈਕਸ ਨਾਜਾਇਜ਼ ਹੈ ਬੇਅਸੂਲਾ ਹੈ ਤਾਂ ਇਨ੍ਹਾਂ ਨੇ ਵੀਹ ਹਜ਼ਾਰ ਗਰੀਬ ਕਿਸਾਨਾਂ ਨੂੰ ਜੇਲ੍ਹਾਂ ਵਿੱਚ ਬੰਦ ਕਰ ਦਿੱਤਾ ਅਤੇ ਸਾਡੀਆਂ ਮਾਵਾਂ ਭੈਣਾਂ ਅਤੇ ਬੱਚਿਆਂ ਨੂੰ ਗੋਲੀਆਂ ਨਾਲ ਛਲਨੀ ਕਰ ਦਿੱਤਾ

(ਸ਼ੇਮ ਸ਼ੇਮ) ਲੇਕਿਨ ਜਿਸ ਵਕਤ ਸਮਾਂ ਬੀਤਿਆ ਬੇਟਰਮੈਂਟ ਲੈਵੀ ਕਮੇਟੀ ਬੈਠੀ, ਜਿਸ ਦੇ ਪ੍ਰਧਾਨ ਸਨ ਸਰਦਾਰ ਦਰਬਾਰਾ ਸਿੰਘ ਤਾਂ ਤੁਹਾਨੂੰ ਪਤਾ ਹੈ, ਡਿਪਟੀ ਸਪੀਕਰ ਸਾਹਿਬ, ਕਿ ਉਨ੍ਹਾਂ ਨੇ ਕੀ ਰੀਪੋਰਟ ਪੇਸ਼ ਕੀਤੀ (ਘੰਟੀ) ਸਰਦਾਰ ਦਰਬਾਰਾ ਸਿੰਘ ਨੇ ਇਹ ਰੀਪੋਰਟ ਉਸ ਵੇਲੇ ਦੀ ਸਰਕਾਰ ਨੂੰ ਪੇਸ਼ ਕੀਤੀ ਕਿ ਇਹ ਟੈਕਸ ਨਾਜਾਇਜ਼ ਹੈ (ਘੰਟੀ) ਇਹ ਟੈਕਸ ਬੇਅਸੂਲਾ ਹੈ ਅਤੇ ਇਸ ਦਾ ਕਿਸਾਨ ਤੇ ਬੋਝ ਨਹੀਂ ਪੈਣਾ ਚਾਹੀਦਾ। ਪਰ ਕਿੰਨੇ ਅਫਸੋਸ ਦੀ ਗੱਲ ਹੈ ਕਿ ਇਨ੍ਹਾਂ ਆਪੋਜ਼ੀਸ਼ਨ ਵਿੱਚ ਬੈਠਣ ਵਾਲਿਆਂ ਵਿੱਚੋਂ ਕੋਈ ਵੀ ਇਹ ਨਹੀਂ ਕਹਿੰਦਾ ਕਿ ਇਹ ਟੈਕਸ ਜੋ ਲਾਇਆ ਗਿਆ ਅਤੇ ਜਿਸ ਤਰ੍ਹਾਂ ਦੇ ਅਤਿਆਚਾਰ ਕੀਤੇ ਗਏ ਇਹ ਕਾਂਗਰਸ ਦੀ ਸਰਕਾਰ ਦੇ ਮਥੇ ਤੇ ਕਲੰਕ ਦਾ ਟਿਕਾ ਹੈ ਕਿ ਕਿਸ ਤਰ੍ਹਾਂ ਬੇਤਹਾਸ਼ਾ ਗੋਲੀਆਂ ਚਲਾ ਕੇ ਸਾਡੀਆਂ ਮਾਵਾਂ ਤੇ ਭੈਣਾਂ ਨੂੰ ਲੁ ਟਿਆ ਅਤੇ ਕਿਸਾਨਾਂ ਨੂੰ ਬਿਲਾ ਵਜ੍ਹਾ ਦੁਖੀ ਕੀਤਾ। (ਵਿਘਨ)

**Mr. Deputy Speaker : Please wind up.**

**ਕਾਮਰੇਡ ਦਲੀਪ ਸਿੰਘ ਟਪਿਆਲਾ** : ਮੈਂ ਵਾਈਂਡ ਅਪ ਕਰ ਰਿਹਾ ਹਾਂ । ਇਸ ਵਾਸਤੇ ਮੈਂ ਇਨ੍ਹਾਂ ਸ਼ਬਦਾਂ ਨਾਲ ਸਾਰੇ ਹਾਊਸ ਦੇ ਮੈਂਬਰਾਂ ਅਤੇ ਖਾਸ ਕਰਕੇ ਇਨ੍ਹਾਂ ਆਪੋਜ਼ੀਸ਼ਨ ਤੇ ਬੈਠਣ ਵਾਲੇ ਭਾਈਆਂ ਨੂੰ ਆਪ ਦੀ ਰਾਹੀਂ ਅਪੀਲ ਕਰਨੀ ਚਾਹੁੰਦਾ ਹਾਂ ਕਿ ਕੋਈ ਵੀ ਵਜ੍ਹਾ ਨਹੀਂ ਕਿ ਤੁਸੀਂ ਇਸ ਹਾਊਸ ਵਿੱਚ ਢਾਈ ਮਹੀਨੇ ਦੀ ਬਣੀ ਸਰਕਾਰ ਦੇ ਵਿਰੁਧ ਨੋ ਕਾਨਫੀਡੈਂਸ ਦਾ ਮਤਾ ਪੇਸ਼ ਕਰੋ। ਨੋ ਕਾਨਫੀਡੈਂਸ ਦਾ ਮਤਾ ਗੌਰਮੈਂਟ ਦੇ ਖਿਲਾਫ ਐਂਟੀ ਪੀਪਲ ਪਾਲਿਸੀਜ਼ ਤੇ ਬੇਸਡ ਹੁੰਦਾ ਹੈ ਜਿਹੜਾ ਕਿ ਨਹੀਂ । ਤੁਹਾਡਾ ਇਸ ਮਤੇ ਦਾ ਮੂਵਰ ਗੌਰਮੈਂਟ ਦੀ ਇਕ ਵੀ ਐਂਟੀ ਪੀਪਲ ਪਾਲਿਸੀ ਨੂੰ ਪੁਆਇੰਟ ਆਊਟ ਨਹੀਂ ਕਰ ਸਕਿਆ ਸਿਵਾਏ ਬੁਤਾਨ ਤ੍ਰਾਸੀ ਦੇ । ਇਸ ਲਈ ਮੈਂ ਸਮਝਦਾ ਹਾਂ ਕਿ ਇਸ ਫਰੰਟ ਦੀ ਗੌਰਮੈਂਟ ਨੂੰ ਮੌਕਾ ਦੇਣਾ ਚਾਹੀਦਾ ਹੈ ਕਿ ਇਹ ਆਪਣਾ ਗਿਆਰਾਂ ਪੁਆਇੰਟ ਪ੍ਰੋਗਰਾਮ ਨੂੰ ਇਮਪਲੀਮੈਂਟ ਕਰ ਸਕਣ । ਤੁਸੀਂ ਕਾਹਲ ਨਾ ਕਰੋ । ਤੁਹਾਨੂੰ ਤਾਂ ਵੀਹ ਸਾਲ ਮਿਲੇ ਸਨ ਪਰ ਤੁਸੀਂ ਇਨ੍ਹਾਂ ਨੂੰ ਕਮ ਸੇ ਕਮ ਇਕ ਸਾਲ ਦਾ ਮੌਕਾ ਤਾਂ ਦਿਉ ਕਿ ਇਹ ਗਿਆਰਾਂ ਨੁਕਾਤੀ ਪ੍ਰੋਗਰਾਮ ਨੂੰ ਇਮਪਲੀਮੈਂਟ ਕਰ ਲੈਣ ਤੇ ਜੇਕਰ ਨਾ ਕਰਨਗੇ ਤਾਂ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਫਰੰਟ ਦੀ ਹਕੂਮਤ ਦਾ ਮੇਰੀ ਪਾਰਟੀ ਸਾਥ ਨਹੀਂ ਦੇਵੇਗੀ (ਪ੍ਰਸ਼ੰਸਾ) ਲੇਕਿਨ ਮੈਂ ਸਮਝਦਾ ਹਾਂ ਕਿ ਅੱਜ ਢਾਈ ਮਹੀਨੇ ਦੀ ਬਣੀ ਸਰਕਾਰ ਦੇ ਵਿਰੁਧ ਇਸ ਤਰ੍ਹਾਂ ਦਾ ਮਤਾ ਲਿਆਉਣਾ ਸਰਾਸਰ ਨਾਜਾਇਜ਼ ਹੈ ਅਤੇ ਗਲਤ ਹੈ । ਇਨ੍ਹਾਂ ਨੇ ਨਵੀਂ ਗੌਰਮੈਂਟ ਦੇ ਬਣਨ ਸਾਰ ਹੀ ਪੰਜ ਏਕੜ ਤੇ ਮਾਲੀਆ ਮਾਫ ਕਰ ਦਿੱਤਾ (ਵਿਘਨ) ਤੁਸੀਂ ਜਗਜੀਤ ਲਾਇਲਪੁਰੀ ਦੀ ਗੱਲ ਕਰਦੇ ਹੋ । ਮੈਂ ਕਹਿੰਦਾ ਹਾਂ ਕਿ ਦੂਸਰੇ ਭਾਈ ਅਗਰ ਫਰੰਟ ਦੀ ਗੌਰਮੈਂਟ ਤੇ ਨੁਕਤਾਚੀਨੀ ਕਰ ਰਹੇ ਹਨ ਤਾਂ ਫਰੰਟ ਗੌਰਮੈਂਟ ਉਸ ਨੂੰ ਸਪੋਰਟਸਮੈਨ ਸਪਿਰਿਟ ਨਾਲ ਲਏਗੀ ਅਤੇ ਬਰਦਾਸ਼ਤ ਕਰੇਗੀ ਅਤੇ ਹਰ ਸੁਜੈਸ਼ਨ ਨੂੰ ਵੈਲਕਮ ਕਰੇਗੀ। ਇਸੇ ਵਿੱਚ ਹੀ ਇਨ੍ਹਾਂ ਦੀ ਬੜੱਪਣ ਹੈ ਇਨ੍ਹਾਂ ਦਾ ਵੱਡਪਨ ਹੈ, ਇਹੋ ਹੀ ਜਮਹੂਰੀ-ਪਨ ਹੈ । ਮੈਂ ਇਹ ਗੱਲ ਕਦ ਕਹੀ ਹੈ ਕਿ ਪਾਰਟੀਆਂ ਤੇ ਕਨਸਟ੍ਰਕਟਿਵ ਕ੍ਰਿਟਿਸਿਜ਼ਮ ਨਾ ਕਰੋ । ਅਸੀਂ ਤਾਂ ਆਪ ਕੰਨਸਟ੍ਰਕਟਿਵ ਕ੍ਰਿਟਿਸਿਜ਼ਮ ਕਰਦੇ ਹਾਂ ਅਤੇ ਕਰਦੇ ਰਹਾਂਗੇ ਪਰ ਤੁਹਾਡੇ ਵਾਂਗ ਨਹੀਂ ਕਿ ਹਰ ਵਕਤ ਡੈਸਟ੍ਰਕਟਿਵ ਕ੍ਰਿਟਿਸਿਜ਼ਮ ਕਰਦੇ ਰਹੀਏ, ਜਗਜੀਤ ਲਾਇਲਪੁਰੀ ਜਾਂ ਅਵਤਾਰ ਸਿੰਘ ਮਲਹੋਤਰਾ ਸਾਹਿਬ ਵਲੋਂ ਜੋ ਕ੍ਰਿਟਿਸਿਜ਼ਮ ਆਈ ਹੈ ਉਸ ਨੂੰ ਵੈਲਕਮ ਕਰਾਂਗੇ । ਤੁਸੀਂ ਵੀ ਕਨਸਟ੍ਰਕਟਿਵ ਕ੍ਰਿਟਿਸਿਜ਼ਮ ਕਰੋ, ਸਾਨੂੰ ਕੋਈ ਇਤਰਾਜ਼ ਨਹੀਂ । ਪਰ ਤੁਸੀਂ ਜਿਹੜੀ ਨੈਗੇਟਿਵ ਐਪ੍ਰੋਚ ਪਕੜੀ ਹੈ ਇਹ ਗਲਤ ਹੈ । ਤੁਸੀਂ ਇਸ ਸਰਕਾਰ ਨੂੰ ਮੌਕਾ ਦਿਉ ਤਾਂ ਕਿ ਇਹ 11 ਨੁਕਾਤੀ ਪ੍ਰੋਗਰਾਮ ਨੂੰ ਇੰਪਲੀਮੈਂਟ ਕਰ ਸਕਣ । ਇਸ ਵਿੱਚ ਸਹਿਯੋਗ ਦਿਉ ਅਤੇ ਇਸ ਤਰ੍ਹਾਂ ਦੇ ਅਨਡੈਮੋਕਰੇਟਿਕ ਤਰੀਕੇ ਇਖਤਿਆਰ ਕਰਕੇ ਬਿਲਾ ਵਜ੍ਹਾ ਪੰਜਾਬ ਦੀ ਫਿਜ਼ਾ ਨੂੰ ਖਰਾਬ ਕਰਨ ਦੀ ਕੋਸ਼ਿਸ਼ ਨਾ ਕਰੋ । ਇਨ੍ਹਾਂ ਸ਼ਬਦਾਂ ਨਾਲ ਮੈਂ, ਡਿਪਟੀ ਸਪੀਕਰ ਸਾਹਿਬ, ਆਪ ਦਾ ਧੰਨਵਾਦ ਕਰਦਾ ਹਾਂ।

**ਕੈਪਟਨ ਰਤਨ ਸਿੰਘ** (ਗੜ੍ਹਸ਼ੰਕਰ) : ਡਿਪਟੀ ਸਪੀਕਰ ਸਾਹਿਬ, ਅੱਜ ਇਸ ਹਾਊਸ ਵਿਚ ਮੇਰੇ ਸਾਥੀ, ਸ਼੍ਰੀ ਪ੍ਰਬੋਧ ਚੰਦਰ ਨੇ ਜੋ ਨੋ-ਕਾਨਫੀਡੈਂਸ ਦਾ ਮੋਸ਼ਨ ਲਿਆਂਦਾ ਹੈ ਮੈਂ ਇਸ ਨੂੰ ਸਪੋਟਰ ਕਰਨ ਲਈ ਖੜਾ ਹੋਇਆ ਹਾਂ। ਮੈਂ ਆਪ ਦੇ ਸਾਹਮਣੇ ਮੌਜੂਦਾ ਸਰਕਾਰ ਦਾ ਪਿਛਲੇ 2½ ਮਹੀਨੇ ਦਾ ਨਕਸ਼ਾ ਰਖਣਾ ਚਾਹੁੰਦਾ ਹਾਂ। ਏਸੇ ਹਾਊਸ ਵਿੱਚ ਟਿਪਿਆਲਾ ਜੀ ਨੇ ਤਕਰੀਰ ਕਰਦਿਆਂ ਕਿਹਾ ਕਿ ਇਸ ਸਰਕਾਰ ਨੂੰ ਪਿਛਲੇ 2½ ਮਹੀਨਿਆਂ ਵਿੱਚ ਜਿਹੜੇ ਕੰਮ ਕੀਤੇ ਉਹ ਨਹੀਂ ਸੀ ਕਰਨੇ ਚਾਹੀਦੇ। ਜਿਸ ਵੇਲੇ ਇਨ੍ਹਾਂ ਨੇ ਸਰਕਾਰ ਬਣਾਈ ਮੈਂ ਆਪਣੀ ਪਾਰਟੀ ਨੂੰ ਕਿਹਾ ਸੀ ਕਿ 6 ਮਹੀਨੇ ਦੇ ਲਈ ਇਨ੍ਹਾਂ ਨੂੰ ਖੁਲ੍ਹੀ ਛੁੱਟੀ ਦੇ ਦਿਉ ਤਾਂ ਜੋ ਪਬਲਿਕ ਨੂੰ ਪਤਾ ਲਗ ਜਾਵੇ ਕਿ ਇਨ੍ਹਾਂ ਦੇ ਵਿੱਚ ਕਿਤਨਾ ਕੁ ਕੈਲੀਬਰ ਹੈ। ਇਸ ਤੋਂ ਆਪਣੇ ਆਪ disparity of sense will prevail upon ਪਰ ਉਨ੍ਹਾਂ ਨੇ 2–3 ਚੀਜ਼ਾਂ ਐਸੀਆਂ ਕਰ ਦਿੱਤੀਆਂ ਇਨ੍ਹਾਂ 2–2½ ਮਹੀਨਿਆਂ ਦੇ ਵਿਚ ਇਤਨਾ ਨੁਕਸਾਨ ਕੀਤਾ ਜਿਹੜਾ ਪਿਛਲੇ 20 ਸਾਲ ਦੇ ਵਿੱਚ ਦੂਸਰੀ ਸਰਕਾਰ ਨੇ ਨਹੀਂ ਸੀ ਕੀਤਾ। ਇਹ ਦੋਸ਼ ਮੈਂ ਕਿਸੇ ਇਕ ਤੇ ਜ਼ਾਤੀ ਤੌਰ ਤੇ ਨਹੀਂ ਲਾਉਂਦਾ ਮੈਂ ਦਿਲ ਵਿੱਚ ਜੋ ਮਹਿਸੂਸ ਕਰਦਾ ਹਾਂ ਉਹ ਇਹ ਹੈ ਕਿ "ਖੜਾ ਬੋਲ ਨਾ ਬੋਲੀਏ ਕਰਤਾਰੋਂ ਡਰੀਏ।" ਜੋ ਤਕਰੀਰਾਂ ਮੈਂ ਮੈਂਬਰਾਂ ਦੀਆਂ ਸੁਣੀਆਂ ਹਨ ਉਹ ਕਿਸੇ ਉਚੇ ਪਾਏ ਦੀਆਂ ਨਹੀਂ ਸਨ। ਘਟੀਆ ਸਨ। ਇਹ ਗਲ ਨਹੀਂ ਕਿ ਮੈਂ ਨੋ–ਕਾਨਫੀਡੈਂਸ ਵੋਟ ਦੇ ਹੱਕ ਵਿੱਚ ਬੋਲਦਾ ਹਾਂ ਇਸ ਕਰਕੇ ਘਟੀਆ ਕਹਿੰਦਾ ਹਾਂ। ਜਨ–ਸੰਘ ਦੇ ਭਰਾਵਾਂ ਨੂੰ ਮੈਂ ਅਰਜ਼ ਕਰਾਂਗਾ ਕਿ ਜਿਹੜਾ ਉਨ੍ਹਾਂ ਨੇ ਹਿੰਦੂ ਸਿੱਖਾਂ ਨੂੰ ਨੇੜੇ ਲਿਆਉਣ ਦੀ ਕੋਸ਼ਿਸ਼ ਕੀਤੀ ਹੈ, ਉਨ੍ਹਾਂ ਨੇ ਬੜਾ ਭਲਾ ਕੀਤਾ ਹੈ। ਜੋ ਕੁਝ ਵੀ ਉਨ੍ਹਾਂ ਨੇ ਕੀਤਾ ਹੈ ਜੋ ਪਾਲਿਸੀ ਅਪਨਾਈ ਹੈ, ਜਿਸ ਤਰ੍ਹਾਂ ਵੀ ਪਬਲਿਕ ਨੂੰ ਇੰਡੀਕੇਟ ਕੀਤਾ ਹੈ ਹੁਣ ਉਹ ਇਕ ਗੱਲ ਹੋਰ ਕਰਨ ਕਿ ਹੁਣ ਉਹ ਹਿੰਦੂ ਸਿਖ ਏਕਤਾ ਦਾ ਇਕ ਹੋਰ ਨਾਹਰਾ ਮਾਰਨ ਉਹ ਇਹ ਕਿ ਜਨ–ਸੰਘ ਨੂੰ ਵਾਈਂਡ ਅਪ ਕਰਕੇ ਹੁਣ ਇਸ ਦਾ ਨਾਉਂ ਸਹਿਜਧਾਰੀ ਅਕਾਲੀ ਦਲ ਰਖ ਲੈਣ, ਫੇਰ ਸਾਰਾ ਝਗੜਾ ਹੀ ਮੁਕ ਜਾਵੇਗਾ। ਹੁਣ ਉਨ੍ਹਾਂ ਦੀ ਕੋਈ ਪੁਲੀਟੀਕਲ ਆਈਡੀਆਲੋਜੀ ਵਖਰੀ ਨਹੀਂ ਰਹੀ।

ਹੁਣ ਜਿਹੜੀ ਗੱਲ ਮੈਂ ਅਰਜ਼ ਕਰਨੀ ਹੈ ਉਹ ਇਹ ਹੈ ਕਿ ਇਨ੍ਹਾਂ ਲੋਕਾਂ ਨੇ ਪਬਲਿਕ ਨਾਲ ਵਾਇਦੇ ਕਰਕੇ ਜਿਹੜੀਆਂ ਅਲੈਕਸ਼ਨਾਂ ਲੜੀਆਂ, ਮੈਂ ਤਾਂ ਹੈਰਾਨ ਹਾਂ ਇਨ੍ਹਾਂ ਦੇ ਇਖਲਾਕ ਤੋਂ ਕਿ ਉਹ ਆਉਂਦੇ ਹੀ ਉਹ ਸਾਰੇ ਵਾਇਦੇ ਭੁੱਲ ਗਏ ਹਨ। ਪਬਲਿਕ ਕਹਿੰਦੀ ਹੈ ਕਿ ਅਸੀਂ ਆਪਣੇ ਨੁਮਾਇੰਦੇ ਭੇਜੇ ਹਨ ਪਰ ਇਹ ਕਹਿੰਦੇ ਹਨ ਪਬਲਿਕ ਸਾਡੀ ਕੀ ਲਗਦੀ ਹੈ ਅਸੀਂ ਉਨ੍ਹਾਂ ਦੇ ਨੁਮਾਇੰਦੇ ਹੀ ਨਹੀਂ। ਮੈਂ ਸਮਝਦਾ ਹਾਂ ਇਹ ਉਨ੍ਹਾਂ ਦਾ ਕੋਈ ਕਸੂਰ ਨਹੀਂ ਇਹ ਤਾਂ ਕੁਰਸੀਆਂ ਦਾ ਕਸੂਰ ਹੈ (ਵਿਘਨ)

**Mr. Deputy Speaker** : No noise. Please listen to him.

**ਕੈਪਟਨ ਰਤਨ ਸਿੰਘ** : ਇਨ੍ਹਾਂ ਕੁਰਸੀਆਂ ਨੇ ਮੈਨੂੰ ਪਿਛਲੀ ਯਾਦ ਤਾਜ਼ਾ ਕਰਾ ਦਿੱਤੀ। ਉਸ ਵੇਲੇ ਇਹ ਸਾਨੂੰ ਕਹਿੰਦੇ ਸੀ ਇਹ ਕੁਰਸੀਆਂ ਦਾ ਕਸੂਰ ਹੈ। ਇਥੇ ਆ ਕੇ ਬੜੇ ਬੜੇ ਸਿਆਣੇ ਬੰਦੇ ਭੁਲ ਜਾਂਦੇ ਹਨ। ਉਨ੍ਹਾਂ ਦਾ ਦਿਮਾਗ਼ ਵੀ ਵੈਸਾ ਹੀ ਹੋ ਜਾਂਦਾ ਹੈ। ਇਸ ਤਰ੍ਹਾਂ ਦੀਆਂ ਗੱਲਾਂ ਇਹ ਖੁਦ ਕਰਿਆ ਕਰਦੇ ਸਨ। ਇਸ ਵੇਲੇ ਦੀ ਪਾਲਿਸੀ ਜੋ ਅਪਨਾਈ ਜਾ ਰਹੀ ਹੈ, ਇਸ ਦਾ ਅਸਰ ਹਿੰਦੁਸਤਾਨ ਤੇ ਪੈਣਾ ਹੈ, ਪੰਜਾਬ ਤੇ ਪੈਣਾ ਹੈ। ਪਿਛਲੇ ਢਾਈ ਮਹੀਨੇ ਵਿੱਚ ਪੰਜਾਬ ਦਾ ਬੜਾ ਨੁਕਸਾਨ ਹੋਇਆ ਹੈ। ਸਭ ਤੋਂ ਜ਼ਰੂਰੀ ਅਤੇ ਅਹਿਮ ਮਸਲਾ ਇਸ ਵੇਲੇ ਸਾਡੇ ਦੇਸ਼ ਦੇ ਸਾਹਮਣੇ ਖੁਰਾਕ ਦਾ ਹੈ। ਇਸ ਨੂੰ ਮੈਂ ਇਸ ਲਈ ਲੋੜ ਤੋਂ ਜ਼ਿਆਦਾ ਅਹਿਮੀਅਤ ਦਿੰਦਾ ਹਾਂ ਕਿਉਂਕਿ ਜੇ ਖੁਰਾਕ ਨਹੀਂ ਤਾਂ ਅਸੀਂ ਕੁਝ ਵੀ ਨਹੀਂ ਕਰ ਸਕਦੇ। ਇਸ ਲਈ ਜ਼ਰੂਰੀ ਹੈ ਕਿ ਖੁਰਾਕ ਦਾ ਮਸਲਾ ਸਭ ਤੋਂ ਪਹਿਲਾਂ ਸਾਰਿਆਂ ਤੋਂ ਜ਼ਰੂਰੀ ਹੈ।

*(At this stage Mr. Speaker occupied the Chair)*

ਉਨ੍ਹਾਂ ਨੂੰ ਚਾਹੀਦਾ ਸੀ ਕਿ ਖੁਰਾਕ ਦਾ ਮਸਲਾ ਹੱਲ ਕਰਕੇ ਕਹਿੰਦੇ ਕਿ ਇਹ ਵੇਖੋ ਅਸੀਂ ਕੀ ਕੀਤਾ ਹੈ, ਜਿਸ ਦੇ ਨਾਲ ਸਰਕਾਰ ਦਾ ਜਿਹੜਾ 60 ਲੱਖ ਰੁਪਏ ਦਾ ਖਰਚਾ ਹੋਣਾ ਸੀ ਉਸ ਦੀ ਬਚਤ ਹੁੰਦੀ । ਫੇਰ ਅਸੀਂ ਉਸ ਕਿਸਾਨ ਨੂੰ ਜਿਸ ਦੀ ਮਿਹਨਤ ਦੇ ਸਦਕੇ ਇਹ ਸਾਰਾ ਪੰਜਾਬ ਵਸਦਾ ਹੈ ਉਸ ਦੀ ਮਿਹਨਤ ਦਾ ਇਵਜ਼ਾਨਾ ਨਹੀਂ ਦੇਣਾ ਚਾਹੁੰਦੇ । ਹਿੰਦੁਸਤਾਨ ਦੀ ਅਨਾਜ ਦੀ ਪੈਦਾਵਾਰ ਦੀ ਹਾਲਤ ਅਤੇ ਇਸ ਉਪਜ ਦੀ ਮਾਰਕਟ ਦੀ ਹਾਲਤ ਤਦ ਹੀ ਚੰਗੀ ਹੋ ਸਕਦੀ ਹੈ ਜੇ ਕਿਸਾਨ ਨੂੰ ਉਸ ਦੀ ਮਿਹਨਤ ਦਾ ਇਵਜ਼ਾਨਾ ਦਿੱਤਾ ਜਾਵੇ । ਪਰ ਇਨ੍ਹਾਂ ਨੇ ਉਸ ਦੀ ਹਾਲਤ ਚੰਗੀ ਬਣਾਉਣ ਦੀ ਬਜਾਏ ਆਪਣੀ ਕਲਮ ਦੀ ਨੋਕ ਨਾਲ ਬਿਲਕੁਲ ਹੀ ਖਤਮ ਕਰ ਦਿੱਤਾ ਹੈ । ਕਿਸਾਨ ਦਾ ਇਹ ਖਿਆਲ ਸੀ ਕਿ ਉਸ ਦੀ ਆਉਣ ਵਾਲੀ ਫਸਲ 150 ਰੁਪਏ ਪਰ ਕੁਇੰਟਲ ਵਿਕਣੀ ਹੈ ਪਰ ਇਨ੍ਹਾਂ ਨੇ ਉਸ ਦੇ ਅਨਾਜ ਦੀ ਮਿਨੀਮਮ ਪ੍ਰਾਈਸ 150 ਰੁਪਏ ਦੀ ਬਜਾਏ 72 ਰੁਪਏ ਰੱਖੀ ਹੈ । ਮੈਂ ਹਾਊਸ ਨੂੰ ਦਸਣਾ ਚਾਹੁੰਦਾ ਹਾਂ ਕਿ ਪੰਜਾਬ ਦਾ ਕਿਸਾਨ ਇਕ ਐਫੀਸ਼ੈਂਟ ਕਿਸਾਨ ਹੈ । ਜੇਕਰ ਉਸ ਨੂੰ ਆਪਣੀ ਉਪਜ ਦਾ ਮੁੱਲ ਸਾਰੇ ਹਿੰਦੁਸਤਾਨ ਦੇ ਵਿੱਚੋਂ ਘਟ ਮਿਲਣਾ ਹੈ ਤਾਂ ਇਸ ਦੀ ਐਫੀਸ਼ੈਂਸੀ ਹੀ ਇਸ ਦੇ ਰਾਹ ਦੇ ਵਿੱਚ ਸਭ ਤੋਂ ਵੱਡੀ ਰੁਕਾਵਟ ਹੈ । ਐਸੇ ਲੋਕ ਜਿਹੜੇ ਉਸ ਦੀ ਰਾਹ ਦੇ ਵਿੱਚ ਰੁਕਾਵਟ ਬਣੇ ਹੋਏ ਹਨ ਹਕੂਮਤ ਦੇ ਹਰਗਿਜ਼ ਹਕਦਾਰ ਨਹੀਂ । ਇਸ ਐਫੀਸ਼ੈਂਸੀ ਨੂੰ ਵਧਾਉਣ ਦੇ ਵਿੱਚ ਉਸ ਦੀ ਪੂਰੀ ਪੂਰੀ ਇਮਦਾਦ ਕਰੋ । ਇਸ ਲਈ ਕਿ ਸਾਡੀ ਨੈਸ਼ਨਲ ਵੈਲਥ ਹੋਰ ਜ਼ਿਆਦਾ ਵਧ ਸਕੇ । ਮੈਂ ਤਾ ਸਮਝਦਾ ਹਾਂ ਕਿ ਇਹ ਇਕ ਸਭ ਤੋਂ ਵੱਡੀ ਬੇਵਕੂਫੀ ਦਾ ਸਬੂਤ ਹੈ ਜੋ ਸਿੰਗਲ ਜ਼ੋਨ ਦਾ ਐਲਾਨ ਕੀਤਾ ਹੈ । ਤੁਸੀਂ ਆਪਣੀ ਟਿੱਲ ਲਾ ਲਉ ਐਸੇ ਮੁਲਕ ਦੇ ਹਾਲਾਤ ਹਨ ਕਿ ਤੁਸੀਂ ਆਪਣੇ ਸੂਬੇ ਵਿੱਚੋਂ ਸਮਗਲਿੰਗ ਬੰਦ ਨਹੀਂ ਕਰ ਸਕਦੇ । ਇਤਨਾ ਐਂਟੀਸੋਸ਼ਲ ਐਲੀਮੈਂਟ ਵਧ ਗਿਆ ਹੈ ਕਿ ਜਿਸ ਤਰ੍ਹਾਂ ਦੀ ਤੁਹਾਡੀ ਪਾਲਿਸੀ ਹੈ ਤੁਸੀਂ ਇਸ ਨੂੰ ਰੋਕ ਨਹੀਂ ਸਕਦੇ । ਕੌਣ ਕਹਿੰਦਾ ਹੈ ਕਿ ਅੱਜ ਪੰਜਾਬ ਤੋਂ ਦੁਸਰਿਆਂ ਸੂਬਿਆਂ ਦੇ ਵਿੱਚ ਸਮਗਲਿੰਗ ਨਹੀਂ ਹੋ ਰਹੀ ? ਤੁਸੀਂ ਕਿਸ ਤਰ੍ਹਾਂ ਰੋਕ ਸਕਦੇ ਹੋ, ਪੰਜਾਬ ਵਿੱਚ ਸਮਗਲਿੰਗ ਹੁੰਦੀ ਹੈ, ਤੁਹਾਡੇ ਕੋਲ ਰੋਕਣ ਲਈ ਕਿਤਨੀ ਕੁ ਫੌਜ ਹੈ ਜਾਂ ਪੁਲਿਸ ਹੈ ? ਜਦੋਂ ਅੰਬਾਲਾ ਜ਼ਿਲ੍ਹਾ ਵਿੱਚ ਚੰਡੀਗੜ੍ਹ ਤੋਂ 5 ਮੀਲ ਦੇ ਫਾਸਲੇ ਤੇ 102 ਰੁਪਏ ਕਣਕ ਕੁਇੰਟਲ ਦੇ ਭਾ ਵਿਕਦੀ ਹੋਵੇ ਤਾਂ ਏਥੇ 80 ਰੁਪਏ ਏਦੂੰ ਵਧੀਆ ਮਿਲੇ ਇਹ ਹਦਬੰਦੀ ਕਿਵੇਂ ਰਹਿ ਸਕਦੀ ਹੈ ? ਇਕ ਗਲਤੀ ਜਿਹੜੀ ਹੋਰ ਕੀਤੀ ਉਹ ਇਹ ਹੈ ਕਿ ਸਰਕਾਰ ਨੇ ਇਹ ਕੰਟਰੋਲ 72—85 ਰੁਪਏ ਦਾ ਕਰਕੇ ਜਿਹੜੀ ਲਿਮਟ ਕਾਇਮ ਕੀਤੀ ਇਸ ਨੇ ਫੂਡ ਡਿਪਾਰਟਮੈਂਟ ਦੇ ਅਫਸਰਾਂ ਨੂੰ ਨਾਜਾਇਜ਼ ਤਰੀਕੇ ਇਖਤਿਆਰ ਕਰਨ ਦੀ ਹੋਰ ਖੁਲ੍ਹ ਦੇ ਦਿਤੀ ਹੈ । ਉਨ੍ਹਾਂ ਨੇ ਟਰੇਡਰਜ਼ ਨੂੰ ਧਮਕਾਇਆ ਹੈ ਕਿ ਜੇ ਤੁਸੀਂ 82 ਰੁਪਏ ਤੋਂ ਉਪਰ ਹੋਰ ਕੀਮਤਾਂ ਵਧਾਈਆਂ ਤਾਂ ਅਸੀਂ ਤੁਹਾਡੇ ਲਾਈਸੈਂਸ ਜ਼ਬਤ ਕਰ ਦਿਆਂਗੇ । ਉਨ੍ਹਾਂ ਲੋਕਾਂ ਵਿੱਚ ਬੜੀ ਬੇਚੈਨੀ ਪਾਈ ਜਾਂਦੀ ਹੈ । ਉਹ ਇਸ ਸਰਕਾਰ ਦੇ ਖਿਲਾਫ ਹੋ ਸਕਦਾ ਹੈ, ਕੋਈ ਮੁਜ਼ਾਹਰਾ ਵੀ ਕਰਨ (ਵਿਘਨ) ਇਹ ਲੋਕ ਜਿਹੜੇ ਸ਼ਹਿਰਾਂ ਵਿੱਚ ਬੈਠੇ ਹਨ ਬੇਖਬਰ ਹਨ । ਮੈਨੂੰ ਪਤਾ ਹੈ ਕਿ ਪਿੰਡਾਂ ਵਿੱਚ ਕਿਸਾਨ ਕਿਤਨਾ ਸਤਾਇਆ ਹੋਇਆ ਬੈਠਾ ਹੈ । ਤੁਸੀਂ ਇਹ ਭਾਉ ਜਿਹੜਾ ਕੀਤਾ ਹੈ ਮੁਨਾਸਿਬ ਸੋਚ ਕੇ ਨਹੀਂ ਕੀਤਾ । ਇਹ ਗੱਲ ਸਰਦਾਰ ਲਛਮਣ ਸਿੰਘ ਨੇ ਆਖੀ ਸੀ ਉਹ ਬੜੇ ਜ਼ਿੰਮੇਵਾਰ ਮੈਂਬਰ ਹਨ, ਉਨ੍ਹਾਂ ਨੇ ਜਦੋਂ ਭਾਉ ਮੁਕਰਰ ਕੀਤੇ ਇਹ ਕਿਹਾ ਸੀ ਕਿ 90–95 ਰੁਪਏ ਕਰ ਦਿਉ । ਪਰ ਉਸ ਵੇਲੇ ਇਹ ਗੱਲ ਤਸਲੀਮ ਨਹੀਂ ਕੀਤੀ ਗਈ ।

ਜੇਕਰ ਕੋਈ 72–75 ਵਾਲਾ ਵਜ਼ੀਰ ਲੈਣਾ ਹੈ ਤਾਂ ਹੋਰ ਕਿਸੇ ਨੂੰ ਲਭ ਲਉ । ਇਹ ਸਾਨੂੰ ਕਹਿੰਦੇ ਸਨ ਕਿ ਕੁਰਸੀਆਂ ਦੀ ਬਿਮਾਰੀ ਪਈ ਹੋਈ ਹੈ, ਲੇਕਿਨ ਹੁਣ ਪਤਾ ਲਗਾ ਹੈ ਕਿ ਇਹ

[ਕੈਪਟਨ ਰਤਨ ਸਿੰਘ]

ਕੁਰਸੀਆਂ ਦੀ ਖਾਤਰ ਸਭ ਕੁਝ ਕੁਰਬਾਨ ਕਰ ਸਕਦੇ ਹਨ । ਜਦੋਂ ਮੈਂ ਤਕਰੀਰ ਸੁਣੀ ਤਾਂ ਮੇਰੇ ਦਿਲ ਵਿੱਚ ਜਜ਼ਬਾ ਉਠਿਆ ਕਿ ਜਮਹੂਰੀਅਤ ਦੀਆਂ ਗੱਲਾਂ ਕਰਦੇ ਹਨ ਜਮਹੂਰੀਅਤ ਬੜੀ ਚੀਜ਼ ਹੈ । ਇਹ ਇਕ ਅਜਿਹਾ ਪੁਲੀਟੀਕਲ ਸਿਸਟਮ ਹੈ । ਜਿਹੜਾ ਕਿ ਫਰੀ ਹੋਣ ਕਰਕੇ ਵਲਰਨੇਬਲ ਟੂ ਅਟੈਕ ਹੈ । ਡੈਮੋਕ੍ਰੇਸੀ ਕਈ ਦਫ਼ਾ ਸਲਾਟਰ ਹੋ ਚੁੱਕੀ ਹੈ । ਮੈਨੂੰ ਖ਼ਦਸ਼ਾ ਹੈ ਕਿ ਇਨ੍ਹਾਂ ਦੇ ਹਥੋਂ ਡੈਮੋਕ੍ਰੇਸੀ ਸਲਾਟਰ ਹੋ ਰਹੀ ਹੈ । ਇਹ ਮੈਂ ਕਿਉਂ ਕਹਿੰਦਾ ਹਾਂ ? ਇਸ ਲਈ ਕਿ ਇਨ੍ਹਾਂ ਨੇ ਇਥੇ ਬਿਲ ਪੇਸ਼ ਕਰਨੇ ਸਨ । ਬਿਜ਼ਨੈਸ ਐਡਵਾਇਜ਼ਰੀ ਕਮੇਟੀ ਕੋਲੋਂ ਪਾਸ ਕਰਵਾਇਆ ਫਿਰ ਚੁਪ ਕਰਕੇ ਵਾਪਸ ਲੈ ਲਏ । ਕਿਹਾ ਕਿ ਹੋਰ ਕੰਸਿਡਰੇਸ਼ਨ ਕਰਨੀ ਹੈ । ਕਲ ਆਪ ਹੀ ਸਿਨੇ-ਡਾਈ ਲੈ ਆਏ ਤੇ ਆਪ ਹੀ ਉਸ ਨੂੰ ਵਾਪਸ ਲੈ ਲਿਆ । ਅੱਜ ਕਹਿੰਦੇ ਨੇ ਕਿ ਪੰਜਾਬ ਦਾ ਪੈਸਾ ਬਚਾ ਰਹੇ ਹਾਂ । ਪੰਜਾਬ ਦੀ ਜਨਤਾ ਦਾ ਇਨ੍ਹਾਂ ਨੂੰ ਬੜਾ ਫਿਕਰ ਹੈ । ਇਨ੍ਹਾਂ ਨੇ ਬੜਾ ਪੈਸਾ ਬਚਾ ਲਿਆ ਹੈ । ਪੰਜ ਵਜ਼ੀਰਾਂ ਨੂੰ ਇਨਾਂ ਨੇ ਪੰਜ ਮਈ ਨੂੰ ਐਪੁਆਇੰਟ ਕਰਕੇ ਕਸਮ ਖੁਆ ਕੇ ਵੀਹ ਮਈ ਤਕ ਵਿਹਲਿਆਂ ਬਿਠਾ ਛਡਿਆ, ਉਨ੍ਹਾਂ ਕੋਲੋਂ ਕੋਈ ਕੰਮ ਨਹੀਂ ਲਿਆ । ਉਨ੍ਹਾਂ ਨੂੰ ਕੋਈ ਹੱਕ ਨਹੀਂ ਹੈ ਕਿ ਤਨਖਾਹ ਲੈ ਸਕਣ । (ਵਿਘਨ) ਜਿਸ ਦੀ ਐਪੁਆਇੰਟਮੈਂਟ ਹੁੰਦੀ ਹੈ ਉਸ ਨੂੰ ਕੋਈ ਨਾ ਕੋਈ ਡਿਊਟੀ ਮਿਲਣੀ ਚਾਹੀਦੀ ਹੈ (ਵਿਘਨ) ਇਨ੍ਹਾਂ ਦਾ ਲੈਵਲ ਆਫ਼ ਪੁਲੀਟੀਕਲ ਪਿਉਰਿਟੀ ਇਹ ਹੈ । ਪਤਾ ਨਹੀਂ ਇਨ੍ਹਾਂ ਨੇ ਕਿਸ ਡਿਕਸ਼ਨਰੀ ਦੇ ਮੁਤਾਬਕ ਪੁਲੀਟੀਕਲ ਪਿਉਰਿਟੀ ਸਮਝਿਆ ਹੈ । ਫਿਰ ਕਹਿੰਦੇ ਹਨ ਕਿ ਇਧਰ ਦੇ ਆਦਮੀ ਉਧਰ ਚਲੇ ਗਏ ਹਨ ਉਨ੍ਹਾਂ ਵਿੱਚ ਚੇਂਜ ਆ ਗਈ ਹੈ । ਹਰ ਜ਼ਿੰਮੇਦਾਰ ਆਦਮੀ ਆਪਣੇ ਕਿਰਦਾਰ ਦਾ ਜ਼ਿੰਮੇਦਾਰ ਹੈ । ਚੇਂਜ ਆ ਸਕਦੀ ਹੈ ਲੇਕਿਨ ਚੇਂਜ ਆਉਣ ਦੇ ਨਾਲ ਡੈਮੋਕ੍ਰੇਸੀ ਦੀਆਂ ਜਿਹੜੀਆਂ ਟ੍ਰੈਡੀਸ਼ਨ ਹਨ, ਉਨ੍ਹਾਂ ਨੂੰ ਵੀ ਕਾਇਮ ਰਖਣਾ ਚਾਹੀਦਾ ਹੈ । (ਵਿਘਨ) ਚੌਧਰੀ ਹਰਦੁਆਰੀ ਲਾਲ ਕਾਂਗਰਸ ਛਡ ਕੇ ਹਰਿਆਨੇ ਦੀ ਦੂਸਰੀ ਵਜ਼ਾਰਤ ਵਿੱਚ ਗਏ ਹਨ, ਜਿਸ ਦਿਨ ਹਲਫ ਲਿਆ, ਉਸੇ ਦਿਨ ਅਸਤੀਫਾ ਦੇ ਦਿੱਤਾ, ਇਲੈਕਸ਼ਨ ਲੜੇ ਅਤੇ ਜਿੱਤ ਕੇ ਆਏ ਹਨ । ਉਹ ਮੁਸਤਹਿਕ ਹਨ ਜਿਹੜੀ ਟ੍ਰੈਡੀਸ਼ਨ ਉਨ੍ਹਾਂ ਨੇ ਕਾਇਮ ਕੀਤੀ ਹੈ ਉਹਦੇ ਲਈ ਸਾਨੂੰ ਸਾਰਿਆਂ ਨੂੰ ਵਧਾਈ ਦੇਣੀ ਚਾਹੀਦੀ ਹੈ । ਸਾਡੇ ਇਥੇ ਕੀ ਹੈ ? ਕਾਂਗਰਸ ਵਿੱਚ ਇਕ ਬੜੇ ਅੱਛੇ ਆਦਮੀ ਹਨ । ਸਾਡੇ ਸਾਥੀ ਜਿਨ੍ਹਾਂ ਨੂੰ ਅਸੀਂ ਟਿਕਟ ਦਿੱਤਾ (ਵਿਘਨ) ਯੂ. ਪੀ. ਦੀ ਸਰਕਾਰ ਗਵਰਨਰ ਦੇ ਐਡਰੈਸ ਤੇ ਅਮੈਂਡਮੈਂਟ ਤੇ ਹਾਰ ਜਾਣ ਦੇ ਕਾਰਣ ਅਸਤੀਫਾ ਦੇ ਗਈ, ਇਕ ਮਿੰਟ ਉਨ੍ਹਾਂ ਨੇ ਨਹੀਂ ਲਾਇਆ । 15 ਅਪਰੈਲ ਦੀ ਬੜੀ ਅਛੀ ਤਾਰੀਖ਼ ਸੀ, ਮੈਨੂੰ ਅੱਛੀ ਤਰ੍ਹਾਂ ਯਾਦ ਆਉਂਦਾ ਹੈ । ਸਾਡੇ ਬਜ਼ੁਰਗ ਚੀਫ ਮਨਿਸਟਰ ਅੱਜ ਇਥੇ ਨਹੀਂ ਹਨ, ਹੁੰਦੇ ਤਾਂ ਅਛਾ ਹੁੰਦਾ । ਟ੍ਰੀਬਿਊਨ ਦਾ ਐਡੀਟੋਰੀਅਲ ਉਨ੍ਹਾਂ ਨੇ ਪੜ੍ਹ ਕੇ ਸੁਣਾਇਆ । ਉਨ੍ਹਾਂ ਨੇ ਕਿਹਾ ਕਿ ਗਵਰਨਰ ਦੇ ਐਡਰੈਸ ਤੇ ਪੰਜਾਬ ਦੇ ਪ੍ਰੀਮੀਅਰ ਅਖ਼ਬਾਰ ਟ੍ਰੀਬਿਊਨ ਦੇ ਕੀ ਵਿਊਜ਼ ਹਨ ! ਉਹ ਬੜੇ ਅੱਛੇ ਵਿਊਜ਼ ਹਨ । ਅਸੀਂ ਵੈਲਯੂ ਕਰਦੇ ਹਾਂ । ਕਾਸ਼ ! ਕਿ ਉਹ ਛੇ ਅਪਰੈਲ ਦਾ ਐਡੀਟੋਰੀਅਲ ਵੀ ਪੜ੍ਹ ਕੇ ਸੁਣਾਂਦੇ ।

"No amount of kidding of S. Gurnam Singh can befool the people. Some people can be befooled for some time, but all people cannot be befooled for all times." (*Interruptions*).

"It would have been in the highest traditions of the democracy. He should have resigned then and there. If he had a majority, he would have formed the Ministry the very next day."

ਇਨ੍ਹਾਂ ਨੇ ਡੈਮੋਕ੍ਰੇਸੀ ਦਾ ਗਲਾ ਘੁਟ ਦਿੱਤਾ । ਡਮੋਕ੍ਰੇਸੀ ਟ੍ਰੈਡੀਸ਼ਨਜ਼ ਨਾਲ ਚਲਦੀ ਹੈ । ਜਿਹੜੀ ਸਭ ਤੋਂ ਅੱਛੀ ਟ੍ਰੈਡੀਸ਼ਨ ਸੀ, ਉਹ ਇਨ੍ਹਾਂ ਨੇ ਮਲੀਆਮੇਟ ਕਰ ਦਿਤੀ । ਇਹ ਕਿਸ ਮੂੰਹ ਦੇ ਨਾਲ ਪਿਉਰਿਟੀ ਇਨ ਪਬਲਿਕ ਲਾਈਫ ਕਹਿੰਦੇ ਹਨ, ਮੈਂ ਹੈਰਾਨ ਹਾਂ । ਮੈਂ ਇੱਜ਼ਤ ਕਰਦਾ ਹਾਂ, ਮੇਰੇ ਦੋਸਤ ਵੀ ਹਨ, ਸਰਦਾਰ ਗਿੱਲ ਨੇ ਮੰਨਿਆ ਹੈ ਕਿ ਉਸ ਦਾ ਇਕ ਸੀਕਰਟ ਮਹਿਕਮਾ ਵੀ

ਹੈ, ਕਾਂਗਰਸ ਨੂੰ ਤੋੜਨ ਦਾ। ਇਹ ਆਕੇ ਭਾਸ਼ਨ ਝਾੜਦੇ ਹਨ ਕਿ ਆਪਣੀ ਜਗ੍ਹਾ ਤੇ ਬੈਠ ਰਹੋ। ਜਿਸ ਵੇਲੇ ਇਹ ਅਪੋਜ਼ੀਸ਼ਨ ਵਿੱਚ ਸਨ ਤਾਂ ਇਹ ਕਹਿੰਦੇ ਸਨ ਕਿ ਕਾਂਗਰਸ ਸਰਕਾਰ ਆਪੋਜ਼ੀਸ਼ਨ ਨੂੰ ਮਜ਼ਬੂਤ ਨਹੀਂ ਕਰਦੀ। ਅੱਜ ਇਹ ਸਰਕਾਰ ਵਿੱਚ ਬੈਠ ਕੇ ਕਹਿੰਦੇ ਹਨ ਕਿ ਅਸੀਂ ਸਰਕਾਰ ਨੂੰ ਚਲਣ ਨਹੀਂ ਦਿੰਦੇ। ਅਗਰ ਅਸੀਂ ਸਰਕਾਰ ਨੂੰ ਚਲਣ ਦੇਣਾ ਹੈ ਤਾਂ ਅਸੀਂ ਇਥੇ ਆਏ ਕਿਸ ਵਾਸਤੇ ਹਾਂ ? (ਹਾਸਾ)

**ਆਵਾਜ਼ਾਂ** : ਵਾਹ ! ਵਾਹ !!

**ਕੈਪਟਨ ਰਤਨ ਸਿੰਘ** : ਕਿਉਂ ਚਲਣ ਦੇਈਏ ? ਨਹੀਂ ਚਲਣ ਦਿੰਦੇ। ਮੈਂ ਈਮਾਨਦਾਰੀ ਨਾਲ ਕਹਿੰਦਾ ਹਾਂ ਕਿ ਅਸੀਂ ਇਸ ਸਰਕਾਰ ਦੇ ਹੱਕ ਵਿੱਚ ਸੀ। ਮੈਂ ਸਮਝਦਾ ਸੀ ਕਿ ਹਿੰਦੁਸਤਾਨ ਵਿੱਚ ਇਸ ਨਾਲ ਜਮਹੂਰੀਅਤ ਮਜ਼ਬੂਤ ਹੋਵੇਗੀ। ਅਸੀਂ ਦੁਨੀਆਂ ਨੂੰ ਦੱਸ ਸਕਾਂਗੇ ਕਿ ਕੋਈ ਵੀ ਪਾਰਟੀ ਜਿਸ ਦੀ ਕਿ ਮਜਾਰਿਟੀ ਹੋਵੇ ਰਾਜ ਕਰ ਸਕਦੀ ਹੈ। ਇਨ੍ਹਾਂ ਦੀ 89 ਦਿਨ ਦੀ ਹਕੂਮਤ ਨਾਲ ਮੇਰੇ ਦਿਲ ਨੂੰ ਧੱਕਾ ਵੱਜਾ। ਜਸਟਿਸ ਗੁਰਨਾਮ ਸਿੰਘ ਜੀ ਨੇ ਰੀਜ਼ਾਈਨ ਨਹੀਂ ਕੀਤਾ। ਜੇ ਇਨ੍ਹਾਂ ਦੀ ਮਜਾਰਿਟੀ ਹੁੰਦੀ ਤਾਂ, ਇਨ੍ਹਾਂ ਨੂੰ ਕੋਈ ਰੋਕ ਨਹੀਂ ਸੀ ਸਕਦਾ। ਇਹ ਰੀਜ਼ਾਈਨ ਕਰਕੇ ਦੂਸਰੇ ਦਿਨ ਫਿਰ ਗੌਰਮਿੰਟ ਫਾਰਮ ਕਰ ਲੈਂਦੇ। ਉਸ ਤੋਂ ਬਾਅਦ ਵੀ ਇਨ੍ਹਾਂ ਦਾ ਇਹ ਦਾਅਵਾ ਹੈ ਕਿ ਸਾਨੂੰ ਕੁਰਸੀਆਂ ਦੀ ਖਾਹਸ਼ ਨਹੀਂ ਅਸੀਂ ਤਾਂ ਸੇਵਾ ਕਰਨ ਆਏ ਹਾਂ। ਜੇ ਸੇਵਾ ਕਰਨ ਆਏ ਤਾਂ ਉਨ੍ਹਾਂ ਨੂੰ ਜਿਨ੍ਹਾਂ ਨੂੰ ਲੈ ਕੇ ਜਾਂਦੇ ਹੋ ਸਾਰਿਆਂ ਨੂੰ ਵਜ਼ੀਰੀਆਂ ਕਿਉਂ ਦਿੰਦੇ ਹੋ, ਡਿਪਟੀ ਵਜ਼ੀਰੀਆਂ ਕਿਉਂ ਦਿੰਦੇ ਹੋ।

**ਲੋਕ ਕਾਰਜ ਅਤੇ ਵਿਦਿਆ ਮੰਤਰੀ** : ਉਹ ਵੀ ਸੇਵਾ ਕਰਨ ਲਈ ਹੀ ਆਉਂਦੇ ਹਨ।

**ਕੈਪਟਨ ਰਤਨ ਸਿੰਘ** : ਮੈਂ ਇਨ੍ਹਾਂ ਨੂੰ ਇਕ ਸੁਝਾਉ ਦਿੰਦਾ ਹਾਂ ਜਿਸ ਨਾਲ ਇਨ੍ਹਾਂ ਦੀ ਮਨਿਸਟਰੀ ਅੱਛੀ ਤਰ੍ਹਾਂ ਚਲ ਸਕੇਗੀ। ਇਹ ਮਨਿਸਟਰੀ ਨੂੰ ਵਨ ਮੰਨਥ ਬੇਸਿਜ਼ ਤੇ ਚਲਾਉਣ। ਵੀਹ ਆਦਮੀ ਇਕ ਮਹੀਨੇ ਵਜ਼ੀਰ, ਫੇਰ ਦੂਸਰੇ ਮਹੀਨੇ ਦੂਸਰੇ ਵੀਹ ਆਦਮੀ ਵਜ਼ੀਰ, ਫਿਰ ਅਗਲੇ ਮਹੀਨੇ ਅਗਲੇ ਵੀਹ ਆਦਮੀ ਵਜ਼ੀਰ ਬਣਾ ਲਉ। ਵਰਕ ਚਾਰਜ ਵੀ ਹੋ ਜਾਵੇ ਤਾਂ ਮੈਨੂੰ ਕੋਈ ਇਤਰਾਜ਼ ਨਹੀਂ (ਹਾਸਾ)

**ਲੋਕ ਕਾਰਜ ਅਤੇ ਵਿਦਿਆ ਮੰਤਰੀ** : ਅਸੀਂ ਇਨ੍ਹਾਂ ਦੀ ਪ੍ਰੋਪੋਜ਼ਲ ਮੰਨਣ ਵਾਸਤੇ ਤਿਆਰ ਹਾਂ ਲੇਕਿਨ ਇਨ੍ਹਾਂ ਦਾ ਨਾਂ ਉਸ ਦੇ ਵਿੱਚ ਵੀ ਨਹੀਂ ਆਉਣਾ।

**ਕੈਪਟਨ ਰਤਨ ਸਿੰਘ** : ਇਨ੍ਹਾਂ ਨੂੰ ਪਤਾ ਹੈ ਕਿ ਮੈਂ ਇਸ ਤੋਂ ਵੱਡੀਆਂ ਵਡੀਆਂ ਚੀਜ਼ਾਂ ਕਈ ਵਾਰ ਠੁਕਰਾਈਆਂ ਹਨ, ਕਿਸੇ ਪ੍ਰਿੰਸੀਪਲ ਤੇ। ਮੈਂ ਕੀ ਹਾਂ, ਮੈਂ ਆਪਣੀ ਤਾਰੀਫ਼ ਨਹੀਂ ਕਰਦਾ। ਵਜ਼ੀਰ ਸਾਂ ਤਾਂ ਵੀ ਆਪਣੇ ਹੱਥ ਨਾਲ ਟ੍ਰੈਕਟਰ ਚਲਾਂਦਾ ਸੀ, ਹੁਣ ਵੀ ਮੈਨੂੰ ਆਪਣੇ ਹੱਥ ਨਾਲ ਟ੍ਰੈਕਟਰ ਚਲਾਣ ਵਿੱਚ ਜ਼ਰਾ ਸ਼ਰਮ ਨਹੀਂ ਆਉਂਦੀ, ਸਗੋਂ ਮੈਂ ਇਜ਼ਤ ਮਹਿਸੂਸ ਕਰਦਾ ਹਾਂ। ਆਪ ਜੋ ਇਸ ਪੰਜਾਬ ਦੀ ਖੇਤੀ ਬਾੜੀ ਵਿੱਚ ਰੋੜਾ ਅਟਕਾਉਂਦੇ ਰਹੇ ਹੋ, ਇਕ ਮਿੰਟ ਵੀ ਸਰਕਾਰ ਦੇ ਵਿਚ ਰਹਿਣ ਦੇ ਹਕਦਾਰ ਨਹੀਂ ਹੋ। ਤੁਸੀਂ ਸਾਡੇ ਸਾਹਮਣੇ ਡਿਵੈਲਪਮੈਂਟ ਦਾ ਕਿਹੜਾ ਪ੍ਰੋਗਰਾਮ ਰਖਿਆ ਹੈ। ਕਹਿੰਦੇ ਹੋ ਕਿ ਕੋਈ ਸੁਝਾਵ ਨਹੀਂ ਦਿੱਤਾ। ਜੇ ਕੋਈ ਸੁਝਾਵ ਦਿਤਾ ਹੈ ਤਾਂ ਤੁਸੀਂ ਉਸ ਤੇ ਚਲੇ ਕਦ ਹੋ ? ਮੈਂ ਤੁਹਾਨੂੰ ਸੁਝਾਵ ਦਿੰਦਾ ਹਾਂ ਤੁਸੀਂ ਉਸ ਤੇ ਚਲੋ। ਮੈਂ ਕਿਹਾ ਸੀ ਕਿ ਮੈਕਸੀਕਨ ਕਣਕ ਡਿਉਢਾ ਝਾੜ ਦੇ ਸਕਦੀ ਹੈ। ਇਸ ਵਾਰ ਕਿਸਾਨ ਨੇ ਬੀਜੀ ਹੈ ਤੁਸੀਂ ਉਸ ਨੂੰ ਠੀਕ ਭਾਅ ਨਹੀਂ ਦਿੱਤਾ, ਅਗਲੀ ਵਾਰ ਉਹ ਬੀਜੇਗਾ ਨਹੀਂ। ਤੁਹਾਡੀ ਪ੍ਰੋਡਕਸ਼ਨ ਘਟ ਹੋਵੇਗੀ। ਅਸੀਂ

[ਕੈਪਟਨ ਰਤਨ ਸਿੰਘ]

ਕਿਹਾ ਸੀ ਕਿ ਤੁਸੀਂ ਖੁਦ ਖਰੀਦੋ । ਅਛੇ ਭਾਉ ਤੇ ਬਾਹਰ ਵੇਚੋ । (ਵਿਘਨ) ਪੰਜਾਬ ਕੰਜ਼ਿਊਮਰ ਦਾ ਮੈਨੂੰ ਵੀ ਫਿਕਰ ਹੈ । ਮੈਂ ਇਨ੍ਹਾਂ ਦੇ ਕਨਵੀਨਰ ਸਾਹਿਬ ਨੂੰ ਕਿਹਾ ਸੀ (ਵਿਘਨ) ਮੇਰਾ ਭਾਉ ਤਾਂ ਜਾਪਾਨੀ ਸਰਕਾਰ ਨਹੀਂ ਸੀ ਦੇ ਸਕੀ । ਮੈਂ ਕੈਦ ਵਿੱਚ ਜਾਣਾ ਪਸੰਦ ਕੀਤਾ ਸੀ। ਕੋਈ ਅਹੁਦਾ ਲੈਣਾ ਪਸੰਦ ਨਹੀਂ ਸੀ ਕੀਤਾ । ਮੇਰਾ ਭਾਉ ਤੁਸੀਂ ਸਾਰੇ ਮਿਲ ਕੇ ਨਹੀਂ ਦੇ ਸਕਦੇ । ਮੈਂ (ਵਿਘਨ) ਤੁਸੀਂ ਇਨ੍ਹਾਂ ਨੂੰ ਪੁਛ ਲਉ ਮੇਰਾ ਦਸਿਆ ਹੋਇਆ ਭਾਉ ਮਨ ਲੈਣਗੇ । ਮੈਂ ਜਿਹੜਾ ਭਾਉ ਦਸਾਂਗਾ ਜਾਇਜ਼ ਹੀ ਦਸਾਂਗਾ । ਜੇਕਰ ਨਹੀਂ ਮੰਨਣਗੇ ਤਾਂ ਅਸੀਂ ਉਨ੍ਹਾਂ ਕੁਰਸੀਆਂ ਤੇ ਆਕੇ ਆਪ ਕਰ ਲੈਣਾ ਹੈ, ਤੁਹਾਨੂੰ ਪੁਛਣ ਦੀ ਜ਼ਰੂਰਤ ਹੀ ਨਹੀਂ ।

ਸਪੀਕਰ ਸਾਹਿਬ, ਮੈਂ ਪਿਆਰਾ ਰਾਮ ਜੀ ਨੂੰ ਕਦੇ ਵੀ ਇੰਟਰਪਟ ਨਹੀਂ ਕੀਤਾ । ਬਹਰ ਹਾਲ, ਮੈਂ ਇਨ੍ਹਾਂ ਨੂੰ ਕਹਾਂਗਾ ਕਿ ਮਿਹਰਬਾਨੀ ਕਰੋ ਔਰ ਇਨ੍ਹਾਂ ਕੁਰਸੀਆਂ ਨੂੰ ਛੱਡੋ । ਤੁਸੀਂ ਇਨ੍ਹਾਂ ਕੁਰਸੀਆਂ ਵਿੱਚ ਬੈਠਕੇ ਢਾਈ ਮਹੀਨਿਆਂ ਵਿੱਚ ਕਿਸਾਨ ਨਾਲ ਜੋ ਧੱਕਾ ਕੀਤਾ ਹੈ ਤੁਹਾਨੂੰ ਮੁਆਫ਼ ਨਹੀਂ ਕੀਤਾ ਜਾ ਸਕਦਾ। ਤੁਹਾਡੇ ਚੀਫ਼ ਮਨਿਸਟਰ ਨੇ ਇਕ ਜਲਸੇ ਵਿੱਚ ਜਾਕੇ ਪਬਲਿਕ ਨੂੰ ਪੁਛਿਆ ਸੀ ਕਿ ਕੀ ਤੁਹਾਨੂੰ ਸਿੰਗਲ ਸਟੇਟ ਜ਼ੋਨ ਪਸੰਦ ਹੈ ? ਉਥੇ ਕੋਈ ਕਾਂਗਰਸੀ ਨਹੀਂ ਸੀ, ਸਭ ਨੇ ਕਿਹਾ ਕਿ ਬਿਲਕੁਲ ਪਸੰਦ ਨਹੀਂ, ਤੁਸੀਂ ਸਾਡੇ ਨਾਲ ਧੱਕਾ ਕਰ ਰਹੇ ਹੋ । ਸਪੀਕਰ ਸਾਹਿਬ, ਅਜ ਮੈਂ ਇਨ੍ਹਾਂ ਨੂੰ ਤੁਹਾਡੀ ਰਾਹੀਂ ਵਾਰਨਿੰਗ ਦੇਣੀ ਚਾਹੁੰਦਾ ਹਾਂ ਕਿ ਅਸੀਂ ਵੀ ਕਣਕ ਝਾੜ ਕੇ ਘਰ ਰਖ ਲਈ ਹੈ, ਅਸੀਂ ਹੁਣ ਵਿਹਲੇ ਹੋ ਗਏ ਹਾਂ, ਜਾਂ ਤੇ ਠੀਕ ਤਰੀਕੇ ਨਾਲ ਜਿਸ ਤਰ੍ਹਾਂ ਪਬਲਿਕ ਦੀ ਸੇਵਾ ਕਰਨ ਦਾ ਅਹਿਦ ਲਿਆ ਹੈ, ਉਹ ਕਰੋ, ਨਹੀਂ ਤਾਂ ਇਨ੍ਹਾਂ ਕੁਰਸੀਆਂ ਨੂੰ ਛਡੋ। (ਵਿਘਨ) ਇਹ ਕਹਿੰਦਾ ਹੈ ਕਿ ਮੈਂ ਇਕ ਧੇਲੇ ਦਾ ਦਖਲ ਨਹੀਂ ਦਿੱਤਾ । ਅਗਰ ਤੂੰ ਨਹੀਂ ਦਿੱਤਾ ਤਾਂ ਕੋਈ ਹੋਰ ਚਪੜਾਸੀ ਰਖਿਆ ਹੋਇਆ ਹੋਣਾ ਹੈ । ਅੱਜ ਖਬਰ ਆਈ ਹੈ ਕਿ ਚਾਰ ਮਨਿਸਟਰ ਹੋਰ ਬਣਨ ਲੱਗੇ ਹਨ । ਇਕ ਦਿਨ ਦਾ ਖਰਚ ਤਾਂ ਚੁਭਦਾ ਹੈ, ਲੇਕਿਨ ਇਸ ਤਰ੍ਹਾਂ ਪੱਕੇ ਤੌਰ ਤੇ ਰਿਸ਼ਵਤ ਦੇਣ ਦਾ ਖਰਚ ਨਹੀਂ ਚੁਭਦਾ ।

ਠੀਕ ਹੈ ਕਿ 154 ਦੇ ਹਾਊਸ ਵਿੱਚ 34 ਮਨਿਸਟਰ ਅਸਾਂ ਰਖੇ ਮਗਰ ਸਰਦਾਰ ਲਛਮਣ ਸਿੰਘ ਦਾ ਕਹਿਣਾ ਮੰਨ ਕੇ 7 ਵੀ ਅਸਾਂ ਹੀ ਕਰ ਦਿੱਤੇ ਸੀ । ਅਗਰ ਹਿੰਮਤ ਹੈ ਤਾਂ ਕਰੋ 5, ਅਸੀਂ ਤੁਹਾਡੇ ਨਾਲ ਮੁਤਫ਼ਿਕ ਹੋਵਾਂਗੇ ਔਰ ਕਦੇ ਨੋ-ਕਾਨਫ਼ੀਡੈਂਸ ਦੀ ਮੋਸ਼ਨ ਨਹੀਂ ਲਿਆਵਾਂਗੇ ।

**ਲੋਕ ਕਾਰਜ ਅਤੇ ਵਿਦਿਆ ਮੰਤਰੀ** : ਸਾਡੇ ਨਾਲ ਇਕ ਅਸੂਲ ਤਹਿ ਕਰ ਲਉ ਕਿ ਜਿਸ ਦੇ ਜਿਹੜੇ ਮੈਂਬਰ ਸੀ ਉਹ ਉਥੇ ਚਲੇ ਜਾਣ । ਕੋਈ ਬੰਦੇ ਤੋੜੋਗੇ ਨਹੀਂ। ਤੁਸੀਂ ਵੀ ਵਾਪਿਸ ਦੇ ਦਿਉ ਅਸੀਂ ਵੀ ਵਾਪਿਸ ਦੇ ਦਿੰਦੇ ਹਾਂ । ਉਸ ਸੂਰਤ ਵਿੱਚ ਅਗਰ ਪੰਜ ਕਹਿੰਦੇ ਹੋ ਤਾਂ ਪੰਜ ਹੀ ਬਣਾ ਲੈਂਦੇ ਹਾਂ । ਤੁਸੀਂ ਪੁਛ ਲਉ ਆਪਣੇ ਲੀਡਰ ਨੂੰ । ਅਸੀਂ 5 ਹੀ ਕਰ ਦਿਆਂਗੇ ।

**ਕੈਪਟਨ ਰਤਨ ਸਿੰਘ** : ਇਨ੍ਹਾਂ ਤੋਂ, ਸਪੀਕਰ ਸਾਹਿਬ, ਪਬਲਿਕ ਦਾ ਵਿਸ਼ਵਾਸ ਉਠ ਚੁੱਕਿਆ ਹੈ । ਇਨ੍ਹਾਂ ਨੂੰ ਤਵਾਰੀਖ ਦਾ ਕੋਈ ਪਤਾ ਨਹੀਂ ਜਿਸ ਵਕਤ ਸਰਦਾਰ ਪ੍ਰਤਾਪ ਸਿੰਘ ਕੁਰਸੀ ਤੋਂ ਲੱਥਾ ਸੀ ਤਾਂ ਉਸ ਵਕਤ ਜਨਤਾ ਵਿੱਚ ਬਹੁਤ ਭਾਰੀ ਰੌਲਾ ਪਿਆ, ਲੋਕਾਂ ਨੇ ਖੁਸ਼ੀਆਂ ਮਨਾਈਆਂ ਸੀ ਲੇਕਿਨ ਅੱਜ ਹਰ ਇਕ ਪੰਜਾਬੀ ਸਮਝਦਾ ਹੈ ਕਿ ਪੰਜਾਬ ਦੀ ਡਿਵੈਲਪਮੈਂਟ ਰੁਕ ਗਈ ਹੈ—ਜਿਸ ਦਿਨ ਦਾ ਸਰਦਾਰ ਪ੍ਰਤਾਪ ਸਿੰਘ ਐਡਮਿਨਿਸਟਰੇਸ਼ਨ ਤੋਂ ਪਰੇ ਹਟਿਆ, ਹਰ ਹਿੰਦੁਸਤਾਨੀ ਇਹ ਸੋਚਦਾ ਹੈ ਕਿ ਹਿੰਦੁਸਤਾਨ ਦਾ ਇਕ ਹੀਰਾ ਖੋਹ ਲਿਆ ਗਿਆ ਹੈ ਔਰ ਇਹ ਜ਼ਿੰਮੇਵਾਰੀ ਹੈ ਉਸ ਆਪੋਜ਼ੀਸ਼ਨ ਤੇ ਜਿਹੜੀ ਉਦੋਂ ਇਸ ਪਾਸੇ ਸੀ ਕਿ ਉਸ ਆਦਮੀ ਨੂੰ ਇਨ੍ਹਾਂ ਨੇ ਬਾਹਰ ਕਢਿਆ । ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਇਨ੍ਹਾਂ ਦਾ ਜੋ ਚੀਫ਼ ਮਨਿਸਟਰ ਹੈ—ਜ਼ਾਤੀ ਤੌਰ ਤੇ ਉਹ ਮੇਰੇ ਦੋਸਤ ਵੀ

ਹਨ, ਬਜ਼ੁਰਗ ਵੀ ਹਨ ਔਰ ਮੈਂ ਉਨ੍ਹਾਂ ਦੀ ਇਜ਼ਤ ਕਰਦਾ ਹਾਂ—ਲੇਕਿਨ ਸਿਆਸੀ ਤੌਰ ਤੇ ਮੈਂ ਸਮਝਦਾ ਹਾਂ ਕਿ ਜਿਤਨਾ ਉਨ੍ਹਾਂ ਨੇ ਆਪਣੀ ਕਾਨਸ਼ੰਸ ਨੂੰ ਖਤਮ ਕੀਤਾ ਹੈ ਕਿਸੇ ਚੀਫ਼ ਮਨਿਸਟਰ ਨੇ ਨਹੀਂ ਕੀਤਾ ਹੋਵੇਗਾ। ਉਨ੍ਹਾਂ ਨੂੰ ਦਸਿਆ ਗਿਆ ਕਿ ਇਸ ਆਦਮੀ ਨੂੰ ਲੈ ਲਉ, ਸਰਦਾਰ ਗੁਰਨਾਮ ਸਿੰਘ ਜੀ ਮਹਾਰਾਜ ਨੇ ਕਿਹਾ ਕਿ ਨਹੀਂ, ਇਹ ਮਾੜੀ ਗੱਲ ਹੋਵੇਗੀ। ਉਹ ਬੜਾ ਸਿਆਣਾ ਆਦਮੀ ਸੀ, ਕਹਿਣ ਲਗਾ ਕਿ ਚੀਫ਼ ਮਨਿਸਟਰ ਬਣੀ ਰਹਿਣਾ ਹੈ ਜਾਂ ਬਾਹਰ ਜਾਣਾ ਹੈ? ਇਸ ਉੱਤੇ ਉਨ੍ਹਾਂ ਕਹਿ ਦਿੱਤਾ ਕਿ ਭਾਈ, ਕਰ ਲਉ। ਹਾਂ ਤਾਂ 5 ਮਈ ਨੂੰ ਇਨ੍ਹਾਂ ਨੇ ਆਪਣੇ ਆਪ ਨੂੰ ਬਚਾਇਆ। ਪੰਜ ਛੇ ਨੂੰ ਮਨਿਸਟਰੀ ਦੇ ਦਿੱਤੀ—ਕਿਸੇ ਦਾ ਦਾਅ ਲਗਾ ਕਿਸੇ ਦਾ ਨਹੀਂ ਲੱਗਾ (ਵਿਘਨ) ਇਨ੍ਹਾਂ ਨੇ ਆਪਣੇ ਆਪ ਨੂੰ ਆਪ ਹੀ ਪਬਲਿਕ ਦੇ ਸਾਹਮਣੇ ਪੇਸ਼ ਕਰਨਾ ਹੈ, ਮੈਂ ਨਹੀਂ ਕਰਨਾ। ਤੁਸੀਂ ਇਹ ਨਾ ਸਮਝੋ ਕਿ ਪਬਲਿਕ ਬੁਧੂ ਹੈ। ਬੁਧੂ ਨਹੀਂ। ਪਬਲਿਕ ਬੇਵਕੂਫ ਨਹੀਂ ਬੜੀ ਸਿਆਣੀ ਹੈ, ਔਰ ਜਿਹੜਾ ਜਿਹੜਾ ਆਦਮੀ ਉਨ੍ਹਾਂ ਦੀਆਂ ਨਜ਼ਰਾਂ ਤੋਂ ਥੱਲੇ ਡਿੱਗ ਜਾਂਦਾ ਹੈ, ਉਸ ਨੂੰ ਕੋਈ ਜਿਤਾ ਨਹੀਂ ਸਕਦਾ।

ਆਨ ਪ੍ਰਿੰਸੀਪਲ ਇਨ੍ਹਾਂ ਨੇ ਤਿੰਨ ਚਾਰ ਚੀਜ਼ਾਂ ਕੀਤੀਆਂ। ਉਹ ਜਿਹੜੀਆਂ ਚੀਜ਼ਾਂ ਕੀਤੀਆਂ, ਸਪੀਕਰ ਸਾਹਿਬ, ਤੁਸੀਂ ਸ਼ਾਇਦ ਇਥੇ ਨਹੀਂ ਸਉ, ਮੈਂ ਕਿਹਾ ਸੀ ਕਿ ਸਹਿਜਧਾਰੀ ਅਕਾਲੀ ਦਲ ਬਣਾ ਲਉ, ਅਕਾਲੀ ਮਹਾ ਸਭਾ ਬਣਾ ਲਉ ਤਾਂ ਚੰਗੀ ਗੱਲ ਹੋਵੇਗੀ। ਮਗਰ ਮੈਨੂੰ ਇਨ੍ਹਾਂ ਭਰਾਵਾਂ ਤੇ ਤਰਸ ਆਉਂਦਾ ਹੈ। ਇਹ ਸਾਨੂੰ ਕਹਿੰਦੇ ਹਨ ਕਿ ਵੀਹ ਸਾਲ ਕੁਝ ਨਹੀਂ ਕੀਤਾ। ਇਹ ਕਹਿੰਦੇ ਹਨ ਕਿ ਸੋਸ਼ਲਿਜ਼ਮ ਵਲ ਕਦਮ ਨਹੀਂ ਪੁਟਿਆ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਨਸ਼ਿਉਰੈਂਸ ਨੈਸ਼ਨਲਾਈਜ਼ ਹੋਈ, ਪਬਲਿਕ ਸੈਕਟਰ ਵਿੱਚ ਐਂਟਰਪਰਾਈਜ਼ ਬਣੀਆਂ ਉਹ ਨਜ਼ਰ ਨਹੀਂ ਆਈਆਂ? ਠੀਕ ਹੈ ਕਿ ਤੇਜ਼ੀ ਨਾਲ ਨਹੀਂ ਕੀਤਾ ਆਹਿਸਤਾ ਆਹਿਸਤਾ ਕੀਤਾ ਹੈ। ਸਪੀਕਰ ਸਾਹਿਬ, ਇਹ ਵੀਹ ਸਾਲ ਢੰਡੋਰਾ ਪਿਟਦੇ ਰਹੇ ਸਟੇਟ ਟਰੇਡਿੰਗ ਦਾ ਔਰ ਅੱਜ ਇਸ ਤੋਂ ਮੁਕਰ ਗਏ। ਇਹੀ ਕਾਰਨ ਸੀ ਕਿ ਅਸੀਂ ਸਟੇਟ ਟਰੇਡਿੰਗ ਦੇ ਖਿਲਾਫ ਜਿਹੜੀਆਂ ਸਰਕਾਰ ਦੀਆਂ ਵੱਟਾਂ ਸਨ ਉਨ੍ਹਾਂ ਨੂੰ ਰਜਿਸਟਰ ਕਰਵਾਉਣਾ ਚਾਹੁੰਦੇ ਸੀ। ਬੜੀ ਹੈਰਾਨਗੀ ਦੀ ਗੱਲ ਹੈ ਕਿ ਡਾਂਗ ਸਾਹਿਬ ਨੂੰ ਮਨਿਸਟਰੀ ਮਿਲ ਗਈ ਔਰ ਇਨ੍ਹਾਂ ਨੇ ਕੰਪਲੀਟ ਸਟੇਟ ਟਰੇਡਿੰਗ ਦੀ ਮੰਗ ਨੂੰ ਛੱਡ ਦਿੱਤਾ, ਪਾਰਸ਼ਲ ਸਟੇਟ ਟਰੇਡਿੰਗ ਤੇ ਆ ਗਏ। ਕੀ ਪਾਰਸ਼ਲ ਸਟੇਟ ਟਰੇਡਿੰਗ ਅੱਗੇ ਹੀ ਨਹੀਂ ਸੀ ਚਲ ਰਹੀ ? ਸਰਦਾਰ ਲਛਮਣ ਸਿੰਘ ਨੇ ਕਿਹਾ ਕਿ ਗਵਰਨਰਜ਼ ਰੂਲ ਵਾਜ਼ ਦੀ ਬੈਸਟ। ਮੈਂ ਇਸ ਗਲ ਦੇ ਨਾਲ ਮੁਤਫ਼ਿਕ ਨਹੀਂ। ਮੈਂ ਸਮਝਦਾ ਹਾਂ ਕਿ ਠੀਕ ਹੈ ਕਿ ਪਿਛਲੇ ਸਾਲ ਭਾ ਵਧੇ ਹਨ। ਅਸਾਂ 28 ਕਰੋੜ ਰੁਪਿਆ ਬਜਟ ਵਿੱਚ ਰਖਿਆ ਸੀ। 6 ਕਰੋੜ ਦਾ ਅਨਾਜ ਖਰੀਦਿਆ। 22 ਕਰੋੜ ਦਾ ਖਰੀਦਣਾ ਸੀ ਜੁਲਾਈ, ਅਗਸਤ ਔਰ ਸਤੰਬਰ ਵਿੱਚ ਮਗਰ ਗਵਰਨਰ ਦਾ ਰਾਜ ਹੋ ਗਿਆ ਔਰ ਉਹ ਨਾ ਖਰੀਦਿਆ ਜਾ ਸਕਿਆ। ਨਤੀਜਾ ਇਹ ਹੋਇਆ ਕਿ ਭਾਉ ਵਧ ਗਏ। ਮੈਂ ਪੁਛਦਾ ਹਾਂ ਕਿ ਕਿਸ ਕਾਰਨ ਤੁਸੀਂ ਅੱਜ ਕਿਸਾਨ ਨੂੰ ਠੀਕ ਭਾਉ ਨਹੀਂ ਦੇ ਰਹੇ ? ਸ਼ਰਾਬ ਦੇ ਠੇਕੇ ਤਾਂ ਖੋਲ੍ਹ ਦਿਤੇ, ਸ਼ਰਾਬ ਮਹਿੰਗੀ ਵਿਕੇ—ਉਥੇ ਫਰਕ ਨਹੀਂ ਪੈਂਦਾ ਲੇਕਿਨ ਜਿੱਥੇ ਕਿਸਾਨ ਦੇ ਖੂਨ ਪਸੀਨੇ ਦੀ ਕਮਾਈ ਦਾ ਸਵਾਲ ਆਇਆ ਉਥੇ ਉਸ ਨੂੰ ਪੀਸ ਛੱਡਿਆ। ਵੱਡਾ ਕਿਸਾਨ ਅਨਾਜ ਰਖ ਵੀ ਲੈਂਦਾ ਹੈ ਲੇਕਿਨ ਛੋਟੇ ਕਿਸਾਨ ਕੋਲ ਰਖਣ ਲਈ ਅਨਾਜ ਨਹੀਂ ਹੁੰਦਾ। ਛੋਟੇ ਕਿਸਾਨ ਨੂੰ ਇਨ੍ਹਾਂ ਨੇ ਖਤਮ ਕਰ ਦਿੱਤਾ ਹੈ। ਅਗਰ ਇਹ ਪੋਰਟਫੋਲੀਓ ਕਿਸੇ ਹੋਰ ਵਜ਼ੀਰ ਦੇ ਪਾਸ ਹੁੰਦਾ ਤਾਂ ਪਤਾ ਨਹੀਂ ਮੈਂ ਕੀ ਕੀ ਕਹਿੰਦਾ। ਬਦਕਿਸਮਤੀ ਇਹ ਹੈ ਕਿ ਇਸ ਪੋਰਟਫੋਲੀਓ ਦਾ ਇੰਚਾਰਜ ਬਣਾਇਆ ਗਿਆ ਹੈ ਜਨਰਲ ਸਪੈਰੋ ਜੀ ਨੂੰ। ਮੈਂ ਉਨ੍ਹਾਂ ਦੀ ਬੜੀ ਇਜ਼ੱਤ ਕਰਦਾ ਹਾਂ। ਇਸ ਲਈ ਮੈਂ ਉਨ੍ਹਾਂ ਨੂੰ ਕਹਾਂਗਾ ਕਿ ਜਿਹੜੀ ਗੱਲਬਾਤ ਹੋ ਰਹੀ ਹੈ ਤੁਸੀਂ ਬੜੇ ਖ਼ਤਰਨਾਕ ਮਾਹੌਲ ਵਿੱਚ ਬੈਠੇ ਹੋ। ਉਨ੍ਹਾਂ ਨੂੰ ਆਪ ਦੀ ਰਾਹੀਂ ਕਹਾਂਗਾ ਕਿ ਤੁਸੀਂ ਬੜੇ

[ਕੈਤਟਨ ਰਤਨ ਸਿੰਘ]
ਖਤਰਨਾਕ ਭਰਾਵਾਂ ਵਿੱਚ ਬੈਠੇ ਹੋਏ ਹੋ । ਉਨ੍ਹਾਂ ਦਾ ਕੰਮ ਇਹ ਹੈ ਕਿ ਨਿੰਬੂ ਨੂੰ ਨਚੋੜ ਲਓ ਔਰ ਉਸ ਨੂੰ ਬਾਹਰ ਸੁਟ ਦਿਓ । ਤੁਹਾਡੇ ਕੁਝ ਮਹਿਕਮੇ ਖੋਹ ਲਏ ਹਨ ਔਰ ਕੁਝ ਹੋਰ ਦੇਣ ਲਈ ਤਿਆਰ ਰਹੋ । ਤੁਸੀਂ ਪਾਕਿਸਤਾਨ ਦੇ ਹਮਲੇ ਵੇਲੇ ਹਿੰਦੁਸਤਾਨ ਲਈ ਜੋ ਕੀਤਾ ਸਿਆਲਕੋਟ ਸੈਕਟਰ ਵਿੱਚ ਉਸ ਨੂੰ ਕੋਈ ਹਿੰਦੁਸਤਾਨੀ ਨਹੀਂ ਭੁਲ ਸਕਦਾ । ਤੁਹਾਡੀ ਬੜੀ ਇਜ਼ੱਤ ਹੈ ਪਰ ਇਹ ਜਿਹੜੀ ਹਿਪੋਕਰੇਸੀ ਹੈ ਇਸ ਨੇ ਹਿੰਦੁਸਤਾਨ ਨੂੰ ਡਬੋ ਦਿੱਤਾ ਹੈ । ਮੈਨੂੰ ਪਤਾ ਹੈ ਕਿ ਕਾਂਗਰਸ ਵਿੱਚ ਹਿਪੋਕਰੇਸੀ ਆਈ ਸੀ ਔਰ ਉਸ ਦਾ ਖ਼ਮਿਆਜ਼ਾ ਅਸੀਂ ਭੁਗਤਿਆ । ਮੈਂ ਸਾਹਮਣੇ ਬੈਠੇ ਦੋਸਤਾਂ ਨੂੰ ਕਹਾਂਗਾ ਕਿ ਤੁਸੀਂ ਤਾਂ ਕਾਂਗਰਸ ਨਾਲੋਂ ਵੀ ਅੱਗੇ ਵਧ ਗਏ ਹੋ । ਜਿਤਨੇ ਭੈੜੇ ਕੰਮ ਕਾਂਗਰਸ ਨੇ 20 ਸਾਲਾਂ ਵਿੱਚ ਨਹੀਂ ਕੀਤੇ ਉਸ ਤੋਂ ਜ਼ਿਆਦਾ ਤੁਸੀਂ 20 ਹਫਤਿਆਂ ਵਿੱਚ ਕਰ ਲੈਣੇ ਹਨ ।

**ਚੀਫ਼ ਪਾਰਲੀਮੈਂਟਰੀ ਸੈਕਟਰੀ** (ਸਰਦਾਰ ਗੁਰਚਰਨ ਸਿੰਘ) : ਉਹੀ ਕੰਮ ਕਰ ਰਹੇ ਹਨ ਜੋ ਸਾਂਢੂ ਨੇ ਕੀਤੇ ।

**ਕੈਪਟਨ ਰਤਨ ਸਿੰਘ** : ਬੜੀ ਅੱਛੀ ਗਲ ਕਹੀ ਹੈ । ਅਸੀਂ ਸਾਂਢੂ ਜ਼ਰੂਰ ਹਾਂ ਤੁਸੀਂ ਸਾਰਿਆਂ ਨੇ ਮਰ ਜਾਣਾ ਹੈ ਪਰ ਤੁਹਾਡਾ ਨਾਂ ਕਿਸੇ ਨਹੀਂ ਲੈਣਾ । ਸਾਡਾ ਨਾਂ ਤਵਾਰੀਖ ਵਿੱਚ ਰਹਗਾ ਕਿ ਅਸਾਂ ਦੇਸ਼ ਸੇਵਾ ਕੀਤੀ ।

**ਚੀਫ਼ ਪਾਰਲੀਮੈਂਟਰੀ ਸੈਕਟਰੀ** : ਤਵਾਰੀਖ਼ ਵਿੱਚ ਮਹਾਤਮਾ ਜੀ ਦਾ ਨਾਂ ਵੀ ਹੈ ਔਰ ਗੋਡਸੇ ਦਾ ਨਾਂ ਵੀ ਹੈ ।

**ਕੈਪਟਨ ਰਤਨ ਸਿੰਘ** : ਅਸੀਂ ਮਹਾਤਮਾ ਜੀ ਵਾਲੇ ਨਾਂ ਵਿੱਚ ਹੋਵਾਂਗੇ ਦੂਸਰੀ ਜਗਾਹ ਤੇ ਨਹੀਂ ਹੋਵਾਂਗੇ । (ਵਿਘਨ)

**ਚੀਫ਼ ਪਾਰਲੀਮੈਂਟਰੀ ਸੈਕਟਰੀ** : ਔਰ ਜਿਹੜੇ ਸਮਗਲਿੰਗ ਕਰਦੇ ਰਹੇ ਹਨ, ਡਾਕੇ ਮਾਰਦੇ ਰਹੇ ਹਨ......(ਵਿਘਨ)

**ਕੈਪਟਨ ਰਤਨ ਸਿੰਘ** : ਮੈਂ ਤੇਰਾ ਨਾਂ ਨਹੀਂ ਲਿਆ । ਇਸ ਤਰ੍ਹਾਂ ਦੀਆਂ ਗੱਲਾਂ ਕੀਤੀਆਂ ਤਾਂ ਲੈਣਾ ਪਵੇਗਾ ।

**ਚੀਫ਼ ਪਾਰਲੀਮੈਂਟਰੀ ਸੈਕਟਰੀ** : ਮੈਂ ਵੀ ਜਵਾਬ ਦੇ ਸਕਦਾ ਹਾਂ ।

**ਕੈਪਟਨ ਰਤਨ ਸਿਘ** : ਮੈਂ ਕਿਸੇ ਆਦਮੀ ਦਾ ਨਾਂ ਨਹੀਂ ਲਿਆ । ਇਕ ਹੋਰ ਇਥੇ ਮੜ੍ਹਾਂ ਦਾ ਜ਼ਿਕਰ ਕੀਤਾ ਗਿਆ । ਇਸ ਵਕਤ ਗੌਰਮੈਂਟ ਇਨ੍ਹਾਂ ਦੇ ਪਾਸ ਹੈ ਮੈਂ ਚੈਲੈਂਜ ਕਰਦਾ ਹਾਂ ਕਿ ਪੜਤਾਲ ਕਰੋ ਕਿ ਅਗਰ ਕਿਸੇ ਨੇ ਲੋਨ ਲਿਆ ਹੋਵੇ ਔਰ ਵਾਪਿਸ ਨਾ ਕੀਤਾ ਹੋਵੇ ਨਹੀਂ ਤਾਂ ਜਿਸ ਸ਼ਖਸ ਨੇ ਇਹ ਚਾਰਜ ਲਗਾਇਆ ਹੈ, ਉਹ ਹਾਊਸ ਵਿੱਚ ਮਾਫ਼ੀ ਮੰਗੇ । ਸਰਕਾਰ ਵਿੱਚ ਦੋ ਚਾਰ ਆਦਮੀਆਂ ਨੇ ਐਵੇਂ ਗਲਤ ਫ਼ਹਿਮੀ ਪਾਈ ਹੋਈ ਹੈ । ਸਰਕਾਰ ਇਨ੍ਹਾਂ ਦੇ ਪਾਸ ਹੈ, ਸਾਰਾ ਰਿਕਾਰਡ ਇਨ੍ਹਾਂ ਦੇ ਪਾਸ ਹੈ । ਅਗਰ ਕੋਈ ਅਜਿਹੀ ਗੱਲ ਹੈ ਤਾਂ ਪਤਾ ਲਗ ਸਕਦਾ ਹੈ ਤਾਂ ਜਾਂ ਤਾਂ ਇਹ ਕੁਰਸੀਆਂ ਛਡ ਕੇ ਚਲੇ ਜਾਣ ਜਾਂ ਸਾਬਤ ਕਰਨ ।

**ਲੋਕ ਕਾਰਜ ਅਤੇ ਵਿਦਿਆ ਮੰਤਰੀ** : ਅਸੀਂ ਇਥੇ ਬੈਠੇ ਹਾਂ ਨਹੀਂ ਛਡਦੇ ।

**ਕੈਪਟਨ ਰਤਨ ਸਿੰਘ** : ਲਛਮਣ ਸਿੰਘ ਜੀ ਨੇ ਬੜੀ ਚੰਗੀ ਗੱਲ ਕੀਤੀ ਹੈ । ਇਸ ਦੇ ਨਾਲ ਇਨ੍ਹਾਂ ਨੇ ਆਪਣਾ ਜ ਲੈਕਚਰ ਸੀ ਉਸ ਤੇ ਹੀ ਪਾਣੀ ਫੇਰ ਦਿੱਤਾ ਹੈ ।

6.00 P.M.

ਇਹ ਕਹਿੰਦੇ ਹਨ ਕਿ ਅਸੀਂ ਨਹੀਂ ਛਡਣੀ । ਪਰ ਇਹ ਤਾਂ ਪੋਲੀਟੀਕਲ ਲੜਾਈ ਹੈ, ਕਦੀ ਤੁਸੀਂ ਉਪਰ ਤੇ ਕਦੀ ਅਸੀਂ ਉਪਰ। (ਵਿਘਨ) ਅਗਰ ਕੋਈ ਕਹੇ ਕਿ ਅਸੀਂ ਤਾਂ ਇਥੇ ਬੈਠ ਗਏ ਹਾਂ, ਆਪ ਕੀ ਕਰਦੇ ਹੋ...(ਵਿਘਨ)...ਜਦੋਂ 154 ਦਾ ਹਾਊਸ ਸੀ ਤਾਂ 89 ਕਾਂਗਰਸੀ ਆਏ ਸਨ ਅਤੇ ਜਦੋਂ ਉਹ 5 ਸਾਲ ਖਤਮ ਹੋਏ ਤਾਂ ਤੁਸੀਂ ਆਪੋਜ਼ੀਸ਼ਨ ਦੇ 64 ਵਿੱਚੋਂ 30 ਰਹਿ ਗਏ ਸਉ । (ਵਿਘਨ) ਇਹ ਕਰਦਾਰ ਸੀ ਤੁਹਾਡਾ। ਸਾਡੇ ਕਾਂਗਰਸੀ ਭਰਾਵਾਂ ਨੇ ਤੁਹਾਡੇ ਪਾਸ ਜਾਕੇ ਇਕ ਕਮ ਕੀਤਾ ਹੈ । ਤੁਸੀਂ ਜੋ ਆਪਣੇ ਆਪ ਨੂੰ ਯੂਨਾਈਟਿਡ ਫਰਟ ਕਹਿੰਦੇ ਸੀ, ਉਹ ਦਰਅਸਲ ਉਨਾਂ ਨੇ ਬਣਾਇਆ ਹੈ ਤੁਹਾਡੇ ਵਲ ਜਾ ਕੇ । ਉਹ ਕਾਂਗਰਸ ਦਾ ਬੈਟਰ ਪਾਰਟ ਸੀ ਜਾਂ ਵਰਸਟ ਪਾਰਟ ਇਸ ਦਾ ਫੈਸਲਾ ਤਾਂ ਲੋਕ ਕਰਨਗੇ । ਮੈਂ ਇਨ੍ਹਾਂ ਨੂੰ ਕਹਿਦਾ ਹਾਂ ਕਿ ਅਗਰ ਤੁਹਾਡੇ ਵਿਚ ਸਿਆਸੀ ਈਮਾਨਦਾਰੀ ਹੈ, ਇਮਾਨਦਾਰੀ ਨਾਲ ਨਾ ਕਿ ਕਿਸੇ ਪਾਸੇ ਅਮਾਨ ਰਖੀ ਹੋਈ ਹੈ ਅਗਰ ਇਨ੍ਹਾਂ ਵਿਚ ਕੋਈ ਸਿਆਸੀ ਈਮਾਨਦਾਰੀ ਹੈ ਤਾਂ ਇਨ੍ਹਾਂ ਨੇ ਜੋ ਪਬਲਿਕ ਦੇ ਨਾਲ ਵਾਇਦੇ ਕੀਤੇ ਸਨ, ਉਹ ਪੂਰੇ ਕਰਨ । (ਵਿਘਨ) ਮੈਂ ਸਮਝਦਾ ਸੀ ਕਿ ਕਮਿਊਨਿਸਟ ਇਕ ਬੜਾ ਡਿਸਿਪਲਨਡ ਲਾਟ ( lot ) ਹੈ, ਪਰ ਇਨ੍ਹਾਂ ਨੇ ਉਥੇ ਜਾ ਕੇ ਕੀ ਖਟਿਆ ? ਇਹ ਕਹਿੰਦੇ ਹਨ ਕਿ ਅਸੀਂ ਸਾਰੇ ਆਪਣਾ ਆਪਣਾ ਸੈੱਲ ਬਣਾਉਂਦੇ ਹਾਂ । ਬਣਾਉਂਦੇ ਇਸ ਲਈ ਹਨ ਕਿ ਅਗਰ ਚੀਨ ਨੇ ਅਟੈਕ ਕੀਤਾ ਤਾਂ ਅਸੀਂ ਉਸ ਦੀ ਮਦਦ ਕਰਾਂਗੇ । ਮੈਂ ਅੱਜ ਇਹ ਦੂਸ਼ਨ ਲਾਉਂਦਾ ਹਾਂ ਕਿ ਜਿਸ ਸਰਕਾਰ ਵਿਚ ਗਿਲ ਜੀ ਬੈਠੇ ਹਨ ਸਰਦਾਰ ਗੁਰਨਾਮ ਸਿੰਘ ਬੈਠੇ ਹਨ, ਜਨਰਲ ਸਪੈਰੋ ਬੈਠੇ ਹਨ, ਜਿਨ੍ਹਾਂ ਦੀ ਕਮਾਨ ਹੇਠ ਦੇਸ਼ ਦੀ ਆਜ਼ਾਦੀ ਨੂੰ ਬਰਕਰਾਰ ਰਖਣ ਲਈ ਹਜ਼ਾਰਾਂ ਨੇ ਸ਼ਹੀਦੀਆਂ ਦਿੱਤੀਆਂ, ਅੱਜ ਉਨਾਂ ਵਿਚ ਸਾਥੀ ਬੈਠੇ ਹਨ, ਜਿਨ੍ਹਾਂ ਦੀ ਐਕਸਟਰਾ ਟੈਰੇਟੋਰੀਅਲ ਲਾਇਲਟੀ ਹੈ ਅਜ ਨਮਬੂਦਰੀਪਾਦ ਨੇ ਹਿੰਦੁਸਤਾਨ ਵਿਚ ਇਕ ਬੜਾ ਖਤਰਨਾਕ ਨਾਹਰਾ ਲਾਇਆ ਹੈ । ਮਲਟੀ-ਲਿੰਗੁਅਲ ਹਿੰਦੁਸਤਾਨ ਜ਼ਰੂਰ ਸੀ, ਮਗਰ ਮਲਟੀ–ਨੈਸ਼ਨਲ ਹਿੰਦੁਸਤਾਨ ਨਹੀਂ ਸੀ । ਉਨ੍ਹਾਂ ਨੇ ਮਲਟੀ-ਨੈਸ਼ਨਲ ਦਾ ਨਾਹਰਾ ਦੇ ਕੇ ਹਿੰਦੁਸਤਾਨ ਨੂੰ ਦੋ ਤਿੰਨ ਸੌ ਸਾਲ ਪਿੱਛੇ ਸੁੱਟ ਦੇਣਾ ਹੈ । ਇਸ ਲਈ ਕਹਿੰਦਾ ਹਾਂ ਕਿ ਸ਼੍ਰੀ ਨਮਬੂਦਰੀਪਾਦ ਨੇ ਜ ਸਟੇਟਮੈਂਟ ਦਿੱਤੀ ਹੈ, ਉਸ ਦੀ ਜਾਂ ਤਾਂ ਮੇਰੇ ਵੀਰ ਸੁਰਜੀਤ ਜੀ, ਇਥੇ ਹਾਊਸ ਵਿਚ ਤਰਦੀਦ ਕਰ ਦੇਣ ਅਤੇ ਕਹਿਣ ਕਿ ਹਿੰਦੁਸਤਾਨ ਵਨ–ਨੇਸ਼ਨ ਹੈ, ਮਲਟੀ–ਨੈਸ਼ਨਲ ਨਹੀਂ ਜਾਂ ਫੇਰ ਲੋਕਾਂ ਨੂੰ ਪਤਾ ਹੋਵੇ ਕਿ ਹਿੰਦੁਸਤਾਨ ਨੂੰ ਮਲਟੀ-ਨੈਸ਼ਨਲ ਕਹਿਣ ਵਾਲਿਆਂ ਵਲੋਂ ਚਲਾਈ ਜਾ ਰਹੀ ਸਰਕਾਰ ਕਿੰਨੀ ਦੇਸ਼ ਦੇ ਹਿੱਤ ਵਿੱਚ ਹੈ, ਇਸ ਦਾ ਉਹ ਆਪ ਹੀ ਫੈਸਲਾ ਕਰ ਸਕਣ । (ਵਿਘਨ)

**ਲੋਕ ਕਾਰਜ ਅਤੇ ਵਿਦਿਆ ਮੰਤਰੀ** : ਆਨ ਏ ਪੁਆਇੰਟ ਆਫ਼ ਆਰਡਰ, ਸਰ। ਇਹ ਜੋ ਵੋਟ ਆਫ਼ ਨੋ ਕਾਨਫੀਡੈਂਸ ਆਈ ਹੈ ਇਹ ਪੰਜਾਬ ਸਰਕਾਰ ਦੇ ਖਿਲਾਫ਼ ਹੈ, ਇਹ ਨਮਬੂਦਰੀਪਾਦ ਦੇ ਖਿਲਾਫ ਕਹੀ ਜਾਂਦੇ ਹਨ, ਸਮਝ ਨਹੀਂ ਆਉਂਦੀ ਇਹ ਕੀ ਕਰ ਰਹੇ ਹਨ (ਵਿਘਨ)

**Mr. Speaker** : Everything is relevant today.

**ਕੈਪਟਨ ਰਤਨ ਸਿੰਘ** : ਮੈਂ ਰੈਲੇਵੈਂਟ ਹਾਂ ਕਿਉਂਕਿ ਇਸ ਸਰਕਾਰ ਦਾ ਜੁਜ਼ ਹੈ ਲੈਫ਼ਟ ਕਮਿਊਨਿਸਟ ਅਤੇ ਉਨ੍ਹਾਂ ਦਾ ਲੀਡਰ ਹੈ ਨਮਬੂਦਰੀਪਾਦ । ਉਸ ਦੀ ਜੋ ਸਟੇਟਮੈਂਟ ਹੈ ਉਹ ਹਿੰਦੁਸਤਾਨ ਦੀ ਯਕ–ਜਹਿਤੀ ਦੇ ਖਿਲਾਫ਼ ਹੈ । ਇਨ੍ਹਾਂ ਦੀ ਕੋਈ ਵੀ ਸਰਕਾਰ ਅਤੇ ਖ਼ਾਸ ਕਰ ਪੰਜਾਬ ਜਿਹੇ ਬਾਰਡਰ ਦੇ ਸੂਬੇ ਲਈ ਉਹ ਕਿਤਨੀ ਖ਼ਤਰਨਾਕ ਹੋ ਸਕਦੀ ਹੈ ਇਸ ਦਾ ਫੈਸਲਾ ਪਬਲਿਕ ਨੇ ਕਰਨਾ ਹੈ । ਸਪੀਕਰ ਸਾਹਿਬ, ਮੈਂ ਆਪ ਦੇ ਜ਼ਰੀਏ (ਵਿਘਨ) ਮੈਂ ਟਪਿਆਲਾ ਜੀ ਤੇ ਸ਼ੱਕ ਨਹੀਂ ਕਰਦਾ ।

[ਕੈਪਟਨ ਰਤਨ ਸਿੰਘ]

ਜੋ ਫਾਰੇਨ ਗਵਰਨਮੈਂਟਸ ਹੁੰਦੀਆਂ ਹਨ, ਉਹ ਮੁਲਕਾਂ ਨੂੰ ਪੈਨੀਟਰੇਟ ਕਰਦੀਆਂ ਹਨ । ਅਗਰ ਅਜ ਹਿੰਦੁਸਤਾਨ ਵਿੱਚ ਇਕਨਾਮਿਕ ਇਮਬੈਲੈਂਸ ਹੈ ਤਾਂ ਇਹ ਚੀਨ ਅਤੇ ਲੈਫਟ ਕਮਿਊਨਿਸਟਾਂ ਕਰਕੇ ਹੈ, ਜਿਨ੍ਹਾਂ ਨੇ ਚੀਨ ਦੇ ਅਟੈਕ ਨੂੰ ਜਾਇਜ਼ ਕਰਾਰ ਦਿੱਤਾ। ਮੈਂ ਇਹ ਮੰਨਦਾ ਹਾਂ ਕਿ ਰਾਈਟ ਕਮਿਊਨਿਸਟਾਂ ਨੇ ਇਸ ਦਾ ਵਿਰੋਧ ਕੀਤਾ । ਇਸ ਲਈ ਮੈਂ ਉਨ੍ਹਾਂ ਨੂੰ ਇਸ ਗੱਲ ਤੋਂ ਜੁਦਾ ਰਖਦਾ ਹਾਂ ਕਿਉਂਕਿ ਉਨ੍ਹਾਂ ਨੇ ਕਿਹਾ ਕਿ ਸਾਡੀ ਨੇਸ਼ਨ ਹੈ ਲੇਕਿਨ ਇਸ ਸਰਕਾਰ ਨੂੰ ਚਲਾਉਣ ਵਾਲੇ ਜੋ ਲੈਫਟ ਕਮਿਊਨਿਸਟ ਹਨ, ਉਨ੍ਹਾਂ ਦਾ ਜੋ ਸੋਸ਼ਲਿਜ਼ਮ ਹੈ, ਗਰੀਬ ਨੂੰ ਰੋਟੀ ਕਪੜਾ ਦੇਣਾ ਅਤੇ ਉਸਦਾ ਸਟੈਂਡਰਡ ਆਫ਼ ਲਾਈਫ ਉਚਾ ਕਰਨਾ ਹੈ, ਉਹ ਵੀ ਇਕ ਮਜ਼ਹਬ ਹੈ । ਸਪੀਕਰ ਸਾਹਿਬ, ਅਸੀਂ ਸਾਰੇ ਫਿਰਕਾ-ਪ੍ਰਸਤੀ ਦੇ ਖਿਲਾਫ਼ ਹਾਂ । ਗਿੱਲ ਹੋਰੀਂ ਵੀ ਕਹਿੰਦੇ ਹਨ ਕਿ ਇਹ ਫ਼ਿਰਕਾਪ੍ਰਸਤੀ ਦੇ ਖਿਲਾਫ਼ ਹਨ। ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਇਹ ਲੈੱਫ਼ਟ ਕਮਿਊਨਿਜ਼ਮ ਵੀ ਇਕ ਮਜ਼ਹਬ ਹੈ । ਇਹ ਮਜ਼ਹਬ 'ਦਾਸ ਕੈਪੀਟਲ' ਤੋਂ ਇਲਾਵਾ ਹੋਰ ਕਿਸੇ ਕਿਤਾਬ ਨੂੰ ਸੇਕਰਿਡ ਕਿਤਾਬ ਨਹੀਂ ਮਨਦਾ । (ਵਿਘਨ) ਮੈਂ ਦੰਦ ਕਢਵਾਏ ਨੇ, ਇਸ ਲਈ ਜ਼ਬਾਨ ਜ਼ਰਾ ਖਰਾਬ ਹੋ ਜਾਂਦੀ ਹੈ । ਇਸ ਲਈ ਮੈਂ ਸਮਝਦਾ ਹਾਂ ਕਿ ਐਸੇ ਅਨਸਰ ਨੂੰ ਪੰਜਾਬ ਦੀ ਰਾਜ ਬਣਤਰ ਵਿਚ ਸ਼ਾਮਲ ਕਰਨਾ ਪੰਜਾਬ ਨਾਲ ਧੱਕਾ ਹੋਵੇਗਾ । ਇਸ ਨਾਲ ਬੜਾ ਨੁਕਸਾਨ ਹੋਵੇਗਾ । ਮੈਂ ਇਹ ਮੌਕਾ ਲੈ ਕੇ ਪੰਜਾਬ ਨੂੰ ਆਗਾਹ ਕਰਨਾ ਚਾਹੁੰਦਾ ਹਾਂ ਕਿ ਜਿਸ ਸਰਕਾਰ ਨੇ ਫੂਡ ਪ੍ਰੋਡਕਸ਼ਨ ਵਿਚ ਰੋੜਾ ਅਟਕਾਇਆ ਹੋਵੇ, ਜਿਸ ਦੇ ਨੈਸ਼ਨਲਿਜ਼ਮ ਤੇ ਸ਼ੱਕ ਹੋਵੇ, ਉਹ ਸਰਕਾਰ ਇਸ ਬਾਰਡਰ ਦੇ ਸੂਬੇ ਵਿਚ ਨਹੀਂ ਚਲਣ ਦੇਣੀ ਚਾਹੀਦੀ। ਮਗਰ ਇਹ ਚਲਾ ਰਹੇ ਹਨ । ਇਹ ਮਹਾਰਾਜਾ ਪਟਿਆਲਾ ਨੂੰ ਕਈ ਵਾਰ ਕਹਿ ਚੁਕੇ ਹਨ ਕਿ ਸਾਨੂੰ 2–4 ਕਾਂਗਰਸੀ ਮੈਂਬਰ ਹੋਰ ਦਿਵਾ ਦਿਉ, ਅਸੀਂ ਇਨ੍ਹਾਂ ਦੀ ਛੁਟੀ ਕਰ ਦਈਏ । ਦੂਜਿਆਂ ਨੂੰ ਕੁਝ ਹੋਰ ਕਹਿੰਦੇ ਹਨ, ਇਹ ਡਬਲ ਕੰਮ ਚਲਦਾ ਹੈ । (ਵਿਘਨ) ਇਹ ਵਾਅਦੇ, ਇਹ ਰਿਸ਼ਵਤਾਂ, ਇਹ ਸਭ ਕੁਝ ਕਰਦੇ ਹਨ। ਮਗਰ ਇਥੇ ਆ ਕੇ ਭਾਸ਼ਨ ਝਾੜਦੇ ਹਨ। ਮੈਂ ਸਮਝਦਾ ਹਾਂ ਕਿ ਕਿਸੇ ਗੁਰਦੁਆਰੇ ਵਿੱਚ ਲੈਕਚਰ ਹੋ ਰਿਹਾ ਹੈ, ਸਰਦਾਰ ਲਛਮਣ ਸਿੰਘ ਗਿੱਲ ਕਰ ਰਹੇ ਹਨ । ਮੈਂ, ਸਪੀਕਰ ਸਾਹਿਬ, ਆਪ ਨੂੰ ਉਪਰ ਜਾ ਕੇ ਦਸਿਆ ਸੀ ਕਿ ਮੈਂ ਇਵੈਕਟਿਡ ਹੋ ਗਿਆ ਹਾਂ । ਲੇਕਿਨ ਅਗਰ ਇਹ ਇਮਾਨਦਾਰੀ ਨਾਲ ਇਹ ਬੀਲੀਵ ਕਰਦੇ ਹਨ, ਇਮਾਨਦਾਰੀ ਨਾਲ, ਇਮਾਨ–ਦਾਰੀ ਨਾਲ ਅਮਾਨ ਕਿਸੇ ਦੇ ਪਾਸ ਨਾ ਰਖਿਆ ਹੋਵੇ ਅਗਰ ਇਹ ਇਮਾਨਦਾਰੀ ਨਾਲ ਬੀਲੀਵ ਕਰਦੇ ਹੋਣ ਤਾਂ ਇਨ੍ਹਾਂ ਨੂੰ ਚਾਹੀਦਾ ਹੈ ਕਿ ਇਸ ਮੋਸ਼ਨ ਤੇ ਇਹ ਵੋਟਾਂ ਦੀ ਨੌਬਤ ਨਾ ਆਉਣ ਦੇਣ, ਆਪ ਹੀ ਪਹਿਲਾਂ ਹੀ ਛੱਡ ਦੇਣ ਮਨਿਸਟਰੀ (ਵਿਘਨ) ਇਸ ਲਈ ਕਿ ਇਨ੍ਹਾਂ ਨੇ 5 ਅਪਰਲ ਨੂੰ ਡੈਮੋਕਰੇਸੀ ਨਾਲ ਜੋ ਗੁਨਾਹ ਕੀਤਾ ਸੀ, ਉਸ ਦਾ ਧੋਣਾ ਧੋ ਹੋ ਸਕੇ । ਇਹ ਤਾਂ ਹੀ ਹੋ ਸਕਦਾ ਹੈ ਅਗਰ ਇਹ ਕੁਰਸੀਆਂ ਛਡ ਜਾਣ । ਗਿਲ ਜੀ ਨੇ ਕਿਹਾ ਕਿ ਲੋਕਾਂ ਨੂੰ ਸੁਣੋ ਤਾਂ ਸਹੀ। ਮੈਂ ਇਨ੍ਹਾਂ ਨੂੰ ਇਨ੍ਹਾਂ ਦੇ ਪਿੰਡਾਂ ਵਿੱਚ ਲੈ ਜਾਂਦਾ ਹਾਂ (ਵਿਘਨ) ਅਗਰ ਉਹ ਸਾਰੇ ਕਹਿਣਗੇ......

## PERSONAL EXPLANATION BY THE PUBLIC WORKS AND EDUCATION MINISTER

**ਲੋਕ ਕਾਰਜ ਅਤੇ ਵਿਦਿਆ ਮੰਤਰੀ** : (ਸਰਦਾਰ ਲਛਮਣ ਸਿੰਘ ਗਿਲ) ਆਨ ਏ ਪੁਆਇੰਟ ਆਫ਼ ਪਰਸਨਲ ਐਕਸਪਲੇਨੇਸ਼ਨ ਸਰ । ਲੋਕਾਂ ਦਾ ਫਤਵਾ ਲੈਣਾ ਹੋਵੇ ਤਾਂ ਮੈਂ ਰੀਜ਼ਾਈਨ ਕਰਦਾ ਹਾਂ । ਇਹ ਵੀ ਸਾਰੇ ਕਾਂਗਰਸੀ ਰੀਜ਼ਾਈਨ ਕਰਨ, ਉਥੇ ਜਾਣ ਅਗਰ 10,000 ਵੋਟ ਨਾਲ ਬੀਟ ਨਾ ਕਰਾਂ ਤਾਂ ਕਹਿਣ। (ਵਿਘਨ) ਮੈਂ ਇਹ ਰੋਜ਼ ਰੋਜ਼ ਦਾ ਝਗੜਾ ਖਤਮ ਕਰਦਾ ਹਾਂ । (ਵਿਘਨ) ਇਸ ਪੁਆਇੰਟ ਆਫ਼ ਪਰਸਨਲ ਅਕਸਪਲੇਨੇਸ਼ਨ ਦੀ ਮਾਰਫ਼ਤ ਇਕ ਪ੍ਰੋਪੋਜ਼ਲ ਦਿੰਦਾ ਹਾਂ । ਇਹ ਸਰਕਾਰ ਬਣੀ, ਲੋਕਾਂ ਨੇ ਬਣਾਈ (ਵਿਘਨ) ਇਨ੍ਹਾਂ ਨੇ ਸਹੀ,...ਸ਼ਾਂਤੀ ਰਖੋ...ਇਸ ਦਾ ਫੈਸਲਾ

ਸਪੀਕਰ ਸਾਹਿਬ ਨੇ ਕਰਨਾ ਹੈ (ਵਿਘਨ) I am on a point of order ਆਪ ਦੀ ਰੂਲਿੰਗ ਚਾਹੁੰਦਾ ਹਾਂ । (ਵਿਘਨ) ਨਹੀਂ, ਕੋਈ ਸਪੀਚ ਨਹੀਂ ।

**ਪੰਡਿਤ ਮੋਹਨ ਲਾਲ** : ਇਸ ਵਿੱਚ ਪੁਆਇੰਟ ਆਫ਼ ਆਰਡਰ ਕੀ ਹੈ ? (ਸ਼ੋਰ)

**ਸ਼੍ਰੀ ਸਪੀਕਰ** : ਆਰਡਰ ਪਲੀਜ਼ । ਸੁਣੋ ਤਾਂ ਸਹੀ । (Order please. Please listen to him.)

**ਲੋਕ ਕਾਰਜ ਅਤੇ ਵਿਦਿਆ ਮੰਤਰੀ** : ਅਗਰ ਇਰਰੈਲੇਵੈਂਟ ਹੋਵੇ ਤਾਂ ਡੀਲੀਟ ਕਰਵਾ ਦੇਣ । ਸਵਾਲ ਇਹ ਹੈ ਕਿ ਦੋਵਾਂ ਪਾਸਿਉਂ ਬਹਿਸ ਹੁੰਦੀ ਹੈ ਕਿ ਸਰਕਾਰ ਉਸ ਨੂੰ ਖਿਚਕੇ ਉਧਰ ਲੈ ਗਈ, ਉਹ ਇਧਰ ਚਲਿਆ ਆਇਆ । ਸਭ ਤੋਂ ਪਹਿਲਾਂ ਜਦੋਂ ਇਹ ਅਸੈਂਬਲੀ ਬਣੀ ਤਾਂ ਸਮਾਣੇ ਦੇ ਮੈਂਬਰ ਨੇ ਫ਼ਲੋਰ ਕਰਾਸ ਕੀਤਾ । (ਵਿਘਨ)

**ਇਕ ਆਵਾਜ਼** : ਇਹ ਤਾਂ ਲੈਕਚਰ ਹੋ ਰਿਹਾ ਹੈ ।

**Mr. Speaker** : It is for me to decide.

**ਚੌਧਰੀ ਭਜਨ ਲਾਲ** : ਆਪ ਆਪਣੇ ਹਲਕੇ ਤੋਂ ਅਸਤੀਫ਼ਾ ਦੇ ਦਿਉ, ਮੈਂ ਆਪਣੇ ਹਲਕੇ ਤੋਂ ਅਸਤੀਫ਼ਾ ਦੇ ਦਿੰਦਾ ਹਾਂ ......(ਤਾੜੀਆਂ)

**ਲੋਕ ਕਾਰਜ ਅਤੇ ਵਿਦਿਆ ਮੰਤਰੀ** : ਤੁਹਾਡੇ ਵਿੱਚੋਂ ਕੋਈ ਮਾਈ ਦਾ ਲਾਲ ਦਏ ਅਸਤੀਫ਼ਾ... (ਵਿਘਨ) ਮੈਂ ਤਿਆਰ ਹਾਂ । (ਸ਼ੋਰ) ਮੈਂ ਅਜੇ ਗੱਲ ਪੂਰੀ ਤਾਂ ਨਹੀਂ ਕੀਤੀ (ਵਿਘਨ) ਚੌਧਰੀ ਸਾਹਿਬ ਨੂੰ ਜਿਹੜਾ ਤੁਫਾਨ ਆਇਆ ਹੈ, ਮੈਂ ਉਸ ਨੂੰ ਠੰਢਾ ਕਰ ਦਿਆਂਗਾ । (ਵਿਘਨ) ਮੈਂ ਤਾਂ ਇਹ ਅਰਜ਼ ਕੀਤੀ ਸੀ ਕਿ ਤੁਹਾਡਾ ਇਸ ਗਲ ਤੇ ਕੋਈ ਰੂਲਿੰਗ ਹੋਣਾ ਚਾਹੀਦਾ ਹੈ ਤਾਂ ਕਿ ਇਹ ਰੋਜ਼ ਰੋਜ਼ ਦੀ ਬਹਿਸ ਇਸ ਗੱਲ ਤੇ ਖ਼ਤਮ ਹੋ ਜਾਵੇ । ਮੇਰੀ ਅਰਜ਼ ਇਹ ਹੈ ਕਿ ਇਸ ਹਾਊਸ ਵਿੱਚ ਸਭ ਤੋਂ ਪਹਿਲਾਂ ਇਕ ਮੈਂਬਰ ਨੇ ਫ਼ਲੋਰ ਕਰਾਸ ਕੀਤਾ ਅਤੇ ਉਹ ਸਮਾਣੇ ਦਾ ਹੈ, ਅਗਰ ਉਹ ਆਪਣੀ ਸੀਟ ਛੱਡ ਦੇਵੇ ਅਤੇ ਰੀਜ਼ਾਈਨ ਕਰ ਦੇਵੇ ਤਾਂ ਮੈਂ ਹਾਊਸ ਨੂੰ ਅਸ਼ੋਅਰ ਕਰਾਂਦਾ ਹਾਂ ਕਿ ਇਸ ਪਾਸੇ ਸਰਕਾਰੀ ਬੈਂਚਾਂ ਤੇ ਜਿੰਨੇ ਬੰਦੇ ਬੈਠੇ ਹਨ, ਉਹ ਸਾਰੇ, ਜਿਹੜੇ ਫ਼ਲੋਰ ਕਰਾਸ ਕਰਕੇ ਇਧਰ ਆਏ ਹਨ, ਉਹ ਵੀ ਰੀਜ਼ਾਈਨ ਕਰ ਦੇਣਗੇ ।

**ਸਰਦਾਰ ਦਰਬਾਰਾ ਸਿੰਘ** : ਚਲੋ ਕਰ ਲਉ ਸਾਨੂੰ ਕੋਈ ਇਤਰਾਜ਼ ਨਹੀਂ । ਅਜ ਹੀ ਹਾਊਸ ਨੂੰ ਡੀਜ਼ਾਲਵ ਕਰ ਦਿਉ ਅਤੇ ਨਏ ਸਿਰੇ ਤੋਂ ਇਲੈਕਸ਼ਨਾਂ ਕਰਾ ਲਉ, ਸਾਨੂੰ ਮਨਜ਼ੂਰ ਹੈ । (ਵਿਘਨ)

*(At this stage both Shri Balramji Dass Tandon and Chaudhri Bhajan Lal rose in their seats.)*

**Mr. Speaker :** Both of you please sit down. There should be no point of order.

**ਚੌਧਰੀ ਭਜਨ ਲਾਲ** : ਸਪੀਕਰ ਸਾਹਿਬ, ਅੱਜ ਇਹ ਗੱਲ ਸਰਦਾਰ ਲਛਮਣ ਸਿੰਘ ਗਿਲ ਨੇ ਕਹੀ ਹੈ, ਮੈਂ ਇਸ ਦਾ ਜਵਾਬ ਦੇਣਾ ਚਾਹੁੰਦਾ ਹਾਂ ਕਿ ਮੈਂ ਤਾਂ 24 ਘੰਟੇ ਇਸ ਗੱਲ ਲਈ ਤਿਆਰ ਹਾਂ । (ਵਿਘਨ) ਮੈਂ ਪਹਿਲਾਂ ਵੀ ਇਕ ਆਜ਼ਾਦ ਮੈਂਬਰ ਦੇ ਤੌਰ ਤੇ ਲੜਿਆ ਹਾਂ । ਮੈਂ ਕਿਸੇ ਦੀ ਪੈਸੇ ਦੀ ਮਦਦ ਨਾਲ ਜਾਂ ਕਿਸੇ ਪਾਰਟੀ ਦੀ ਮਦਦ ਨਾਲ ਨਹੀਂ ਲੜਿਆ ਤੇ ਨਾ ਹੀ ਮੈਂ ਕਿਸੇ ਦੀ ਟਿਕਟ ਤੇ ਸੀ । (ਵਿਘਨ) ਮੈਂ ਆਜ਼ਾਦ ਲੜਿਆ ਹਾਂ । ਜਿਨ੍ਹਾਂ ਦੀ ਮੈਂ ਮਦਦ ਕੀਤੀ ਸੀ, ਕੇਵਲ ਉਨ੍ਹਾਂ ਤੋਂ ਹੀ ਮੈਂ ਮਦਦ ਲਈ ਸੀ, ਇਸ ਲਈ ਮੈਂ ਫਲੋਰ ਕਰਾਸ ਕਰਕੇ ਕੋਈ ਉਲੰਘਣਾ ਨਹੀਂ

[ਚੌਧਰੀ ਭਜਨ ਲਾਲ]

ਕੀਤੀ । ਮੈਂ ਆਪਣੀ ਮਰਜ਼ੀ ਦੇ ਮੁਤਾਬਿਕ ਇਧਰ ਆਇਆ ਹਾਂ (ਪ੍ਰਸ਼ਸਾ) ਜੇਕਰ ਗਿੱਲ ਸਾਹਿਬ ਅਸਤੀਫ਼ੇ ਦੀ ਗੱਲ ਕਰਦੇ ਹਨ ਤਾਂ ਇਹ ਅਸਤੀਫ਼ਾ ਦੇ ਦੇਣ ਮੈਂ ਵੀ ਅਸਤੀਫ਼ਾ ਦੇਣ ਨੂੰ ਤਿਆਰ ਹਾਂ । ਮੈਨੂੰ ਕੋਈ ਇਤਰਾਜ਼ ਨਹੀਂ (ਵਿਘਨ) (ਸ਼ੋਰ) ਮੈਨੂੰ ਸੁਣ ਤਾਂ ਲਉ । ਗਿਲ ਸਾਹਿਬ ਦੋ ਵੇਰ ਬੋਲ ਚੁਕੇ ਹਨ ਮੈਨੂੰ ਜਵਾਬ ਵੀ ਨਹੀਂ ਦੇਣ ਦਿੱਤਾ ਜਾਂਦਾ । (ਵਿਘਨ) ਮੈਂ ਕਿਸੇ ਤੋਂ ਡਰਨ ਵਾਲਾ ਨਹੀਂ, ਚਾਹੇ ਮੇਰੇ ਟੁਕੜੇ ਟੁਕੜੇ ਕਰ ਦਿਉ । (ਪ੍ਰਸ਼ੰਸਾ) ਮੈਂ ਨਾ ਅਜ ਤਕ ਕਿਸੇ ਤੋਂ ਡਰਿਆ ਹਾਂ ਤੇ ਨਾ ਹੀ ਤੁਹਾਡੇ ਤੋਂ ਡਰਦਾ ਹਾਂ (ਪ੍ਰਸ਼ੰਸਾ) (ਵਿਘਨ) ਤੁਸੀਂ ਚੈਲੰਜ ਕੀਤਾ ਹੈ ਮੈਂ ਇਸ ਨੂੰ ਮੰਨ ਲਿਆ ਹੈ ਮੈਨੂੰ ਇਸ ਗੱਲ ਤੇ ਕੋਈ ਇਤਰਾਜ਼ ਨਹੀਂ । ਅਸਤੀਫ਼ਾ ਤੁਸੀਂ ਵੀ ਦੇ ਦਿਉ ਤੇ ਮੈਂ ਵੀ ਦੇਣ ਨੂੰ ਤਿਆਰ ਹਾਂ । (ਵਿਘਨ) ਮੈਨੂੰ ਵੀ ਦੋ ਮਿੰਟ ਬੋਲ ਲੈਣ ਦਿਉ ।

**ਸ੍ਰੀ ਬਲਰਾਮ ਜੀ ਦਾਸ ਟੰਡਨ** : ਆਨ ਏ ਪੁਆਇੰਟ ਆਫ਼ ਆਰਡਰ, ਸਰ ।

**ਚੌਧਰੀ ਭਜਨ ਲਾਲ** : ਸਪੀਕਰ ਸਾਹਿਬ, ਇਹ ਮੈਨੂੰ ਬੋਲਣ ਹੀ ਨਹੀਂ ਦਿੰਦੇ ਮੈਂ ਤਾਂ ਕਦੇ ਬੋਲਿਆ ਹੀ ਨਹੀਂ । (ਵਿਘਨ)

**ਸ੍ਰੀ ਬਲਰਾਮ ਜੀ ਦਾਸ ਟੰਡਨ** : ਸਪੀਕਰ ਸਾਹਿਬ ਮੇਰਾ ਪੁਆਇੰਟ ਆਫ਼ ਆਰਡਰ ਹੈ ਕਿ ਇਨ੍ਹਾਂ ਨੂੰ ਬਿਠਾਇਆ ਜਾਵੇ । (ਵਿਘਨ) ਜਿਹੜੇ ਹਲਕੇ ਤੋਂ ਇਹ ਮੈਂਬਰ ਸਾਹਿਬ ਆਏ ਹਨ... (ਵਿਘਨ)

---

## NO-CONFIDENCE MOTION (Resumption of discussion)

**ਕੈਪਟਨ ਰਤਨ ਸਿੰਘ** : ਸਪੀਕਰ ਸਾਹਿਬ, ਮੇਰਾ ਕੋਈ ਮਨਸ਼ਾ ਨਹੀਂ ਸੀ ਕਿ ਇਸ ਤਰ੍ਹਾਂ ਦੀ ਹੀਟ ਇਥੇ ਜੈਨਰੇਟ ਹੋ ਜਾਵੇ । ਪਰ (ਵਿਘਨ) ਮੈਂ ਗਿਲ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੀ ਤਕਰੀਰ ਵਿੱਚ ਅਸੀਂ ਕਿਸੇ ਕਿਸਮ ਦੀ ਇਨਟਰਫ਼ੀਰੈਂਸ ਨਹੀਂ ਸੀ ਕੀਤੀ, ਪਰ ਇਨ੍ਹਾਂ ਨੇ ਤਾਂ ਗੇਅਰ ਹੀ ਬਦਲ ਦਿੱਤਾ । ਮੇਰਾ ਗੇਅਰ ਨਹੀਂ ਬਦਲਿਆ ਅਤੇ ਨਾ ਹੀ ਬਦਲੇਗਾ । ਇਨ੍ਹਾਂ ਨੂੰ ਇਸ ਤਰ੍ਹਾਂ ਇਨਟਰਫ਼ੀਰੈਂਸ ਨਹੀਂ ਕਰਨੀ ਚਾਹੀਦੀ । ਮੈਂ ਤਾਂ ਸਿਰਫ਼ ਇਹ ਕਿਹਾ ਸੀ ਕਿ ਇਹ ਖ਼ੁਸ਼ ਫ਼ਹਿਮੀ ਵਿੱਚ ਸਨ । ਅਤੇ ਮੈਂ ਮੰਨਦਾ ਹਾਂ ਕਿ 8 ਮਾਰਚ ਵਾਲੇ ਦਿਨ ਯੂਨਾਇਟਿਡ ਫ਼ਰੰਟ ਦੇ ਨਾਲ ਪਬਲਿਕ ਓਪੀਨੀਅਨ ਬਹੁਤ ਜ਼ਬਰਦਸਤ ਸੀ। ਇਹ 8 ਮਾਰਚ ਦਾ ਜ਼ਿਕਰ ਹੈ ਮੈਂ ਇਸ ਗਲ ਨੂੰ ਮੰਨਦਾ ਹਾਂ (ਪ੍ਰਸ਼ੰਸਾ) ਲੇਕਿਨ 8 ਮਾਰਚ 1967 ਅਤੇ 9 ਅਪਰੈਲ 1967 ਵਿੱਚ ਦਿਨ ਬੜੇ ਥੋੜੇ ਨੇ । ਇਨ੍ਹਾਂ ਨੂੰ 9 ਅਪਰੈਲ ਵਾਲੇ ਦਿਨ ਉਹ ਲਾਹਨਤ ਪਈ, ਉਹ ਚਪਤ ਪਈ ਕਿ ਸਾਨੂੰ ਕਦੇ ਪਿਛਲੇ ਵੀਹ ਸਾਲਾਂ ਵਿੱਚ ਨਹੀਂ ਪਈ (ਪ੍ਰਸ਼ੰਸਾ) ਅੱਜ ਇਹ ਗੱਲਾਂ ਇਥੇ ਆ ਕੇ ਕਰਦੇ ਨੇ । ਫਿਰ ਜਦ 5 ਮਈ ਵਾਲੇ ਦਿਨ ਇਨ੍ਹਾਂ ਦਾ ਸਿੰਘਾਸਨ ਡੋਲਿਆ ਤਾਂ, ਸਪੀਕਰ ਸਾਹਿਬ, ਤੁਹਾਨੂੰ ਸਾਰਾ ਪਤਾ ਹੀ ਹੈ ਕਿ ਕੀ ਕੁਝ ਕੀਤਾ ਗਿਆ ਤੇ ਕੀ ਕੁਝ ਨਹੀਂ ਕੀਤਾ ਗਿਆ । ਪਰ ਮੈਂ ਸਰਦਾਰ ਲਛਮਣ ਸਿੰਘ ਗਿੱਲ ਦੀ ਹਿੰਮਤ ਦੀ ਦਾਦ ਦਿੰਦਾ ਹਾਂ ਅਤੇ ਇਨ੍ਹਾਂ ਦੀ ਨੈਗੋਸ਼ੀਏਟਿੰਗ ਕਪੈਸਿਟੀ ਦੀ ਦਾਦ ਦਿਦਾ ਹਾਂ ਕਿ ਸੌਦਾ ਕਰਨ ਵਿੱਚ ਇਹ ਕਿਸ ਲੈਵਲ ਤਕ ਜਾ ਸਕਦੇ ਨੇ । ਪਬਲਿਕ ਇਸ ਗੱਲ ਨੂੰ ਜਾਣਦੀ ਹੈ ਪਬਲਿਕ ਇਨ੍ਹਾਂ ਦੀ ਕੀਮਤ ਜਾਣਦੀ ਹੈ। ਜੇਕਰ ਹੋਰ ਕੋਈ ਗੱਲ ਕਰੇ ਤਾਂ ਸਮਝ ਆ ਸਕਦੀ ਹੈ । ਸੁਰਜੀਤ ਜੀ ਕਰਨ ਤਾਂ ਪਤਾ ਲੱਗ ਸਕਦਾ ਹੈ ਕਿ ਕਿਸੇ ਅਸੂਲ ਤੇ ਗੱਲ ਕਰਨਗੇ ਕਿਸੇ ਪ੍ਰਿੰਸੀਪਲ ਤੇ ਹੋ ਸਕਦੀ ਹੈ । ਪਰ......(ਵਿਘਨ)

**ਲੋਕ ਕਾਰਜ ਅਤੇ ਵਿਦਿਆ ਮੰਤਰੀ** (ਸਰਦਾਰ ਲਛਮਣ ਸਿੰਘ ਗਿਲ) : ਮੇਰੇ ਸੌਦੇ ਨੂੰ ਵੀ ਪਬਲਿਕ ਜਾਣਦੀ ਹੈ । ਮੈਂ ਤਾਂ ਸੱਚਾ ਸੌਦਾ ਕੀਤਾ ਹੈ (ਵਿਘਨ)

"Mr. Satya Pal Dang, Food Minister, told a Press Conference here today that the Government was now considering what should be the content of subsidy for the wheat which the Government would be buying now for its provincial reserve in order to bring down its sale price to the consumers"

ਉਨ੍ਹਾਂ ਨੇ ਦਰੁਸਤ ਗਲ ਸੋਚੀ ਸੀ ਅਤੇ ਇਲਾਨ ਕੀਤਾ ਸੀ ਕਿ ਅਸੀਂ ਕਨਜ਼ਿਊਮਰ ਲਈ ਪ੍ਰਾਈਸਿਜ਼ ਨੂੰ ਸਬਸਿਡਾਇਜ਼ ਕਰਾਂਗੇ ਲੇਕਿਨ ਹੈਰਾਨੀ ਦੀ ਗਲ ਹੈ, ਚੇਅਰਮੈਨ ਸਾਹਿਬ ਕਿ 14 ਮਈ ਤੋਂ ਦੋ ਦਿਨ ਬਾਅਦ ਹੀ ਇਕ ਸਟੇਟਮੈਂਟ 16 ਮਈ ਨੂੰ ਇਨ੍ਹਾਂ ਦੇ ਇਕ ਕੁਲੀਗ ਸਰਦਾਰ ਲਛਮਣ ਸਿੰਘ ਗਿੱਲ ਦਾ ਅਖ਼ਬਾਰਾਂ ਵਿਚ ਆਇਆ। ਤੁਸੀਂ 16 ਮਈ ਦਾ ਅਖ਼ਬਾਰ ਪੜ੍ਹ ਕੇ ਵੇਖ ਲਉ। ਇਨ੍ਹਾਂ ਇਸ 16 ਮਈ ਵਾਲੀ ਸਟੇਟਮੈਂਟਸ ਦੀ ਰਾਹੀਂ ਇਹ ਗਲ ਆਖੀ ਕਿ—

"He said it was not practicable to give wheat to consumers at subsidized rates"

ਮੈਂ ਨਹੀਂ ਜਾਣਦਾ ਕਿ ਕਿਨ੍ਹਾਂ ਦੀ ਗਲ ਤੇ ਇਤਬਾਰ ਕਰਾਂ ਫੂਡ ਮਨਿਸਟਰ ਸਾਹਿਬ ਦੀ ਗਲ ਤੇ ਜੋ ਉਹ ਦੋ ਦਿਨ ਪਹਿਲਾਂ ਕਹਿੰਦੇ ਨੇ ਕਿ ਅਸੀਂ ਇਸ ਸਬੰਧ ਵਿਚ ਸਬਸਿਡੀ ਦੇਣ ਦੀ ਸੋਚ ਰਹੇ ਹਾਂ ਜਾਂ ਦੋ ਦਿਨ ਬਾਅਦ ਇਨ੍ਹਾਂ ਦੇ ਇਕ ਸੀਨੀਅਰ ਕੁਲੀਗ ਐਜੂਕੇਸ਼ਨ ਮਨਿਸਟਰ ਸਾਹਿਬ ਦੀ ਗਲ ਤੇ ਇਤਬਾਰ ਕਰਾਂ ਜਿਨ੍ਹਾਂ ਇਹ ਆਖਿਆ ਕਿ ਅਸੀਂ ਕਨਜ਼ਿਊਮਰ ਨੂੰ ਸਬਸਿਡਾਈਜ਼ ਨਹੀਂ ਕਰ ਸਕਦੇ ਅਤੇ ਸਬਸਿਡੀ ਨਹੀਂ ਦੇ ਸਕਦੇ। ਜੇਕਰ ਨਹੀਂ ਦੇ ਸਕਦੇ ਤਾਂ ਮੈਂ ਨਹੀਂ ਜਾਣਦਾ ਕਿ ਇਨ੍ਹਾਂ ਨੇ ਕਿਹੜਾ ਢੰਗ ਵਰਤਣਾ ਹੈ ਜਾਂ ਵਰਤਿਆ ਹੈ ਕਨਜ਼ਿਊਮਰ ਨੂੰ ਰੀਜ਼ਨੇਬਲ ਪ੍ਰਾਈਸ ਤੇ ਫੂਡ ਗਰੇਨ ਸਪਲਾਈ ਕਰਨ ਲਈ। ਮੈਨੂੰ ਨਹੀਂ ਪਤਾ ਕਿ ਇਹ ਕਿਸ ਤਰ੍ਹਾਂ ਅਸੈਂਸ਼ਲ ਫੂਡ ਕਮਾਡਿਟੀਜ਼ ਨੂੰ ਰੀਜ਼ਨੇਬਲ ਪ੍ਰਾਈਸ ਤੇ ਸਪਲਾਈ ਕਰਨਗੇ।

ਇਸ ਤੋਂ ਅਗੇ ਦੂਜੀ ਤਰਫ਼ ਇਸ ਫ਼ਰੰਟ ਦੀ ਮਨਿਸਟਰੀ ਦਾ ਇਕ ਕਾਨਸਟੀਚੂਐਂਟ ਯੂਨਿਟ ਹੈ ਰੀਪਬਲਿਕਨ ਪਾਰਟੀ। ਰੀਪਬਲੀਕਨ ਪਾਰਟੀ ਦੇ ਇਕ ਜ਼ਿੰਮੇਵਾਰ ਆਦਮੀ ਦਾ ਬਿਆਨ ਆਇਆ ਹੈ, ਹੋਰ ਵੀ ਬਹੁਤ ਸਾਰੀਆਂ ਦਾ ਆਇਆ ਹੈ, ਜਿਸ ਤੇ ਬਾਅਦ ਵਿਚ ਵਿਚਾਰ ਕਰਾਂਗੇ। ਇਨ੍ਹਾਂ ਦੀ ਰੀਪਬਲੀਕਨ ਪਾਰਟੀ ਦੇ ਇਕ ਜ਼ਿੰਮੇਵਾਰ ਆਦਮੀ ਦਾ ਸਟੇਟਮੈਂਟ ਅਖ਼ਬਾਰਾਂ ਵਿਚ ਆਇਆ ਹੈ, ਉਨ੍ਹਾਂ ਨੇ ਆਖਿਆ ਹੈ ਦੋਵੇਂ ਹੀ ਪ੍ਰਾਈਸ ਵੀ ਤੇ ਸਮਗਲਿੰਗ ਬਾਰੇ ਵੀ—

"The statement also criticised the failure of the Government to check rising prices and smuggling of foodgrains........"

ਸਰਕਾਰ ਨੇ ਪ੍ਰੋਕਿਊਰਮੈਂਟ ਪ੍ਰਾਈਸ ਦਾ ਤਾਂ ਇਲਾਨ ਕਰ ਦਿਤਾ, ਉਨ੍ਹਾਂ ਦੀ ਇਹ ਮੰਗ ਕਿ ਪ੍ਰਾਈਸਿਜ਼ ਨੂੰ ਘਟ ਕੀਤਾ ਜਾਏ ਇਹ ਤਾਂ ਪੂਰੀ ਨਹੀਂ ਸੀ ਹੋ ਸਕਦੀ ਸਿਵਾਏ ਇਸ ਚੀਜ਼ ਦੇ ਕਿ ਸਬਸਿਡੀ ਦੇ ਕੇ ਫੂਡਗਰੇਨ ਦਿੰਦੇ ਜਾਣ ਲੇਕਿਨ ਜਿਸ ਵੇਲੇ ਐਜੂਕੇਸ਼ਨ ਮਨਿਸਟਰ ਸਾਹਿਬ ਇਹ ਗੱਲ ਆਖਦੇ ਹਨ ਕਿ ਅਸੀਂ ਕੋਈ ਸਬਸਿਡੀ ਨਹੀਂ ਦੇਣੀ ਤੇ ਨਾ ਹੀ ਦੇ ਸਕਦੇ ਹਾਂ ਤਾਂ ਮੈਂ ਨਹੀਂ ਸਮਝਦਾ ਕਿ ਫੂਡ ਮਨਿਸਟਰ ਦਾ ਜਿਹੜਾ ਸਟੇਟਮੈਂਟ ਆਇਆ ਹੈ ਉਸ ਤੇ ਲੋਕੀਂ ਕਿਸ ਤਰ੍ਹਾਂ ਵਿਸ਼ਵਾਸ ਕਰਨਗੇ, ਕਿਸ ਤਰ੍ਹਾਂ ਉਨ੍ਹਾਂ ਨੂੰ ਯਕੀਨ ਆਵੇਗਾ। ਚੇਅਰਮੈਨ ਸਾਹਿਬ, ਇਹ ਇਕ ਹੀ ਨਹੀਂ ਇਹੋ ਜਿਹੀਆਂ ਕਈ ਗੱਲਾਂ ਨੇ ਕਿ ਜਿਨ੍ਹਾਂ ਦੇ ਬਾਰੇ ਵਿਚ ਇਕ ਮਨਿਸਟਰ ਸਾਹਿਬ ਕੁਝ ਆਖਦੇ ਨੇ ਅਤੇ ਦੂਜੇ ਕੁਝ ਹੋਰ ਕਹਿੰਦੇ ਨੇ ਮੈਂ ਇਨ੍ਹਾਂ ਗਲਾਂ ਵਿਚ ਨਹੀਂ ਜਾਣਾ

[ਪੰਡਤ ਮੋਹਨ ਲਾਲ]

ਚਾਹੁੰਦਾ ਪਰ ਇਨ੍ਹਾਂ ਨੇ ਇਹ ਅਸ਼ੋਰੈਂਸ ਲੋਕਾਂ ਨੂੰ ਆਪਣੇ 11 ਪੁਆਇੰਟ ਪਰੋਗਰਾਮ ਵਿਚ ਦਿਤੀ ਹੈ ਕਿ ਤੁਹਾਨੂੰ ਅਸੀਂ ਰੈਸਟ੍ਰਿਕਟਿਵ ਮਈਅਰਜ਼ ਅਡਾਪਟ ਕਰਕੇ ਫੂਡ ਗਰੇਨ ਦੀ ਸਪਲਾਈ ਰੀਜ਼ਨੇਬਲ ਰੇਟ ਤੇ ਦਿਆਂਗੇ ਅਤੇ ਇਹ ਸਰਕਾਰ ਇਸ ਗੱਲ ਨੂੰ ਪੂਰਾ ਕਰਨ ਤੋਂ ਅਸਮਰਥ ਰਹੀ ਹੈ। ਇਨ੍ਹਾਂ ਤੋਂ ਇਹ ਆਸ ਪੂਰੀ ਨਹੀਂ ਹੋ ਸਕਦੀ ਅਤੇ ਨਾ ਹੀ ਇਹ ਸਬਸਿਡਾਈਜ਼ ਕਰਕੇ ਅਨਾਜ ਦੇ ਸਕਦੇ ਹਨ ਅਤੇ ਨਾ ਹੀ ਠੀਕ ਢੰਗ ਨਾਲ ਇਹ ਹੁਣ ਤਕ ਦੇ ਸਕੇ ਹਨ

(ਵਿਘਨ)

ਇਹੋ ਹੀ ਨਹੀਂ ਮੈਂ ਦੂਜੀਆਂ ਗੱਲਾਂ ਵੀ ਜਿਹੜੀਆਂ ਕਿ ਇਸੇ ਫ਼ਰੰਟ ਦੀ ਇਕ ਕਾਨਸਟੀ-ਚੁਅੰਟ ਯੂਨਿਟ ਹੈ ਅਤੇ ਇਨ੍ਹਾਂ ਦੀ ਮਨਿਸਟਰੀ ਵਿਚ ਇਨ੍ਹਾਂ ਨੂੰ ਸਾਥ ਦੇ ਰਹੇ ਹਨ ਉਨ੍ਹਾਂ ਦੀਆਂ ਗ਼ੱਲਾਂ ਵੀ ਦਸਣਾ ਚਾਹੁੰਦਾ ਹਾਂ ਅਤੇ ਆਪ ਦੀ ਰਾਹੀਂ, ਚੇਅਰਮੈਨ ਸਾਹਿਬ, ਇਸ ਹਾਊਸ ਵਿਚ ਰਖਾਂਗਾ ਤੁਸੀਂ ਜਿਹੜੇ 11 ਪੁਆਇੰਟ ਦਾ ਪਰੋਗਰਾਮ ਬਣਾਇਆ ਹੈ ਉਸ ਦੇ ਮੁਤਾਲਿਕ ਤੁਹਾਡੀ ਆਪਣੀ ਪਾਰਟੀ ਅਤੇ ਇਸ ਫ਼ਰੰਟ ਦੇ ਹੋਰ ਯੂਨਿਟ ਕੀ ਆਖਦੇ ਨੇ। ਤੁਸੀਂ ਕਹਿੰਦੇ ਹੋ ਕਿ ਲੋਕ ਤੁਹਾਨੂੰ ਚਾਹੁੰਦੇ ਨੇ ਤੇ ਤੁਸੀਂ ਲੋਕ ਪ੍ਰਿਯ ਬਣ ਗਏ ਹੋ ਇਸ ਥੋੜ੍ਹੇ ਜਿਹੇ ਅਰਸੇ ਵਿਚ ਪਰ ਤੁਸੀਂ ਇਹ ਨਹੀਂ ਵੇਖਿਆ ਕਿ ਤੁਹਾਡੇ ਆਪਣੇ ਲੋਕੀਂ ਤੁਹਾਡੇ ਬਾਰੇ ਵਿਚ ਕੀ ਰਾਏ ਰਖਦੇ ਨੇ। ਮੈਂ ਲੋਕਾਂ ਦੀ ਰਾਏ ਤਾਂ ਜੋ ਤੁਹਾਡੇ ਬਾਰੇ ਵਿਚ ਹੈ ਉਹ ਮਗਰੋਂ ਦਸਾਂਗਾ ਪਹਿਲਾਂ ਤੁਹਾਨੂੰ ਤੁਹਾਡੀਆਂ ਆਪਣੀਆਂ ਪਾਰਟੀਆਂ ਦੀ ਰਾਏ ਜਿਨ੍ਹਾਂ ਨੇ ਕਿ ਇਸ ਫ਼ਰੰਟ ਵਿਚ ਸ਼ਾਮਲ ਹੋਕੇ ਤੁਹਾਡਾ ਸਾਥ ਦਿਤਾ ਹੈ, ਇਸ ਫ਼ਰੰਟ ਦੇ ਇਕ ਕੰਨਸਟੀਚੂਅੰਟ ਹਨ, ਉਨ੍ਹਾਂ ਦੀ ਰਾਏ ਤਾਂ ਸੁਣੋ। (ਵਿਘਨ) ਇਨ੍ਹਾਂ ਦਾ ਇਕ ਕੰਨਸਟੀਚੂਅੰਟ ਹੈ ਕਮਿਊਨਿਸਟ ਪਾਰਟੀ। ਇਨ੍ਹਾਂ ਦੇ ਸਰਦਾਰ ਅਵਤਾਰ ਸਿੰਘ ਮਲਹੋਤਰਾ ਜੀ ਦਾ ਇਕ ਬਿਆਨ ਆਇਆ ਹੈ ਉਸ ਨੂੰ ਵੇਖੋ। ਇਹ ਰਾਈਟ ਕਮਿਊਨਿਸਟ ਨੇ ਅਤੇ ਉਸ ਪਾਰਟੀ ਦੇ ਕਰਤਾ ਧਰਤਾ ਨੇ। ਉਨ੍ਹਾਂ ਦਾ ਪਰਸੋਂ ਇਕ ਸਟੇਟਮੈਂਟ ਨਿਕਲਿਆ ਉਸ ਨੂੰ ਜ਼ਰਾ ਵੇਖੋ ਉਹ ਕੀ ਕਹਿੰਦੇ ਨੇ—

"ਦਾਯਾਂ ਬਾਜ਼ੂ ਕਮਿਊਨਿਸਟ ਭੀ ਮੁਤਹਿਦਾ ਮੁਹਾਜ਼ ਸੇ ਨਾਲਾਂ। 11 ਨੁਕਾਤੀ ਪ੍ਰੋਗਰਾਮ ਕੋ ਅਮਲੀ ਜਾਮਾ ਨਾ ਪਹਿਨਾਨੇ ਕਾ ਇਲਜ਼ਾਮ ਬਿਰਲਾ ਸੀਡ ਫਾਰਮ ਕਾ ਪੱਟਾ ਮਨਸੂਖ ਨਾ ਕਰਨੇ, ਵਜ਼ਾਰਤ ਮੇਂ ਤੋਸੀਹ ਔਰ ਮਹਿਕਮੋਂ ਮੇਂ ਰੱਦੋ ਬਦਲ ਕਰਨੇ ਪੇ ਗੁਸਾ।"

ਇਸ ਤਰ੍ਹਾਂ ਦਾ ਇਕ ਲੰਮਾ ਚੌੜਾ ਬਿਆਨ ਆਇਆ ਹੈ। ਮੈਂ ਸਾਰਾ ਨਹੀਂ ਪੜ੍ਹਿਆ ਸਿਰਫ਼ ਹੈਡਿੰਗ ਹੀ ਪੜ੍ਹਦਾ ਹਾਂ। ਇਹ ਹੈ ਰਾਈਟ ਕਮਿਊਨਿਸਟ ਪਾਰਟੀ ਦੀ ਇਨ੍ਹਾਂ ਦੀ 11 ਨੁਕਾਤੀ ਪ੍ਰੋਗਰਾਮ ਦੇ ਬਾਰੇ ਵਿਚ ਕਮੈਂਟਰੀ ਕਿ ਇਸ ਦੀ ਇੰਪਲੀਮੈਂਟੇਸ਼ਨ ਕਿਸ ਤਰ੍ਹਾਂ ਇਸ ਸਰਕਾਰ ਨੇ ਕੀਤੀ ਹੈ। ਇਹ ਇਕੱਲਾ ਹੀ ਕੇਸ ਨਹੀਂ। ਇਹ ਕੋਈ ਆਈਸੋਲੇਟਿਡ ਗਲ ਨਹੀਂ, ਇਸ ਤੋਂ ਪਹਿਲਾਂ ਵੀ, ਚੇਅਰਮੈਨ ਸਾਹਿਬ, ਰਾਈਟ ਕਮਿਊਨਿਸਟ ਤੋਂ ਪਹਿਲਾਂ ਵੀ ਏ. ਆਈ. ਟੀ. ਯੂ. ਸੀ. ਨੇ ਅਤੇ ਸਾਰੀਆਂ ਲੇਬਰ ਯੂਨੀਅਨਾਂ ਨੇ ਇਸ ਦੇ ਮੁਤਾਲਿਕ ਆਪਣੀ ਰਾਏ ਦਾ ਇਜ਼ਹਾਰ ਕੀਤਾ ਹੈ। ਇਸ ਦੀ ਵਰਕਿੰਗ ਕਮੇਟੀ ਨੇ ਇਹ ਰੀਪੋਰਟ ਦਿਤੀ ਹੈ ਜਿਹੜੀ 24 ਮਈ ਦੀ ਟ੍ਰਿਬਿਯੂਨ ਵਿਚ ਨਿਕਲੀ ਹੈ। ਚੇਅਰਮੈਨ ਸਾਹਿਬ, ਜ਼ਰਾ ਇਸ ਨੂੰ ਵੀ ਦੇਖਣਾ ਕਿ ਕੀ ਕਹਿੰਦੇ ਹਨ—

"It charged the Government with trying to please big land-lords. It demanded that wheat prices should be fixed between Rs. 55.00 and Rs 65.00 per quintal."

ਇਨ੍ਹਾਂ ਦੇ ਮੁਤਾਲਿਕ ਇਹ ਰਾਏ ਹੈ ਉਨ੍ਹਾਂ ਦੀ । ਇਹ ਲੰਮੀ ਚੌੜੀ ਸਟੇਟਮੈਂਟ ਅਧੇ ਸਫੇ ਦੀ ਹੈ ਮੈਂ ਉਸ ਦੀ ਤਫ਼ਸੀਲ ਵਿਚ ਨਹੀਂ ਜਾਣਾ ਚਾਹੁੰਦਾ, ਸਿਰਫ ਦੋ ਤਿੰਨ ਲਾਈਨਾਂ ਹੀ ਉਸ ਵਿਚੋਂ ਪੜ੍ਹ ਦਿੰਦਾ ਹਾਂ । ਉਹ ਕਹਿੰਦੇ ਹਨ—

**"Labour Policy of Punjab Government under Fire.**

> The Working Committee of the Punjab Unit of the All-India Trade Union Congress has described the labour policy of the Front Government as a 'policy of drift and vacillation', and accused the Front Government of failure to evolve so far a dynamic and progressive labour policy."

ਇਸ ਪੋਜ਼ੀਸ਼ਨ ਤੋਂ ਬਾਅਦ ਇਸ ਹਾਊਸ ਵਿਚ ਸਟੇਟ ਟ੍ਰੇਡਿੰਗ ਦਾ ਰੈਜ਼ੋਲਿਊਸ਼ਨ ਆਇਆ ਜਿਹੜਾ ਰੈਜ਼ੋਲਿਊਸ਼ਨ ਇਥੇ ਮੂਵ ਹੋਇਆ ਸੀ ਉਸ ਤੋਂ ਬਾਅਦ ਦੀ ਇਨ੍ਹਾਂ ਦੀ ਆਪਣੀ ਹੀ ਇਨ੍ਹਾਂ ਯੂਨੀਅਨਾਂ ਦੀ ਡੀਮਾਂਡ ਹੈ । ਉਹ ਡੀਮਾਂਡ ਕਰਦੇ ਨੇ—

> "......the working committee demanded complete State trading in food-grains and supply of vegetable oil, mustard oil, sugar and dals through fair-price shops."

ਇਹ ਹਵਾਲਾ ਮੈਂ ਇਸ ਲਈ ਅਖਬਾਰ ਵਿਚੋਂ ਦਿਤਾ ਹੈ ਕਿਉਂਕਿ ਇਹ ਵੀ ਇਕ ਪ੍ਰੋਗਰਾਮ ਦਾ ਪੁਆਇੰਟ ਸੀ ਕਿ—

> "Strenuous efforts will be made to ensure adequate wages, dearness allowance and better working conditions for the workers."

ਜੋ ਕੁਝ ਇਨ੍ਹਾਂ ਦੇ ਮੁਤਾਲਿਕ ਇਨ੍ਹਾਂ ਦੀ ਆਪਣੀ ਟ੍ਰੇਡ ਯੂਨੀਅਨ ਕਾਂਗਰਸ ਨੇ ਰਾਏ ਦਿਤੀ ਹੈ, ਜੇ ਬਾਕੀ ਯੂਨੀਅਨਜ਼ ਨੂੰ ਛਡ ਦੇਈਏ ਜੋ ਰਾਏ ਦਾ ਉਨ੍ਹਾਂ ਨੇ ਇਜ਼ਹਾਰ ਕੀਤਾ ਹੈ ਤਾਂ ਰਾਈਟ ਕਮਿਊਨਿਸਟ ਪਾਰਟੀ ਦੀ ਰਾਏ ਇਸ ਦੇ ਮੁਤਾਲਿਕ ਇਕ ਵਜ਼ਨ ਰਖਦੀ ਹੈ । ਮੈਂ ਹੁਣੇ ਹੁਣੇ ਜੋ ਉਨ੍ਹਾਂ ਦੀ ਰੀਪਬਲਿਕਨ ਪਾਰਟੀ ਨੇ ਸਟੇਟਮੈਂਟ ਦਿਤਾ ਸੀ ਉਸ ਦੀ ਇਕ ਚੀਜ਼ ਪੜ੍ਹ ਕੇ ਸੁਣਾਈ ਸੀ । ਇਨ੍ਹਾਂ ਦੀ ਰਾਏ ਯੂਨਾਈਟਿਡ ਫ਼ਰੰਟ ਦੇ ਮੁਤਾਲਿਕ 25 ਤਾਰੀਖ ਦੇ ਅਖਬਾਰ ਵਿਚ ਨਿਕਲੀ ਸੀ । ਇਕ ਉਨ੍ਹਾਂ ਨੇ ਇਹ ਸਟੇਟਮੈਂਟ ਦਿਤੀ ਸੀ—

**Republican threaten to quit United Front Ministry.**

> This threat is contained in a joint statement issued here by some State and District Unit leaders of the Party, including Mr. Charan Dass 'Nidharak' and Mr. Ratti Ram, Senior Vice-President and Vice-President of the Punjab Republican Party, respectively, and Mr. Ajit Kumar, former M.L.A. The statement expressed dissatisfaction with the various policies and decisions of the Front Ministry......".

ਇਹ ਜਿਹੜਾ ਇਨ੍ਹਾਂ ਨੇ ਦਾਅਵਾ ਕੀਤਾ ਹੈ ਬੈਕਵਰਡਨੈਸ ਦੂਰ ਕਰਨ ਦਾ ਕਿ ਪੁਆਇੰਟਸ ਵਿਚ ਇਹ ਵੀ ਹੈ ਕਿ ਉਨ੍ਹਾਂ ਦੇ ਹਿਤਾਂ ਦਾ ਪੂਰਾ ਪੂਰਾ ਖਿਆਲ ਰੱਖਾਂਗੇ ਇਸ ਦੇ ਮੁਤਾਬਿਕ ਰਿਪਬਲਿਕਨ ਪਾਰਟੀ ਦੀ ਰਾਏ ਵੀ ਸੁਣ ਲਉ ਜਿਨ੍ਹਾਂ ਦੇ ਨੁਮਾਇੰਦੇ ਇਸ ਮਨਿਸਟਰੀ ਵਿਚ ਬੈਠੇ ਹਨ । ਉਨ੍ਹਾਂ ਦੀ ਰਾਏ ਵੀ ਸੁਣ ਲਉ । ਇਹ ਰਾਏ ਇਕ ਲੈਫਟ ਕਮਿਊਨਿਸਟ ਲੀਡਰ ਦੀ ਹੈ—

> They say "......We require atleast six Ministers in the Cabinet. The statement alleged that like the Congress the Front Ministry was also ignoring the interests of the Backward Classes. Besides, it added that portfolios given to their representative were so insignificant that he could not do anything substantially for the rural population."

[ਪੰਡਤ ਮਹਨ ਲਾਲ]

ਇਸੇ ਤਰ੍ਹਾਂ ਸਰਦਾਰ ਜਗਜੀਤ ਸਿੰਘ ਲਾਇਲਪੁਰੀ ਨੇ ਜਿਹੜਾ 22 ਮਈ ਦੇ ਅਖਬਾਰ ਵਿਚ ਇਕ ਸਟੇਟਮੈਂਟ ਦਿਤਾ, ਉਹ ਇਸ ਤਰ੍ਹਾਂ ਹੈ—

"Left Communist Leader attacks Government Policies.

Scathing criticism of the polices pursued by the United Front Government in Punjab has been voiced by a Communist Leader......Shri Jagjit Singh Lyallpuri, a Member of the Central Executive of the Communist Party (Marxist) and General Secretary of All-India Kisan Sabha."

ਇਹ ਟਰੀਬਿਊਟ ਪੇ ਕੀਤਾ ਹੈ ਤੁਹਾਨੂੰ ਉਸ ਪਾਰਟੀ ਦੇ ਹੈਡ ਨੇ ਜਿਹੜੀ ਕਿ ਇਸ ਵੇਲੇ ਉਨ੍ਹਾਂ ਦੀ ਕਾਂਸਟੀਚੁਅੰਟ ਹੈ। ਇਹ ਫ਼ੇਰ ਇਸ ਗੱਲ ਤੇ ਨੁਕਤਾਚੀਨੀ ਕਰਨ, ਮੈਂ ਆਪਣੇ ਵਲੋਂ ਕੁਝ ਨਹੀਂ ਕਹਿੰਦਾ। ਇਹ ਤਾਂ ਉਨ੍ਹਾਂ ਦੀ ਆਪਣੀ ਪਾਰਟੀ ਵਲੋਂ ਪਿਛਲੇ $2\frac{1}{2}$ ਮਹੀਨਿਆਂ ਦੀ ਕੀਤੀ ਕਾਰਗੁਜ਼ਾਰੀ ਤੇ ਟੀਕਾ ਟਿੱਪਣੀ ਹੈ। ਫ਼ੇਰ ਇਨ੍ਹਾਂ ਦੇ 11 ਪੁਆਇੰਟਸ ਦੇ ਮੁਤਲਿਕ ਵੀ ਅਰਜ਼ ਕਰ ਦਿੰਦਾ ਹਾਂ। ਉਹ ਹੈ—

"......it seemed that the new Government was adjusting itself to the rule of bureaucracy, favouritism and corruption......and was permitting exploiters of masses, black-marketers and smugglers to continue their loot as before."

ਉਹ ਵੇਖ ਲੈਣ ਕਿ ਹਰ ਨੁਕਤੇ ਮਗਰ ਉਨ੍ਹਾਂ ਨੂੰ ਸਰਟੀਫ਼ਿਕੇਟ ਮਿਲਿਆ ਹੈ। ਬਲੈਕ-ਮਾਰਕਿਟਿੰਗ ਦਾ ਤਗਮਾ ਉਨ੍ਹਾਂ ਨੂੰ ਮਿਲਿਆ, ਹੋਰਡਿੰਗ ਦਾ ਸਰਟੀਫਿਕੇਟ ਉਨ੍ਹਾਂ ਨੂੰ ਮਿਲਿਆ, ਰਿਸ਼ਵਤ ਦੇ ਵਿਚ ਸਰਟੀਫ਼ਿਕੇਟ ਉਨ੍ਹਾਂ ਨੂੰ ਮਿਲਿਆ। ਮਜਮੂਈ ਤੌਰ ਤੇ ਉਨ੍ਹਾਂ ਨੂੰ ਸਰਟੀਫ਼ਿਕੇਟ ਮਿਲਿਆ ਕਿ ਹਰ ਪਾਸੇ ਡਿਸਸੈਟਿਸ ਫੈਕਸ਼ਨ ਆਈ ਹੈ ਔਰ

"......land lords,rich farmers and big traders had cornered the marketable food stocks......"

**ਸ਼੍ਰੀ ਬਿਸ਼ੰਬਰ ਨਾਥ ਮੱਕੜ** (ਉਪ-ਮੰਤਰੀ) : On a point of order, Sir ਚੇਅਰਮੈਨ ਸਾਹਿਬ, ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਪੁਰਾਣੇ ਅਖਬਾਰ ਪੜ੍ਹੇ ਜਾ ਸਕਦੇ ਹਨ। ਉਹ ਆਪਣੀ ਸੂਰਤ ਵੀ ਵੇਖ ਲੈਣ ਅਤੇ ਅੱਜ ਦਾ ਪ੍ਰਤਾਪ ਅਖਬਾਰ ਵੀ ਪੜ੍ਹ ਕੇ ਸੁਣਾ ਦੇਣ ਕੀ ਲਿਖਿਆ ਹੈ ਇਸ ਦੇ ਵਿਚ।

**ਪੰਡਤ ਮੋਹਨ ਲਾਲ** : ਇਹ ਅਜੇ ਅਣਜਾਣ ਹਨ। ਨੌ ਮੁਸਲਮ ਹਨ, ਨਵਾਂ ਜੋਸ਼ ਹੈ ਇਨ੍ਹਾਂ ਵਿਚ। ਇਹ ਓਵਰ ਡਿਊ ਦਾ ਜਸਟੀਫ਼ੀਕੇਸ਼ਨ ਕਰਦੇ ਪਏ ਨੇ। ਜਦੋਂ ਤੁਹਾਡਾ ਮੌਕਾ ਆਵੇਗਾ ਤੁਸੀਂ ਉਹ ਵੀ ਕਹਿ ਲੈਣਾ। ਮੈਂ ਕਨਸਟਰੱਕਟਿਵ ਢੰਗ ਨਾਲ ਪੁਟ ਕਰਦਾ ਹਾਂ। ਮੈਂ ਤਿੰਨ ਕਨਸਟੀ-ਚੁਐਂਟਸ ਯੂਨਿਟ ਦੀ ਰਾਏ ਆਪਦੇ ਸਾਹਮਣੇ ਰਖੀ ਹੈ। ਹੁਣ ਮੈਂ ਮਾਸਟਰ ਤਾਰਾ ਸਿੰਘ ਦੀ ਰਾਏ ਰਖਦਾ ਹਾਂ ਉਨ੍ਹਾਂ ਦਾ ਇਸ ਯੂਨਾਈਟਿਡ ਫ਼ਰੰਟ ਦੇ ਮੁਤਾਲਿਕ ਕੀ ਖਿਆਲ ਹੈ। ਉਹ ਇਸ ਨੂੰ ਸਰਾ ਸਰ ਫਰਾਡ ਕਹਿੰਦੇ ਹਨ ਅਕਾਲੀ ਲੀਡਰ ਮਾਸਟਰ ਤਾਰਾ ਸਿੰਘ ਨੇ ਅਪਨੀ ਏਕ ਪ੍ਰੈਸ ਕਾਨਫਰੰਸ ਕੋ ਮੁਖਾਤਬ ਕਰਤੇ ਹੂਏ ਕਹਾ ਕਿ ਪੈਪਸੂ ਸੇ ਲੇਕਰ ਆਜ ਤਕ ਜਿਤਨੀ ਭੀ ਵਜ਼ਾਰਤੇ ਬਨੀ ਹੈਂ ਉਨ ਮੇਂ ਸੇ ਗੁਰਨਾਮ ਸਿੰਘ ਵਜ਼ਾਰਤ ਬਦ ਸੇ ਬਦਤਰ ਹੈ। ਪੰਜਾਬ ਦੀ ਮੌਜੂਦਾ ਵਜ਼ਾਰਤ ਬਿਲਕੁਲ ਫਰਾਡ ਹੈ। ਇਸ ਤੋਂ ਇਲਾਵਾ ਹੋਰ ਵੀ ਕਈ ਪਰਸਨਲ ਰੇਫਰੈਂਸ ਕੀਤੇ ਹਨ ਉਹ ਮੈਂ ਨਹੀਂ ਪੜਦਾ।

ਸ਼੍ਰੀ ਸਭਾਪਤੀ : ਪੰਡਤ ਜੀ, ਤੁਹਾਡੇ 28 ਮਿੰਟ ਹੋ ਗਏ ਹਨ । (The hon. Member has already taken 28 minutes.)

ਪੰਡਤ ਮੋਹਨ ਲਾਲ : ਬਹੁਤਾ ਟਾਈਮ ਮੈਂ ਨਹੀਂ ਲੈਂਦਾ । ਟਾਈਮ ਡਿਸਟਰੀਬੀਊਟ ਕਰਨ ਦੀ ਜੋ ਲਿਸਟ ਹੈ ਮੈਂ ਉਸ ਦੇ ਮੁਤਾਬਿਕ ਹੀ ਰਹਾਂਗਾ । ਇਹ ਹਾਊਸ ਸਾਢੇ ਤਿੰਨ ਵਜੇ ਤੱਕ ਚਲਣਾ ਹੈ । ਜਿਤਨਾ ਟਾਈਮ ਮੈਂ ਵਧ ਲਵਾਂ ਤੁਸੀਂ ਬੇਸ਼ਕ ਇਸ ਦੇ ਵਿਚੋਂ ਕਟ ਲੈਣਾ ਸਾਨੂੰ ਕੋਈ ਇਤਰਾਜ਼ ਨਹੀਂ ।

ਸ਼੍ਰੀ ਸਭਾਪਤੀ : ਹਰ ਸਪੀਕਰ ਨੇ 10-10 ਮਿੰਟ ਬੋਲਣਾ ਹੈ । ਪੰਡਤ ਜੀ ਤੁਹਾਡੇ 29 ਮਿੰਟ ਹੋ ਗਏ ਹਨ । (Every hon. Member who wants to take part in the discussion has to speak for ten minutes. The hon. Member, Pandit Mohan Lal, has taken 29 minuntes.)

ਪੰਡਤ ਮੋਹਨ ਲਾਲ : ਅੱਛਾ ਜੀ ਮੈਂ ਜਲਦੀ ਜਲਦੀ ਮੁਕਾ ਦਿੰਦਾ ਹਾਂ । ਮੈਂ; ਚੇਅਰਮੈਨ ਸਾਹਿਬ, ਅਰਜ਼ ਕਰ ਰਿਹਾ ਸੀ ਕਿ ਮਾਸਟਰ ਤਾਰਾ ਸਿੰਘ ਜੀ ਦੇ ਇਸ ਵਜ਼ਾਰਤ ਦੇ ਮਤਾਲਿਕ ਕੀ ਕਮੈਂਟਸ ਹਨ । ਇਸ ਤੋਂ ਇਲਾਵਾ ਸਰਦਾਰ ਆਤਮਾ ਸਿੰਘ ਜਿਹੜੇ ਕਿ ਮਾਸਟਰ ਅਕਾਲੀ ਦਲ ਦੇ ਜਨਰਲ ਸੈਕਟਰੀ ਹਨ ਉਨ੍ਹਾਂ ਦੇ ਕਮੈਂਟਸ ਵੀ ਹਨ । ਉਹ ਮੈਂ ਵਕਤ ਥੋੜ੍ਹਾ ਹੋਣ ਕਰਕੇ ਨਹੀਂ ਪੜ੍ਹਦਾ ਉਨ੍ਹਾਂ ਨੇ ਵੀ ਫ਼ਰੰਟ ਵਜ਼ਾਰਤ ਦੇ ਜ਼ਿੰਮੇਵਾਰ ਲੀਡਰਾਂ ਨੂੰ ਕਰਿਟਿਸਾਈਜ਼ ਕੀਤਾ ਹੈ । ਇਸ ਤਰ੍ਹਾਂ ਇਹੋ ਜਿਹੀਆਂ ਅਖਬਾਰਾਂ ਦੇ ਵਿਚ ਹੋਰ ਬਹੁਤ ਸਾਰੀਆਂ ਰਾਇਆਂ ਹਨ ਜਿਹੜੀਆਂ ਨੇ ਕਿ ਬੜਾ ਕਰਿਟਿਸਿਜ਼ਮ ਕੀਤਾ ਗਿਆ ਹੈ ਵਜ਼ਾਰਤ ਤੇ । ਉਨ੍ਹਾਂ ਨੇ ਬੜੇ ਸਟਰੋਂਗ ਲਫਜ਼ਾਂ ਦੇ ਵਿਚ ਇਸ ਵਜ਼ਾਰਤ ਦੀ ਕੰਡੈਮਨੇਸ਼ਨ ਕੀਤੀ ਹੈ । ਜਿਥੋਂ ਤੱਕ ਪਬਲਿਕ ਸਪੋਰਟ ਦਾ ਤਆਲੁਕ ਹੈ ਉਹ ਬਾਰ ਬਾਰ ਕਹਿੰਦੇ ਹਨ ਕਿ ਸਾਨੂੰ ਲੋਕਾਂ ਦੀਆਂ ਚਿਠੀਆਂ ਆਉਂਦੀਆਂ ਹਨ, ।ਇਸ ਗੌਰਮਿੰਟ ਨੂੰ ਲੋਕ ਬੜਾ ਚਾਹੁੰਦੇ ਹਨ, ਉਨ੍ਹਾਂ ਨੂੰ ਤਾਰਾਂ ਆਉਂਦੀਆਂ ਹਨ ਇਹ ਉਹ ਮਲੋ ਮਲੀ ਕਹਿੰਦੇ ਹਨ ਕਿ ਇਨ੍ਹਾਂ ਤੋਂ ਬਗੈਰ ਪੰਜਾਬ ਦਾ ਝਟ ਨਹੀਂ ਚਲਦਾ ਗੁਜ਼ਾਰਾ ਨਹੀਂ ਚਲਦਾ । ਇਹ ਉਨ੍ਹਾਂ ਦੀ ਪਬਲਿਕ ਸਪੋਰਟ ਦੀ ਅਸੈਸਮੈਂਟ ਬਿਲਕੁਲ ਮੁਖਤਲਿਫ਼ ਹੈ । ਇਨ੍ਹਾਂ ਨੇ ਜਿਹੜਾ ਡੇਢ ਮਹੀਨਾ ਰਾਜ ਕੀਤਾ ਹੈ ਇਸ ਥੋੜ੍ਹੇ ਜਿਹੇ ਅਰਸੇ ਵਿਚ ਹੀ ਲੋਕ ਇਨ੍ਹਾਂ ਦੀ ਕਾਰਗੁਜ਼ਾਰੀ ਵੇਖ ਲੈਣ ਕਿ ਕੋਈ ਵੀ ਭੈੜਾ ਕੰਮ ਅਜਿਹਾ ਨਹੀਂ ਜਿਹੜਾ ਸਰਕਾਰ ਦੇ ਮੱਥੇ ਤੇ ਨਾ ਲਾਇਆ ਜਾ ਸਕਦਾ ਹੋਵੇ ਤੇ ਇਨ੍ਹਾਂ ਨੇ ਨਾਂ ਕੀਤਾ ਹੋਵੇ । ਮੈਂ ਇਕ ਗੱਲ ਦੀ ਤਰਫ਼ ਆਪ ਦਾ ਧਿਆਨ ਦਿਵਾਉਣਾ ਜ਼ਰੂਰੀ ਸਮਝਾਂਗਾ । ਚੇਅਰਮੈਨ ਸਾਹਿਬ, ਗੱਲਾਂ ਤਾਂ ਬਹੁਤ ਸਨ ਲੇਕਿਨ ਲਾ ਐਂਡ ਆਰਡਰ ਦੀ ਸਿਚੂਏਸ਼ਨ ਇਸ ਸੂਬੇ ਵਿਚ ਜਿਹੜੀ ਫ਼ਰੰਟ ਦੀ ਹਕੂਮਤ ਤੋਂ ਬਾਅਦ ਆਈ ਉਸ ਦੇ ਨਾਲ ਪੰਜਾਬ ਦੇ ਹਰ ਸ਼ਹਿਰੀ ਨੂੰ ਹੱਦ ਦਰਜੇ ਦੀ ਤਸ਼ਵੀਸ਼ ਹੋ ਗਈ । ਚੀਫ਼ ਮਨਿਸਟਰ ਨੇ ਉਸ ਦਿਨ ਕੋਈ ਫ਼ਿਗਰਜ਼ ਦਿੱਤੇ ਸਨ, ਮਾਰਚ ਔਰ ਅਪਰੈਲ ਦੇ ਫ਼ਿਗਰਜ਼ ਜਿਸ ਦੇ ਵਿਚ ਉਨ੍ਹਾਂ ਦੱਸਿਆ ਸੀ ਕਿ 67 ਕਤਲ ਹੋਏ, 5 ਡਾਕੇ, 42 ਅਗਵਾ ਅਤੇ 22 ਅਸਮਤਦਰੀ ਦੇ ਕੇਸ ਹੋਏ । ਉਨ੍ਹਾਂ ਨੇ ਭੁਲੇਖੇ ਦੇ ਨਾਲ ਪਿਛਲੇ ਆਂਕੜਿਆਂ ਦਾ ਵੀ ਉਸ ਦੇ ਨਾਲ ਕਮਪੈਰੀਜ਼ਨ ਕਰ ਦਿੱਤਾ । ਉਸ ਦੇ ਵਿਚ ਉਨ੍ਹਾਂ ਇਹ ਧਿਆਨ ਨਹੀਂ ਰਖਿਆ....

**ਸ਼੍ਰੀ ਸਭਾਪਤੀ** : ਰੂਲਜ਼ ਦੇ ਮੁਤਾਬਿਕ ਜ਼ਿਆਦਾ ਸਮਾਂ ਨਹੀਂ ਦੇਣਾ ਚਾਹੀਦਾ । ਤੁਹਾਨੂੰ ਬੋਲਦਿਆਂ ਨੂੰ ਇਕੱਤੀ ਮਿੰਟ ਹੋ ਗਏ ਹਨ। (According to Rules more time cannot be given. The hon. Member has already spoken for thirty-one minutes.)

**ਪੰਡਤ ਮੋਹਨ ਲਾਲ** : ਇਸ ਦੇ ਵਿਚ ਰੂਲਜ਼ ਦਾ ਕੀ ਤਅੱਲੁਕ ਹੈ ?

**ਸ਼੍ਰੀ ਸਭਾਪਤੀ** : ਸਪੀਕਰ ਸਾਹਿਬ ਦੀ ਹਦਾਇਤ ਦੇ ਮੁਤਾਬਿਕ ਜਿਹੜਾ ਟਾਈਮ ਮਿਲਣਾ ਚਾਹੀਦਾ ਸੀ ਉਸ ਤੋਂ ਜ਼ਿਆਦਾ ਤੁਸੀਂ ਲੈ ਚੁਕੇ ਹੋ । (The hon. Member has taken more time than could be allowed to him according to the instructions of the hon. Speaker.)

**ਪੰਡਤ ਮੋਹਨ ਲਾਲ** : ਮੇਰਾ ਖਿਆਲ ਹੈ ਕਿ ਇਸ ਦੇ ਵਿਚ ਟਾਈਮ ਲਿਮਟ ਨਹੀਂ ਹੁੰਦੀਂ । ਪ੍ਰਾਈਵੇਟ ਮੈਂਬਰਜ਼ ਦੇ ਰੈਜ਼ੋਲਿਊਸ਼ਨ ਨੂੰ ਛਡ ਦਿਓ, ਨੋ-ਕਾਨਫੀਡੈਂਸ ਮੋਸ਼ਨ ਤੇ ਟਾਈਮ ਦੀ ਕੋਈ ਪਾਬੰਦੀ ਨਹੀਂ ਹੁੰਦੀ । ਜੇਕਰ ਕੋਈ ਹੈ ਤਾਂ ਵੇਖ ਲਉ । ਆਈ ਵਿਲ ਵਾਈਂਡ ਅਪ ।

ਮੈਂ ਸਿਰਫ ਇੰਨੀ ਅਰਜ਼ ਕਰ ਰਿਹਾ ਸੀ ਕਿ ਦੋ ਮਹੀਨਿਆਂ ਵਿਚ ਇਨੇ ਓਫੈਂਸਿਜ਼ ਹੋਣੇ, ਇੰਨੇ ਮਰਡਰਜ਼ ਹੋਣੇ, ਇੰਨੀਆਂ ਡਕੈਤੀਆਂ ਤੇ ਇਤਨੇ ਅਗਵਾ ਦੇ ਕੇਸਿਜ਼ ਹੋਣੇ ਅਨਪ੍ਰੈਸੀਡੈਂਟਿਡ ਹੈ । ਇਨ੍ਹਾਂ ਨੇ ਕੁਝ ਮੁਕਾਬਲਾ ਕਰਕੇ ਪਿਛਲੇ ਸਾਲ ਦੇ ਮਹੀਨਿਆਂ ਦੇ ਨਾਲ ਦੱਸ ਦਿੱਤਾ ਲੇਕਿਨ ਉਨ੍ਹਾਂ ਨੇ ਇਹ ਨਹੀਂ ਦਸਿਆ ਕਿ ਜੋ ਫਿਗਰਜ਼ ਉਹ ਕੋਟ ਕਰ ਰਹੇ ਹਨ, ਉਹ ਜੁਆਇੰਟ ਪੰਜਾਬ ਦੀਆਂ ਹਨ, ਆਪ ਦੇ ਸਾਰੇ ਪੰਜਾਬ ਦੀਆਂ ਹਨ । ਅੱਜ ਜਿੰਨਾ ਪੰਜਾਬ ਛੋਟਾ ਹੋ ਗਿਆ ਹੈ ਉਸ ਦੀ ਰੇਸ਼ੋ ਪ੍ਰਪੋਰਸ਼ਨ ਕਢ ਕੇ ਦੇਖੋ ਤਾਂ ਪਤਾ ਲਗੇਗਾ ਕਿ ਲਿਮਿਟ 70 ਤੋਂ 75% ਇਨਕ੍ਰੀਜ਼ ਹੋਈ ਹੈ । ਇਸ ਲਈ ਮੈਂ ਅਰਜ਼ ਕਰਾਂਗਾ ਕਿ ਕ੍ਰਾਈਮਜ਼ ਵਿਚ ਐਨੀ ਇਨਕ੍ਰੀਜ਼ ਅਨਪ੍ਰੈਸੀਡੈਂਟਿਡ ਹੈ । ਇਹ ਬਹੁਤ ਤਸ਼ਵੀਸ਼ਨਾਕ ਬਾਤ ਹੈ । ਲੇਡੀਜ਼ ਦੇ ਮੁਤੱਲਕ, ਡਾਕੇ ਦੇ ਮੁਤੱਲਕ ਔਰ ਕਈ ਕਿਸਮ ਦੇ ਦਰਦਨਾਕ ਅਤੇ ਦਿਲ ਹਿਲਾ ਦੇਣ ਵਾਲੇ ਵਾਕਿਆਤ ਹਏ ਹਨ। ਅਗਰ ਉਨ੍ਹਾਂ ਸਾਰਿਆਂ ਵਾਕਿਆਤ ਦੀਆਂ ਰਿਪੋਰਟਸ, ਜਿਹੜੇ ਇਨ੍ਹਾਂ ਦੇ ਰਾਜ ਵਿਚ ਹੋਏ ਹਨ, ਪੜ੍ਹ ਕੇ ਸੁ ਉਣ ਲਗਾਂ ਫਿਰ ਵੀ ਪਤਾ ਨਹੀਂ ਇਨ੍ਹਾਂ ਨੂੰ ਸ਼ਰਮ ਆਵੇ ਕਿ ਨਾ ਆਵੇ । ਲੇਕਿਨ 15 ਮਈ, 1967 ਨੂੰ ਜਿਹੜਾ ਵਾਕਿਆ ਪਟਿਆਲੇ ਵਿਚ ਹੋਇਆ, ਉਸ ਨੂੰ ਸੁਣ ਕੇ ਹਰ ਇਕ ਦਾ ਸਿਰ ਸ਼ਰਮ ਨਾਲ ਝੁਕ ਜਾਂਦਾ ਹੈ । ਇਕ ਨਾਬਾਲਗ ਮਰੀਜ਼ ਦੀ ਇਜ਼ਤ ਲੁਟੀ ਗਈ, ਰਾਜਿੰਦਰਾ ਹਸਪਤਾਲ ਦੇ ਡਾਕਟਰ ਗ੍ਰਿਫਤਾਰ, ਉਸ ਦਾ ਸਾਥੀ ਮੈਡੀਕਲ ਸਟੂਡੈਂਟ ਫ਼ਰਾਰ । ਇੰਨਾ ਸਨਸਨੀਖੇਜ਼ ਵਾਕਿਆ । ਵਿਚਾਰੀ ਇਲਾਜ ਕਰਾਉਣ ਵਾਸਤੇ ਹਸਪਤਾਲ ਵਿਚ ਦਾਖਲ ਹੋਈ........

**ਸ਼੍ਰੀ ਸਭਾਪਤੀ** : ਜਿਹੜੇ ਤੁਸੀਂ ਫੈਕਟਸ ਦੇ ਨਾਲ ਐਡਜੈਕਟਿਵ ਲਗਾਉਂਦੇ ਹੋ ਕਿ ਕੌਣ ਕੁਰੱਪਟ ਸੀ, ਕੌਣ ਗੁਨਾਹਗਾਰ ਸੀ ਦੈਟ ਇਜ਼ ਔਬਜੈਕਸ਼ਨੇਬਲ । (Adding adjectives to facts as to who is corrupt and who is guilty is objectionable.)

**Pandit Mohan Lal** : Sir, this is in the Paper also.

**Mr. Chairman** : It may be in the Paper. It is for the authorities to see........

**Pandit Mohan Lal** : Sir, I am only commenting. (*Interruption*) I have every right to speak.

**Mr. Chairman** : When a case is sub-judice and the paper says that so and so is guilty, so and so is innocent and so and so is victim, you cannot discuss that.

**ਪੰਡਤ ਮੋਹਨ ਲਾਲ** : ਜਿਹੜੀ ਹੈਪਨਿੰਗ ਹੋਈ ਹੈ, ਮੈਂ ਉਸ ਦੀ ਫੈਕਚੂਅਲ ਪੁਜ਼ੀਸ਼ਨ ਦੱਸ ਰਿਹਾ ਹਾਂ ।

**Mr. Chairman** : Pandit Ji, you may kindly see Rule No. 72 of the Rules of Procedure and Conduct of Business in the Punjab Legislative Assembly. It says—

> "No speech during the debate shall exceed fifteen minutes in duration :
>
> Provided that it shall be within the discretion of the Speaker to allow the mover and the Minister answering him to exceed the said limit of time."

**Pandit Mohan Lal** : Is it about 'No-Confidence Motion', Sir? This is a rule about speeches. ਮੈਂ ਨਾ ਕੋਈ ਗਿਲਟ ਦੇ ਮੁਤੱਲਕ ਕਿਹਾ ਹੈ ਨਾ ਕੁਝ ਇਨੋਸੈਂਸ ਦੇ ਮੁਤਲਕ ਕਿਹਾ ਹੈ । ਮੈਂ ਤਾਂ ਫੈਕਟ ਪੁਟ ਕੀਤਾ ਹੈ । ਇਸ ਵਾਸਤੇ ਕਿ ਲਾ-ਲੈਸਨੈਸ ਦੀ ਕੀ ਪੁਜ਼ੀਸ਼ਨ ਹੈ, ਉਸ ਦਾ ਤੁਹਾਨੂੰ ਪਤਾ ਲਗ ਜਾਵੇ । ਇਕ ਮਿਸਾਲ ਪੇਸ਼ ਕੀਤੀ ਹੈ ਕਿ ਹਸਪਤਾਲ ਵਿਚ ਡਾਕਟਰਜ਼ ਨੂੰ ਤੇ ਮੈਡੀਕਲ ਸਟੂਡੈਂਟਸ ਨੂੰ ਇੰਨੀ ਜੁਰਅਤ ਹੋ ਗਈ ਕਿ ਆਈ ਹੋਈ ਮਰੀਜ਼ਾ ਦੀ ਪੱਤ ਦਿਨ ਦਿਹਾੜੇ ਹਸਪਤਾਲ ਵਿਚ ਲੁਟ ਲੈਣ ਤੇ ਇਨ੍ਹਾਂ ਨੂੰ ਫੇਰ ਵੀ ਕੋਈ ਧਿਆਨ ਨਾ ਆਵੇ ਔਰ ਕਲੇਮ ਕਰਨ ਕਿ ਲਾ ਐਂਡ ਆਰਡਰ ਅੰਡਰ ਕੰਟਰੋਲ ਹੈ । ਜੋ ਵਾਕਿਆਤ ਹੁਸ਼ਿਆਰਪੁਰ ਵਿਚ ਤੇ ਦੂਸਰੀਆਂ ਜਗ੍ਹਾਂ ਤੇ ਹੋਏ ਉਨ੍ਹਾਂ ਦੇ ਬਾਵਜੂਦ ਵੀ ਜੇ ਇਹ ਦਾਅਵਾ ਕਰਨ ਕਿ ਲਾ ਐਂਡ ਆਰਡਰ ਕਾਬੂ ਵਿਚ ਹੈ ਤਾਂ ਮੈਂ ਕਹਿੰਦਾ ਹਾਂ ਕਿ ਇਨ੍ਹਾਂ ਦੇ ਕਿਸੇ ਦਾਅਵੇ ਦੀ ਜਸਟੀਫੀਕੇਸ਼ਨ ਨਹੀਂ ਬਣਦੀ । ਮੈਂ ਸਾਰੇ ਵਾਕਿਆਤ ਹਾਊਸ ਵਿਚ ਨਹੀਂ ਰਖਦਾ ਲੇਕਿਨ ਕੁਝ ਇਨਸਟਾਂਸਿਜ਼ .......

**Mr. Chairman** : I say nothing is added in the list either on an adjournment motion or other motions. This is the general speech here.

**ਪੰਡਤ ਮੋਹਨ ਲਾਲ** : ਅੱਛਾ ਜੀ, ਮੈਂ ਵਾਈਂਡ ਅਪ ਕਰ ਦਿੰਦਾ ਹਾਂ । ਮੈਂ ਅਰਜ਼ ਇਹ ਕਰ ਰਿਹਾ ਸੀ ਕਿ ਲਾ ਐਂਡ ਆਰਡਰ ਦੀ ਬਹੁਤ ਬੁਰੀ ਪੁਜ਼ੀਸ਼ਨ ਹੈ । ਗੁੰਡਾਗਰਦੀ ਨੂੰ ਸ਼ਹਿ ਮਿਲਦੀ ਹੈ, ਸ਼ਰੀਫ ਆਦਮੀ ਦੀ ਇਜ਼ਤ ਮਹਿਫੂਜ਼ ਨਹੀਂ ਹੈ । ਲੋਕਾਂ ਵਿਚ ਘਬਰਾਹਟ ਹੈ, ਬੇਚੈਨੀ ਹੈ । ਇਨ੍ਹਾਂ ਦੀ ਫੂਡ ਪਾਲੀਸੀ ਫੇਲ੍ਹ ਹੋਈ ਹੈ, ਲੇਬਰ ਪਾਲੀਸੀ ਫੇਲ੍ਹ ਹੋਈ ਹੈ, ਹਰ ਕਿਸਮ ਦੀ ਹਰ ਪਾਲੀਸੀ ਫੇਲ੍ਹ ਹੋਈ ਹੈ । ਕੰਟ੍ਰਾਡਿਕਸ਼ਨਜ਼ ਹਨ, ਇਨਐਫੀਸ਼ੈਂਸੀ ਹੈ, ਜਿੰਨੀ ਵੀ ਕਮਜ਼ੋਰੀ ਕਿਸੇ ਗੌਰਮਿੰਟ ਵਿਚ ਹੋ ਸਕਦੀ ਹੈ, ਉਹ ਇਨ੍ਹਾਂ ਦੇ ਰਾਜ ਵਿਚ ਹੈ । ਜੇ ਫਿਰ ਵੀ ਇਹ ਦਾਵਾ ਕਰਨ ਕਿ ਇਨ੍ਹਾਂ ਦੀ ਗੌਰਮਿੰਟ ਪਾਪੂਲਰ ਗੌਰਮਿੰਟ ਹੈ ਤਾਂ ਆਪਣੇ ਆਪ ਨੂੰ ਭੁਲੇਖੇ ਵਿਚ ਪਾ ਰਹੇ ਹਨ । ਆਪਣੇ ਅੰਦਰ ਝਾਤੀ ਮਾਰ ਕੇ ਦੇਖਣ, ਅਸਲ ਵਾਕਿਆਤ ਉਨ੍ਹਾਂ ਦੇ ਸਾਹਮਣੇ ਰੁਖੇ

[ਪਡਤ ਮੋਹਨ ਲਾਲ]

ਹਨ । ਜੇਕਰ ਇਨ੍ਹਾਂ ਦੀ ਜ਼ਮੀਰ ਹੈ ਤਾਂ ਉਸ ਜ਼ਮੀਰ ਦੀ ਅਵਾਜ਼ ਨੂੰ ਸੁਣਨ । ਜੇਕਰ ਜ਼ਿੰਮੇਵਾਰੀ ਨਹੀਂ ਸੰਭਾਲ ਸਕਦੇ ਔਰ ਨਾਕਾਬਿਲ ਔਰ ਨਾ ਅਹਿਲ ਹਨ ਤਾਂ ਉਸ ਨੂੰ ਛੱਡ ਦੇਣ ਬਜਾਏ ਇਸ ਦੇ ਲੋਕ ਇਨ੍ਹਾਂ ਨੂੰ ਕੱਢਣ । ਇਨ੍ਹਾਂ ਅਲਫ਼ਾਜ਼ ਨਾਲ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

**ਚੌਧਰੀ ਦਰਸ਼ਨ ਸਿੰਘ** : ਮੈਂ ਆਪ ਦੇ ਰੂਲਿੰਗ ਦੇ ਮੁਤੱਲਕ ਅਰਜ਼ ਕਰਨੀ ਚਾਹੁੰਦਾ ਹਾਂ । ਕਿ ਜਿਹੜਾ ਰੂਲਿੰਗ ਤੁਸੀਂ ਦਿੱਤਾ ਹੈ ਕਿ ਮੈਂਬਰ 15 ਮਿੰਟ ਤੋਂ ਜ਼ਿਆਦਾ ਨਹੀਂ ਬੋਲ ਸਕਦਾ, ਉਹ ਐਡਜਰਨਮੈਂਟ ਮੋਸ਼ਨ ਦੇ ਮੁਤੱਲਕ ਹੈ । Sir, I would like to have your ruling on this point. You have given ruling on a adjournment motion. ਨੋ-ਕਾਨਫੀਡੈਂਸ ਮੋਸ਼ਨ ਤੇ ਕੋਈ ਟਾਈਮ ਮੁਕਰਰ ਨਹੀਂ, ਐਡਜਰਨਮੈਂਟ ਮੋਸ਼ਨ ਤੇ ਟਾਈਮ ਮੁਕਰਰ ਹੈ ।

**ਕਾਮਰੇਡ ਜੰਗੀਰ ਸਿੰਘ ਜੋਗਾ** : ਮੈਂ ਇਨ੍ਹਾਂ ਨੂੰ ਯਾਦ ਦਿਲਾਉਣਾ ਚਾਹੁੰਦਾ ਹਾਂ ਕਿ ਜਦੋਂ ਮੈਂ ਇਨ੍ਹਾਂ ਦੇ ਖਿਲਾਫ਼ ਨੋ-ਕਾਨਫੀਡੈਂਸ ਮੋਸ਼ਨ ਲਿਆਂਦੀ ਸੀ ਤਾਂ ਮੈਨੂੰ ਇਨ੍ਹਾਂ ਨੇ ਸਾਰੇ 15 ਮਿੰਟ ਦਿੱਤੇ ਸਨ ਰਿਕਾਰਡ ਕਢਵਾ ਕੇ ਦੇਖ ਲਉ ।

**ਮਾਲ ਮੰਤਰੀ** (ਮੇਜਰ ਜਨਰਲ ਰਾਜਿੰਦਰ ਸਿੰਘ) : ਅੱਜ ਇਹ ਖਾਸ ਦਿਨ ਹੈ ਕਿ ਸਾਡੇ ਸਾਹਮਣੇ ਨੋ-ਕਾਨਫੀਡੈਂਸ ਮੋਸ਼ਨ ਦਾ ਇਕ ਬੜਾ ਵੱਡਾ ਮਸਲਾ ਪੇਸ਼ ਹੋਇਆ ਹੈ । ਇਸ ਤੇ ਬੜਾ ਵਿਚਾਰ ਹੋਇਆ ਹੈ । ਮੈਂਬਰ ਸਾਹਿਬਾਨ ਨੇ ਇਕ ਦੂਸਰੇ ਨੂੰ ਉਸ ਦੇ ਨੁਕਸ ਕੱਢ ਕੇ ਦੱਸੇ ਹਨ । ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਸ ਮਸਲੇ ਤੋਂ ਪਹਿਲੇ ਵੀ ਹਾਊਸ ਵਿਚ ਬੜੇ ਵੱਡੇ ਮਸਲੇ ਪੇਸ਼ ਹੋਏ । ਹਾਊਸ ਵਿਚ 50, 50 ਡਿਮਾਂਡਾਂ ਪਾਸ ਹੋਈਆਂ ਲੇਕਿਨ ਉਨ੍ਹਾਂ ਤੇ ਕਿਸੇ ਕਿਸਮ ਦਾ ਆਪੋਜ਼ੀਸ਼ਨ ਦੀ ਤਰਫੋਂ ਇਨਕਾਰ ਨਹੀਂ ਹੋਇਆ । ਕਈ ਕਈ ਡਿਮਾਂਡਜ਼ ਰੋਜ਼ਾਨਾ ਪਾਸ ਹੁੰਦੀਆਂ ਰਹੀਆਂ, ਇਥੋਂ ਤਕ ਕਿ ਬਜਟ ਵੀ ਪਾਸ ਹੋ ਗਿਆ । ਫਾਇਨੈਂਸ ਮਨਿਸਟਰ ਸਾਹਿਬ ਨੇ ਬਜਟ ਸਪੀਚ ਵਾਈਂਡ ਅਪ ਕੀਤੀ ।

ਇਕ ਇਕ ਕਰਕੇ ਹਰ ਇਕ ਗੱਲ ਨੂੰ ਕਲੀਅਰ ਕੀਤਾ । ਤਾਂ ਜਿਹੜੀ ਵਡੀ ਗੱਲ ਸੀ ਉਹ ਤਾਂ ਹੋ ਗਈ—ਹਾਥੀ ਤਾਂ ਨਿਕਲ ਗਿਆ, ਪੂਛ ਰਹਿ ਗਈ । ਪਰ ਖ਼ੈਰ ਕੋਈ ਹਰਜ ਨਹੀਂ । ਅਸੂਲਨ ਮੈਂ ਨਹੀਂ ਕਹਿ ਸਕਦਾ ਕਿ ਪਾਰਲੀਮੈਂਟਰੀ ਤਰੀਕੇ ਨਾਲ ਗਲਤ ਹੈ ਮਗਰ ਜ਼ਾਹਿਰ ਹੁੰਦਾ ਹੈ ਕਿ ਅੜਿਕਾਬਾਜ਼ੀ ਕਰਨ ਦੀ ਆਦਤ ਜ਼ਰੂਰ ਸਾਨੂੰ ਸਾਰਿਆਂ ਨੂੰ ਪੈ ਹੀ ਗਈ ਹੈ । ਪਰ ਇਕ ਗੱਲ ਕਹਿਣੀ ਚਾਹੁੰਦਾ ਹਾਂ, ਚੇਅਰਮੈਨ ਸਾਹਿਬ, ਕਿ ਜਿਹੜੇ ਕਸੂਰ ਦੱਸੇ ਗਏ ਨੇ, ਇਨ੍ਹਾਂ ਢਾਈ ਮਹੀਨਿਆਂ ਵਿਚ ਜੋ ਪਰਲੋ ਇਥੇ ਉਠਾਈ ਗਈ ਹੈ, ਉਹ ਕੁਝ ਥੋੜੀ ਜਿਹੀ ਵਧੀਕੀ ਕੀਤੀ ਗਈ ਹੈ ਆਪੋਜ਼ੀਸ਼ਨ ਵਲੋਂ । ਇਨ੍ਹਾਂ ਢਾਈ ਮਹੀਨਿਆਂ ਵਿਚ ਮੈਂ ਸ਼ਾਮਲ ਹਾਂ ਅਤੇ ਅਸੀਂ ਸਾਰੇ ਸ਼ਾਮਲ ਹਾਂ, ਸਾਰਿਆਂ ਦੇ ਸਾਹਮਣੇ ਗੱਲਾਂ ਹੋਈਆਂ ਨੇ—ਜੋ ਮਸਲੇ ਢਾਈ ਮਹੀਨਿਆਂ ਵਿੱਚ ਹੱਲ ਕੀਤੇ ਗਏ ਹਨ ਉਹ ਸਭ ਨੂੰ ਪਤਾ ਹੈ । ਕਈ ਕਿਸਮ ਦੇ ਮਸਲੇ ਆਮ ਜਨਤਾ ਦੇ ਹਿਤ ਦੇ ਹੱਕ ਵਿਚ ਹੱਲ ਕੀਤੇ ਗਏ, ਉਨ੍ਹਾਂ ਦੇ ਫ਼ਾਇਦੇ ਵਾਸਤੇ ਪਾਸ ਕੀਤੇ ਗਏ । ਯਾਨੀ ਜਿਤਨਾ ਵੀ ਰਿਲੀਫ਼ ਹੋ ਸਕਦਾ ਸੀ ਜ਼ਿਮੀਦਾਰਾਂ ਨੂੰ ਦਿਤਾ ਗਿਆ, ਜੋ ਹੋਰ ਮੇਹਨਤ ਕਰਨ ਵਾਲੇ ਆਦਮੀ ਨੇ ਉਨ੍ਹਾਂ ਨੂੰ ਦਿਤਾ ਗਿਆ । ਦੁਕਾਨਦਾਰਾਂ ਨੂੰ ਪਰੋਫੈਸ਼ਨਲ ਟੈਕਸ ਆਦਿ, ਮੈਂ ਉਨਾਂ

ਡਿਟੇਲਜ਼ ਬਾਰੇ ਦੱਸਣ ਦੀ ਹੁਣ ਜ਼ਰੂਰਤ ਨਹੀਂ ਸਮਝਦਾ, ਬਹੁਤ ਦਫ਼ਾ ਕਿਹਾ ਗਿਆ ਹੈ ਕਿ ਰਿਲੀਫ਼ ਦਿਤਾ। ਢਾਈ ਮਹੀਨਿਆਂ ਦੇ ਅੰਦਰ ਅੰਦਰ ਆਮ ਜਨਤਾ ਦੇ ਜਿਤਨੇ ਵੀ ਦੁਖਦਾਈ ਮਸਲੇ ਸਨ ਉਨ੍ਹਾਂ ਨੂੰ ਹਲ ਕਰਨ ਦੀ ਕੋਸ਼ਿਸ਼ ਕੀਤੀ, ਕਈਆਂ ਬਾਰੇ ਆਰਡਰ ਪਾਸ ਵੀ ਕੀਤੇ। ਇਸ ਤੋਂ ਇਲਾਵਾ, ਹੋਰ ਬਹੁਤ ਸਾਰੀਆਂ ਗੱਲਾਂ ਹਨ। ਜਿਤਨੀਆਂ ਵੀ ਮੁਸ਼ਕਲਾਤ ਸਰਕਾਰ ਦੇ ਸਾਹਮਣੇ ਪੇਸ਼ ਆਈਆਂ ਉਨ੍ਹਾਂ ਸਾਰੀਆਂ ਉਤੇ ਵਿਚਾਰਾਂ ਹੋਈਆਂ ਮਗਰ ਉਧਰ ਵਾਲਿਆਂ ਦਾ ਮਨ ਨਹੀਂ ਮੰਨਦਾ। ਆਪੋਜ਼ੀਸ਼ਨ ਦਾ ਮਨ ਨਹੀਂ ਮੰਨਦਾ। ਐਗਰੀਕਲਚਰ ਦਾ ਪਰੋਗਰਾਮ, ਸਾਰੀਆਂ ਗੱਲਾਂ ਦਸੀਆਂ ਗਈਆਂ, ਉਸ ਵਿਚ ਮੈਨੂੰ ਵੀ ਇਕ ਦਿਨ ਬਲਣ ਦੀ ਜ਼ਰੂਰਤ ਪਈ। ਪਿਛਲੇ ਸਾਲ 5,000 ਟਿਊਬਵੈਲਜ਼ ਅਤੇ ਪੰਪਿੰਗ ਸੈਟਸ ਦਾ ਬੰਦੋਬਸਤ ਸੀ, ਇਸ ਸਾਲ 10,000 ਦਾ ਕੀਤਾ ਹੈ। ਇਸ ਤੋਂ ਇਲਾਵਾ ਇਨ੍ਹਾਂ ਕੰਮਾਂ ਵਾਸਤੇ ਪਿਛਲੇ ਸਾਲ ਜਿਥੇ ਬਜਟ ਵਿਚ $1\frac{1}{2}$ ਕਰੋੜ ਰੁਪਿਆ ਲਗਿਆ, ਇਸ ਦਫ਼ਾ 3 ਕਰੋੜ ਰੁਪਏ ਦਾ ਬੰਦੋਬਸਤ ਕੀਤਾ ਗਿਆ ਹੈ। ਯਾਨੀ ਕਿ burning question of the day for the country as a whole ਐਗਰੀਕਲਚਰਲ ਪ੍ਰੋਡਿਊਸ ਹੋਵੇ, ਦਾਣਾ ਫੱਕਾ ਮਿਲੇ ਤਾਂਕਿ ਸਾਰਿਆਂ ਦੇ ਢਿਡ ਭਰਨ ਔਰ ਉਸਦੇ ਵਾਸਤੇ ਕਾਂਟ ਛਾਂਟ ਕਰਕੇ ਹਿਸਾਬ ਦੇ ਨਾਲ ਬਜਟ ਬਣਾਇਆ ਔਰ ਜੋ ਕੁਝ ਵੀ ਅਗੇ ਕੰਮ ਕਰਨੇ ਹਨ ਉਨ੍ਹਾਂ ਦੇ ਉਪਰ ਪੂਰੇ ਤੌਰ ਤੇ ਵਿਚਾਰ ਕੀਤੀ, ਪਲੈਨ ਅਤੇ ਪਰੋਗਰਾਮ ਬਣਾਏ ਗਏ। ਫਰਟੇਲਾਈਜ਼ਰ ਬਾਰੇ ਇਥੇ ਬੜੀ ਬਹਿਸ ਹੋਈ ਹੈ। ਇਸ ਦੇ ਲਈ ਪਿਛਲੇ ਸਾਲ ਦੋ ਲਖ ਟਨ ਦਾ ਬੰਦੋਬਸਤ ਸੀ। ਇਸ ਦਫ਼ਾ 7,60,000 ਟਨ ਦਾ ਬੰਦੋਬਸਤ ਕਰ ਦਿਤਾ ਗਿਆ ਹੈ। ਇਸ ਤੋਂ ਇਲਾਵਾ ਹੋਰ ਵੀ ਬਹੁਤ ਸਾਰੀਆਂ ਗੱਲਾਂ ਹਨ। ਹਾਈ ਯੀਲਡਿੰਗ ਵੈਰਾਇਟੀ ਦੀਆਂ ਜਿਹੜੀਆਂ ਕਰਾਪਸ ਹਨ। ਪਿਛਲੇ ਸਾਲ ਕਣਕ $1\frac{1}{2}$ ਲੱਖ ਏਕੜ ਤੇ ਬੀਜੀ ਗਈ ਸੀ ਇਸ ਸਾਲ ਦਾ ਬੰਦੋਬਸਤ ਦਸ ਲਖ ਏਕੜ ਦਾ ਹੈ। ਬੜਾ ਫਰਕ ਹੈ। ਇਸਦਾ ਸਾਫ਼ ਮਤਲਬ ਹੈ ਕਿ ਅਸੀਂ ਤਰੱਕੀ ਵਲ ਜਾ ਰਹੇ ਹਾਂ। ਜਵਾਰ ਮੱਕੀ ਦਾ ਰਕਬਾ ਪਿਛਲੇ ਸਾਲ 11,000 ਏਕੜ ਸੀ ਇਸ ਸਾਲ 75,000 ਦੇ ਲਾਗੇ ਚਲੇ ਗਏ ਹਾਂ। ਬਾਜਰਾ 1,400 ਏਕੜ ਸੀ। ਇਸ ਵੇਰ ਸਵਾ ਲੱਖ ਏਕੜ ਦਾ ਬੰਦੋਬਸਤ ਹੈ। ਇਸੇ ਤਰ੍ਹਾਂ ਰਾਈਸ ਪਿਛਲੇ ਸਾਲ ਦੇ 11,000 ਏਕੜ ਦੇ ਮੁਕਾਬਲੇ ਵਿਚ 50,000 ਏਕੜ ਦਾ ਬੰਦੋਬਸਤ ਕੀਤਾ ਗਿਆ ਹੈ। ਜਿਹੜੀ ਪੈਕੇਜ ਡੀਲ ਹੈ ਕਾਟਨ ਦੀ ਉਸ ਦੇ ਲਈ ਪਿਛਲੇ ਸਾਲ 37,000 ਬੇਲਜ਼ ਦਾ ਬੰਦੋਬਸਤ ਸੀ ਕਿ ਇਤਨੀ ਪਰੋਡਕਸ਼ਨ ਹੋਵੇਗੀ, ਇਸ ਸਾਲ ਇਕ ਲੱਖ ਬੇਲਜ਼ ਬਾਰੇ ਇੰਤਜ਼ਾਮ ਕੀਤਾ ਗਿਆ ਹੈ। ਮੈਂ ਸਾਰੀਆਂ ਦੂਜੀਆਂ ਗੱਲਾਂ ਨਹੀਂ ਦਸ ਰਿਹਾ ਕਿਉਂਕਿ ਬਹੁਤ ਸਾਰੇ ਸੱਜਨ ਬਤਾ ਚੁਕੇ ਹਨ। ਫ਼ਾਈਨੈਂਸ ਮਨਿਸਟਰ ਸਾਹਿਬ ਨੇ ਜ਼ਾਹਿਰ ਕਰ ਦਿਤਾ ਹੈ ਕਿਸ ਤਰ੍ਹਾਂ ਨਾਲ ਆਮਦਨ ਵਧਾਈ ਜਾਣੀ ਹੈ, ਮੈਂ ਫਿਰ ਬਿਆਨ ਕਰਨਾ ਨਹੀਂ ਚਾਹੁੰਦਾ। ਪਰ ਇਕ ਗੱਲ ਕਹਿਣੀ ਚਾਹੁੰਦਾ ਹਾਂ ਕਿ ਇਤਨਾ ਕੁਝ ਹੋਇਆ, ਅਸੀਂ ਔਰ ਇਨ੍ਹਾਂ ਨੇ ਰੱਲ ਮਿਲ ਕੇ--ਇਕ ਦੂਸਰੇ, ਇਸ ਸੈਸ਼ਨ ਵਿਚ ਜਦੋਂ ਦੇ ਅਸੀਂ ਐਥੇ ਆਏ ਹਾਂ, ਕਾਫੀ ਗਧੇ ਗੇੜੇ ਲਗਦੇ ਰਹੇ, ਫੇਰ ਵੀ ਸਾਰੀਆਂ ਚੀਜ਼ਾਂ ਤੇ ਵਿਚਾਰ ਕਰਕੇ ਇਤਨੀ ਤਰੱਕੀ ਦਾ ਬਾਇਸ ਬਣੇ ਹਾਂ। ਉਸ ਦੀ ਕੋਈ ਕਦਰ ਨਹੀਂ। ਇਕ ਸੱਜਨ ਨਹੀਂ ਬੋਲਿਆ ਕਿ ਕੋਈ ਕੰਮ ਦੀ ਗੱਲ ਕੀਤੀ ਹੈ। ਇਹ ਠੀਕ ਨਹੀਂ, ਵਾਜਬ ਨਹੀਂ। ਇਨ੍ਹਾਂ ਦੀ ਤਾਂ ਉਹ ਗੱਲ ਹੈ ਕਿ ਕੋਈ ਗੱਲ ਕਰੇ ਤਾਂ ਉਸਨੂੰ ਕਿਹਾ ਜਾਵੇ ਕਿ ਤੂੰ ਕਸੂਰਵਾਰ ਹੈ। ਕਸੂਰਵਾਰ ਕਿਸ ਤਰ੍ਹਾਂ ? ਕਿ ਗੱਲ ਕਰਦਿਆਂ ਤੇਰੀ ਦਾੜ੍ਹੀ ਕਿਉਂ ਹਿਲਦੀ ਹੈ ? ਯਾਨੀ ਕੋਈ ਤਾਅਨਾ ਮਾਰਨਾ ਹੈ ਤਾਂ ਉਸ ਲਈ ਕਸੂਰ ਲਭ ਜਾਂਦਾ ਹੈ। ਇਨ੍ਹਾਂ ਦਾ ਮਨ ਤਾਂ ਮੰਨਦਾ ਹੈ ਪਰ ਮਨੂਆ ਨਹੀਂ ਮੰਨਦਾ। ਇਹ ਗੱਲ ਹੈ।

(ਮਾਲ ਮੰਤਰੀ)

ਇਸ ਤੋਂ ਇਲਾਵਾ ਮੈਂ ਕਹਿਣਾ ਚਾਹੁੰਦਾ ਹਾਂ ਕਿ ਥੋੜਾ ਬਹੁਤ ਰੀਕੈਪਚਲੇਟ ਕਰਾਂ ਤਾਂ ਮੈਂ ਸਮਝਦਾ ਹਾਂ ਦੁਖ ਲਗਦਾ ਹੈ ਆਪੋਜ਼ੀਸ਼ਨ ਨੂੰ ਕਿ ਉਹ ਪਾਵਰ ਬੜਾ ਚਿਰ ਰਖੀ, ਪਾਵਰ ਹਥੋਂ ਛਡਣਾ ਨਹੀਂ ਚਾਹੁੰਦੇ। ਪਾਵਰ ਡਰੰਕ ਵੀ ਹੋਏ ਬਹੁਤ ਸਾਰੇ ਔਰ ਪਾਵਰ ਛਡਣਾ ਨਹੀਂ ਚਾਹੁੰਦੇ ਔਰ ਇਹ ਧੁਖਧੁਖੀ ਉਠਦੀ ਹੈ। ਇਸ ਉਤੇ ਮੈਂ ਬਲੇਮ ਨਹੀਂ ਕਿਸੇ ਨੂੰ ਕਰਦਾ ਇਹ ਤਾਂ natural phenomena ਹੈ। ਇਨਸਾਨ ਦੇ ਵਿਚ possessive ਹੈ; ਲਾਲਚ ਰਹਿੰਦਾ ਹੈ ਯਾਨੀ ਕਿ ਉਹੀ ਪੁਰਾਣੀ ਗ਼ਾਲਿਬ ਵਾਲੀ ਗੱਲ ਹੈ ਕਿ--

ਗੋ ਹਾਥ ਮੇ ਜੁੰਬਸ਼ ਨਹੀਂ ਆਖੋਂ ਮੇਂ ਤੋ ਦਮ ਹੈ,
ਰਹਿਨੇ ਦੋ ਅਭੀ ਸਾਗਰੋ ਮੀਨਾ ਮੇਰੇ ਆਗੇ।

ਯਾਨੀ ਕਿ ਨਿਰਬਲ ਹਨ ਕੋਈ ਤਾਕਤ ਨਹੀਂ, ਮਗਰ ਫੇਰ ਵੀ ਤਾਕਤ ਨੂੰ ਛਡਣਾ ਨਹੀਂ ਚਾਹੁੰਦੇ—(the scepter of pcwer is to be held in the hands whether you are capable to hold it or not) ਯਾਨੀ ਕਿ ਤਾਕਤ ਨਹੀਂ ਛੱਡਣੀ। ਸੰਖ ਪੂਰਨ ਹੋ ਜਾਵੇ ਮਗਰ ਤਾਕਤ ਨਹੀਂ ਛਡਣੀ। ਪਾਵਰ ਨਹੀਂ ਛੱਡਣੀ ਔਰ ਇਹ ਜਿਹੜਾ ਪੁਰਾਣਾ ਚੈਪਟਰ ਹੈ ਉਸ ਬਾਰੇ ਮੈਂ ਜ਼ਿਆਦਾ ਨਹੀਂ ਕਹਿਣਾ ਚਾਹੁੰਦਾ। ਸਿਰਫ ਇਕ ਗੱਲ ਕਹਿਣੀ ਚਾਹੁੰਦਾ ਹਾਂ ਕਿ ਅਗਰ ਇਕ ਸਾਲ ਭਰ ਪੜ੍ਹਾਈ ਕਰਦੇ ਰਹੇ ਉਸ ਦੇ ਬਾਅਦ ਇਮਤਿਹਾਨ ਦਿਓ ਤਾਂ ਉਸਦਾ ਕੋਈ ਰਿਜ਼ਲਟ ਤਾਂ ਹੋਣਾ ਚਾਹੀਦਾ ਹੈ। 20 ਸਾਲ ਦੀ ਹਕੂਮਤ ਤੁਸਾਂ ਕੀਤੀ ਪਰ ਸੋਚੋ ਕਿ ਉਸਦਾ ਨਤੀਜਾ, ਉਸਦਾ ਰਿਜ਼ਲਟ ਚੰਗਾ ਨਹੀਂ ਨਿਕਲਿਆ। ਕਈ ਗੱਲਾਂ ਚੰਗੀਆਂ ਵੀ ਕੀਤੀਆਂ। ਇਹ ਨਹੀਂ ਕਿ ਡੱਬਾ ਬਿਲਕੁਲ ਬੰਦ ਹੀ ਰਿਹਾ—ਕੀਤੀਆਂ, ਮਗਰ ਪੂਰੇ ਹਿਸਾਬ ਨਾਲ ਦੇਖੋ ਤਾਂ ਰਿਜ਼ਲਟ ਚੰਗਾ ਨਹੀਂ ਨਿਕਲਿਆ। ਅੱਜ ਏਹੀ ਚਰਚਾ ਹੁੰਦੀ ਹੈ ਕਿ ਚੀਜ਼ਾਂ ਬਹੁਤ ਮਹਿੰਗੀਆਂ ਹਨ। ਮੈਨੂੰ ਦਸੋ, ਚੇਅਰਮੈਨ ਸਾਹਿਬ, ਕਿ ਕੀ ਇਨ੍ਹਾਂ ਢਾਈ ਮਹੀਨਿਆਂ ਵਿਚ ਹੀ ਇਹ ਸਾਰਾ ਅਸਰ ਪੈ ਗਿਆ ? ਇਕਨਾਮਿਕਸ ਅਸੀਂ ਸਾਰੇ ਪੜ੍ਹੇ ਹੋਏ ਹਾਂ। ਸਾਨੂੰ ਇਸ ਗੱਲ ਦਾ ਪੂਰਾ ਤਜੱਰਬਾ ਹੈ ਕਿ ਕਿਸ ਤਰ੍ਹਾਂ accumulative effect ਨਿਕਲਦਾ ਹੈ, ਗੁਰਬਤ ਦਾ, ਪ੍ਰਾਈਸਿਜ਼ ਦਾ, ਔਰ ਅਗਲੀ ਜਿਹੜੀ ਤਰੱਕੀ ਹੈ ਉਸ ਦੇ ਉਪਰ retar. ing effect ਔਰ retrograde effect ਹੁੰਦਾ ਹੈ ਜਾਂ ਨਹੀਂ ? ਇਸ ਤਰੀਕੇ ਨਾਲ ਉਪਰੋਂ ਥੱਲੇ ਤਕ ਗੌਰ ਕੀਤੀ ਹੀ ਨਹੀਂ ਸੀ ਗਈ। ਇੰਡਸਟਰੀ ਔਰ ਐਗਰੀਕਲਚਰ ਦਾ ਆਪਸ ਵਿਚ ਮੇਲ ਕਰਨ ਦੀ ਕੋਸ਼ਿਸ਼ ਕੀਤੀ ਤਾਂ ਉਹ ਵੀ ਲਾਪਸਾਈਡਿਡ ਇੰਡਸਟਰੀ ਦੇ ਖੇਤਰ ਵਿਚ ਪੈਸਾ ਵੀ ਖਰਾਬ ਕੀਤਾ। ਅਜੇ ਹੁਣ ਵੀ ਧਰਮ ਤੇਜਾ ਦਾ ਸਕੈਂਡਲ ਸੁਣ ਰਹੇ ਹਾਂ। ਅਠ ਕਰੋੜ ਰੁਪਿਆ ਕਿਤੇ ਜਾ ਪਵੇ। ਕਰੋੜਾਂ ਰੁਪਏ ਦਾ ਹਿਸਾਬ ਕਿਤਾਬ ਹੈ। ਅਸਲ ਵਿਚ ਅਸੀਂ ਐਗਰੀਕਲਚਰ ਨੂੰ ਵਧਾਈਏ ਔਰ ਆਪਣੇ ਪੇਟ ਭਰੀਏ। ਉਨ੍ਹਾਂ ਇਸ ਗੱਲ ਉਤੇ ਗੌਰ ਨਹੀਂ ਕੀਤੀ। ਮੈਂ ਕਹਿ ਸਕਦਾ ਹਾਂ ਕਿ ਕਿਹੜੀਆਂ-ਕਿਹੜੀਆਂ ਇੰਡਸਟਰੀਜ਼, ਕਿਹੜੀਆਂ-ਕਿਹੜੀਆਂ ventures ਔਰ ਕਿਹੜੀਆਂ 2 ਵਡੀਆਂ ਫੈਕਟਰੀਜ਼ ਹਨ। ਉਨ੍ਹਾਂ ਦੇ ਵਿਚ ਕੋਈ ਬਹਿਬੂਦੀ ਹੋਈ ਕਿਤਨੀ ਬਿਹਤਰੀ ਹੋਈ, ਸਾਰਿਆਂ ਨੂੰ ਪਤਾ ਹੈ। ਵਡੇ ਆਦਮੀਆਂ ਦੇ ਨਾਂ ਲੈਣ ਦੀ ਜ਼ਰੂਰਤ ਨਹੀਂ ਮਗਰ ਇਹ ਗੱਲ ਜ਼ਰੂਰ ਹੈ ਕਿ ਇਸ ਵਕਤ ਲੇਬਰ ਔਰ ਗਰੀਬ ਆਦਮੀ ਢਿਡੋਂ ਭੁੱਖਾ—ਉਸਦੇ ਤਨ ਉਤੇ ਕਪੜਾ ਵੀ ਨਹੀਂ। ਜਿਹੜਾ ਕਿਸਾਨ ਹੈ ਮੈਂ ਉਸ ਬਾਰੇ ਉਸ ਦਿਨ ਵੀ ਹਾਲਤ ਦਸੀ ਸੀ ਕਿ ਕਿਸਾਨ ਦੇ ਸਿਰ ਵਿੱਚ ਘਟਾ, ਉਸਦੇ ਕਪੜੇ ਪਾਟੇ ਹੋਏ ਔਰ ਹਰ ਇਕ ਆਦਮੀ ਕਰਜ਼ੇ ਥੱਲੇ। Practically all under debt ! ਕੋਈ ਵਿਚਾਰਾ

ਟੈਕਸੀ ਡਰਾਈਵਰ ਬਣ ਰਿਹਾ ਹੈ, ਇਥੇ ਥਾਂ ਨਹੀਂ ਮਿਲੀ ਤਾਂ ਪੀ. ਏ. ਪੀ. ਦਾ ਸਿਪਾਹੀ ਜਾਂ ਫੌਜ ਦਾ ਸਿਪਾਹੀ ਭਰਤੀ ਹੋ ਗਿਆ । ਕੋਈ ਤਰੱਕੀ ਦਾ ਬੰਦੋਬਸਤ ਮੈਨੂੰ ਨਹੀਂ ਦਿਸਿਆ ।

ਇਸ ਵਿਚ ਹਾਲਤ ਇਹ ਹੈ ਕਿ ਹਰ ਬੰਨੇ, ਹਰ ਪਾਸੇ ਕਿਸੇ ਨਾਲ ਵੀ ਗੱਲ ਕਰਕੇ ਵਖੋ, ਸਰਵਿਸਮੈਨ ਨਾਲ ਗੱਲ ਕਰਕੇ ਵੇਖੋ-- ਉਹ ਕਹਿੰਦਾ ਹੈ, 'ਮਰ ਗਿਆ' । ਤੁਹਾਡੇ ਸਾਹਮਣੇ ਅਸਾਂ ਇਹ ਮਸਲਾ ਹੱਲ ਕੀਤਾ, ਸਰਕਾਰੀ ਕਰਮਚਾਰੀਆਂ ਨੂੰ ਸੈਂਟਰ ਦੇ ਬਰਾਬਰ ਡੀ. ਏ. ਦਿਤਾ । ਟੀਚਰਜ਼ ਦਾ ਵੀ ਕੁਝ ਹੋ ਰਿਹਾ ਹੈ । ਔਰ ਬਾਕੀ ਵੀ ਸਾਰੇ ਪਾਸੇ ਠੀਕ ਤਰੀਕੇ ਨਾਲ ਗੌਰ ਕਰਨ ਦੀ ਕੋਸ਼ਿਸ਼ ਕਰ ਰਹੇ ਹਾਂ ਤਾਕਿ ਐਸਾ ਸਿਲਸਲਾ ਬਣੇ ਕਿ ਕਿਸੇ ਤਰੀਕੇ ਨਾਲ ਹਰ ਕੋਈ ਗੁਜ਼ਾਰਾ ਕਰ ਸਕੇ । ਥੋੜ੍ਹੇ ਜਿਹੇ ਵਡੇ ਢਿੱਡਾਂ ਵਾਲੇ ਹਨ, ਉਨ੍ਹਾਂ ਦਾ ਨਾਮ ਲੈਣ ਦੀ ਜ਼ਰੂਰਤ ਨਹੀਂ, ਸਭ ਨੂੰ ਪਤਾ ਹੈ– ਚੋਰੀ ਕੋਈ ਨਹੀਂ, ਮਗਰ ਜਿਹੜੀ ਆਮ ਜਨਤਾ ਹੈ ਉਸ ਦੀ ਹਾਲਤ ਠੀਕ ਨਹੀਂ ।

ਅਫਸਰਾਂ ਤੋਂ ਵੀ ਪੁਛ ਦੇਖੋ; ਛੋਟੇ ਬੜੇ ਸਭ ਰੋਂਦੇ ਹਨ, ਚੀਕ ਚਿਹਾੜਾ ਚਾਰੋਂ ਤਰਫ਼ ਪਿਆ ਹੋਇਆ ਹੈ । ਮੈਂ ਪਿੰਡਾਂ ਵਿਚ ਫਿਰ ਕੇ ਦੇਖਿਆ ਹੈ, ਸ਼ਹਿਰਾਂ ਦੀਆਂ ਗਲੀਆਂ ਕੂਚਿਆਂ ਵਿਚ ਫਿਰ ਕੇ ਇਲੈਕਸ਼ਨਾਂ ਦੇ ਦੌਰਾਨ ਦੇਖਿਆ ਹੈ ਕਿ ਹਾਲਤ ਬਹੁਤ ਖਰਾਬ ਹੈ । ਕੋਈ ਬੋਲਦਾ ਹੀ ਨਹੀਂ ਕਿ ਮੇਰੀ ਹਾਲਤ ਚੰਗੀ ਹੈ । ਉਹੀ ਪੁਰਾਣੀ ਹਾਲਤ —

'ਹੀਰ ਚੁਪ ਬੈਠੀ ਅਸੀਂ ਕੁਟ ਕਢ
ਸਾਡਾ ਵਾਹ ਪਿਆ ਨਾਲ ਡਾਰਿਆਂ ਦੇ ।

ਯਾਨੀ ਡੋਰੀ ਹੋ ਗਈ ਦੁਨੀਆਂ । ਇਸ ਕਰਕੇ ਦੁਨੀਆਂ ਲੜਦੀ ਝਗੜਦੀ ਹੈ । ਚੇਅਰਮੈਨ ਸਾਹਿਬ, ਉਸ ਦਿਨ ਮੈਂ ਅਰਜ਼ ਕੀਤੀ ਸੀ ਆਨ ਦੀ ਫਲੋਰ ਆਫ ਦੀ ਹਾਊਸ ਕਿ ਲੈਜਿਸਲੇਟਰਜ਼ ਅਤੇ ਦੂਜੇ ਲੋਕ ਵੀ 30 ਫੀ ਸਦੀ ਕੰਮ ਕਰਦੇ ਹਨ, 70 ਫੀ ਸਦੀ ਇਕ ਦੂਜੇ ਨਾਲ ਝਈਆਂ ਹੀ ਲੈ ਰਹੇ ਹਨ । ਇਸ ਦਾ ਕਿਉਮੂਲੇਟਿਵ ਇਫੈਕਟ ਇਹ ਹੋਇਆ ਹੈ ਕਿ ਜਨਤਾ ਨੂੰ ਕਿਸੇ ਨਹੀਂ ਪੁਛਿਆ ਅਤੇ ਹੁਣ ਇਹ ਸਾਰੀ ਗੰਦ ਦੀ ਟੋਕਰੀ ਸਿਰ ਪਾ ਰਹੇ ਹਨ ਟਰੈਯਰੀ ਬੈਂਚਿਜ਼ ਤੇ। ਤੁਸੀਂ ਜੋ ਕੋਟੇਸ਼ਨਜ਼ ਦਿੰਦੇ ਹੋ ਉਹ ਸਾਰੇ ਲੋਕ ਪੜ੍ਹਦੇ ਹਨ । ਮੈਂ ਤੁਹਾਨੂੰ ਕੁਝ ਥੋੜਾ ਜਿਹਾ ਪਿਛੇ ਲੈ ਜਾਣਾ ਚਾਹੁੰਦਾ ਹਾਂ । ਆਪ ਨੂੰ ਬੜੇ ਸੁੰਦਰ ਲੀਡਰ ਮਿਲੇ ਉਨ੍ਹਾਂ ਨੇ ਸਾਨੂੰ ਆਜ਼ਾਦੀ ਲੈ ਕੇ ਦਿਤੀ ਮਗਰ ਇਨ੍ਹਾਂ ਨੇ ਚੱਕਰ ਪੁਠਾ ਚਲਾ ਦਿਤਾ । ਇਨ੍ਹਾਂ ਦੇ ਦਿਲ ਹਾਲੇ ਵੀ ਦੁਖੀ ਹਨ ਕਿ ਪਾਵਰ ਚਲੀ ਗਈ । ਇਹ ਪਾਵਰ ਰੁਕ ਨਹੀਂ ਸਕਦੀ ।

ਐ ਖਾਕੇ ਪਿਰੋ ਗੁਰਦੀ ਸ਼ਾਹਾਂਨੇ ਮਹਾ ਯਕ ਯਕ
ਅਫਸੁਰਦੋ ਬਜ਼ੋਰੇ ਪਾ, ਬੀ ਚਰਖੇ ਦਵਾਂ ਯਕ ਯਕ,
ਦਾਰਾ ਓ ਜਮੋ ਇਤਰ ਆ ਇਸ ਮਾਰ ਕਸਾਂ ਯਕ ਯਕ ।

ਯਾਨੀ ਬੜ ਬੜੇ ਸ਼ਹਿਨਸ਼ਾਹ ਹੋ ਗਏ ਦਾਰਾ ਜੈਸੇ, ਜਮਸ਼ੇਦ ਜਸੇ । ਉਹ ਵੀ ਨਾ ਰਹੇ । ਸੋ ਨਵਾਂ ਦੌਰ ਆਵੇਗਾ ਇਸ ਸਮੇਂ ਸਭ ਦਾ ਕੁਝ ਫਰਜ਼ ਬਣਦਾ ਹੈ । ਤੁਸੀ ਜੋ ਕੁਝ ਪਹਿਲਾਂ ਕੋਸ਼ਿਸ਼ ਕੀਤੀ ਉਸ ਤੇ ਮੈਨੂੰ ਇਤਰਾਜ਼ ਹੈ । ਮੈਂ ਪਹਿਲਾਂ ਕਿਹਾ ਹੈ ਅਤੇ ਫਿਰ ਕਹਿਣ ਨੂੰ ਤਿਆਰ ਹਾਂ ਕਿ ਮੈਂ ਜਿਸ ਪਹਿਲੂ ਤੋਂ ਕਹੋ ਮੈਂ ਸਬੂਤ ਦੇਣ ਲਈ ਤਿਆਰ ਹਾਂ । ਮਗਰ ਚੇਅਰਮੈਨ ਸਾਹਿਬ ਨੇ ਬਹੁਤੀ ਗੱਲ ਕਰਨ ਦੀ ਇਜਾਜ਼ਤ ਨਹੀਂ ਦੇਣੀ । ਇਸ ਕਰਕੇ ਕਹਿੰਦਾ ਹਾਂ ਜੋ ਕੁਝ ਸਾਥੋਂ ਸਰਿਆ

[ਮਾਲ ਮੰਤਰੀ]

ਬਣਿਆ ਉਹ ਕੀਤਾ । ਪਹਿਲੀਆਂ ਸਾਰੀਆਂ ਗੱਲਾਂ ਦੁਖਦਾਈ ਹਨ । ਹੁਣ ਆਪ ਨੇ ਚੰਡੀਗੜ੍ਹ ਤੇ ਬਹਿਸ ਸੁਣੀ । ਛੋਟੇ ਛੋਟੇ ਟੁਕੜੇ ਹਨ । ਆਪ ਦੀ ਪ੍ਰਾਪਰਟੀ ਸ਼ਿਮਲੇ ਹੋਵੇ, ਦਿੱਲੀ ਹੋਵੇ ਜਾਂ ਕਿਤੇ ਹੋਰ ਹੋਵੇ ਕਿਸੇ ਨੇ ਚੰਗੀ ਤਰ੍ਹਾਂ ਕਿਹਾ ਹੀ ਨਹੀਂ ਕਿ ਨਾ ਵੰਡੋ । ਢਾਈ ਮਹੀਨੇ ਤੋਂ ਇਹੀ ਚੀਜ਼ਾਂ ਦੇਖ ਰਹੇ ਸਾਂ । ਉਹੀ ਹਾਫ਼ਜ਼ ਸ਼ੀਰਾਜ਼ੀ ਵਾਲੀ ਗੱਲ ਹੈ—

ਅਗਰ ਆਂ ਤੁਰਕੇ ਸ਼ੀਰਾਜ਼ੀ
ਬਦਸਤ ਆਰਦ ਦਿਲੇ ਮਾਰਾ,
ਬਖਾਲੇ ਹਿੰਦੂਅਸ਼ ਬਖਸ਼ਮ,
ਸਮਰ ਕੰਦੋ ਬੁਖਾਰਾ ।

ਉਸ ਵੇਲੇ ਤੋਂ ਵੰਡਣ ਵਿਚ ਲਗੇ ਹੋਏ ਹਾਂ । ਜਿਸ ਦਾ ਜੀ ਚਾਹੇ ਲੈ ਜਾਵੇ । ਉਪਰ ਤੋਂ ਤਾਰ ਆ ਗਿਆ, ਟੈਲੀਫੋਨ ਆ ਗਿਆ ਕਿ ਐਸਾ ਕਰ ਦੋ । ਬਹੁਤ ਅਛਾ ਜੀ, ਐਸੇ ਹੀ ਕਰ ਦੇਤੇ ਹੈਂ । ਕੋਈ ਬ੍ਰੇਕ ਹੀ ਨਹੀਂ ਲਗੀ, ਇਕ ਲੂਜ਼ ਤਰੀਕੇ ਨਾਲ ਗਡੀ ਚਲਦੀ ਰਹੀ ਅਤੇ ਮੈਂ ਸਮਝਦਾ ਹਾਂ ਕਿ ਅਗੇ ਨਹੀਂ ਪਿਛੇ ਵਲ ਚਲੀ, ਜਿੱਲ੍ਹਣ ਵਲ । ਇਸ ਦਾ ਦੁਖ ਦੂਜੇ ਤੇ ਸੁਟਣਾ ਵਾਜਿਬ ਨਹੀਂ ਬਣਦਾ । ਮੈਂ ਕਿਹਾ ਹੈ ਕਿ ਇਹ ਸਾਡੇ ਸਾਥੀ ਅਗਰ ਕੋਈ ਚੰਗੀ ਗੱਲ ਸਾਡੇ ਨਾਲ ਬੈਠ ਕੇ ਦੱਸਣ ਤਾਂ ਅਸੀਂ ਸੁਣਨ ਨੂੰ ਤਿਆਰ ਹਾਂ । ਦੁਨੀਆ ਰੋਂਦੀ ਗਈ ਹੈ, ਉਸ ਦੀ ਹਾਲਤ ਬਹੁਤ ਭੈੜੀ ਹੈ । ਇਥੇ ਕੁਰਪਸ਼ਨ ਹੈ, ਪੁਲੀਟੀਕਲ ਕੁਰਪਸ਼ਨ । ਦੋਵੇਂ ਪਾਸਿਆਂ ਤੋਂ ਸੱਜਣ ਇਸ ਬਾਰੇ ਬੋਲੇ ਹਨ । ਚੇਅਰਮੈਨ ਸਾਹਬ, ਇਥੇ ਇਕ ਇਕ ਮੈਂਬਰ ਲਖ ਲਖ ਲੋਕਾਂ ਨੂੰ ਰੈਪਰੇਜ਼ੈਂਟ ਕਰਦਾ ਹੈ । ਇਥੇ ਇਹ ਕਿਸ ਕਿਸਮ ਦੀ ਲ਼ਕਣ ਮੀਚੀ ਹੋ ਰਹੀ ਹੈ ਇਹ ਕਿਥੋਂ ਸ਼ੁਰੂ ਹੋਈ ਹੈ । ਇਹ ਇਕ ਲੈਗੇਸੀ ਹੈ ਜੋ ਸਾਨੂੰ ਮਿਲੀ ਹੈ । ਇਹ ਠੀਕ ਲੈਗੇਸੀ ਨਹੀਂ ਹੈ ਇਹ ਕਿਸੇ ਇਕ ਆਦਮੀ ਦਾ ਕਸੂਰ ਨਹੀਂ ਹੈ । ਮੈਂ ਕਹਿੰਦਾ ਹਾਂ ਧ੍ਰਿਗ ਸਾਡਾ, ਕਸੂਰ ਸਭ ਦਾ ਹੈ ਅਸੀਂ ਸਿਆਣੇ ਆਦਮੀ ਇਕ ਜਗ੍ਹਾਂ ਬੈਠ ਕੇ ਐਸੀਆਂ ਗਲਾਂ ਕਰੀਏ । ਅਗਰ ਇਹ ਕਹਿਣਾ ਪਾਰਲੀਮੈਂਟਰੀ ਹੋਵੇ ਤਾਂ ਮੈਂ ਕਹਾਂਗਾ ਕਿ ਸਾਨੂੰ ਸ਼ਰਮ ਆਉਣੀ ਚਾਹੀਦੀ ਹੈ । ਇਸ ਵਿਚ ਕਿਸ ਕਿਸ ਦਾ ਹਿੱਸਾ ਹੈ । ਹੁਣ ਦੇਖੋ ਕਹਿੰਦੇ ਹਨ ਕਿ ਇਕ ਸਾਹਿਬ ਆਏ ਤਾਂ ਸਨ, ਉਨ੍ਹਾਂ ਦਾ ਦਿਲ ਤਾਂ ਕਰਦਾ ਹੈ ਇਧਰ ਬੈਠਣ ਦਾ ਮਗਰ ਉਹ ਨਸ਼ੇ ਵਿਚ ਗਲਤਾਨ ਪਏ ਹਨ ਸੁਬਹ ਦੇ । ਕੀ ਅਸੀਂ ਭੇਡਾਂ ਬਕਰੀਆਂ ਹਾਂ ? (ਵਿਘਨ) ਮੈਂ ਵਡੀਆਂ ਵਡੀਆਂ ਗੱਲਾਂ ਕਰ ਰਿਹਾ ਹਾਂ ਅਤੇ ਛੋਟੀਆਂ ਛੋਟੀਆਂ ਛਡ ਰਿਹਾ ਹਾਂ । (ਵਿਘਨ) 'ਇਕ ਦਿਲ ਥਾ ਵੋਹ ਭੀ ਤੇਰੀ ਤਮੰਨਾ ਲੀਏ ਹੂਏ' ।

ਚੇਅਰਮੈਨ ਸਾਹਿਬ, ਮੈਂ ਵੀ ਬਹੁਤ ਕੁਝ ਕਹਿਣਾ ਚਾਹੁੰਦਾ ਹਾਂ ਬੜਾ ਜਜ਼ਬਾ ਉਠਦਾ ਹੈ, ਵਲਵਲਾ ਉਠਦਾ ਹੈ । ਕੋਈ ਗੱਲ ਹੀ ਠੀਕ ਨਹੀ ਕੀਤੀ ਇਤਨੀ ਬੇਇੰਤਜ਼ਾਮੀ, ਇਤਨੀ ਬਦਇੰਤਜ਼ਾਮੀ ਸੀ ਕਿ ਇੰਟਰਨੈਸ਼ਨਲ ਗੱਲਾਂ ਵਿਚ ਵੀ ਸਵਾਦ ਨਹੀਂ ਆਇਆ, ਇਕਨੌਮਿਕ ਪ੍ਰੋਗ੍ਰੈਸ ਵਿਚ ਵੀ ਸਵਾਦ ਨਹੀਂ ਦਿਤਾ । ਸਾਰਾ ਚੈਪਟਰ ਖੁਲ੍ਹਾ ਪਿਆ ਹੈ । ਰੰਗ ਰਲੀਆਂ ਮਨਾਉਂਦੇ ਰਹੇ, ਪਾਵਰ ਲਸਟ ਪਿਛੇ ਪਏ ਰਹੇ, ਹੋਰ ਕੁਝ ਨਹੀਂ ਸਾਹਮਣੇ ਰਖਿਆ । ਅੱਜ ਇਸ ਗੱਲ ਤੇ ਤੁਲੇ ਹਨ ਕਿ ਇਸ ਗੌਰਮਿੰਟ ਨੂੰ ਬਦਲਣਾ ਹੈ ਕਿਸੇ ਨਾ ਕਿਸੇ ਤਰ੍ਹਾਂ । ਮੈਂ ਵਾਰਨਿੰਗ ਦਿੰਦਾ ਹਾਂ ਕਿ ਅਗਰ ਇਹ ਫੇਲ੍ਹ ਹੋ ਗਈ ਇਕ ਮੈਂਬਰ ਇਧਰ ਜਾਂ ਉਧਰ ਹੋ ਸਕਦਾ ਹੈ ਕਿਉਂਕਿ ਜੋ ਡੈਮੋਕ੍ਰੈਟਿਕ ਰੂਲਜ਼ ਹਨ ਉਨ੍ਹਾਂ ਦੀ ਐਪਲੀਕੇਸ਼ਨ ਕੋਈ ਗੰਦੇ ਤਰੀਕੇ ਨਾਲ ਕਰ ਲਵੇ, ਕੋਈ ਸਿਧੇ ਤਰੀਕੇ ਨਾਲ ਕਰ ਲਵੇ ਪਰ ਅਗਰ ਇਹ ਫੇਲ੍ਹ ਹੋ ਗਈ ਤਾਂ

ਮੈਂ ਵਾਰਨਿੰਗ ਦਿੰਦਾ ਹਾਂ ਕਿ ਇਹ ਕੋਈ ਕੰਟਰੀਬਿਊਸ਼ਨ ਨਹੀਂ ਹੋਵੇਗੀ । ਹਿੰਮਤ ਰਖੋ ਕਿਸੇ ਗਲਤ ਤਰੀਕੇ ਨਾਲ ਇਹ ਕੰਮ ਕਰਨਾ ਵਾਜਿਬ ਨਹੀਂ ਹੈ । ਮੈਂ ਇਹ ਆਪ ਨੂੰ ਇਨਵੀਟੇਸ਼ਨ ਦਿੰਦਾ ਹਾਂ ਕਿ ਅਗਰ ਇਹ ਸਰਕਾਰ ਠੀਕ ਤਰੀਕੇ ਨਾਲ ਚਲਾਉਣੀ ਹੈ ਤਾਂ ਅਸੀਂ ਤੁਹਾਡੇ ਨਾਲ ਬੈਠਦੇ ਹਾਂ, ਚੰਗੀ ਸੁਜੈਸ਼ਨ ਦਿਉ, ਬੇਸ਼ਕ ਸਮਝਾਉ, ਅਸੀਂ ਤੁਹਾਡੀ ਗਲ ਮੰਨਾਂਗੇ, ਅਗਰ ਤੁਹਾਡੀ ਨੀਅਤ ਠੀਕ ਹੈ । ਲੇਕਿਨ ਮੈਂ ਆਪਨੂੰ ਆਨ ਦੀ ਫਲੋਰ ਆਫ ਦੀ ਹਾਊਸ ਇਹ ਦੱਸ ਦਿਆਂ ਕਿ ਅਗਰ ਨੀਅਤ ਠੀਕ ਨਹੀ ਤਾਂ ਸਾਡੇ ਸਭ ਪਾਸੋਂ ਪਾਵਰ ਚਲੀ ਜਾਵੇਗੀ ਅਤੇ ਲੋਕ ਸਾਨੂੰ ਸਭ ਨੂੰ ਗਲੀਆਂ ਵਿਚ ਘਸੀਟੀ ਫਿਰਨਗੇ । ਫਿਰ ਨਾ ਕਹਿਣਾ ਕਿ ਇਹ ਕੀ ਹੋ ਗਿਆ । ਆਖਿਰ ਰੀਐਕਸ਼ਨ ਵੀ ਕੋਈ ਗੱਲ ਹੁੰਦੀ ਹੈ, ਕਿਉਮੂਲੇਟਿਵ ਇਫੈਕਟ ਹੁੰਦਾ ਹੈ । ਦੇਖੋ ਪ੍ਰਾਈਸਿਜ਼ ਕਿਥੋਂ ਦੀਆਂ ਕਿਥੇ ਚਲੀਆਂ ਗਈਆਂ ਹਨ । ਅੱਜ ਤੁਸੀਂ ਕਹਿੰਦੇ ਹੋ ਕਿ ਪ੍ਰਾਈਸ ਲੈਵਲ ਨੂੰ ਠੀਕ ਕਰ ਦਿਉ । ਤੁਸੀਂ ਮੇਰੇ ਦੋਸਤ ਡਾਂਗ ਸਾਹਿਬ ਨੂੰ ਕਹਿੰਦੇ ਹੋ ਕਿ ਇਹ ਹੋਣਾ ਚਾਹੀਦਾ ਹੈ । ਲੇਕਿਨ ਨਿਰਾ ਕਹਿਣਾ ਹੀ ਠੀਕ ਨਹੀਂ, ਕੋਈ ਕਨਕਰੀਟ ਸੁਜੈਸ਼ਨ ਦਿਉ । ਤੁਸੀਂ ਦਸੋ ਕੀ ਕੀਮਤ ਰਖੀਏ । ਇਸ ਤੇ ਕੋਈ ਨਹੀਂ ਬੋਲਦਾ, ਕੋਈ ਨਹੀਂ ਦਸਦਾ । ਕਹਿੰਦੇ ਹਨ ਕਿ ਪ੍ਰੋਡਿਊਸਰ ਤੋਂ ਪ੍ਰੋਡਿਊਸ ਮਹਿੰਗੀ ਲਉ; ਕਨਜ਼ਿਊਮਰ ਨੂੰ ਸਸਤੀ ਦਿਉ ਅਤੇ ਵਿਚਲਾ ਜੋ ਗੈਪ ਹੈ ਭਾਵੇਂ ਉਹ 30.00 ਰੁਪਏ ਹੋਵੇ ਜਾਂ 40.00 ਰੁਪਏ. ਉਹ ਤੁਸੀਂ ਸਬਸੇਡਾਈਜ਼ ਕਰੋ ਤੇ ਜਦੋਂ ਬਜਟ ਤੇ ਬੋਲਦੇ ਹਨ ਤਾਂ ਕਹਿੰਦੇ ਹਨ ਕਿ ਪਹਿਲਾ ਹੀ ਘਾਟਾ ਪਾ ਦਿਤਾ ਹੈ । ਤੁਹਾਡੀ ਮਤ ਮਾਰੀ ਗਈ ਹੈ, ਹੋਰ ਭਾਰ ਪਾਈ ਜਾਂਦੇ ਹੋ । ਕੋਈ ਰੈਸ਼ਨਲ ਗੱਲ ਵੀ ਕਰਨੀ ਚਾਹੀਦੀ ਹੈ । ਇਹ ਨਹੀਂ ਕਿ ਬਾਤੂਨੀਆਂ ਦੀ ਤਰ੍ਹਾਂ ਬਾਤ ਕਰ ਦਿਤੀ । ਇਸ ਤਰ੍ਹਾਂ ਦੀਆਂ ਗੱਲਾਂ ਬਾਹਰ ਜਲਸਿਆਂ ਵਿਚ ਹੋਣੀਆਂ ਚਾਹੀਦੀਆਂ ਹਨ, ਹਾਊਸ ਵਿਚ ਨਹੀਂ ।

ਇਸ ਤੋਂ ਇਲਾਵਾ ਪੁਲੀਟੀਕਲ ਕੁਰੱਪਸ਼ਨ ਬਾਰੇ ਇਕ ਅਧ ਗੱਲ ਹੋਰ ਕਹਿਣੀ ਹੈ । ਦੋ ਤਿੰਨ ਦਿਨਾਂ ਤੋਂ ਸਾਰੇ ਸਜਨਾਂ ਨੇ ਦੇਖਿਆ ਹੈ ਕੁਝ ਆਦਮੀ, ਆਲੀ ਆਦਮੀ, ਉਨ੍ਹਾਂ ਦਾ ਤਜਰਬਾ ਬੜਾ ਹੈ, ਹੁਸ਼ਿਆਰੀ ਬੜੀ ਹੈ ਉਹ ਇਸ ਵਲ ਇਸ ਤਰ੍ਹਾਂ ਲਗੇ ਹੋਏ ਹਨ, ਜਿਵੇਂ ਸ਼ਹਿਦ ਦੀਆਂ ਮੱਖੀਆਂ ਇਧਰ ਉਧਰ ਫੁੱਲਾਂ ਨਾਲ ਲਗੀਆਂ ਰਹਿੰਦੀਆਂ ਹਨ । ਮਨੂੰ ਸਮਝ ਨਹੀਂ ਆਉਂਦੀ ਕਿ ਇਸ ਤਰ੍ਹਾਂ ਦੇ ਇਜਲਾਸੀ ਆਦਮੀ ਕਿਸ ਤਰ੍ਹਾਂ ਦੇ ਕੰਮ ਕਰ ਰਹੇ ਹਨ । ਕਿਥੇ ਤਕ ਪਹੁੰਚ ਗਏ ਹਨ । ਮੈਂ ਇੰਨਾ ਹੀ ਕਹਿ ਕੇ ਅਰਜ਼ ਕਰਾਂਗਾ ਕਿ ਅਗਰ ਕੋਈ ਕੰਮ ਕਰਨਾ ਚਾਹੁੰਦੇ ਹਨ ਤਾਂ ਠੀਕ ਤਰੀਕੇ ਨਾਲ ਸੁਧ ਤਰੀਕੇ ਨਾਲ ਕਰਨਾ ਚਾਹੀਦਾ ਹੈ ਨਾ ਕਿ ਗਲਤ ਤਰੀਕੇ ਨਾਲ । ਅਗਰ ਇਸ ਸਰਕਾਰ ਨੂੰ ਤੋੜਨ ਦਾ ਤੁਸੀਂ ਪ੍ਰਬੰਧ ਕੀਤਾ ਹੋਇਆ ਹੈ, ਗ਼ਲਤ ਜਾਂ ਸਹੀ ਤਾਂ ਇਹ ਗੱਲ ਯਾਦ ਰਖਣਾ ਕਿ ਤੁਸੀਂ ਫਿਰ ਉਹੀ ਗੱਲਾਂ ਕਰਨੀਆਂ ਹਨ (ਵਿਘਨ) ਨਹੀਂ ਬਦਲ ਸਕਦੇ, ਇਹ ਤਾਂ ਦੇਖਣ ਵਿਚ ਆਇਆ ਹੈ ਕਿ ਤੁਸੀਂ 20 ਸਾਲ ਨਹੀਂ ਬਦਲ ਸਕੇ । ਪਈਆਂ ਹੋਈਆਂ ਆਦਤਾਂ ਨਹੀਂ ਜਾਂਦੀਆਂ—

ਵਾਰਸ ਸ਼ਾਹ ਨਾ ਆਦਤਾਂ ਜਾਂਦੀਆਂ ਨੇ,
ਭਾਵੇਂ ਕਟੀਏ ਪੋਰੀਆਂ ਪੋਰੀਆਂ ਜੀ ।

2.00 p.m.

ਮਾਲ ਮੰਤਰੀ : ਐਸੀਆਂ ਗੱਲਾਂ ਵਿਚ ਗਲਤੀ ਨਹੀਂ ਹੋ ਸਕਦੀ । ਇੰਨਾ ਕਹਿਕੇ, ਚੇਅਰਮੈਨ ਸਾਹਿਬ, ਮੈਂ ਮਾਫ਼ੀ ਮੰਗਦਾ ਹਾਂ । ਮੈਂ ਟਾਈਮ ਕੁਝ ਜ਼ਿਆਦਾ ਲਿਆ ਹੈ ।

**ਸ੍ਰੀ ਸਭਾਪਤੀ** : ਸੁਰਜੀਤ ਸਿੰਘ (ਹਾਸਾ, ਵਿਘਨ) ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ (ਵਿਘਨ) [(Surjit Singh) (*Laughter*) (*Interruption*) Comrade Harkishan Singh Surjit (*Interruption*) ]

**ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ** : ਚੇਅਰਮੈਨ ਸਾਹਿਬ, ਅਗੇ ਟਾਈਮ ਦਾ ਫੈਸਲਾ ਹੋ ਚੁਕਾ ਹੈ । 32 ਮਿੰਟ ਪੰਡਤ ਜੀ ਲੈ ਗਏ ਨੇ ।......(ਵਿਘਨ)

**ਸ੍ਰੀ ਸਭਾਪਤੀ** : ਇਕ ਮਿੰਟ ਜੀ । ਸਪੀਕਰ ਸਾਹਿਬ ਦੱਸ ਗਏ ਸੀ ਕਿ ਜਿੰਨੇ ਮਿੰਟ ਪੰਡਤ ਜੀ ਲੈਣ ਉਨੇ ਮਿੰਟ ਵਿਚ ਉਧਰ ਦੇ ਸਪੀਕਰ ਬੁਲਾ ਦਿਤੇ ਜਾਣ । (ਵਿਘਨ) ਪੰਡਤ ਜੀ ਨੇ 32 ਮਿਟ ਲਏ ਹਨ ਅਤੇ ਜਰਨੈਲ ਸਾਹਿਬ 1-32 ਤੋਂ 2 ਵਜੇ ਤਕ ਬੋਲੇ ਹਨ । (ਵਿਘਨ) ਤੁਹਾਨੂੰ ਵਧ ਟਾਈਮ ਕਰ ਦਿਆਂਗੇ । [Wait a minute please. The hon. Speaker had told me to give as much time to the hon. Members of the other side as has been taken by Pandit Mohan Lal(*Interruption*) Pandit ji has spoken for 32 minutes and the General (Revene Minister) has spoken from 1-32 P.M. to 2-00 P.M. (*Interruption*) The hon. Member will be given more time.]

**ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ** (ਬੜਾ ਪਿੰਡ) : ਚੇਅਰਮੈਨ ਸਾਹਿਬ, ਇਹ ਜਿਹੜੀ ਮੋਸ਼ਨ ਅਪੋਜ਼ੀਸ਼ਨ ਬੈਂਚਾਂ ਵਲੋਂ ਪਸ਼ ਕੀਤੀ ਗਈ ਹੈ ਇਹ ਕਿਸੇ ਲਿਹਾਜ਼ ਨਾਲ ਵੀ ਜਸਟੀਫਾਈ ਨਹੀਂ ਕੀਤੀ ਜਾ ਸਕਦੀ, ਸਿਵਾਏ ਇਸਦੇ ਕਿ ਇਕ ਨੈਸ਼ਨਲਿਸਟ ਪਾਰਟੀ ਅੱਜ ਇਸ ਸਟੇਟ ਵਿਚ ਦਾਖਲ ਹੋ ਗਈ ਹੈ । ਜਿਸ ਪਾਰਟੀ ਦਾ ਸਿਵਾਏ ਇਸ ਤਰ੍ਹਾਂ ਦੀ ਟੁੱਟ ਭਜ ਦੇ ਹੋਰ ਕੋਈ ਮੁਸਤਕਬਿਲ ਨਹੀਂ, ਨਾ ਇਸ ਦਾ ਕੋਈ ਪਰੋਗਰਾਮ ਹੈ, ਨਾ ਸੋਚ ਹੈ, ਨਾ ਕੋਈ ਆਦਰਸ਼ ਹੈ । ਕੇਵਲ ਡੈਸਟ੍ਰਕਟਿਵ ਪਰੋਗ੍ਰਾਮ ਲੈਕੇ ਲੋਕਾਂ ਦੇ ਸਾਹਮਣੇ ਰਖ ਕੇ ਪਰਦਾਪੋਸ਼ੀ ਕਰਨਾ ਚਾਹੁੰਦੀ ਹੈ । ਇਸ ਲਈ ਅਦਮ ਇਤਮਾਦ ਦੀ ਮੋਸ਼ਨ ਨਹੀਂ ਸੀ ਆ ਸਕਦੀ । ਅਦਮ ਇਤਮਾਦ ਦੀ ਮੋਸ਼ਨ, ਚੇਅਰਮੈਨ ਸਾਹਿਬ, ਦੋ ਸੂਰਤਾਂ ਵਿਚ ਆਉਂਦੀ ਹੈ—ਪਹਿਲਾਂ ਇਹ ਕਿ ਜਦੋਂ ਕੋਈ ਐਸਾ ਸਵਾਲ ਲੋਕਾਂ ਦੇ ਸਾਹਮਣੇ ਆਵੇ ਜਿਸਨੂੰ ਲੋਕ ਪਸੰਦ ਨਾ ਕਰਦੇ ਹੋਣ ਉਸਦੇ ਉਤੇ ਸਰਕਾਰ ਦੀ ਅਟੈਨਸ਼ਨ ਫੋਕਸ ਕਰਨ ਲਈ ਇਹ ਗੱਲ ਪੇਸ਼ ਕੀਤੀ ਜਾਂਦੀ ਹੈ । (ਵਿਘਨ)

**ਸ੍ਰੀ ਸਭਾਪਤੀ** : ਕਾਮਰੇਡ ਸਾਹਿਬ, ਤੁਸੀਂ 17 ਮਿੰਟਾਂ ਵਿਚ ਆਪਣੀ ਸਪੀਚ ਖਤਮ ਕਰ ਲਉਗੇ ? (Will the hon. Member Comrade Harkishan Singh Surjeet finish his speech in 17 minutes ?)

**ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ** : ਹਾਂ ਜੀ । (ਵਿਘਨ) ਮੈਂ ਹੋਰਨਾਂ ਦਾ ਟਾਈਮ ਨਹੀਂ ਲੈਣਾ ਚਾਹੁੰਦਾ । (ਵਿਘਨ) ਇਸ ਵਾਸਤੇ, ਚੇਅਰਮਨ ਸਾਹਿਬ ਨੋ ਕਾਨਫੀਡੈਂਸ ਮੋਸ਼ਨ ਲਿਆਣ ਲਈ ਕੋਈ ਖਾਸ ਸੂਰਤੇ ਹਾਲਾਤ ਹੁੰਦੇ ਹਨ । ਜਿਸ ਤਰ੍ਹਾਂ ਪਿਛਲੇ ਸਾਲ ਹਿੰਦੁਸਤਾਨ ਵਿਚ ਇਕ ਭਾਰੀ ਘਟਨਾ ਵਾਪਰੀ, ਹਿੰਦੁਸਤਾਨ ਨਾਲ ਇਕ ਭਾਰੀ ਬੀਟ੍ਰੇਅਲ ਹੋਈ, ਸਰਕਾਰ ਨੇ ਰੁਪਏ ਦੀ ਡੀਵੈਲੂਏਸ਼ਨ ਕੀਤੀ । ਸੈਂਟਰਲ ਪਾਰਲੀਮੈਂਟ ਵਿਚ ਇਹ ਸਵਾਲ ਆਇਆ, ਉਸ ਵਕਤ ਇਹ ਮੋਸ਼ਨ ਸੈਂਟਰ ਵਿਚ ਆਈ ਸੀ । ਇਸ ਗੱਲ ਤੇ ਸਾਰੇ ਦੇਸ਼ ਵਿਚ

ਇਕ ਹੇਜਾਨ ਪੈਦਾ ਹੋ ਗਿਆ ਸੀ । ਫਿਰ ਦੂਜੀ ਵੇਰ ਉਹ ਸੀ ਜਦ ਕਿ ਸਾਰੇ ਹਿਦੁਸਤਾਨ ਵਿਚ ਫੂਡ ਦੀ ਸਿਚੂਏਸ਼ਨ ਬਹੁਤ ਖਰਾਬ ਹੋ ਗਈ ਸੀ ਅਤੇ ਹਿੰਦੁਸਤਾਨ ਦੀਆਂ ਬਹੁਤ ਸਾਰੀਆਂ ਸਟੇਟਾਂ ਵਿਚ ਕਹਿਤ ਦੇ ਹਾਲਾਤ ਪੈਦਾ ਹੋ ਗਏ ਸਨ ਤਾਂ ਵੀ ਦੇਸ਼ ਦੀ ਪਾਰਲੀਮੈਂਟ ਵਿਚ ਇਸ ਤਰ੍ਹਾਂ ਦੀ ਮੋਸ਼ਨ ਇਸ ਗੱਲ ਨੂੰ ਵਿਚਾਰਨ ਲਈ ਆਈ ਸੀ ਤੇ ਬਹਿਸ ਹੋਈ ਸੀ ।

ਇਸ ਤੋਂ ਇਲਾਵਾ, ਚੇਅਰਮੈਨ ਸਾਹਿਬ, ਦੂਜੇ ਇਹ ਮੋਸ਼ਨ ਉਸ ਵੇਲੇ ਪੇਸ਼ ਕੀਤੀ ਜਾਂਦੀ ਹੈ ਜਦ ਰਾਜ ਕਰ ਰਹੀ ਪਾਰਟੀ ਪਾਸ ਬਹੁਮਤ ਨਾ ਰਿਹਾ ਹੋਵੇ ਅਤੇ ਦੂਜੀਆਂ ਪਾਰਟੀਆਂ ਨੂੰ ਬਹੁਮਤ ਹਾਸਲ ਹੋਵੇ। ਇਸ ਗੱਲ ਨੂੰ ਜ਼ਾਹਿਰ ਕਰਨ ਲਈ ਕਿ ਬਹੁਮਤ ਰਾਜ ਕਰ ਰਹੀ ਪਾਰਟੀ ਪਾਸ ਹੈ ਜਾਂ ਨਹੀਂ, ਵੋਟਿੰਗ ਲਈ ਜਾਂਦੀ ਹੈ ਜਾਂ ਮੰਗ ਕੀਤੀ ਜਾਂਦੀ ਹੈ । ਲੇਕਿਨ ਕਾਂਗਰਸ ਪਾਰਟੀ ਪਾਸ ਇਨ੍ਹਾਂ ਦੋਹਾਂ ਸੂਰਤਾਂ ਵਿਚੋਂ ਇਕ ਵੀ ਨਹੀਂ । ਨਾ ਤਾਂ ਅਜਿਹੀ ਸੂਰਤੇ ਹਾਲ ਹੈ ਕਿ ਐਸਾ ਕੋਈ ਇਸ਼ੂ ਦੋ ਮਹੀਨਿਆਂ ਵਿਚ ਆ ਗਿਆ ਜਿਸਨੇ ਸਾਬਤ ਕਰ ਦਿਤਾ ਹੈ ਕਿ ਸਰਕਾਰ ਲੋਕਾਂ ਨੂੰ ਠੀਕ ਰਾਹ ਤੇ ਪੰਜਾਬ ਵਿਚ ਨਹੀਂ ਲਿਜਾ ਸਕੀ । ਬਾਕੀ ਇਨ੍ਹਾਂ ਨੇ ਬਹੁਤ ਸਾਰੀਆਂ ਗੱਲਾਂ ਦੱਸੀਆਂ ਹਨ ਅਤੇ ਬਹੁਤ ਸਾਰੇ ਅਖਬਾਰਾਂ ਦੇ ਬਿਆਨ ਪੜ੍ਹਕੇ ਸੁਣਾਏ ਹਨ । ਉਨ੍ਹਾਂ ਬਿਆਨਾਂ ਵਿਚ ਇਹ ਦਸਿਆ ਗਿਆ ਹੈ ਕਿ ਕਈ ਪਾਰਟੀਆਂ ਸਰਕਾਰ ਦੀ ਨੁਕਤਾਚੀਨੀ ਕਰ ਰਹੀਆਂ ਹਨ । ਕੀ ਨੁਕਤਾਚੀਨੀ ਕਰ ਰਹੀਆਂ ਹਨ ? ਇਹ ਕੀ ਤੁਸੀਂ ਆਪਣੇ ਪ੍ਰੋਗ੍ਰਾਮ ਤੇ ਅਮਲ ਨਹੀਂ ਕਰ ਰਹੇ । ਉਨ੍ਹਾਂ ਪਾਰਟੀਆਂ ਦਾ ਹੱਕ ਹੈ ਕਿ ਸਰਕਾਰ ਤੇ ਨੁਕਤਾਚੀਨੀ ਕਰਨ । ਤਦ ਵੀ ਉਹ ਪਾਰਟੀਆਂ ਤੇ ਆਪ ਸਰਕਾਰ ਵਿਚ ਹਨ ਅਤੇ ਇਸ ਸਰਕਾਰ ਦੀ ਹਮਾਇਤ ਕਰ ਰਹੀਆਂ ਹਨ ਤਾਂ ਕਿ ਇਹ ਵੇਖਣ ਵਾਸਤੇ ਕਿ ਸਰਕਾਰ ਨੂੰ ਮੌਕਾ ਦਿਤਾ ਜਾਵੇ ਤਾਂ ਕਿ ਉਹ ਆਪਣੇ ਪ੍ਰੋਗ੍ਰਾਮ ਤੇ ਅਮਲ ਕਰ ਲੈਣ । ਉਹ ਪਾਰਟੀਆਂ ਤਾਂ ਜਾਣਦੀਆਂ ਹਨ ਕਿ ਸਰਕਾਰ ਕਿਸ ਤਰ੍ਹਾਂ ਪ੍ਰੋਗਰਾਮ ਤੇ ਅਮਲ ਕਰ ਰਹੀ ਹੈ ਅਤੇ ਕਿਸ ਤਰ੍ਹਾਂ ਦੀਆਂ ਰੁਕਾਵਟਾਂ ਹਨ । ਜੇਕਰ ਇਹ ਅਪੋਜ਼ੀਸ਼ਨ ਵਾਲੇ ਵੀ ਚਾਹੁੰਦੇ ਹਨ ਕਿ ਇਸ ਪ੍ਰੋਗਰਾਮ ਤੇ ਅਮਲ ਹੋਵੇ ਅਤੇ ਜੇਕਰ ਇਨ੍ਹਾਂ ਦੀ ਇਸ ਸਰਕਾਰ ਦੇ ਪ੍ਰੋਗ੍ਰਾਮਾਂ ਵਿਚ ਦਿਲਚਸਪੀ ਹੈ ਤਾਂ ਇਹ ਵੀ ਆਖਣ ਕਿ ਪ੍ਰੋਗ੍ਰਾਮ ਤੇ ਛੇਤੀ ਅਮਲ ਕਰੋ ਤੇ ਇਸ ਤਰ੍ਹਾਂ ਨਿੱਤ ਦਿਹਾੜੀ ਦੀਆਂ ਰੁਕਾਵਟਾਂ ਪੈਦਾ ਨਾ ਕਰਨ ਸਰਕਾਰ ਦੇ ਕੰਮ ਨੂੰ ਚਲਾਣ ਵਾਸਤੇ । ਇਸ ਲਈ, ਇਥੇ ਕੋਈ ਪ੍ਰੋਗ੍ਰਾਮ ਦਾ ਸਵਾਲ ਨਹੀਂ, ਨਾ ਇਥੇ ਕੋਈ ਇਸ ਤਰ੍ਹਾਂ ਦੀ ਇਸ਼ੂ ਦਾ ਸਵਾਲ ਹੈ ਜਿਸ ਤੇ ਪੰਜਾਬ ਦੇ ਲੋਕ ਇਹ ਚਾਹੁੰਦੇ ਹੋਣ ਕਿ ਮੁੜ ਕੇ ਕਾਂਗਰਸ ਨੂੰ ਗੱਦੀ ਤੇ ਫ਼ੇਰ ਲਿਆ ਦਿਉ ਕਿਉਂਕਿ 20 ਸਾਲ ਦੇ ਸਾਡੇ ਟੁੱਟੇ ਹੋਏ ਹੱਡ ਸਾਨੂੰ ਭੁਲੇ ਨਹੀਂ । ਕੀ ਇਸ ਲਈ ਇਨ੍ਹਾਂ ਨੂੰ ਗੱਦੀਆਂ ਤੇ ਮੁੜ ਬਿਠਾ ਦਿਓ ਕਿਉਂਕਿ ਸਾਨੂੰ ਇਸ ਤਰ੍ਹਾਂ ਦਾ ਸਲੂਕ ਭੁਲ ਗਿਆ ਹੈ ? ਕੀ ਇਹ ਜ਼ਰੂਰੀ ਹੈ ਕਿ ਚਲੀਆਂ ਹੋਈਆਂ ਗੋਲੀਆਂ; ਖਾਧੀਆਂ ਲਾਠੀਆਂ, ਐਨੀ ਮਹਿੰਗਾਈ, ਭੁਖ ਮਰੀ ਇਨ੍ਹਾਂ ਸਾਰੀਆਂ ਗੱਲਾਂ ਦੇ ਹੁੰਦੇ ਹੋਏ ਲੋਕੀਂ ਇਹ ਬਰਦਾਸ਼ਤ ਕਰ ਲੈਣ ਕਿ ਇਨ੍ਹਾਂ ਨੂੰ ਮੁੜ ਤਾਕਤ ਦੇ ਦਿਉ ? (ਪ੍ਰਸ਼ੰਸਾ)

ਦੂਜੀ ਸੂਰਤ ਵਿਚ, ਚੇਅਰਮੈਨ ਸਾਹਿਬ, ਉਹ ਹਾਲਤ ਆਉਂਦੇ ਹਨ ਜਦ ਕਿ ਅਪੋਜ਼ੀਸ਼ਨ ਇਹ ਸਮਝੇ ਕਿ ਉਸ ਦੀ ਕਿਸੇ ਕਿਸਮ ਦੀ ਬਹੁਮਤ ਹੈ । ਕੀ ਅਜ ਇਹ ਹਾਲਤ ਹੈ ? ਨਹੀਂ ਅਪੋਜ਼ੀਸ਼ਨ ਪਾਰਟੀ ਜਾਂ ਕਾਂਗਰਸ ਪਾਰਟੀ ਨੇ ਇਸ ਸਰਕਾਰ ਤੇ ਕੀ ਕ੍ਰਿਟਿਸਿਜ਼ਮ ਕੀਤੀ ਹੈ ? ਪਹਿਲੇ ਦਿਨ ਤੋਂ ਹੀ ਉਨ੍ਹਾਂ ਦਾ ਕ੍ਰਿਟਿਸਿਜ਼ਮ ਇਹ ਹੈ ਕਿ ਪਹਿਲਾਂ ਤਾਂ ਸਾਰਿਆਂ ਦੀ ਜ਼ਬਾਨ ਇਕ ਨਹੀਂ ਏਥੇ ਤਾਂ ਪਾਰਟੀਆਂ ਅਡ ਅਡ ਨੇ ਅਤੇ ਇਹ ਸਮਝਦੇ ਹੋਏ ਵੀ ਉਹ ਇਕ ਦੂਜੇ ਦਾ ਸਹਿਯੋਗ ਦੇ ਰਹੀਆਂ ਹਨ ਕਿ ਮਤ ਭੇਦ ਹਨ । ਪਰ ਸੂਬੇ ਦੀ ਭਲਾਈ ਲਈ ਇਨ੍ਹਾਂ ਕੰਮਾਂ ਾਸਤੇ ਅਸੀਂ ਆਪਸ ਵਿਚ ਸਹਿਯੋਗ ਦਿੰਦੇ ਹਾਂ । ਪਰ ਉਧਰ ਕਾਂਗਰਸੀਆਂ ਦੀ ਕੀ ਹਾਲਤ

[ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ]

ਹੈ ਇਹ ਇਕ ਪਾਰਟੀ ਹੁੰਦੇ ਹੋਏ ਵੀ ਇਕ ਰਾਏ ਦੇ ਨਹੀਂ । ਚੇਅਰਮੈਨ ਸਾਹਿਬ, ਕਦੇ ਕੋਈ ਪਾਰਟੀ ਇਹ ਬਰਦਾਸ਼ਤ ਕਰ ਸਕਦੀ ਹੈ ਕਿ ਇਕ ਇਕ ਮੈਂਬਰ ਉਠੇ ਤੇ ਉਹ ਕਹੇ ਕਿ ਇਹ ਸਰਕਾਰ ਇਸ ਲਈ ਮਾੜੀ ਹੈ ਕਿ ਜਨ ਸੰਘ ਵਾਲੇ ਸ਼ਾਮਿਲ ਹਨ । ਕਮਿਊਨਿਸਟੋ ਤੁਸੀਂ ਕਿਉਂ ਸ਼ਾਮਿਲ ਹੋ ਗਏ, ਤੁਸੀਂ ਤਾਂ ਕੁਰਬਾਨੀਆਂ ਕਰਨ ਵਾਲੇ ਆਦਮੀ ਸੀ । ਫਿਰ ਕਿਹਾ ਕਿ ਤੁਸੀਂ ਕਿਉਂਕਿ ਇਸ ਸਰਕਾਰ ਵਿਚ ਕਮਿਊਨਿਸਟ ਸ਼ਾਮਿਲ ਕਰ ਲਏ ਇਸ ਲਈ ਇਹ ਸਰਕਾਰ ਮਾੜੀ ਹੈ । ਜਨ ਸੰਘ ਵਾਲੇ ਮਾੜੇ ਹਨ ਜਾਂ ਅਕਾਲੀ ਮਾੜੇ ਹਨ । ਇਕ ਨੇ ਉਠਕੇ ਇਹ ਕਹਿ ਦਿਤਾ ਕਿ ਤੁਹਾਡੀ ਸਰਕਾਰ ਇਸ ਲਈ ਮਾੜੀ ਹੈ ਕਿ ਅਕਾਲੀ ਪਾਰਟੀ ਮਾੜੀ ਹੈ । ਤੀਜੇ ਇਨ੍ਹਾਂ ਨੇ ਇਹ ਕਹਿ ਦਿਤਾ ਕਿ ਇਸ ਫਰੰਟ ਦੀ ਵਜ਼ਾਰਤ ਵਿਚ ਕਮਿਊਨਿਸਟ ਸ਼ਾਮਿਲ ਨੇ, ਇਹਦਾ ਹੋਣਾ ਅਤੇ ਇਸ ਦੀ ਹਮਾਇਤ ਇਸ ਸਰਕਾਰ ਨੂੰ ਹੋਣਾ ਹੀ ਹਿੰਦੁਸਤਾਨ ਦੀ ਸਲਾਮਤੀ ਅਤੇ ਅਜ਼ਾਦੀ ਨੂੰ ਖਤਰੇ ਵਿਚ ਪਾਣ ਦਾ ਕਾਰਨ ਹੈ ਤੇ ਇਨ੍ਹਾਂ ਦੀਆਂ ਐਕਸਟਰਾ ਟੈਰੀਟੋਰੀਅਲ ਲਾਇਲਟੀਜ਼ ਹਨ । ਇਸ ਤਰ੍ਹਾਂ ਪਤਾ ਨਹੀਂ ਕੀ ਕੁਝ ਕਹਿ ਗਏ । ਇਸ ਲਈ ਇਹ ਸਰਕਾਰ ਕਿਸ ਤਰ੍ਹਾਂ ਬਰਦਾਸ਼ਤ ਕੀਤੀ ਜਾ ਸਕਦੀ ਹੈ ? ਮੈਂ ਇਨ੍ਹਾਂ ਨੂੰ ਇਹ ਕਹਾਂਗਾ ਕਿ ਅੱਡ ਅਡ ਵਿਚਾਰਾ ਵਾਲੇ ਜਿਨ੍ਹਾਂ ਦੀ ਤੁਹਾਡੇ ਕਹਿਣ ਅਨੁਸਾਰ ਡਾਇਰੈਕਸ਼ਨ ਆਫ ਥਿੰਕਿੰਗ ਇਕ ਨਹੀਂ, ਜੇਕਰ ਉਹ ਸਰਕਾਰ ਦੀ ਮਦਦ ਕਰ ਰਹੇ ਹਨ ਤਾਂ ਤੁਹਾਨੂੰ ਵੀ ਇਸ ਦੀ ਮਦਦ ਕਰਨੀ ਚਾਹੀਦੀ ਹੈ । ਤੁਹਾਨੂੰ ਤਾਂ ਇਸ ਗੱਲ ਤੇ ਦੁੱਖ ਹੈ ਕਿ ਇਹ ਇਕੱਠੇ ਕਿਵੇਂ ਹੋ ਗਏ । ਚੇਅਰਮੈਨ ਸਾਹਿਬ, ਇਨ੍ਹਾਂ ਨੂੰ ਇਹ ਪੁੱਛੋ ਕਿ ਅਦਮ ਇਤਮਾਦ ਪੇਸ਼ ਕਰਕੇ ਇਹ ਕੀ ਐਚੀਵ ਕਰਨਾ ਚਾਹੁੰਦੇ ਹਨ ? ਕੀ ਕਾਂਗਰਸ ਪਾਰਟੀ 43 ਮੈਂਬਰਾਂ ਨਾਲ ਇਸ ਕਾਬਲ ਹੈ ਕਿ 104 ਦੇ ਹਾਉਸ ਵਿਚ ਉਹ ਬਹੁਮਤ ਪ੍ਰਾਪਤ ਕਰਕੇ ਇਥੇ ਕਾਂਗਰਸ ਵਜ਼ਾਰਤ ਕਾਇਮ ਕਰ ਲੈਣ ? ਉਨ੍ਹਾਂ ਨੂੰ ਤਾਂ ਸਪਸ਼ਟ ਪਤਾ ਹੈ ਕਿ ਇਨੇ ਘਟ ਮੈਂਬਰਾਂ ਨਾਲ ਉਹ ਪੰਜਾਬ ਵਿਚ ਕਾਂਗਰਸ ਦੀ ਸਰਕਾਰ ਕਾਇਮ ਨਹੀਂ ਕਰ ਸਕਦੇ । ਡੁਬਦੇ ਨੂੰ ਤਿਨਕੇ ਦਾ ਸਹਾਰਾ ਲੈ ਰਹੇ ਹਨ । ਇਕ ਵੇਰ ਡੁਬਦੇ ਹਨ ਫਿਰ ਤਿਨਕੇ ਦਾ ਸਹਾਰਾ ਲੈਂਦੇ ਹਨ, ਫਿਰ ਨਿਕਲਦੇ ਹਨ ਫਿਰ ਡੁਬਦੇ ਹਨ ਫਿਰ ਤਿਨਕੇ ਦਾ ਸਹਾਰਾ ਲੈਂਦੇ ਹਨ । ਫਿਰ ਡੁਬਦੇ ਹਨ, ਫਿਰ ਸਿਰ ਉਤਾਂਹ ਨੂੰ ਕਰਦੇ ਹਨ । ਇਨ੍ਹਾਂ ਨੂੰ ਪਤਾ ਹੈ ਕਿ 43 ਆਦਮੀ ਕਿਵੇਂ ਵੀ ਤਿਨਕੇ ਦਾ ਸਹਾਰਾ ਲੈ ਕੇ ਕਾਂਗਰਸ ਦੀ ਬੇੜੀ ਨੂੰ ਵਜ਼ਾਰਤ ਦੀਆਂ ਗੱਦੀਆਂ ਤਕ ਨਹੀਂ ਲਿਜਾ ਸਕਦੇ । ਇਹ ਸੁਪਨੇ ਲੈਂਦੇ ਹਨ ਅਤੇ ਸੁਪਨਿਆਂ ਦੀ ਦੁਨੀਆਂ ਵਿਚ ਰਹਿੰਦੇ ਹਨ । ਇਹ ਦੱਸਣ ਕਿ ਅਦਮ-ਇਤਮਾਦ ਦਾ ਮਤਾ ਪਾਸ ਕਰਨ ਤੋਂ ਬਾਅਦ ਇਹ ਜਿਹੜੀ ਗੌਰਮਿੰਟ ਕਾਇਮ ਕਰਨਗੇ ਉਹ ਕਿਹੋ ਜਿਹੀ ਹੋਵੇਗੀ । ਸੁਪਨਿਆਂ ਵਿਚ ਹੀ ਵੇਖ ਲੈਣ । ਜੇਕਰ ਇਨ੍ਹਾਂ ਦੇ ਸੁਪਨਿਆਂ ਦੀ ਹੀ ਗੱਲ ਕਰੀਏ ਤਾਂ ਇਹ ਸਪਸ਼ਟ ਵੇਖ ਲੈਣ ਕਿ ਕਿਹੜੀ ਸਰਕਾਰ ਹੋਊ ਅਤੇ ਕੌਣ ਬਣਾਵੇਗਾ ਉਸ ਸਰਕਾਰ ਨੂੰ ਇਨ੍ਹਾਂ ਵਿਚੋਂ ? (ਪ੍ਰਸ਼ੰਸਾ) ਚੇਅਰਮੈਨ ਸਾਹਿਬ, ਇਸ ਗੱਲ ਦਾ ਜਵਾਬ ਇਨ੍ਹਾਂ ਪਾਸ ਨਹੀਂ । ਇਨ੍ਹਾਂ ਦੀ ਏਨੀ ਧੋਖੇ ਭਰਪੂਰ ਸਿਆਸਤ ਚਲੀ ਜਾ ਰਹੀ ਹੈ ਕਿ ਇਸ ਦੇ ਬਾਅਦ ਕੀ ਬਣੇ, ਇਸ ਦੀ ਇਨ੍ਹਾਂ ਨੂੰ ਚਿੰਤਾ ਨਹੀਂ । ਕਿਉਂਕਿ ਇਨ੍ਹਾਂ ਨੂੰ ਇਕ ਜ਼ਿੰਮੇਦਾਰ ਪਾਰਟੀ ਦਾ ਕੋਈ ਅਹਿਸਾਸ ਹੀ ਨਹੀਂ ਕਿ ਅਸੀਂ ਜ਼ਿੰਮੇਦਾਰ ਹਾਂ ਕਿਉਂਕਿ ਇਹ ਡਿਸਇਨਟੈਗਰੇਸ਼ਨ ਦੀ ਸਟੇਜ ਵਿਚ ਹਨ । ਇਨ੍ਹਾਂ ਨੂੰ ਪਤਾ ਲਗ ਗਿਆ ਹੈ ਕਿ ਕਾਂਗਰਸ ਦਾ ਭਵਿਖਤ ਨਹੀਂ । ਇਸ ਲਈ ਜਿਥੇ ਜਾਵਾਂਗੇ ਵੇਖ ਲਵਾਂਗੇ । ਇਸ ਵੇਲੇ ਸੋਚਣ ਦੀ ਲੋੜ ਨਹੀਂ । ਫਿਰ ਜਿਹੜਾ ਆਸਰਾ ਲੈਂਦੇ ਨੇ ਉਹ ਆਸਰੇ ਹੀ ਟੁੱਟ ਜਾਂਦੇ ਨੇ । ਜਿਸ ਟਾਹਣੀ ਨੂੰ ਫੜਦੇ ਨੇ ਉਹ ਟਾਹਣੀ ਹੀ

ਟੁੱਟ ਜਾਂਦੀ ਹੈ, ਜਿਸ ਦਰਖਤ ਹੇਠ ਜਾਂਦੇ ਨੇ ਉਹ ਦਰਖਤ ਹੀ ਇਨ੍ਹਾਂ ਤੇ ਡਿਗ ਪੈਂਦਾ ਹੈ। (ਹਾਸਾ) ਹਰ ਵੇਲੇ ਹਾਲਤ ਇਹ ਹੁੰਦੀ ਹੈ ਅਤੇ ਇਨ੍ਹਾਂ ਨੂੰ ਨਿਆਸਰੇ ਹੋ ਕੇ ਮੁਲਕ ਦੇ ਸਾਹਮਣੇ ਜਵਾਬ-ਦੇਹ ਹੋਣਾ ਪਏਗਾ ਕਿ ਅਸੀਂ ਕੀ ਕੀਤਾ ਅਤੇ ਇਸ ਤਰ੍ਹਾਂ ਦੀ ਸਿਆਸਤ ਦਾ ਕੀ ਅਸਰ ਹੈ। ਪਰ ਇਨ੍ਹਾਂ ਦਾ ਤਾਂ ਮਨ ਸਾਫ਼ ਹੈ ਕਿ ਪੰਜਾਬ ਵਿਚ ਐਸੇ ਹਾਲਾਤ ਪੈਦਾ ਰਖਣੇ ਹਨ ਕਿ ਸਟੇਬਿਲਿਟੀ ਨਾ ਆਵੇ ਤੇ ਨਾ ਹੀ ਆਣ ਦੇਣੀ। ਹਰ ਪੰਦਰੀਂ ਦਿਨੀਂ ਇਸ ਤਰ੍ਹਾਂ ਦੀ ਛੇੜ ਛਾੜ ਰਖਣੀ ਹੈ ਕਿ ਸਟੇਬਿਲਿਟੀ ਨਾ ਆਵੇ ਤੇ ਨਾ ਹੀ ਇਹ ਸਰਕਾਰ ਆਪਣੇ ਪ੍ਰੋਗ੍ਰਾਮ ਤੇ ਅਮਲ ਕਰ ਸਕੇ। ਇਹੋ ਜਿਹੇ ਹਾਲਾਤ ਪੈਦਾ ਕਰਨ ਤੋਂ ਬਾਅਦ ਇਹ ਦੱਸਣਾ ਕਿ ਇਸ ਸਰਕਾਰ ਨੂੰ ਅਸੀਂ ਕੁਝ ਨਹੀਂ ਕਰਨ ਦਿਤਾ। ਸਗੋਂ ਇਹ ਆਉਣ ਤੇ ਕੋਈ ਸੁਜੈਸ਼ਨ ਦੇਣ, ਕੋਈ ਕ੍ਰਿਟਿਸਿਜ਼ਮ ਕਰਨ, ਅਸੀਂ ਇਨ੍ਹਾਂ ਦੇ ਨਾਲ ਹੋਵਾਂਗੇ। ਇਥੇ ਬੜੀਆਂ ਕੋਟੇਸ਼ਨਜ਼ ਅਖਬਾਰਾਂ ਦੀਆਂ ਦਿਤੀਆਂ ਗਈਆਂ, ਚੰਗੀ ਕ੍ਰਿਟਿਸਿਜ਼ਮ ਤਾਂ ਹਰ ਪਾਰਟੀ ਕਰਦੀ ਹੈ ਇਹ ਵੀ ਕਰਨ, ਜੇਕਰ ਸਹਿਯੋਗ ਦੇਣ ਅਸੀਂ ਇਨ੍ਹਾਂ ਦੇ ਨਾਲ ਹਾਂ ਆਉ ਸਰਕਾਰ ਨੂੰ ਕਹੀਏ ਕਿ ਤੁਸੀਂ ਆਪਣੇ ਪ੍ਰੋਗ੍ਰਾਮ ਤੇ ਛੇਤੀ ਅਮਲ ਕਰੋ। ਪਰ ਇਨ੍ਹਾਂ ਦੀ ਇਹ ਅਪ੍ਰੋਚ ਨਹੀਂ। ਨਾ ਹੀ ਇਹ ਅਪ੍ਰੋਚ ਹੈ ਕਿ ਕਾਂਗਰਸ ਪਾਰਟੀ ਦੀ ਵਜ਼ਾਰਤ ਬਣ ਜਾਣੀ ਹੈ। ਇਸ ਸਰਕਾਰ ਨੂੰ ਢਾਹੁਣ ਦਾ ਹੀ ਇਨ੍ਹਾਂ ਦਾ ਮਕਸਦ ਹੈ। ਆਖਰ ਕਿਉਂ ਢਾਹੁਣਾ ਚਾਹੁੰਦੇ ਹਨ? ਇਸ ਲਈ ਕਿ ਇਸ ਸਰਕਾਰ ਨੇ 11 ਨੁਕਾਤੀ ਪ੍ਰੋਗ੍ਰਾਮ ਪਾਸ ਕਰ ਦਿਤਾ ਹੈ। ਇਸ ਲਈ ਇਸ ਨੂੰ ਢਾਹੁਣਾ ਹੈ।

ਫਿਰ, ਚੇਅਰਮੈਨ ਸਾਹਿਬ, ਇਹ ਜ਼ਮੀਨਾਂ ਦੀ ਗੱਲ ਕਰਦੇ ਨੇ। ਆਉ ਇਕੱਠੇ ਹੋ ਕੇ ਸਰਕਾਰ ਨੂੰ ਜ਼ਮੀਨਾਂ ਵੰਡਾਣ ਤੇ ਮਜਬੂਰ ਕਰੀਏ, ਕੋਈ ਪਾਜ਼ਿਟਿਵ ਰਵੱਈਆ ਤਾਂ ਲਉ। ਤਿੰਨ ਮਹੀਨੇ, ਚਾਰ ਮਹੀਨੇ, ਛੇ ਮਹੀਨੇ, ਵਕਤ ਤਾਂ ਦਿਉ ਇਸ ਸਰਕਾਰ ਨੂੰ। ਇਨ੍ਹਾਂ ਲੋਕਾਂ ਨੇ ਤਾਂ ਤੁਹਾਨੂੰ ਵੀਹ ਸਾਲ ਮੌਕਾ ਦਿਤਾ। ਤੁਸੀਂ ਤਿੰਨ ਚਾਰ ਮਹੀਨੇ ਸਬਰ ਕਰੋ ਤੇ ਵੇਖੋ ਭਈ ਉਨ੍ਹਾਂ ਗੱਲਾਂ ਤੇ ਅਮਲ ਹੁੰਦਾ ਹੈ ਜਾਂ ਨਹੀਂ। ਲੇਕਿਨ ਇਹ ਗੱਲ ਇਨ੍ਹਾਂ ਦੇ ਸਾਹਮਣੇ ਕਤਅਨ ਨਹੀਂ। ਕਿਉਂ ਨਹੀਂ? ਕਿਉਂਕਿ ਇਨ੍ਹਾਂ ਨੂੰ ਫ਼ਿਕਰ ਸਿਰਫ਼ ਇਸ ਗੱਲ ਦਾ ਹੈ ਕਿ ਜੇਕਰ ਇਨਾਂ ਗੱਲਾਂ ਤੇ ਅਮਲ ਹੋ ਗਿਆ ਤਾਂ ਬਜਾਏ ਲੋਕਾਂ ਤੋਂ ਸਬਕ ਲੈਣ ਦੇ, ਇਹ ਲੋਕਾਂ ਸਾਹਮਣੇ ਜਾਣ, ਇਸ ਦੀ ਬਜਾਏ ਇਹ ਕਨਫਿਊਜ਼ਨ ਦੀ ਸਿਚੂਏਸ਼ਨ ਕਾਇਮ ਕਰਨਾ ਚਾਹੁੰਦੇ ਹਨ, ਇਹ ਤਾਂ ਲੋਕਾਂ ਵਿਚ ਇਨਸਟੇਬਿਲਿਟੀ ਪੈਦਾ ਕਰਨਾ ਚਾਹੁੰਦੇ ਹਨ।

ਜੇਕਰ ਇਹ ਪਾਲਿਸੀਆਂ ਦਾ ਸਵਾਲ ਲੈਣ ਤਾਂ ਪਾਲਿਸੀਆਂ ਦੀ ਗਲ ਤੇ ਇਹ ਆਪਣੇ ਆਪ ਨੂੰ ਡੀਫੈਂਡ ਨਹੀਂ ਕਰ ਸਕਦੇ। ਇਨ੍ਹਾਂ ਦੀ ਪਾਰਟੀ ਨੇ ਸੈਂਟਰਲ ਪਾਰਲੀਮੈਂਟ ਵਿਚ ਬਜਟ ਪੇਸ਼ ਕੀਤਾ। ਕੀ ਉਸ ਬਜਟ ਦੇ ਨਤੀਜੇ ਦੇ ਤੌਰ ਤੇ ਕੀਮਤਾਂ ਹੋਰ ਨਹੀਂ ਚੜ੍ਹਨਗੀਆਂ? ਕਿਉਂ ਨਹੀਂ ਇਹ ਪਾਰਟੀ ਇਸ ਗੱਲ ਨੂੰ ਕਨਡੈਮ ਕਰਦੀ? ਪੰਜਾਬ ਦੇ ਲੋਕਾਂ ਤੇ ਅਤੇ ਹਿੰਦੁਸਤਾਨ ਦੇ ਲੋਕਾਂ ਤੇ ਜਿਥੇ ਅਗੇ ਹੀ ਐਨੇ ਟੈਕਸ ਹਨ ਉਥੇ 69 ਕਰੋੜ ਰੁਪਏ ਦੇ ਹੋਰ ਟੈਕਸ ਦਾ ਭਾਰ ਪਾਇਆ ਜਾ ਰਿਹਾ ਹੈ। ਇਹ ਟੈਕਸ ਗਰੀਬਾਂ ਤੇ ਭਾਰ ਪਾਉਣਗੇ। ਇਸ ਆਪਣੀ ਸਰਕਾਰ ਦੀ ਇਸ ਪਾਲਿਸੀ ਨੂੰ ਕਿਉਂ ਨਹੀਂ ਨਿੰਦਦੇ। ਆਖਰ ਕੀਮਤਾਂ ਕਿਥੋਂ ਚੜ੍ਹਦੀਆਂ ਨੇ? ਕੌਣ ਕੀਮਤਾਂ ਨੂੰ ਚੜ੍ਹਾਂਦਾ ਹੈ? ਕੀ ਸੈਂਟਰ ਦੀਆਂ ਪਾਲਿਸੀਜ਼ ਪੰਜਾਬ ਦੀ ਸਰਕਾਰ ਤੈ ਕਰਦੀ ਹੈ? ਜੇਕਰ ਇਨ੍ਹਾਂ ਨੂੰ ਆਰਥਕਤਾ ਦਾ ਜ਼ਰਾ ਜਿੰਨਾ ਵੀ ਪਤਾ ਹੋਵੇ ਤਾਂ ਇਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਹਿੰਦੁਸਤਾਨ ਦੀ ਇਕਾਨੋਮੀ ਨੂੰ ਪਲਾਨਿੰਗ

[ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ]

ਵਿਚ ਜਿਸ ਢੰਗ ਨਾਲ ਸੈਂਟਰ ਦੀ ਸਰਕਾਰ ਚਲਾ ਰਹੀ ਹੈ ਕੀਮਤਾਂ ਨੂੰ ਰੋਕਣ ਦੀ ਕੋਈ ਤਾਕਤ ਨਹੀਂ ਅਤੇ ਪੰਜਾਬ ਦੀ ਸਰਕਾਰ ਦੇ ਵਸ ਦਾ ਇਹ ਰੋਗ ਨਹੀਂ ਹੋ ਸਕਦਾ। ਬਜਾਏ ਸੈਂਟਰ ਦੇ ਇਹ ਪੰਜਾਬ ਸਰਕਾਰ ਦੇ ਜ਼ਿੰਮੇ ਲਾ ਰਹੇ ਹਨ ਇਹ ਠੀਕ ਨਹੀਂ।

ਮੈਂ ਤਾਂ ਹੈਰਾਨ ਹਾਂ ਕਿ ਸ਼ਾਇਦ ਇਨ੍ਹਾਂ ਦੇ ਇਲਮ ਵਿਚ ਕਾਫ਼ੀ ਵਾਧਾ ਹੋ ਗਿਆ ਹੈ। ਇਨ੍ਹਾਂ ਦੀ ਪਾਰਟੀ ਦੇ ਜ਼ਿੰਮੇਵਾਰ ਇਕ ਸੱਜਨ ਜਿਹੜੇ ਕਿ ਮੂਹਰਲੇ ਬੈਂਚਾਂ ਤੇ ਬੈਠਣ ਵਾਲੇ ਹਨ ਉਨ੍ਹਾਂ ਨੇ ਆਪਣੀ ਤਕਰੀਰ ਵਿਚ ਇਹ ਕਿਹਾ ਕਿ ਸਿਰਫ਼ ਇਕ ਗੱਲ ਤੇ ਹੀ ਇਹ ਫ਼ਰੰਟ ਦੀ ਵਜ਼ਾਰਤ ਟੁੱਟ ਜਾਣੀ ਚਾਹੀਦੀ ਹੈ। ਇਸ ਵਿਚ ਉਨ੍ਹਾਂ ਨੇ ਇਕ ਗੱਲ ਘਸੀਟ ਲਈ ਜਿਸ ਦੀ ਇਜਾਜ਼ਤ ਸਪੀਕਰ ਸਾਹਿਬ ਨੇ ਦੇ ਦਿਤੀ ਕਿ ਕੇਰਲ ਦੇ ਚੀਫ਼ ਮਨਿਸਟਰ ਨੂੰ ਇਸ ਵਿਚ ਘਸੀਟ ਲਿਆ ਗਿਆ ਕਿ ਵਜ਼ਾਰਤ ਇਸ ਲਈ ਟੁੱਟ ਜਾਣੀ ਚਾਹੀਦੀ ਹੈ ਕਿ ਇਸ ਵਜ਼ਾਰਤ ਵਿਚ ਉਹ ਆਦਮੀ ਬੈਠੇ ਨੇ ਜਿਨ੍ਹਾਂ ਦੇ ਲੀਡਰ ਲੈਫਟ ਕਮਿਊਨਸਟਾਂ ਦੇ ਲੀਡਰ ਨੇ। ਇਹ ਗੱਲ ਕਹਿ ਦਿਤੀ ਕਿ ਹਿੰਦੁਸਤਾਨ ਇਕ ਮਲਟੀ-ਨੈਸ਼ਨਲ ਅਤੇ ਮਲਟੀ-ਲਿੰਗੁਅਲ ਸਟੇਟ ਹੈ।

ਉਹ ਇਹ ਕਹਿੰਦੇ ਹਨ ਕਿ ਕਿਉਂਕਿ ਐਡੀ ਵੱਡੀ ਗੱਲ ਕਹਿ ਦਿਤੀ ਕਿ ਅਸੀਂ ਇਸ ਵਜ਼ਾਰਤ ਦੀ ਹਮਾਇਤ ਨਹੀਂ ਕਰ ਸਕਦੇ, ਅਸੀਂ ਇਸ ਵਜ਼ਾਰਤ ਨੂੰ ਵੇਖਣਾ ਨਹੀਂ ਚਾਹੁੰਦੇ, ਸ਼ਾਇਦ ਉਹ ਇਸ ਤਰ੍ਹਾਂ ਕੋਈ ਨੈਸ਼ਨਲ ਇੰਟੈਗਰੇਸ਼ਨ ਦੀ ਗੱਲ ਕਰ ਰਹੇ ਹੋਣ, ਉਨ੍ਹਾਂ ਇਕ ਦਲੀਲ ਇਹ ਵੀ ਦਿਤੀ ਸੀ ਕਿ ਹਿੰਦੁਸਤਾਨ ਮਲਟੀ-ਨੈਸ਼ਨਲ ਅਤੇ ਮਲਟੀ-ਲਿੰਗੁਅਲ ਸਟੇਟ ਹੈ। ਇਸ ਲਈ ਨੈਸ਼ਨਲ ਇੰਟੈਗਰੇਸ਼ਨ ਲੈਂਗੂਏਜ ਸਾਂਝੀ ਕਰਕੇ ਜਲਦੀ ਹੋ ਸਕਦੀ ਹੈ। ਅੱਜ ਪੰਡਿਤ ਮੋਹਨ ਲਾਲ ਜੀ ਨੈਸ਼ਨਲ ਇੰਟੈਗਰੇਸ਼ਨ ਦੀਆਂ ਇਸ ਤਰ੍ਹਾਂ ਦੀਆਂ ਗੱਲਾਂ ਕਰਦੇ ਹਨ। ਖੁਦ ਪੰਡਿਤ ਨਹਿਰੂ ਜੀ ਨੂੰ ਮੰਨਣਾ ਪਿਆ ਸੀ ਕਿ ਅਸੀਂ ਨੈਸ਼ਨਲ ਇੰਟੈਗਰੇਸ਼ਨ ਦੇ ਫ਼ੈਕਟਰ ਨੂੰ ਇਗਨੋਰ ਨਹੀਂ ਕਰ ਸਕਦੇ।

ਇਹੋ ਹਾਲ ਇਨ੍ਹਾਂ ਦਾ ਐਗਰੀਕਲਚਰ ਸਾਈਡ ਵਲ ਹੈ। ਅਸੀਂ ਸਿਵਾਏ ਹਾਈ-ਬਰਿਡ ਮੇਜ਼ ਦੀ ਡੀਵੈਲਪਮੈਂਟ ਦੇ ਹੋਰ ਕਿਸੇ ਅਨਾਜ ਦੀ ਉਨਤੀ ਤੇ ਜ਼ੋਰ ਨਹੀਂ ਦਿਤਾ। ਦਰ-ਅਸਲ ਗੱਲ ਇਹ ਹੈ ਕਿ ਜੋ ਕੁਝ ਵੀ ਇਹ ਕਰਦੇ ਹਨ ਉਹ ਲਾਲਚ ਦੇ ਨੁਕਤਾ ਨਿਗਾਹ ਨਾਲ ਕਰਦੇ ਹਨ। ਇਸ ਲਈ ਕਿ ਇਨ੍ਹਾਂ ਵਿਚ ਐਸੇ ਸ਼ਖ਼ਸ ਹਨ ਜਿਨ੍ਹਾਂ ਦਾ ਲਾਲਚ ਹੀ ਸਾਰਾ ਕੁਝ ਹੈ। ਉਹ ਲੋਕ ਜਿਨ੍ਹਾਂ ਨੇ ਦੇਸ਼ ਦੀ ਆਜ਼ਾਦੀ ਲਈ ਕੁਰਬਾਨੀਆਂ ਕੀਤੀਆਂ, ਅਸਲ ਹੱਕਦਾਰ ਉਹ ਹਨ, ਉਹ ਜਿਨ੍ਹਾਂ ਨੇ ਆਪਣਾ ਸਾਰਾ ਕੁਝ ਇਸ ਦੇਸ਼ ਦੇ ਵਾਸਤੇ ਅਰਪਤ ਕਰ ਦਿਤਾ, ਸਾਰੀ ਪਰਾਪਰਟੀ ਤਬਾਹ ਕਰ ਦਿੱਤੀ। ਪਰ ਜੇ ਲਾਲਚ ਵਿਚ ਆ ਕੇ ਕੰਮ ਕਰਨ ਵਾਲੇ ਮੂਹਰੇ ਆ ਜਾਣ ਤਾਂ ਕਿਸ ਤਰ੍ਹਾਂ ਪੂਰੀ ਪੈ ਸਕਦੀ ਹੈ? (*Mr. Speaker in the Chair.*) ਅਜ ਕਾਂਗਰਸ ਵਾਲੇ ਕਹਿੰਦੇ ਹਨ ਕਿ ਅਸੀਂ ਮੌਜੂਦਾ ਹਕੂਮਤ ਨੂੰ ਸਪੋਰਟ ਕਰਦੇ ਹਾਂ ਕਿ ਉਹ ਡੀਵੈਲਪਮੈਂਟ ਦੇ ਕੰਮ ਕਰਕੇ ਵਿਖਾਉਣ, ਪਰ ਪੰਜਾਬ ਦੇ ਲੋਕ ਜਾਣਦੇ ਹਨ, ਉਹ ਕਿਤਨੇ ਕੁ ਸਿੰਪੈਥੈਟਿਕ ਹਨ। ਉਨ੍ਹਾਂ ਨੇ ਸਾਰੇ ਹਾਲਾਤ ਵੇਖ ਕੇ ਐਸਾ ਸਟੈਪ ਉਠਾਇਆ! ਸਰਕਾਰੀ ਐਡਮਨਿਸਟਰੇਸ਼ਨ ਵਿਚ ਇਹ ਹਾਲਤ ਹੈ ਕਿ ਕੋਈ ਤਹਿਸੀਲ, ਥਾਣਾ, ਡੀ. ਸੀ. ਆਫ਼ਿਸ ਜਾਂ ਹੋਰ ਛੋਟੇ ਤੋਂ ਛੋਟੇ ਆਫ਼ਿਸ ਤੋਂ ਲੈ ਕੇ ਵਡੇ ਤੋਂ ਵਡੇ ਆਫ਼ਿਸ ਤਕ, ਇਕ ਮੇਜ਼

ਤੋਂ ਦੂਸਰੀ ਮੇਜ਼ ਤਕ ਅਰਜ਼ੀ ਨਹੀਂ ਜਾਂਦੀ ਜਦੋਂ ਤਾਈਂ ਉਸ ਦਾ ਬਾਕਾਇਦਾ ਪਿੱਛਾ ਨਾ ਕੀਤਾ ਜਾਵੇ। ਤੁਸੀਂ ਅੱਜ ਲਾ ਐਂਡ ਆਰਡਰ ਦੀਆਂ ਗੱਲਾਂ ਕਰਦੇ ਹੋ। ਲਾ ਐਂਡ ਆਰਡਰ ਦਾ ਵੀ ਕਿਸੇ ਹੋਰ ਦਾ ਨਹੀਂ ਤੁਹਾਡਾ ਹੀ ਕਸੂਰ ਹੈ। ਤੁਸੀਂ ਕਿਸਾਨ ਤੇ ਟੈਕਸ ਲਾਇਆ, ਪਰ ਕਮਿਟਮੈਂਟ ਉਸ ਨੂੰ ਰੀਲੀਫ਼ ਦੇਣ ਦੀ ਕਰਕੇ ਆਏ ਸੀ। ਅਸੀਂ ਅਜ ਕਹਿੰਦੇ ਹਾਂ ਕਿ ਮਜ਼ਦੂਰ ਨੂੰ ਮਜ਼ਦੂਰੀ ਵਧ ਤੋਂ ਵਧ ਮਿਲੇ, ਇਹੋ ਗੱਲ ਅਸੀਂ ਪਹਿਲਾਂ ਕਹਿੰਦੇ ਸੀ। ਸਾਡੇ ਵਿਚ ਕੋਈ ਚੇਂਜ ਨਹੀਂ ਆਇਆ। ਤੁਸੀਂ ਇਸ ਕਿਸਮ ਦੀਆਂ ਦਲੀਲਾਂ ਅੱਜ ਦਿੰਦੇ ਹੋ, ਉਦੋਂ ਜਦੋਂ ਕਿ ਕਾਂਗਰਸ ਪਾਰਟੀ ਨੂੰ ਰੀਜੈਕਟ ਕਰ ਦਿਤਾ। ਮੈਂ ਤਾਂ ਉਨ੍ਹਾਂ ਲੋਕਾਂ ਦੀ ਇੱਜ਼ਤ ਕਰਦਾ ਹਾਂ ਜਿਹੜੇ ਬੈਟਰਮੈਂਟ ਅਤੇ ਸੈਕਰੀਫ਼ਾਈਸ ਦੇ ਵਿਚ ਬੀਲੀਵ ਕਰਦੇ ਹਨ, ਜਿਹੜੇ ਆਪਣਾ ਮਨ ਨੀਵਾਂ ਰਖਦੇ ਹਨ। ਮੈਨੂੰ ਇਸ ਆਜ਼ਾਦੀ ਦੀ ਲੜਾਈ ਦੇ ਵਿਚ ਲਗਾਤਾਰ 18 ਸਾਲ ਮੁਖਤਲਿਫ਼ ਜੇਲ੍ਹਾਂ ਦੇ ਵਿਚ ਰਹਿਣ ਦਾ ਮੌਕਾ ਮਿਲਿਆ ਹੈ। ਮੈਂ ਉਨ੍ਹਾਂ ਲੋਕਾਂ ਦੀ ਇੱਜ਼ਤ ਕਰਦਾ ਹਾਂ ਜਿਨ੍ਹਾਂ ਨੂੰ ਇਸ ਮੁਲਕ ਦੀ ਸੇਵਾ ਕਰਨ ਦਾ ਮੌਕਾ ਮਿਲਿਆ ਹੈ। ਸਾਡੇ ਸਾਹਮਣੇ ਅਜ ਉਨ੍ਹਾਂ ਲੋਕਾਂ ਦੀ ਬੇਟਰਮੈਂਟ ਦਾ ਸਵਾਲ ਹੈ ਜਿਨ੍ਹਾਂ ਨੇ ਤੁਹਾਡੀ ਸਰਕਾਰ ਦਾ ਤੰਗ ਆਕੇ ਤਖਤਾ ਉਲਟਿਆ। ਜਿਹੜੇ ਆਪਣੇ ਆਪ ਨੂੰ ਅਜ ਨੈਸ਼ਨਲ ਆਰਗੇਨਾਈਜ਼ੇਸ਼ਨ ਦੇ ਬੰਦੇ ਸਮਝਦੇ ਹਨ। ਜਿਹੜੇ ਫੈਕਟਸ ਉਹ ਇਸ ਅਸੈਂਬਲੀ ਵਿਚ ਕੋਅਟ ਕਰ ਰਹੇ ਹਨ ਉਨ੍ਹਾਂ ਦਾ ਹੁਣ ਕੋਈ ਫ਼ਾਇਦਾ ਨਹੀਂ। ਅਜ ਉਨ੍ਹਾਂ ਦੀ ਮਨਾਪਲੀ ਟੁੱਟ ਗਈ ਹੈ। ਜਿਹੜੇ ਉਹ ਟੈਕਟਿਕਸ ਏਥੇ ਐਪਲਾਈ ਕਰ ਰਹੇ ਹਨ, ਇਹੋ ਉਨ੍ਹਾਂ ਨੇ ਹਰਿਆਣੇ ਦੇ ਵਿਚ ਐਪਲਾਈ ਕੀਤੇ ਪਰ ਓਥੇ ਕਾਂਗਰਸ ਦਾ ਰਾਜ ਇਕ ਦਿਨ ਵੀ ਨਾ ਚਲਿਆ। ਇਨ੍ਹਾਂ ਇਲੈਕਸ਼ਨਾਂ ਵਿਚ ਲੋਕਾਂ ਨੇ ਤੰਗ ਆਕੇ ਸਾਰੇ ਹਾਲਾਤ ਵੇਖ ਕੇ ਉਨ੍ਹਾਂ ਦੀ ਮਨਾਪਲੀ ਨੂੰ ਖਤਮ ਕੀਤਾ ਹੈ। ਤੁਸੀਂ ਵੇਖੋ ਹੁਣ ਕਿਤਨੇ ਸੂਬਿਆਂ ਵਿਚ ਇਨ੍ਹਾਂ ਦੀ ਵਜ਼ਾਰਤ ਹੈ। ਉਨ੍ਹਾਂ ਦੀ ਏਦੂੰ ਹੋਰ ਚੰਗੀ ਪੁਜ਼ੀਸ਼ਨ ਬਣਨ ਦੀ ਵੀ ਅਗੇ ਨੂੰ ਉਮੀਦ ਨਹੀਂ। ਹੁਣ ਇਹ ਸੈਂਟਰ ਦੇ ਵਜ਼ੀਰਾਂ ਦੇ ਕਾਰਨਾਮਿਆਂ ਦੇ ਚਰਚੇ ਕਰਦੇ ਹਨ। ਤੁਸੀਂ ਇਸ ਤਰ੍ਹਾਂ ਕਰੋ, ਇਹ ਕਰੋ, ਵੋਹ ਕਰੋ। ਪਰ ਜੇ ਵੇਖਿਆ ਜਾਵੇ ਹੁਣ ਤਕ ਜੋ ਇਸ ਦੇਸ਼ ਦੀ ਜੋ ਹਾਲਤ ਹੋਈ ਹੈ ਇਹ ਤੁਹਾਡੀ ਆਪਣੀ ਬਦਨਜ਼ਮੀ ਦਾ ਹੀ ਨਤੀਜਾ ਹੈ। ਸਾਡਾ ਤਾਂ ਖਿਆਲ ਹੀ ਨਹੀਂ ਸੀ ਏਧਰ ਆਉਣ ਦਾ, ਜਦੋਂ ਵੇਖਿਆ ਕਿ ਕਿਵੇਂ ਹੋਰ ਭਲਾ ਹੋ ਨਹੀਂ ਸਕਦਾ ਤਾਂ ਐਸਾ ਸਟੈਪ ਲੈਣ ਲਈ ਤਿਆਰ ਹੋਏ। ਅਸੀਂ ਤਾਂ ਚਾਹੁੰਦੇ ਹਾਂ ਕਿ ਲੋਕਾਂ ਦਾ ਭਲਾ ਹੋਵੇ ਚਾਹੇ ਕੋਈ ਵੀ ਕਿਉਂ ਨਾ ਕਰੇ। ਮੈਂ ਇਤਨੀ ਹੀ ਬੇਨਤੀ ਕਰਦਾ ਹੋਇਆ ਕਾਂਗਰਸ ਨੂੰ ਇਹੋ ਕਹਾਂਗਾ ਕਿ ਉਹ ਆਪਣੀ ਇਕ ਨੈਸ਼ਨਲ ਆਰਗੇਨਾਈਜ਼ੇਸ਼ਨ ਨੂੰ ਹੋਰ ਖ਼ਰਾਬ ਨਾ ਕਰਨ, ਕਿਸੇ ਸਿਧੇ ਰਾਹ ਪੈਣ।

**ਸਰਦਾਰ ਸਿਕੰਦਰ ਸਿੰਘ** (ਸ੍ਰੀ ਹਰਗੋਬਿੰਦਪੁਰ): ਸਪੀਕਰ ਸਾਹਿਬ, ਮੈਂ ਅਰਜ਼ ਕਰਾਂ ਕਿ ਇਸ ਹਾਊਸ ਵਿਚ ਜਿਹੜੀ ਮੋਸ਼ਨ ਅੱਜ ਡਿਸਕਸ ਹੋ ਰਹੀ ਹੈ ਇਸ ਦੀ ਬੜੀ ਮਹੱਤਤਾ ਹੈ। ਐਗਰੀਕਲਚਰ ਮਨਿਸਟਰ ਸਾਹਿਬ ਇਕ ਮਸ਼ਹੂਰ ਜਰਨੈਲ ਹਨ, ਜਿਨ੍ਹਾਂ ਦਾ ਮੈਨੂੰ ਬੜਾ ਸਤਿਕਾਰ ਹੈ, ਮੈਂ ਉਨ੍ਹਾਂ ਦੀ ਇੱਜ਼ਤ ਕਰਦਾ ਹਾਂ। ਉਨ੍ਹਾਂ ਨੇ ਆਪਣੇ ਇਕ ਸਟੇਟਮੈਂਟ ਦੇ ਵਿਚ ਦੱਸਿਆ ਕਿ 2,800 ਕੁਇੰਟਲ ਦੇ ਕਰੀਬ ਬਾਜਰਾ ਅਤੇ ਹੋਰ ਦੂਸਰੇ ਬੀਜ ਦਿੱਤੇ ਜਾਣਗੇ। ਹਾਈਬਰਿਡ ਮੱਕੀ ਦਾ ਵੀ ਬੀਜ ਦਿੱਤਾ ਜਾਵੇਗਾ। ਇਹ ਗੱਲਾਂ ਉਨ੍ਹਾਂ ਨੇ ਇਸ ਸਵਾਲ ਦੇ ਜਵਾਬ ਦੇ ਵਿਚ ਦੱਸੀਆਂ ਸਨ।

[ਸਰਦਾਰ ਸਿਕੰਦਰ ਸਿੰਘ]

'It is proposed to sell Hybrid Maize Seed to the cultivators during Kharif 1967, as under—

| | |
|---|---|
| (1) From M/s Birla Farm, Rupar through Secretary, Punjab State Co-operative Supply and Marketing Federation, Sector 17—B, Chandigarh | At Rs. 19.15 per bag of 6½ Kgs. at despatch points." |

ਮੈਂ ਅਰਜ਼ ਕਰਾਂ ਕਿ 19.15 ਪੈਸੇ ਦੀ ਬੀਜ ਦੀ ਥੈਲੀ ਸਾਢੇ ਛੇ ਕਿਲੋ ਦੀ ਕਿਸਾਨ ਨੂੰ ਦਿੱਤੀ ਜਾਂਦੀ ਸੀ ਜਿਹੜੀ ਕਿ ਅੱਜ ਉਨ੍ਹਾਂ ਨੂੰ 20 ਰੁਪਏ ਪਰ ਥੈਲੀ ਮਿਲਦੀ ਹੈ। ਇਸੇ ਗੁੱਥੀ ਦਾ ਭਾਉ ਗਿਆਨੀ ਗੁਰਮੁਖ ਸਿੰਘ ਮੁਸਾਫਰ ਵੇਲੇ ਐਮ. ਐਸ. ਐਗਰੀਕਲਚਰਲ ਐਂਡ ਫੂਡਜ਼ ਲਿਮਟਿਡ, ਨਿਊ ਦਿੱਲੀ, ਵਾਲਿਆਂ ਨੂੰ 12 ਰੁਪਏ ਪਰ ਗੁੱਥੀ ਦਿਤੀ ਗਈ ਸੀ। ਇਸ ਤੋਂ ਅੰਦਾਜ਼ਾ ਲਗਾ ਲਉ ਕਿ ਸਰਕਾਰ ਕਿਤਨਾ ਕੁ ਕਿਸਾਨਾਂ ਨੂੰ ਸਬਸੀਡਾਈਜ਼ ਕਰ ਰਹੀ ਹੈ। ਮੈਂ ਕਹਿੰਦਾ ਹਾਂ ਕਿ ਸਰਕਾਰ ਨੂੰ ਪ੍ਰਬੰਧ ਕਰਨਾ ਚਾਹੀਦਾ ਹੈ ਕਿ ਖਾਦ ਅਤੇ ਬੀਜ ਜੋ ਦਿੱਤੇ ਜਾਣ ਇਹ ਵਕਤ ਤੇ ਅਤੇ ਰੀਜ਼ਨੇਬਲ ਰੇਟ ਤੇ ਦਿੱਤੇ ਜਾਣ।

ਹੁਣੇ ਮੇਰੇ ਇਕ ਸਤਿਕਾਰ ਯੋਗ ਮੁਹਤਰਿਮ ਦੋਸਤ ਨੇ ਆਪਣੀ ਪਾਲਿਸੀ ਵਾਜ਼ੇ ਕਰਦੇ ਹੋਏ ਐਗਰੀਕਲਚਰ ਮਨਿਸਟਰ ਸਾਹਿਬ ਦੇ ਇਕ ਸਟੇਟਮੈਂਟ ਨੂੰ ਕਰਿਟਿਸਾਈਜ਼ ਕੀਤਾ। ਮੇਰੇ ਪਾਸ ਅਖਬਾਰ ਹੈ ਨਹੀਂ ਜਿਸ ਵਿਚ ਉਨ੍ਹਾਂ ਨੇ ਇਹ ਕਿਹਾ ਕਿ ਬਿਰਲਾ ਸੀਡ ਫ਼ਾਰਮ ਦੀ ਲੀਜ਼ ਕੈਂਸਲ ਕਰ ਦੇਣੀ ਚਾਹੀਦੀ ਹੈ। ਜਿਥੇ ਇਹ ਗੱਲਾਂ ਕੀਤੀਆਂ ਹਨ ਉਥੇ ਇਹ ਵੀ ਕਿਹਾ ਕਿ ਸਰਕਾਰ ਨੇ ਜੋ ਪ੍ਰਬੰਧ ਕੀਤਾ ਹੈ ਅਨਾਜ ਦੀਆਂ ਪ੍ਰਾਈਸਿਜ਼ ਦਾ ਇਹ ਵੀ ਨਹੀਂ ਰਹਿਣਾ ਚਾਹੀਦਾ। ਫੇਰ ਉਨ੍ਹਾਂ ਨੇ ਬੈਟਰਮੈਂਟ ਲੈਵੀ ਦਾ ਵੀ ਜ਼ਿਕਰ ਕੀਤਾ ਪਰ ਉਸ ਦੇ ਮੁਤਾਲਿਕ ਅਜੇ ਤੱਕ ਕੋਈ ਕਾਨੂੰਨ ਹਾਉਸ ਦੇ ਸਾਹਮਣੇ ਨਹੀਂ ਆਇਆ। ਜਿਹੜੇ 11-ਨੁਕਾਤੀ ਪ੍ਰੋਗਰਾਮ ਬਣਾ ਕੇ ਫ਼ਰੰਟ ਸਰਕਾਰ ਨੇ ਜਨਤਾ ਦੇ ਸਾਹਮਣੇ ਰਖੇ ਸਨ, ਉਨ੍ਹਾਂ ਦੇ ਮੁਤੱਲਕ 5-6 ਬਿਲ ਇਸ ਹਾਊਸ ਦੇ ਸਾਹਮਣੇ ਰਖਣ ਦਾ ਨਾਂ ਲੈ ਕੇ, ਨੋਟਿਸ ਭੇਜ ਕੇ, ਏਜੰਡੇ ਤੋਂ ਫਿਰ ਵਾਪਸ ਲੈ ਲਏ ਸਨ। ਵਿੱਤ ਮੰਤਰੀ ਸਾਹਿਬ ਨੇ ਇਕ ਲਫ਼ਜ਼ ਨਾਲ ਕਹਿ ਦਿਤਾ ਕਿ ਅਸੀਂ ਛੇ ਹੀ ਬਿੱਲ ਵਾਪਸ ਲੈਂਦੇ ਹਾਂ। ਮੈਨੂੰ ਪਤਾ ਲਗਾ ਹੈ ਕਿ ਮੇਰੀ ਐਬਸੈਂਸ ਵਿਚ ਸਿਨੇ-ਡਾਈ ਮੋਸ਼ਨ ਵੀ ਪਾਸ ਹੋ ਚੁਕੀ ਹੈ। ਹੁਣ ਇਹ ਸਾਰਾ ਪ੍ਰੋਗਰਾਮ ਆਉਣ ਵਾਲਿਆਂ ਛੇਆਂ, ਸੱਤਾਂ ਮਹੀਨਿਆਂ ਤੇ ਜਾ ਪਿਆ ਹੈ। ਫਿਰ ਇਹ ਕਾਨੂੰਨ ਬਣਨਗੇ। ਜਨਤਾ ਨਾਲ ਜਿਹੜੇ ਵਾਅਦੇ ਕੀਤੇ ਸਨ ਉਨ੍ਹਾਂ ਵਿਚੋਂ ਕੋਈ ਪੂਰਾ ਨਹੀਂ ਹੋ ਸਕਿਆ, ਉਹ ਵਾਅਦੇ ਦੇ ਵਾਅਦੇ ਹੀ ਰਹਿ ਗਏ ਹਨ। ਮੈਂ ਨਹੀਂ ਕਹਿ ਸਕਦਾ ਕਿ ਉਹ ਆਰਡੀਨੈਂਸ ਲਿਆਉਣਗੇ, ਲੇਕਿਨ ਮੇਰੀ ਰਾਏ ਇਹ ਹੈ ਕਿ ਜੋ ਕਾਨੂੰਨ ਜਨਤਾ ਦੀ ਭਲਾਈ ਦੇ ਸਨ ਕਿ ਪੰਜ ਏਕੜ ਦਾ ਮਾਲੀਆ ਛਡਿਆ ਜਾਣਾ ਹੈ, ਉਹਦੇ ਬਾਰੇ ਵਿਚ ਕਾਨੂੰਨ ਦਾ ਨੋਟਿਸ ਦੇ ਕੇ ਲੈਜਿਸਲੇਸ਼ਨ ਲਿਆਉਣੀ ਹੈ ਉਸ ਨੂੰ ਫਿਰ ਵਾਪਸ ਲਿਆ ਜਾਣਾ, ਇਹ ਉਨ੍ਹਾਂ ਦੀ ਅੰਦਰੂਨੀ ਪਾਲਿਸੀ ਹੈ। ਇਸ ਨਾਲ ਮੈਨੂੰ ਭਾਰੀ ਇਖ਼ਤਲਾਫ਼ ਹੈ। ਮੈਂ ਇਕ ਹੋਰ ਅਰਜ਼ ਕਰਦਾ ਹਾਂ, ਚੀਫ਼ ਮਨਿਸਟਰ ਸਾਹਿਬ ਨੇ ਬਾਹਰ ਕਈਆਂ ਥਾਵਾਂ ਤੇ ਯਕੀਨ ਦਿਵਾਇਆ ਹੈ ਕਿ ਸੈਕ੍ਰੇਟੇਰੀਅਟ ਲੈਵਲ ਤੇ ਪੰਜਾਬੀ ਲਾਗੂ ਕਰਨੀ ਹੈ, ਉਸ ਕਾਨੂੰਨ ਨੂੰ ਵੀ ਇਸ ਸੈਸ਼ਨ ਵਿਚ ਲਿਆਉਣ ਦੀ ਗੱਲ ਬਾਤ ਨਹੀਂ ਹੋਈ ਕਿ ਸੈਸ਼ਨ ਵਿਚ ਆ ਜਾਏ ਤੇ ਪਾਸ ਕਰ ਲਿਆ ਜਾਵੇ। ਮੈਂ ਇਕ ਬਿਲ ਭੇਜਣ ਦਾ ਨੋਟਿਸ ਦਿਤਾ ਸੀ। ਪਤਾ ਨਹੀਂ ਉਸ ਦੀ ਵਾਰੀ ਆਉਣੀ ਹੈ ਕਿ ਨਹੀਂ ਆਉਣੀ। ਹੁਣ ਤਾਂ ਉਸ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਸਰਕਾਰ ਨੇ ਆਪਣੇ ਫਰਜ਼ ਤੋਂ ਕੁਤਾਹੀ ਕੀਤੀ

ਹੈ, ਉਨ੍ਹਾਂ ਨੇ ਇਹ ਦਾਵੇ ਕੀਤੇ ਸਨ, ਆਪਣੇ ਦਾਵਿਆਂ ਤੋਂ ਪਿਛੇ ਹਟ ਗਏ ਹਨ । ਉਹ ਪੰਜਾਬੀ ਜਿਸ ਦੇ ਬਾਰੇ ਵਿਚ ਗਵਰਨਰ ਸਾਹਿਬ ਦੇ ਐਡਰੈਸ ਵਿਚ ਅਮੈਂਡਮੈਂਟ ਪਾਸ ਹੋ ਗਈ ਸੀ ਕਿ ਸੈਕ੍ਰੇਟੇਰੀਅਟ ਲੈਵਲ ਤੇ ਲਾਗੂ ਹੋਣੀ ਹੈ, ਉਸ ਦਾ ਕਾਨੂੰਨ ਇਸ ਸੈਸ਼ਨ ਵਿਚ ਨਹੀਂ ਆਇਆ । ਜਨਤਾ ਦਾ ਇਤਨਾ ਰੁਪਿਆ ਸੈਸ਼ਨ ਵਿਚ ਖਰਚ ਹੋਇਆ ਹੈ । ਉਨ੍ਹਾਂ ਦੀ ਭਲਾਈ ਵਾਸਤੇ 11 ਨੁਕਾਤੀ ਪ੍ਰੋਗਰਾਮ ਬਣਾਇਆ ਸੀ, ਉਸ ਦੇ ਬਾਰੇ ਵਿਚ ਕਾਮਰੇਡ ਜਗਜੀਤ ਸਿੰਘ ਲਾਇਲਪੁਰੀ ਨੇ ਬੜੀ ਅੱਛੀ ਤਰ੍ਹਾਂ ਦਸਿਆ ਹੈ ਕਿ ਉਸ ਦੀ ਫੇਲਿਓਰ ਕਿਸ ਤਰ੍ਹਾਂ ਹੋਈ ਹੈ । ਐਸਾ ਅਖਬਾਰ ਵਿਚ ਆਇਆ ਹੈ ਆਪਣੀ ਪਾਲੀਸੀ ਦੀ ਫੇਲਿਓਰ ਤੇ ਬਿਲਾਂ ਦੇ ਵਿਦਡਰਾਅਲ ਇਸ ਹਾਊਸ ਤੋਂ ਮੰਗ ਕਰਦੇ ਹਨ ਕਿ ਅੱਜ ਦੀ ਮੋਸ਼ਨ ਪਾਸ ਹੋਣੀ ਚਾਹੀਦੀ ਹੈ । ਸਰਕਾਰ ਨੇ ਜਿਹੜੀ ਆਪਣੀ ਪਾਲਿਸੀ ਡਿਕਲੇਅਰ ਕੀਤੀ ਸੀ ਉਸ ਵਿਚ ਫੇਲ੍ਹ ਹੋਈ ਹੈ । ਮੈਂ ਜ਼ਿਆਦਾ ਸਮਾਂ ਨਾ ਲੈਂਦਾ ਹੋਇਆ ਮੋਸ਼ਨ ਨੂੰ ਸਪੋਰਟ ਕਰਦਾ ਹਾਂ ।

**Shri Prabodh Chandra** : Sir, I have a right to reply. I would like to say a few words.

(*At this stage the hon. Speaker called upon Shri Harbans Lal Khanna to speak.*)

**ਸ਼੍ਰੀ ਹਰਬੰਸ ਲਾਲ ਖੰਨਾ** (ਅੰਮ੍ਰਿਤਸਰ ਦੱਖਣ) : ਸਪੀਕਰ ਸਾਹਿਬ, ਅਜ ਨੋ-ਕਾਨਫੀਡੈਂਸ ਮੋਸ਼ਨ ਹਾਊਸ ਵਿਚ ਪੇਸ਼ ਹੈ । ਉਹਦੇ ਬਾਰੇ ਵਿਚ ਬਹੁਤ ਸਾਰੇ ਮੈਂਬਰਾਂ ਦੇ ਭਾਸ਼ਣ ਸੁਣੇ ਹਨ ਔਰ ਅੱਜ ਪੰਡਿਤ ਮੋਹਨ ਲਾਲ ਜੀ ਦੀ ਕਥਾ ਵੀ ਸੁਣੀ ਹੈ । ਦੋ ਦਿਨ ਪਹਿਲੇ ਵੀ ਅਖ਼ਬਾਰਾਂ ਦੇ ਕਟਿੰਗ ਲੈ ਕੇ ਇਨ੍ਹਾਂ ਨੇ ਹਾਊਸ ਵਿਚ ਪੜ੍ਹੇ ਸਨ । ਜਿਸ ਤਰ੍ਹਾਂ ਉਸ ਦਿਨ ਇਨ੍ਹਾਂ ਨੇ ਹਾਊਸ ਦਾ ਸਮਾਂ ਜ਼ਾਇਆ ਕੀਤਾ ਸੀ, ਅੱਜ ਵੀ ਉਸੇ ਤਰ੍ਹਾਂ ਇਨ੍ਹਾਂ ਨੇ ਉਹ ਹੀ ਗੱਲਾਂ ਰੀਪੀਟ ਕੀਤੀਆਂ ਹਨ ਔਰ ਹਾਊਸ ਦਾ ਸਮਾਂ ਜ਼ਾਇਆ ਕੀਤਾ ਹੈ । ਪਰਬੋਧ ਚੰਦਰ ਜੀ ਨੋ-ਕਾਨਫੀਡੈਂਸ ਮੋਸ਼ਨ ਲਿਆਏ ਹਨ । ਮੈਂ ਮਹਿਸੂਸ ਕਰਦਾ ਹਾਂ ਕਿ ਇੰਨੇ ਅਛੇ ਔਰ ਸੁਲਝੇ ਹੋਏ ਮੈਂਬਰ ਹੋਣ ਦੇ ਬਾਵਜੂਦ ਉਨ੍ਹਾਂ ਦਾ ਇਹ ਪੁਲਟੀਕਲ ਦੀਵਾਲੀਆਪਨ ਹੈ । ਉਨ੍ਹਾ ਨੇ ਉਨ੍ਹਾਂ ਗੱਲਾਂ ਦਾ ਜ਼ਿਕਰ ਨਹੀਂ ਕੀਤਾ ਜਿਹੜੀਆਂ ਕਿ ਸਰਕਾਰ ਨੇ ਅੱਛੀਆਂ ਕੀਤੀਆਂ ਹਨ । ਮੈਂ ਉਸ ਦੇ ਬਾਰੇ ਵਿਚ ਥੋੜੇ ਸਮੇਂ ਵਿਚ ਹੀ ਕੁਝ ਗੱਲਾਂ ਹਾਊਸ ਦੇ ਸਾਹਮਣੇ ਰਖਣਾ ਚਾਹੁੰਦਾ ਹਾਂ । ਇਲੈਕਸ਼ਨਜ਼ ਤੋਂ ਪਹਿਲਾਂ ਹਰ ਇਕ ਆਦਮੀ ਇਹ ਮਹਿਸੂਸ ਕਰਦਾ ਸੀ he felt that he was insecure. ਇਸ ਕਰਕੇ ਲੋਕਾਂ ਵਿਚ ਬੜੀ ਉਦਾਸੀ ਅਤੇ ਨਿਰਾਸ਼ਾ ਸੀ । ਉਹ ਮਹਿਸੂਸ ਕਰਦੇ ਸਨ ਕਿ ਕਿਸੇ ਤਰ੍ਹਾਂ ਕਾਂਗਰਸ ਦੇ ਵੀਹ ਸਾਲਾ ਰਾਜ ਤੋਂ ਨਿਜਾਤ ਪਾਈਏ । ਉਨ੍ਹਾਂ ਦੇ ਮਨ ਵਿਚ ਇਹ ਵੀ ਕਰਾਂਤੀ ਸੀ ਕਿ ਸਾਰੀਆਂ ਪੁਲੀਟੀਕਲ ਪਾਰਟੀਜ਼ ਆਪਣਾ ਆਪਣਾ ਮੈਨੀਫੈਸਟੋ ਲੈ ਕੇ ਇਲੈਕਸ਼ਨ ਦੀ ਲੜਾਈ ਲੜਨ ਜਾ ਰਹੀਆਂ ਸਨ । ਉਨ੍ਹਾਂ ਦੇ ਮਨ ਵਿਚ ਉਦਾਸੀ ਸੀ ਕਿ ਇਹ ਇਕੱਠੇ ਨਹੀਂ ਹੋ ਰਹੇ, ਕਾਂਗਰਸ ਕਿਧਰੇ ਫਿਰ ਨਾ ਜਿਤ ਜਾਏ । ਲੋਕ ਬੜੇ ਪਰਟਰਬਡ ਸਨ । ਉਹ ਚਾਹੁੰਦੇ ਸਨ ਕਿ ਕਿਸੇ ਤਰ੍ਹਾਂ ਇਨ੍ਹਾਂ ਕੋਲੋਂ ਨਿਜਾਤ ਮਿਲੇ । ਲੋਕਾਂ ਨੇ ਸਹੀ ਮਾਅਨਿਆਂ ਵਿਚ ਆਪਣੇ ਵੋਟ ਦਾ ਇਸਤੇਮਾਲ ਕੀਤਾ ਅਤੇ ਕਾਂਗਰਸ ਨਾਲੋਂ ਬਹੁਤ ਜ਼ਿਆਦਾ ਆਪੋਜ਼ੀਸ਼ਨ ਦੇ ਮੈਂਬਰਾਂ ਨੂੰ ਜਿਤਾਇਆ । ਮੈਂ ਗੈਲਰੀ ਵਿਚ ਬੈਠੇ ਹੋਇਆਂ ਨੂੰ ਅਤੇ ਬਾਹਰ ਦੇ ਲੋਕਾਂ ਨੂੰ ਵਧਾਈ ਦਿੰਦਾ ਹਾਂ । (ਵਿਘਨ)

**ਅਵਾਜ਼ਾਂ** : ਨਹੀਂ ਜੀ, ਇਹ ਠੀਕ ਨਹੀਂ ।

**ਸ੍ਰੀ ਹਰਬੰਸ ਲਾਲ ਖੰਨਾ** : ਅੱਛਾ ਜੀ । ਮੈਂ ਅਰਜ਼ ਕਰ ਰਿਹਾ ਸੀ ਕਿ ਇਸ ਦਾ ਕਰੈਡਿਟ ਮਾਸਿਜ਼ ਨੂੰ ਜਾਂਦਾ ਹੈ, ਜਿਨ੍ਹਾਂ ਨੇ ਗਾਈਡ ਕੀਤਾ । ਉਸ ਦੇ ਬਾਅਦ ਹਾਲਾਤ ਪੰਜਾਬ ਦੇ ਸਾਹਮਣੇ ਆਏ । ਇਨ੍ਹਾਂ ਦੀ ਪਾਲਿਸੀ ਇਹ ਸੀ ਕਿ ਡੀਵਾਈਡ ਕਰੋ ਤੇ ਰੂਲ ਕਰੋ । ਇਹ ਹਰ ਆਦਮੀ ਨੂੰ ਆਪਸ ਵਿਚ ਲੜਾਉਂਦੇ ਰਹਿੰਦੇ ਸਨ। ਫ਼ਰੰਟ ਸਰਕਾਰ ਦੀ ਮਨਿਸਟਰੀ ਬਣਨ ਦੇ ਬਾਅਦ ਪੰਜਾਬ ਦਾ ਪੁਲੀਟੀਕਲ ਐਟਮਾਸਫੀਅਰ ਬੜਾ ਅੱਛਾ ਹੋ ਗਿਆ । ਇਥੋਂ ਦੇ ਲੋਕ ਚਾਹੇ ਕੋਈ ਸ਼ਹਿਰ ਦਾ ਸੀ ਚਾਹੇ ਪਿੰਡਾਂ ਦੇ ਸੀ, ਚਾਹੇ ਪੜ੍ਹਿਆ ਹੋਇਆ ਸੀ, ਚਾਹੇ ਅਨਪੜ੍ਹ, ਵਪਾਰੀ, ਕਾਰਖਾਨੇਦਾਰ ਜਾਂ ਮਜ਼ਦੂਰ, ਹੁਣ ਇਹ ਮਹਿਸੂਸ ਕਰਦੇ ਹਨ ਕਿ ਅੱਜ ਸਾਨੂੰ ਸ਼ਾਂਤੀ ਦਾ ਪਾਠ ਪੜ੍ਹਨ ਦਾ ਮੌਕਾ ਮਿਲਿਆ ਹੈ। ਕਾਂਗਰਸੀ ਰਾਜ ਤੋਂ ਨਿਜਾਤ ਮਿਲੀ ਹੈ । ਕਾਂਗਰਸੀ ਰਾਜ ਵਿਚ ਇਨ੍ਹਾਂ ਨੇ ਲੋਕਾਂ ਦੀ ਖ਼ੂਨ ਪਸੀਨੇ ਦੀ ਕਮਾਈ ਨੂੰ ਆਪਣੇ ਰੰਗ ਢੰਗ ਨਾਲ ਖ਼ਰਚ ਕੀਤਾ ਹੈ । ਉਸ ਦੇ ਬਾਰੇ ਵਿਚ ਅੱਜ ਜਿਹੜੀ ਇਹ ਜਨਤਾ ਦੀ ਮਿਲੀ ਜੁਲੀ ਸਰਕਾਰ ਹੈ it is a greatest contribution of the masses of the Punjab as well as of the nation.

ਪੰਜਾਬ ਦੇ ਲੋਕ ਇਹ ਗੱਲ ਨਹੀਂ ਭੁਲ ਸਕਦੇ ਕਿ ਜੋ ਕੰਮ ਕਾਂਗਰਸ ਦੀ ਸਰਕਾਰ ਵੀਹਾਂ ਸਾਲਾਂ ਵਿਚ ਨਹੀਂ ਸੀ ਕਰ ਸਕੀ, ਉਹ ਕੰਮ ਮਿਲੀ ਜੁਲੀ ਸਰਕਾਰ ਨੇ ਦੋ-ਢਾਈ ਮਹੀਨੇ ਦੇ ਅਰਸੇ ਵਿਚ ਕਰ ਦਿੱਤੇ ਹਨ । ਮੈਂ ਉਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਤੁਸੀਂ ਇਸ ਸਰਕਾਰ ਦੇ ਬਾਰੇ ਇਹ ਕਹਿੰਦੇ ਹੋ ਕਿ ਜਿਹੜੀ ਲੋਕਾਂ ਦੀ ਭਲਾਈ ਬਾਰੇ ਕਮਿਟਿਡ ਹੈ ? We are committed for the interests of the people. ਉਸ ਦੇ ਲਈ ਅਸੀਂ ਲਗੇ ਹੋਏ ਹਾਂ । ਜਿਹੜਾ ਬਜਟ ਬਣਿਆ ਸੀ ਉਸ ਦੇ ਮੁਤਾਬਿਕ ਲੋਕਾਂ ਨੂੰ ਜਿਹੜਾ ਰੀਲੀਫ਼ ਮਿਲਿਆ ਹੈ ਉਹ ਇਕ ਆਮ ਆਦਮੀ ਮਹਿਸੂਸ ਕਰਦਾ ਹੈ ।

ਇਸ ਸਰਕਾਰ ਨੇ ਪ੍ਰੋਫੈਸ਼ਨਲ ਟੈਕਸ ਹਟਾਇਆ । ਲੈਂਡ ਰੈਵੀਨਿਊ ਛਡਿਆ । ਕਾਂਗਰਸ ਨੇ 1955 ਵਿਚ ਅਵਾਦੀ ਸੈਸ਼ਨ ਵਿਚ ਸੋਸ਼ਲਿਸਟਿਕ ਪੈਟਰਨ ਆਫ ਸੁਸਾਇਟੀ ਦਾ ਨਾਅਰਾ ਲਾਇਆ ਤੇ ਲੈਂਡ ਰੈਵੇਨਿਊ ਨੂੰ ਖਤਮ ਕਰਨ ਵਾਸਤੇ ਸੋਚਿਆ ਪਰ ਇਨ੍ਹਾਂ ਦੀਆਂ ਸਾਰੀਆਂ ਪਲਾਨਾਂ ਕਾਗਜ਼ਾਂ ਤੇ ਹੀ ਰਹੀਆਂ । ਇਨ੍ਹਾਂ ਨੇ ਉਨ੍ਹਾਂ ਨੂੰ ਪ੍ਰੈਕਟੀਕਲ ਸ਼ੇਪ ਨਹੀਂ ਦਿਤੀ । ਅਸੀਂ ਉਸ ਨੂੰ ਹਟਾਇਆ ਹੈ, ਪ੍ਰੋਫੈਸ਼ਨਲ ਟੈਕਸ ਨੂੰ ਖ਼ਤਮ ਕੀਤਾ ਹੈ, ਇਹ ਉਸ ਨੂੰ ਹਟਾਉਣਾ ਚਾਹੁੰਦੇ ਸਨ ਪਰ ਨਹੀਂ ਹਟਾ ਸਕੇ । ਅਸੀਂ ਹਟਾ ਦਿੱਤਾ ਹੈ, ਕੀ ਅਸੀਂ ਇਸ ਲਈ ਹੀ ਮਾੜੇ ਹੋ ਗਏ ਹਾਂ ? ਹਾਊਸ ਟੈਕਸ ਤੇ ਪ੍ਰਾਪਰਟੀ ਟੈਕਸ ਦੋ ਲਾਅਨਤਾਂ ਸਨ, ਅਸੀਂ ਉਨ੍ਹਾਂ ਨੂੰ ਇਕ ਥਾਂ ਕਰ ਦਿਤਾ ਹੈ । ਗੌਰਮਿੰਟ ਸਰਵੈਂਟਸ ਦੇ ਮਨ ਵਿਚ ਇਹ ਮਾਯੂਜ਼ੀ ਸੀ ਕਿ ਸਾਡੇ ਨਾਲ ਮਤਰੇਈ ਮਾਂ ਵਾਲਾ ਸਲੂਕ ਹੋ ਰਿਹਾ ਹੈ, ਉਹ ਮਹਿਸੂਸ ਕਰਦੇ ਸਨ ਕਿ ਮਹਿੰਗਾਈ ਵਿਚ ਪਿਸੇ ਜਾ ਰਹੇ ਹਨ । ਸੈਂਟਰਲ ਗੌਰਮਿੰਟ ਦੇ ਆਦਮੀ ਨੂੰ ਜ਼ਿਆਦਾ ਪੈਸੇ ਮਿਲਦੇ ਸਨ, ਲੇਕਿਨ ਪੰਜਾਬ ਗੌਰਮਿੰਟ ਦੇ ਆਦਮੀ ਨੂੰ ਘਟ ਮਿਲਦੇ ਸਨ । ਇਸ ਫ਼ਰੰਟ ਦੀ ਸਰਕਾਰ ਨੇ ਇਕ ਦਮ, ਇਕ ਕਲਮ ਦੀ ਨੋਕ ਨਾਲ ਡੀ. ਏ. ਵਧਾ ਕੇ ਸੈਂਟਰ ਦੇ ਬਰਾਬਰ ਕਰ ਦਿਤਾ ਹੈ । ਮੈਂ ਉਨ੍ਹਾਂ ਕੋਲੋਂ ਪੁੱਛਦਾ ਹਾਂ ਕਿ ਕੀ ਗੌਰਮਿੰਟ ਨੇ ਇਹ ਜਿਹੜੀਆਂ ਰਿਆਇਤਾਂ ਦਿਤੀਆਂ ਹਨ, ਇਹ ਗਲਤ ਕੰਮ ਕੀਤਾ ਹੈ ? ਕੁਠਾਰੀ ਕਮਿਸ਼ਨ ਦੇ ਮੁਤਾਬਕ ਜੋ ਰਿਪੋਰਟ ਆਈ ਹੈ ਉਹਦੇ ਵਿਚ ਜਿਹੜੀਆਂ

ਰਿਕਮੈਂਡੇਸ਼ਨਜ਼ ਕੀਤੀਆਂ ਗਈਆਂ ਹਨ, ਉਸ ਦੇ ਮੁਤਾਬਕ ਸਟੈਪਸ ਲਏ ਜਾ ਰਹੇ ਹਨ। ਕੀ ਅਸੀਂ ਇਹ ਗ਼ਲਤ ਸਟੈਪ ਲਿਆ ਹੈ ? ਲੇਕਿਨ ਅਸੀਂ ਜਿਹੜਾ ਕਾਮਨ ਮੈਨ ਨੂੰ ਰੀਲੀਫ਼ ਦਿੰਦੇ ਹਾਂ ਇਹ ਸਾਹਮਣੇ ਬੈਠੇ ਹੋਏ ਮੈਂਬਰ ਕਹਿ ਰਹੇ ਹਨ ਕਿ ਅਸੀਂ ਅੱਛਾ ਕੰਮ ਨਹੀਂ ਕੀਤਾ । ਇਸ ਲਈ ਸਾਡੇ ਖਿਲਾਫ ਇਹ ਨੋ-ਕਾਨਫ਼ੀਡੈਂਸ ਮੋਸ਼ਨ ਲਿਆਏ ਹਨ ਅਤੇ ਉਸ ਨੂੰ ਪਾਸ ਕਰਵਾਉਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਤੀਸਰੀ ਚੀਜ਼ ਮੈਂ ਕੁਰੱਪਸ਼ਨ ਦੇ ਬਾਰੇ ਤੁਹਾਡੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ। ਉਨਾਂ ਨੇ ਡੈਮੋਕ੍ਰੇਸੀ ਦੇ ਬਾਰੇ ਬੜੀ ਦੁਹਾਈ ਦਿਤੀ ਹੈ।

(*Shri Lal Chand Suberwal, a Member of the Panel of Chairmen, in the Chair.*)

ਅਜ ਸਾਡੇ ਦੇਸ਼ ਵਿਚ ਡੈਮੋਕਰੇਸੀ ਹੈ ਔਰ ਡੈਮੋਕਰੇਸੀ ਨੂੰ ਚਲਾਉਣ ਵਾਸਤੇ ਇਸ ਵਕਤ ਕਾਂਗਰਸ ਸਭ ਤੋਂ ਵਡੀ ਜਮਾਤ ਹੈ ਲੇਕਿਨ ਮੈਂ ਮਹਿਸੂਸ ਕਰਦਾ ਹਾਂ ਕਿ ਕਾਂਗਰਸ ਨੇ ਬਾਵਜੂਦ ਸਭ ਤੋਂ ਵਡੀ ਜਮਾਤ ਹੋਣ ਦੇ ਡੈਮੋਕਰੇਸੀ ਨੂੰ ਸੂਬੇ ਵਿਚ ਚਲਾਉਣ ਵਾਸਤੇ ਕੋਈ ਪ੍ਰਯਤਨ ਨਹੀਂ ਕੀਤਾ, ਨਾ ਹੀ ਕੋਈ ਹੈਲਦੀ ਕਨਵੈਨਸ਼ਨ ਬਣਾਉਣ ਦੀ ਚੇਸ਼ਟਾ ਕੀਤੀ । ਕਨਵੈਨਸ਼ੰਜ਼ ਤਾਂ ਕੀ ਬਣਾਉਣੀਆਂ ਸੀ, ਮੈਂ ਆਪ ਦੇ ਨੋਟਿਸ ਵਿਚ ਉਹ ਨਕਸ਼ਾ ਲਿਆਉਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਇਕ ਮਾਨਯੋਗ ਮੈਂਬਰ ਨੇ ਕਿਹਾ ਹੈ ਕਿ ਕਾਂਗਰਸ ਅਸੂਲ ਦੀ ਲੜਾਈ ਲੜਦੀ ਰਹੀ ਹੈ, ਕਿਸ ਤਰ੍ਹਾਂ ਇਹ 48 ਆਦਮੀ ਚੁਣ ਕੇ ਆਏ ਲੇਕਿਨ ਉਸ ਤੋਂ ਬਾਅਦ ਆਪਣੇ ਆਪ ਨੂੰ ਇਕ ਜਗ੍ਹਾ ਉਤੇ ਇਕੱਠੇ ਨਹੀਂ ਕਰ ਸਕੇ । ਕਿਤਨੀ ਦੇਰ ਤਾਂ ਆਪਣਾ ਲੀਡਰ ਹੀ ਨਹੀਂ ਚੁਣ ਸਕੇ–15 ਦਿਨ ਤਕ ਲੀਡਰ ਹੀ ਨਹੀਂ ਚੁਣ ਸਕੇ । 48 ਦੀ ਸਟਰੈਂਗਥ ਹੋਣ ਦੇ ਬਾਵਜੂਦ They are divided । ਦੂਸਰੀ ਪਾਰਟੀ ਇਹ ਪਾਰਟੀ ਹੈ ਕਿ ਜਿਹੜੀ ਇਸ ਵਕਤ ਟਰੈਜ਼ਰੀ ਬੈਂਚਾਂ ਉਤੇ ਬੈਠੀ ਹੋਈ ਹੈ । ਠੀਕ ਹੈ ਔਰ ਅਸੀਂ ਮਹਿਸੂਸ ਕਰਦੇ ਹਾਂ ਕਿ ਹਰ ਇਕ ਪਾਰਟੀ ਦਾ ਆਪਣਾ ਆਪਣਾ ਪ੍ਰੋਗਰਾਮ ਹੈ ਜਨਸੰਘ ਦਾ ਆਪਣਾ ਪ੍ਰੋਗਰਾਮ ਹੈ, ਅਕਾਲੀਆਂ ਦਾ ਆਪਣਾ ਪ੍ਰੋਗਰਾਮ ਹੈ, ਰੀਪਬਲੀਕਨ ਪਾਰਟੀ ਦਾ ਆਪਣਾ ਪ੍ਰੋਗਰਾਮ ਹੈ, ਕਮਿਊਨਿਸਟਾਂ ਦਾ ਆਪਣਾ ਪ੍ਰੋਗਰਾਮ ਹੈ—ਹਰ ਇਕ ਦਾ ਆਪੋ ਆਪਣਾ ਪ੍ਰੋਗਰਾਮ ਹੈ ।

(*Mr. Speaker in ihe Chair.*)

ਇਹ ਗੱਲ ਅਸੀਂ ਮੰਨਦੇ ਹਾਂ ਲੇਕਿਨ ਬਾਵਜੂਦ ਆਈਡੀਆ ਲੋਜੀਕਲ ਡਿਫਰੈਂਸਿਜ਼ ਦੇ ਪੰਜਾਬ ਦੀ ਜਨਤਾ ਦੀ ਬਿਹਤਰੀ ਵਾਸਤੇ ਅਸੀਂ ਇਕੱਠੇ ਹਾਂ ਔਰ ਅਜ ਇਸ ਤਰੀਕੇ ਦੇ ਨਾਲ ਯੂਨਾਈਟਿਡ ਹਾਂ । (**ਸਰਕਾਰੀ ਬੈਂਚਾਂ ਵੱਲੋਂ ਤਾੜੀਆਂ**) : ਔਰ ਇਸ ਤਰੀਕੇ ਦੇ ਨਾਲ ਯੂਨਾਈਟਿਡ ਹਾਂ ਕਿ ਕੋਈ ਵੀ ਆਦਮੀ ਸਾਡੀ ਇਸ ਯੂਨਿਟੀ ਨੂੰ ਤੋੜ ਨਹੀਂ ਸਕਦਾ। ਤੁਸੀਂ ਆਪਣੇ ਆਪ ਨੂੰ ਕਲੇਮ ਕਰਦੇ ਹੋ 48। ਲੇਕਿਨ ਆਪਣੀ ਬੁਕੱਲ ਵਿਚ ਮੂੰਹ ਤਾਂ ਪਾ ਕੇ ਵੇਖੋ ਕਿ ਇਨ੍ਹਾਂ 48 ਵਿਚ ਕਿਤਨੇ ਗਰੁਪ ਹਨ ਔਰ ਹਰ ਇਕ ਆਦਮੀ ਸੋਚਦਾ ਹੈ 'ਮੈਂ ਇਕੱਲਾ' ਇਹ ਤਾਂ ਤੁਹਾਡੀ ਹਾਲਤ ਹੈ। ਜਿਵੇਂ ਕਹਿੰਦੇ ਹਨ "ਚੋਰ ਤੇ ਲਾਠੀ ਦੋ ਜਣੇ ਮੈਂ ਤੇ ਭਾਈਆ ਕੱਲੇ" ਤੁਹਾਡੀ ਬਿਲਕੁਲ ਇਹੋ ਸਥਿਤੀ ਹੈ । ਕਹਿੰਦੇ ਹੋ ਪ੍ਰਜਾਤੰਤਰ ਹੈ, ਤੁਹਾਨੂੰ ਪ੍ਰਜਾਤੰਤਰ ਵਿਚ ਚੰਗੀਆਂ-ਚੰਗੀਆਂ ਗੱਲਾਂ ਅਪਣਾਉਣੀਆਂ ਚਾਹੀਦੀਆਂ ਹਨ । ਅਗਰ ਪ੍ਰਜਾਤੰਤਰ ਚਲਾਉਣਾ ਹੈ ਤਾਂ ਜਿਹੜੇ ਮੈਂਬਰ ਸਾਹਮਣੇ ਬੈਠੇ ਹੋਏ ਹਨ, ਜਿਹੜ ਕਾਂਗਰਸੀ ਸੱਜਣ ਹਨ ਉਨ੍ਹਾਂ ਨੂੰ ਕੋਈ ਨਾ ਕੋਈ ਹੈਲਦੀ ਕਨਵੈਨਸ਼ਨ ਬਣਾਣੀ ਚਾਹੀਦੀ ਹੈ ਕਿਉਂਕਿ ਜਿਸ ਤਰੀਕੇ ਨਾਲ ਸਾਡੇ ਸਾਹਮਣੇ ਮਤਾ ਲਿਆਂਦਾ ਗਿਆ ਹੈ । ਇਹ ਨਾ ਲਿਆਂਦਾ ਜਾਂਦਾ । ਇਹ ਮਤਾ ਦਰ ਅਸਲ ਸਰਕਾਰ ਵਿਰੁਧ ਨੋ-ਕ੍ਰਾਨਫ਼ੀਡੈਂਸ ਨਹੀਂ, ਦਰ ਅਸਲ ਇਸ ਦੀ ਬੈਕਗਰਾਊਂਡ ਇਹ ਹੈ

[ਸ੍ਰੀ ਹਰਬੰਸ ਲਾਲ ਖੰਨਾ]

ਕਿ ਇਹ ਮਹਿਸੂਸ ਕਰਦੇ ਹਨ as if they are born Ministers. 20 ਸਾਲ ਇਨ੍ਹਾਂ ਨੇ ਮਨਿਸਟਰੀ ਸੰਭਾਲੀ ਰਖੀ। ਪਰ ਹੁਣ ਇਨ੍ਹਾਂ ਦੀ ਵਜ਼ਾਰਤ ਖੋਹੀ ਗਈ ਹੈ। ਇਹ ਕਿਸ ਗੱਲ ਦਾ ਨਤੀਜਾ ਹੈ ? ਇਹ ਇਨ੍ਹਾਂ ਦੇ ਖੋਟੇ ਕਰਮਾਂ ਦਾ, ਕੁਕਰਮਾਂ ਦਾ ਨਤੀਜਾ ਹੈ। ਇਹ ਵੀਹ ਸਾਲ ਲੋਕਾਂ ਨਾਲ ਧੱਕਾ ਕਰਦੇ ਰਹੇ ਹਨ, ਉਨ੍ਹਾਂ ਨਾਲ ਧੋਖਾ ਕਰਦੇ ਰਹੇ ਹਨ, ਜਨਤਾ ਨੂੰ ਔਰ ਉਸ ਦੀ ਖੂਨ ਪਸੀਨੇ ਦੀ ਕਮਾਈ ਨੂੰ ਲੁਟਦੇ ਰਹੇ ਹਨ, ਔਰ ਲੁਟ-ਲੁਟ ਕੇ ਆਪਣੀਆਂ ਜੇਬਾਂ ਭਰਦੇ ਰਹੇ ਹਨ। ਇਨ੍ਹਾਂ ਦੇ ਇਨ੍ਹਾਂ ਖੋਟੇ ਕਰਮਾਂ ਦਾ, ਕੁਕਰਮਾਂ ਦਾ ਰੀਜ਼ਲਟ ਇਹ ਹੋਇਆ ਹੈ ਕਿ ਜਨਤਾ ਨੇ ਇਨ੍ਹਾਂ ਨੂੰ ਉਧਰ ਜਾ ਬਠਾਇਆ ਹੈ। ਅਜ ਇਨ੍ਹਾਂ ਦੇ ਮਨ ਵਿਚ ਭਰਾਂਤੀ ਹੈ। ਮੈਂ ਇਨ੍ਹਾਂ ਨੂੰ ਕਹਾਂਗਾ ਕਿ ਤੁਸੀਂ ਆਪਣੀ ਇਸ ਭਰਾਂਤੀ ਨੂੰ ਮਨੋਂ ਕਢ ਛਡੋ ਕਿ you are born Ministers, ਤੁਸੀਂ ਹੁਣ ਆਪਣੇ ਆਪ ਨੂੰ ਨਵੇਂ ਹਾਲਾਤ ਵਿਚ ਐਡਜਸਟ ਕਰਨ ਦੀ ਕੋਸ਼ਿਸ਼ ਕਰੋ। ਐਡਜਸਟ ਕਰੋਗੇ ਤਾਂ ਹੀ ਇਥੇ ਬੈਠਣ ਦਾ ਢੰਗ, ਇਥੇ ਬੈਠਣ ਦਾ ਵੱਲ ਆਏਗਾ। ਤੁਹਾਡੇ ਮਨਾਂ ਵਿਚ ਗਲਤ ਭਾਵਨਾ ਘਰ ਕਰ ਗਈ ਹੈ, ਉਸ ਨੂੰ ਕੱਢੋ। ਮੈਂ ਮਹਿਸੂਸ ਕਰਦਾ ਹਾਂ ਕਿ you are confused yourself. ਉਸੇ ਦਾ ਹੀ ਰੀਜ਼ਲਟ ਹੈ ਕਿ ਤੁਸੀਂ ਹੁਣ ਇਥੇ ਡੈਮੋਕਰੇਸੀ ਨੂੰ ਨਹੀਂ ਚਲਣ ਦੇਣਾ ਚਾਹੁੰਦੇ। ਸਪੀਕਰ ਸਾਹਿਬ, ਆਪ ਦੇ ਦੁਆਰਾ ਮੈਂ ਉਨ੍ਹਾਂ ਨੂੰ ਬੇਨਤੀ ਕਰਾਂਗਾ ਕਿ ਡੈਮੋਕਰੇਸੀ ਨੂੰ ਸੂਬੇ ਵਿਚ ਚਲਣ ਦੇਣ ਵਾਸਤੇ ਅੱਛੀਆਂ ਕਨਵੈਨਸ਼ੰਜ਼ ਕਾਇਮ ਕਰੋ। ਉਨ੍ਹਾਂ ਸੱਜਣਾਂ ਨੂੰ ਜਿਹੜੇ ਇਸ ਵਕਤ ਆਪੋਜ਼ੀਸ਼ਨ ਵਿਚ ਬੈਠੇ ਹੋਏ ਹਨ ਕਹਾਂਗਾ ਕਿ ਅਗਰ ਇਸ ਦੇਸ਼ ਵਿਚ ਡੈਮੋਕਰੇਸੀ ਨੂੰ ਚਲਾਉਣਾ ਹੈ ਤਾਂ ਉਸ ਵਿਚ, ਇਸ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਬਹੁਤ ਵਡਾ ਪਾਰਟ ਤੁਹਾਨੂੰ ਪਲੇ ਕਰਨਾ ਪਵੇਗਾ। ਹੈਲਦੀ ਕਨਵੈਨ-ਸ਼ੰਜ਼ ਨੂੰ ਮੰਨਦਿਆਂ ਹੋਇਆਂ ਇਸ ਗੌਰਮੈਂਟ ਨੂੰ ਇਥੇ ਬੈਠਣ ਦਾ ਮੌਕਾ ਦਿਉ। ਕਮ ਅਜ਼ ਕਮ ਸਾਲ ਡੇਢ ਸਾਲ ਦਾ ਤਾਂ ਮੌਕਾ ਦਿਉ। ਜਿਹੜੇ ਗਿਆਰਾਂ ਪੁਆਇੰਟਸ ਲੈ ਕੇ ਅਸੀਂ ਇਥੇ ਜਨਤਾ ਦੇ ਸਾਹਮਣੇ ਆਏ ਹਾਂ ਉਨ੍ਹਾਂ ਵਿਚੋਂ ਕੁਝ ਪੁਆਇੰਟਸ ਨੂੰ ਅਸੀਂ ਪੂਰਾ ਕਰ ਸਕੇ ਹਾਂ। ਇਸ ਵਿਚ ਕੋਈ ਸ਼ੱਕ ਨਹੀਂ ਕਿਉਂਕਿ ਬਾਕੀ ਦਿਆਂ ਪੁਆਇੰਟਸ ਨੂੰ ਲੈਣ ਦਾ ਤਾਂ ਤੁਸਾਂ ਸਾਨੂੰ ਅਜੇ ਮੌਕਾ ਹੀ ਨਹੀਂ ਦਿੱਤਾ। ਇਸ ਲਈ ਜ਼ਿਆਦਾ ਸਮਾਂ ਨਾ ਲੈਂਦਾ ਹੋਇਆ, ਮੈਂ ਉਨ੍ਹਾਂ ਭਰਾਵਾਂ ਨੂੰ ਕਹਾਂਗਾ ਕਿ ਇਥੇ ਹੈਲਦੀ ਕਨਵੈਨਸ਼ੰਜ਼ ਬਣਾਉਣ ਔਰ ਇਹ ਜਿਹੜਾ ਨੋ-ਕਾਨਫੀਡੈਂਸ ਦਾ ਮਤਾ ਹੈ, ਇਸ ਨੂੰ ਵਾਪਸ ਲੈ ਲੈਣ। ਇਸ ਵਿਚ ਹੀ ਇਨ੍ਹਾਂ ਦੀ ਜਿੱਤ ਹੈ।

**ਮੁੱਖ ਮੰਤਰੀ (ਸਰਦਾਰ ਗੁਰਨਾਮ ਸਿੰਘ)** : ਸਪੀਕਰ ਸਾਹਿਬ, ਇਹ ਬਹਿਸ ਦੋ ਦਿਨ ਹੋਈ। ਮੈਂ ਸਮਝਦਾ ਸੀ ਕਿ ਨੋ-ਕਾਨਫੀਡੈਂਸ ਮੋਸ਼ਨ ਕਿਸੇ ਮਨਿਸਟਰ ਦੇ ਬਰਖ਼ਿਲਾਫ਼ ਯਾਂ ਸਾਰੀ ਮਨਿਸਟਰੀ ਦੇ ਬਰਖ਼ਿਲਾਫ਼ ਕੋਈ ਮੈਲ-ਐਡਮਨਿਸਟਰੇਸ਼ਨ, ਕੋਈ ਕਰਪਸ਼ਨ, ਕੋਈ ਇਸ ਕਿਸਮ ਦਾ ਕਾਨਡਕਟ ਆਫ ਮਨਿਸਟਰ ਐਜ਼ ਸਚ ਲਿਆਉਣਗੇ। ਪਰ ਮੈਂ ਹੈਰਾਨ ਹੋ ਗਿਆ ਕਿ ਸਾਰੇ ਮੈਂਬਰ ਸਾਹਿਬਾਨ ਨੇ ਜਿਵੇਂ ਬਜਟ ਤੇ ਹੀ ਸਪੀਚਾਂ ਕਰ ਦਿਤੀਆਂ, ਜਿਸ ਤਰ੍ਹਾਂ ਦੀਆਂ ਅਗੇ ਕੀਤੀਆਂ ਸੀ। ਕਿਸੇ ਨੇ ਬਾਜਰਾ ਲੈ ਆਂਦਾ, ਕਿਸੇ ਖਾਦ ਲੈ ਆਂਦੀ, ਕਿਸੇ ਨੇ ਇਸ ਤਰ੍ਹਾਂ ਦੀਆਂ ਹੋਰ ਗੱਲਾਂ ਕੀਤੀਆਂ। ਬਜਟ ਉਤੇ ਤਾਂ ਬਹਿਸ ਕਰ ਲਈ ਬਜਟ ਪਾਸ ਹੋ ਗਿਆ। ਕਿਸੇ ਨੇ ਕੋਈ ਮਿਸਾਲ ਇਸ ਕਿਸਮ ਦੀ ਨਹੀਂ ਦਿੱਤੀ ਜਿਥੇ ਮਨਿਸਟਰ ਐਜ਼ ਸਚ ਜਾਂ ਮਨਿਸਟਰੀ ਐਜ਼ ਹੋਲ ਉਸ ਦੇ ਕੰਡਕਟ ਉਤੇ ਇਸ ਕਿਸਮ ਦੀ

ਕੋਈ ਚੀਜ਼ ਆਈ ਹੋਵੇ । ਮੂਵਰ ਨੇ ਇਕ ਗੱਲ ਕਹੀ । ਉਸ ਨੇ ਕਿਹਾ ਕਿ ਮੈਂ ਇਕ ਕੇਸ ਦੇ ਵਿਚ ਕਿਸੇ ਜ਼ਮੀਨ ਦਾ ਕਬਜ਼ਾ ਥਾਣੇਦਾਰ ਨੂੰ ਟੈਲੀਫੂਨ ਕਰਕੇ ਦਿਵਾਇਆ ਹੈ । ਮੈਂ ਸਮਝਦਾ ਸੀ ਕਿ ਮੂਵਰ ਸਾਹਿਬ ਬੜੇ ਪੁਰਾਣੇ ਪਾਰਲੀਮੈਂਟੇਰੀਅਨ ਹਨ, ਉਨ੍ਹਾਂ ਨੂੰ ਸਮਝਣਾ ਚਾਹੀਦਾ ਸੀ ਕਿ ਅਗਰ ਮੈਨੂੰ ਲੋੜ ਵੀ ਹੋਵੇ ਤਾਂ ਕੀ ਮੈਂ ਥਾਣੇਦਾਰ ਨੂੰ ਟੈਲੀਫੂਨ ਕਰਾਂਗਾ । ਇਹ ਗਲਤ ਗੱਲ ਹੈ । ਨਾ ਮੇਰੇ ਪਾਸ ਕੋਈ ਮੁਖਤਿਆਰ ਨਾਮਾ ਔਰ ਨਾ ਹੀ ਮੈਂ ਕਿਸੇ ਥਾਣੇਦਾਰ ਨੂੰ ਟੈਲੀਫੂਨ ਕੀਤਾ । ਇਸ ਸਾਰੇ ਰੌਲੇ ਰੱਪੇ ਨੂੰ ਪਾਣ ਵਾਸਤੇ ਇਨ੍ਹਾਂ ਨੂੰ ਇਕ ਹੀ ਮਿਸਾਲ ਲਭੀ ਔਰ ਉਹ ਵੀ ਇਨ੍ਹਾਂ ਦੇ ਆਪਣੇ ਦਿਮਾਗ਼ ਦੀ ਇਖ਼ਤਰਾ ।

ਦੂਸਰਾ ਪੁਆਇੰਟ ਆਇਆ ਕਿ ਇਕ ਗਿਆਰਾਂ ਪੁਆਇੰਟ ਪ੍ਰੋਗਰਾਮ ਇਸ ਮਨਿਸਟਰੀ ਨੇ ਬਣਾਇਆ ਸੀ ਔਰ ਉਸ ਨੂੰ ਇਨ੍ਹਾਂ ਨੇ ਪੂਰਾ ਨਹੀਂ ਕੀਤਾ । 8 ਮਾਰਚ ਨੂੰ ਮਨਿਸਟਰੀ ਨੇ ਸਹੁੰ ਚੁਕੀ । 67-68 ਦਿਨਾਂ ਅੰਦਰ ਕਈ ਦਫ਼ਾ ਬਹਿਸ ਹੋ ਚੁਕੀ ਹੈ ਕਿ ਗਿਆਰਾਂ ਵਿਚੋਂ ਚਾਰ ਪੰਜ ਪੁਆਇੰਟਸ ਕਰ ਦਿੱਤੇ—ਫ਼ੈਸਲੇ ਕਰ ਦਿੱਤੇ ਹਨ । ਮਗਰ ਮੈਂ ਇਕ ਸਵਾਲ ਪੁੱਛਦਾ ਹਾਂ ਆਪਣੇ ਦੋਸਤਾਂ ਤੋਂ ਕਿ ਅਸੀਂ ਤਾਂ 67 ਦਿਨਾਂ ਅੰਦਰ ਗਿਆਰਾਂ ਪੁਆਇੰਟ ਪੂਰੇ ਨਹੀਂ ਕੀਤੇ ਮਗਰ ਤੁਸਾਂ 20 ਸਾਲ ਲੋਕਾਂ ਨੂੰ ਧੋਖਾ ਦਿੱਤਾ ਔਰ ਸੋਸ਼ਲਿਸਟਿਕ ਪੈਟਰਨ ਆਫ ਸੋਸਾਇਟੀ ਨਹੀਂ ਬਣਾ ਸਕੇ । (ਸਰਕਾਰੀ ਬੈਂਚਾਂ ਵੱਲੋਂ ਤਾੜੀਆਂ) ਤੁਹਾਡੀ ਪਾਰਟੀ ਦਾ ਪ੍ਰੋਗਰਾਮ 20 ਸਾਲ ਤੋਂ ਸੋਸ਼ਲਿਸਟਿਕ ਪੈਟਰਨ ਆਫ ਸੋਸਾਇਟੀ ਸੀ ਲੇਕਿਨ 20 ਸਾਲਾਂ ਵਿਚ ਤੁਸੀਂ ਕੁਝ ਨਹੀਂ ਬਣਾ ਸਕੇ । ਇਸ ਦਾ ਮਤਲਬ ਹੈ ਕਿ ਤੁਹਾਨੂੰ ਸਜ਼ਾ ਦਈਏ । ਜਿਹੜੇ 20 ਸਾਲ ਤੁਸੀਂ ਮਨਿਸਟਰ ਰਹੇ ? ਅਗਰ, ਮੈਂ ਸਮਝਦਾ ਹਾਂ, ਕਿ ਕਾਂਸਟੀਚੂਸ਼ਨ ਵਿਚ ਕੋਈ ਇਸ ਕਿਸਮ ਦਾ ਪਰੋਵੀਜ਼ਨ ਹੋਵੇ ਤਾਂ ਇਕ ਮਨਿਸਟਰੀ ਹੈ ਕਾਂਗਰਸ ਦੀ ਜਿਸ ਨੂੰ ਮੈਂ ਸਮਝਦਾ ਹਾਂ ਫਾਂਸੀ ਤੇ ਲਟਕਾਇਆ ਜਾ ਸਕਦਾ ਹੈ, ਜਿਸ ਨੇ ਭੋਰਾ ਭਰ ਕੰਮ ਇਸ ਹਿੰਦੁਸਤਾਨ ਵਿਚ ਨਹੀਂ ਕੀਤਾ । ਗਿਆਰਾਂ ਪੁਆਇੰਟ ਪਰੋਗਰਾਮ ਤੁਸੀਂ ਪੁੱਛਿਆ ਮੈਨੂੰ ਰੀਪੀਟ ਕਰਨ ਦੀ ਜ਼ਰੂਰਤ ਨਹੀਂ, ਹੁਣੇ ਮੈਂਬਰ ਸਾਹਿਬਾਨ ਨੇ ਕਿਹਾ ਹੈ, ਗਿਆਰਾਂ ਪੁਆਇੰਟਸ ਵਿਚੋਂ ਚਾਰ ਪੰਜ ਪੁਆਇੰਟਸ ਅਸਾਂ ਮੁਕੰਮਲ ਕਰ ਲਏ ਹਨ । ਫਿਰ ਇਨ੍ਹਾਂ ਨੇ ਬਾਜਰੇ ਦਾ ਜ਼ਿਕਰ ਕੀਤਾ ਔਰ ਬਾਜਰੇ ਦਾ ਜ਼ਿਕਰ ਕਰਦੇ ਕਰਦੇ ਕਿਧਰੇ ਹੋਰ ਹੀ ਚਲੇ ਗਏ । ਕਹਿਣ ਲਗੇ ਕਿ ਬਿਲ ਵਾਪਿਸ ਲੈ ਲਏ ਹਨ । ਠੀਕ ਹੈ ਹਾਊਸ ਨੂੰ ਸਿਨੇ ਡਾਈ ਐਡਜਰਨ ਕਰਨ ਵਾਸਤੇ ਮੈਂ ਮੋਸ਼ਨ ਦਿੱਤੀ । ਕਿਉਂ ਦਿੱਤੀ ? ਇਸ ਵਾਸਤੇ ਕਿ ਮੈਂ ਇਸ ਨਾਸੀਏਟਿੰਗ ਕੁਰੱਪਸ਼ਨ ਨੂੰ ਹੋਰ ਜ਼ਿਆਦਾ ਨਹੀਂ ਸਾਂ ਚਲਣ ਦੇਣਾ ਚਾਹੁੰਦਾ । ਦਿੱਲੀ ਤੋਂ ਲੋਕ ਆਏ, ਦਿੱਲੀ ਤੋਂ ਟੈਲੀਫੂਨ ਆਏ, ਦਿੱਲੀ ਤੋਂ ਬੜੇ ਬੜੇ ਲੋਕ ਆਏ, ਰੁਪਿਆਂ ਦੀਆਂ ਬੋਰੀਆਂ ਦੇ ਮੂੰਹ ਖੋਲ੍ਹੇ ਗਏ । ਮੈਂ ਇਨ੍ਹਾਂ ਗੱਲਾਂ ਨੂੰ ਜਾਰੀ ਨਹੀਂ ਰਹਿਣ ਦੇਣਾ ਚਾਹੁੰਦਾ । ਚਾਹੇ ਮਨਿਸਟਰੀ ਰਹੇ ਜਾਂ ਨਾ ਰਹੇ (ਸਰਕਾਰੀ ਬੈਂਚਾਂ ਵੱਲੋਂ ਸ਼ੇਮ ਸ਼ੇਮ ਦੀਆਂ ਆਵਾਜ਼ਾਂ) ਇਹ ਮਨਿਸਟਰੀ ਡਿਫੀਟ ਹੋ ਜਾਏ ਮੈਨੂੰ ਇਸ ਗੱਲ ਦੀ ਪਰਵਾਹ ਨਹੀਂ । ਇਹ ਮਨਿਸਟਰੀ ਡਿਫੀਟ ਹੋ ਜਾਏ ਜਾਂ ਰਹੇ ਮੈਨੂੰ ਇਸ ਗੱਲ ਦੀ ਪਰਵਾਹ ਨਹੀਂ ਮਗਰ ਮੈਂ ਇਸ ਕੁਰੱਪਸ਼ਨ ਨੂੰ ਜਾਰੀ ਨਹੀਂ ਰਹਿਣ ਦੇਣਾ ਚਾਹੁੰਦਾ (ਸਰਕਾਰੀ ਬੈਂਚਾਂ ਵੱਲੋਂ ਤਾੜੀਆਂ) । ਔਰ ਮੈਂ ਯਕੀਨ ਦਿਵਾਉਂਦਾ ਹਾਂ (ਵਿਘਨ) ਅੱਜ ਤਾਂ ਪਾਰਲੀਮੈਂਟ ਦੇ ਮੈਂਬਰ ਵੀ ਆਏ ਦਿੱਲੀ ਤੋਂ ਔਰ ਮੈਂ ਆਪਣੀ ਅੱਖੀਂ ਸਾਰਾ ਨਜ਼ਾਰਾ ਵੇਖਦਾ ਰਿਹਾ । ਜੋ ਕੁਝ ਹੋਇਆ । ਅਗਰ ਮਨਿਸਟਰੀ ਸਰਵਾਈਵ ਰਹੀ ਤਾਂ ਮੈਂ ਅਗਾਂਹ ਨੂੰ ਸਾਰਾ ਖ਼ਿਆਲ ਰਖਾਂਗਾ ਕਿ ਕੋਈ ਵੀ ਆਦਮੀ ਇਥੋਂ ਦੇ ਪੀਸ ਨੂੰ ਡਿਸਟਰਬ ਨਾ ਕਰ ਸਕੇ । ਅਗਰ ਮਨਿਸਟਰੀ ਨਾ ਸਰਵਾਈਵ ਹੋਈ ਤਾਂ ਬਾਜਰੇ ਵਾਲੇ ਸਾਹਿਬ ਆਪਣੇ ਬਿੱਲ ਲਿਆ ਸਕਦੇ ਹਨ ।

[ਮੁਖ ਮੰਤਰੀ]

ਤੁਸੀਂ ਕੁਰੱਪਸ਼ਨ ਦੀ ਗੱਲ ਕਰਦੇ ਹੋ ਤੁਸੀਂ ਤਾਂ ਇਸ ਪਾਰਟੀ ਦੇ ਪਿਛੇ ਪਏ ਹੋਏ ਹੋ ਦੋ ਦਿਨਾਂ ਦੇ, ਕਿ ਚੀਫ ਮਨਿਸਟਰ ਆਪਣਾ ਬਣਾ ਲੈਣਾ। ਅਗਰ ਤੁਸੀਂ ਇਧਰ ਆ ਜਾਉ ਸਾਡੇ ਪਾਸੇ — ਤੁਸਾਂ ਫਰੰਟ ਦੇ ਮੈਂਬਰਾਂ ਨੂੰ ਇਹ ਕਿਹਾ, ਸਾਬਤ ਵੀ ਹੋ ਜਾਵੇਗਾ, ਤੁਸੀਂ ਕਿਹਾ ਕਿ ਕਾਂਗਰਸ ਨੇ ਮਨਿਸਟਰੀ ਨਹੀਂ ਲੈਣੀ, ਤੁਸੀਂ ਛਡ ਕੇ ਆਉ, ਚੀਫ ਮਨਿਸਟਰ ਤੁਹਾਡਾ, ਡਿਫੈਂਸ ਮਨਿਸਟਰ ਤੁਹਾਡਾ ਹਾਲਾਂਕਿ ਤੁਹਾਨੂੰ ਪਤਾ ਹੈ ਕਿ ਡਿਫੈਂਸ ਤੁਹਾਡੇ ਪਾਸ ਨਹੀਂ ਹੈ। ਮੈਂ ਕਹਿੰਦਾ ਹਾਂ ਕਿ ਤੁਸੀਂ ਗੁਮਰਾਹ ਕਿਸ ਤਰ੍ਹਾਂ ਕਰਦੇ ਹੋ ? (ਵਿਘਨ)।

**Shri Prabodh Chandra** : It is just like 'devil quoting scriptures'. ਇਹ ਕੁਰੱਪਸ਼ਨ ਦੂਰ ਕਰਨਗੇ ?

**ਮੁੱਖ ਮੰਤਰੀ** : ਮੈਂ ਕੁਰੱਪਸ਼ਨ ਨੂੰ ਵੀ ਜਾਣਦਾ ਹਾਂ। ਮੈਂ ਇਸ ਵਕਤ ਕਿਸੇ ਪਰਸਨਲ ਡਿਸਕਸ਼ਨ ਵਿਚ ਐਂਟਰ ਨਹੀਂ ਹੋਣਾ ਚਾਹੁੰਦਾ। ਮੈਂ ਆਪ ਨੂੰ ਕਹਾਂਗਾ ਕਿ ਇਸ ਗੱਲ ਦੀ ਤਕਲੀਫ ਨਾ ਕਰੋ, ਨਹੀਂ ਤਾਂ ਮੈਨੂੰ ਵੀ ਕਹਿਣਾ ਪਵੇਗਾ।

**ਸ੍ਰੀ ਪ੍ਰਬੋਧ ਚੰਦਰ** : ਮੈਂ ਤਾਂ ਹੀ ਲਿਖ ਕੇ ਦਿੱਤਾ ਹੈ ਕਿ ਇਹੀ ਗੱਲਾਂ ਪਰੈਸ ਵਿਚ ਜਾਂ ਬਾਹਰ ਕਹੋ।

**ਮੁੱਖ ਮੰਤਰੀ** : ਮੈਂ, ਸਪੀਕਰ ਸਾਹਿਬ, ਕਹਿ ਰਿਹਾ ਸੀ ਕਿ ਮੈਂ ਬਿੱਲ ਇਸ ਵਾਸਤੇ ਵਾਪਸ ਲਏ ਕਿ ਮੈਂ ਇਸ ਕੁਰੱਪਸ਼ਨ ਨੂੰ ਜਾਰੀ ਨਹੀਂ ਰਹਿਣ ਦੇਣਾ ਚਾਹੁੰਦਾ।

**ਇਕ ਮਾਨਯੋਗ ਮੈਂਬਰ** : ਕੀ ਉਹ ਕੁਰੱਪਸ਼ਨ ਨਹੀਂ ਜਿਹੜੇ 6 ਕਾਂਗਰਸੀ ਵਜ਼ੀਰ ਬਣਾਏ ਹੋਏ ਜੇ ?

**ਮੁੱਖ ਮੰਤਰੀ** : ਹੁਣ ਜਿਹੜੇ ਇਧਰੋਂ ਵੋਟ ਮੰਗਦੇ ਹੋ, ਉਹ ਕੀ ਹੈ ? Devil quoting scriptures.

**Shri A. Vishwanathan** : Please do not insult the devil.

**Shri Prabodh Chandra** : Devil is better than him.

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਇਕ ਗੱਲ ਕਹਿ ਰਿਹਾ ਸੀ। ਇਕ ਪੁਆਇੰਟ ਤੇ ਮਨਿਸਟਰੀ ਦੇ ਮੁਤੱਲਕ ਬਹਿਸ ਨਹੀਂ ਕੀਤੀ, ਲਾ ਐਂਡ ਆਰਡਰ ਤੇ ਬਹਿਸ ਕੀਤੀ ਹੈ। ਮੈਂ ਉਸ ਦੀ ਤਰਫ ਆਉਣਾ ਚਾਹੁੰਦਾ ਹਾਂ। ਲਾ ਐਂਡ ਆਰਡਰ ਬਾਰੇ ਮੈਂ ਕਈ ਦਫਾ ਕਹਿ ਚੁਕਾ ਹਾਂ ਕਿ ਫਿਗਰਜ਼ ਬਿਲਕੁਲ ਨਾਰਮਲ ਹਨ। ਲਾ ਐਂਡ ਆਰਡਰ ਨੂੰ ਖਰਾਬ ਕਰਨ ਲਈ ਅਖ਼ਬਾਰਾਂ ਵਿਚ ਬਿਆਨ ਇਨ੍ਹਾਂ ਨੇ ਬਹੁਤ ਦਿੱਤੇ, ਮਗਰ ਉਹ ਖ਼ਰਾਬ ਹੋ ਨਾ ਸਕਿਆ। ਮੈਂ ਵੀ ਇਕ ਮਿਸਾਲ ਦੇ ਦਿਆਂ ਲਾ ਐਂਡ ਆਰਡਰ ਦੀ। ਉਹ ਮਿਸਾਲ ਇਹ ਹੈ ਕਿ ਕਾਂਗਰਸ ਦੀ ਮਨਿਸਟਰੀ ਵਿਚ ਕਾਂਗਰਸ ਦੇ ਇਕ ਐਕਸ-ਚੀਫ ਮਨਿਸਟਰ ਨੂੰ ਦਿਨ ਦਿਹਾੜੇ ਕਤਲ ਕੀਤਾ ਹੈ। ਇਨ੍ਹਾਂ ਦੀ ਮਨਿਸਟਰੀ ਵਿਚ ਅਤੇ ਹੋਰ ਤਿੰਨ ਬੇਗੁਨਾਹ ਆਦਮੀ ਕਤਲ ਹੋਏ (ਸ਼ੋਰ)

**Sardar Darbara Singh** : Sir, can the Chief Minister prove it ? This is most irresponsible statement.

*(Interruptions and noise in the House)*

**Sardar Darbara Singh** : Sir, is this a responsible statement ?

(*Voices of 'Shame, 'Shame, from the Opposition Benches*)

(*Interruptions and noise in the House*)

श्री प्रबोध चन्द्र: On a point of order, Sir. जनाबेआली, यहां चीफ मिनिस्टर साहिब ने जिस मरडर की बाबत कहा है वह *sub-judice* केस है और यह जसटिस साहिब कहलाते हैं, जसटिस थे, चाहे कैसे ही दाव लग गया, उन को अपनी जिम्मेदारी .. (विघ्न ) He must withdraw the remarks that the Congress is responsible.

वित्त मन्त्री : On a point of order, Sir, यह इतने झड़कने की कौन सी बात है ? जज साहिब ने कहा कि तब ऐक्स मिनिस्ट्री के वक्त में उन का कत्ल हुआ ।

**ਮੁੱਖ ਮੰਤਰੀ** : ਇਨ੍ਹਾਂ ਨੇ ਪਟਿਆਲੇ ਦੇ ਹਸਪਤਾਲ ਦੀ ਮਿਸਾਲ ਦਿੱਤੀ । ਮੈਂ ਵੀ ਮਿਸਾਲ ਦੇ ਰਿਹਾ ਹਾਂ ਕਿ ਜਿਸ ਵਕਤ ਇਨ੍ਹਾਂ ਦੀ ਮਨਿਸਟਰੀ ਸੀ, ਉਸ ਵੇਲੇ ਇਨ੍ਹਾਂ ਦੇ ਐਕਸ-ਚੀਫ਼ ਮਨਿਸਟਰ ਨੂੰ ਤੇ ਤਿੰਨ ਹੋਰ ਬੇਗੁਨਾਹ ਆਦਮੀਆਂ ਨੂੰ ਦਿਨ ਦਿਹਾੜੇ ਕਤਲ ਕੀਤਾ ਗਿਆ । ਹੋਰ ਅਗੇ ਚਲੋ । ਪੰਡਿਤ ਮੋਹਨ ਲਾਲ ਜੀ ਅਤੇ ਸਰਦਾਰ ਨਰਿੰਜਨ ਸਿੰਘ ਤਾਲਬ ਉਨ੍ਹਾਂ ਬੈਂਚਾਂ ਤੇ ਬੈਠ ਕੇ ਮਰਡਰਜ਼ ਦੇ ਖਿਲਾਫ਼ ਪ੍ਰੋਟੈਸਟ ਕੀਤਾ । ਅਗਰ ਇਹ ਯਾਦ ਹੋਵੇ । ਇਨ੍ਹਾਂ ਦੀ ਮਨਿਸਟਰੀ ਵਿਚ ਇਹ ਗੱਲਾਂ ਹੋਈਆਂ । ਬਲਕਿ ਸੁੱਚਾ ਸਿੰਘ ਜਦੋਂ ਨੇਪਾਲ ਵਿਚ ਫੜਿਆ ਗਿਆ ਤਾਂ ਉਸ ਨੇ ਬਿਆਨ ਦਿਤਾ ਕਿ ਕਤਲ ਮੈਂ ਨਹੀਂ ਕੀਤਾ, ਹੋਮ ਮਨਿਸਟਰ ਨੇ ਕਤਲ ਕਰਾਇਆ ਹੈ ਇਸ ਸਟੇਟ ਦੇ ....

(ਸ਼ੋਰ)

**Sardar Darbara Singh** : On a point of personal explanation, Sir........

(*Interruptions and noise*)

**Sardar Darbara Singh** : On a point of order, Sir......

(*Interruptions and noise*)

**Mr. Speaker** : Personal explanation can be given after the hon. Chief Minister has spoken. The hon. Member will get opportunity.

श्री प्रबोध चन्द्र: On a point of order, Sir. यह जो केस है साबका चीफ़ मिनिस्टर के कत्ल का, वह *sub-judice* है। इन्होंने सरीहन यह चार्ज लगाया है कि उस वक्त के होम मनिस्टर के बारे में सुच्चा सिंह ने कहा है । यह बिल्कुल गलत है । इन के अपने दिमाग की इख्तराह है, यह कोशिश करते रहे कि ऐसा हो । इस में बिल्कुल कोई सच्चाई नहीं है ।

(विघ्न)

**Mr. Speaker** : It is no point of Order.

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਹ ਤਾਂ ਰਿਕਾਰਡ ਹੋਇਆ ਹੋਇਆ ਬਿਆਨ ਹੈ। ਅਗਰ ਇਹ ਗਲਤ ਹੈ ਤਾਂ ਗਲਤ ਸਾਬਤ ਹੋ ਜਾਵੇਗਾ, ਅਗਰ ਠੀਕ ਹੈ ਤਾਂ ਭੁੜਕਨ ਦੀ ਜ਼ਰੂਰਤ ਨਹੀਂ ਕਿਸੇ ਨੂੰ । ਇਹ ਮੈਂ ਤਾਂ ਨਹੀਂ ਕਹਿੰਦਾ, ਇਹ ਤਾਂ ਸਰਦਾਰ ਦਰਬਾਰਾ ਸਿੰਘ ਪਰ ਐਲੀਗੇਸਨ ਲਗਾਈ ਗਈ ਉਸ ਵਕਤ । (ਵਿਘਨ)

**ਸਰਦਾਰ ਦਰਬਾਰਾ ਸਿੰਘ :** ਐਲੀਗੇਸ਼ਨ ਤਾਂ ਆਪ ਪੁਰ ਵੀ ਹੈ । ਮੈਂ ਸਮਝਦਾ ਹਾਂ ਕਿ ਆਪ ਉਸ ਵਿਚ ਸ਼ਾਮਿਲ ਸੋ ਉਸ ਵਕਤ । ਆਪ ਨੇ ਮਿਲ ਕੇ ਸਾਰੇ ਚਾਰਜਿਜ਼ ਲਗਵਾਏ ।

**ਮੁੱਖ ਮੰਤਰੀ :** ਹੋ ਸਕਦਾ ਹੈ। ਇਸ ਤੋਂ ਜ਼ਿਆਦਾ ਇਸ ਦੇ ਮੁਤੱਲਕ ਮੈਂ ਕੁਝ ਨਹੀਂ ਕਹਿਣਾ ਚਾਹੁੰਦਾ ਕਿਉਂਕਿ *Sub-judice* ਕੇਸ ਸੀ ਹਸਪਤਾਲ ਵਾਲਾ । ਮੈਂ ਨਹੀਂ ਸੀ *Sub-judice* ਕੇਸ ਦਾ ਜ਼ਿਕਰ ਕਰਨਾ ਪਰ ਇਨ੍ਹਾਂ ਨੇ ਚੂੰਕਿ ਪਟਿਆਲੇ ਦੇ ਹਸਪਤਾਲ ਦੇ ਕੇਸ ਦਾ ਜ਼ਿਕਰ ਕੀਤਾ, ਇਸ ਕਰਕੇ ਕਰਨਾ ਪਿਆ । ਪਟਿਆਲੇ ਦੇ ਕੇਸ ਵਿਚ ਅਸੀਂ immediate ਅਰੈਸਟ ਕੀਤਾ ਹੈ, ਕੋਈ ਡੀਲੇ ਨਹੀਂ ਹੋਈ । ਇਕ ਆਈਸੋਲੇਟਿਡ ਕੇਸ ਨੂੰ ਲੈਕੇ ਕਹਿਣਾ ਕਿ ਲਾ ਐਂਡ ਆਰਡਰ ਨਹੀਂ ਹੈ; ਲਾ ਐਂਡ ਆਰਡਰ ਖ਼ਰਾਬ ਹੈ ਬਿਲਕੁਲ ਫਜ਼ੂਲ ਅਤੇ ਗਲਤ ਗਲ ਹੈ । (ਵਿਘਨ) ਹੋਰ ਬਾਕੀ ਇਹ ਕਾਂਗਰਸ ਰਾਜ ਦੀਆਂ ਬਰਕਤਾਂ ਹਨ ਕਿ ਜਿੰਨੀ ਦਫਾ ਗੋਲੀ ਇਨ੍ਹਾਂ ਦੀ ਗਵਰਨਮੈਂਟ ਵੇਲੇ ਚਲੀ ਸਾਰੇ ਹਿੰਦੁਸਤਾਨ ਵਿਚ ਕਦੇ ਅਗਰੇਜ਼ਾਂ ਵੇਲੇ ਨਹੀਂ ਚਲ ਸਕੀ । ਜਿੰਨੀਆਂ ਗੋਲੀਆਂ ਚਲਾਈਆਂ ਇਨ੍ਹਾਂ ਨੇ .... (ਵਿਘਨ) ਪਰਸੋਂ ਵੀ ਚਲੀ ਪਰਸੋਂ ਦਾ ਵੀ ਇੰਤਜ਼ਾਮ ਹੋ ਜਾਵੇਗਾ (ਵਿਘਨ) ਇਸ ਲਈ, ਸਪੀਕਰ ਸਾਹਿਬ, ਜੋ ਜ਼ਿਆਦਾ ਤੋਂ ਜ਼ਿਆਦਾ ਨੁਕਸ ਕਢੇ ਮੇਰੇ ਫ਼ਾਜ਼ਲ ਦਸਤ ਨੇ ..

**ਕੈਪਟਨ ਰਤਨ ਸਿੰਘ :** On a point of order, Sir. ਕੀ ਕੋਈ ਆਨਰੇਬਲ ਚੀਫ ਮਨਿਸਟਰ ਸਰੀਹਨ ਗਲਤ ਬਿਆਨੀ ਕਰ ਸਕਦਾ ਹੈ ? ਇਨ੍ਹਾਂ ਨੇ ਕਿਹਾ ਕਿ ਪੰਜਾਬ ਵਿਚ ਸਾਰੇ ਹਿੰਦੁਸਤਾਨ ਨਾਲੋਂ ਵਧ ਗੋਲੀਆਂ ਚਲੀਆਂ । ਇਹ ਇਨ੍ਹਾਂ ਨੇ ਗਲਤ ਬਿਆਨੀ ਕੀਤੀ ਹੈ । ਬਿਹਾਰ ਸਾਰੇ ਨੂੰ ਅੰਗਰੇਜ਼ਾਂ ਨੇ ਫੂਕ ਦਿਤਾ ਸੀ ਜਿੰਨੀਆਂ ਗੋਲੀਆਂ ਚਲੀਆਂ ਸਨ, ਇਹ ਗਲਤ ਬਿਆਨੀ ਕਿਉਂ ਕਰਦੇ ਹਨ । .... (ਵਿਘਨ)

I am asking the Speaker, I am not asking the hon. Members on the Treasury Benches. Let the Speaker say.

**ਸ਼੍ਰੀ ਸਪੀਕਰ :** ਕਪਤਾਨ ਸਾਹਿਬ; ਇਸ ਵਿਚ ਪੁਆਇੰਟ ਆਫ ਆਰਡਰ ਕੀ ਹੈ ? ਤੁਸੀਂ ਤਾਂ ਇਨਫ਼ਰਮੇਸ਼ਨ ਚਾਹੁੰਦੇ ਹੋ, ਇਹ ਪੁਆਇੰਟ ਆਫ਼ ਆਰਡਰ ਨਹੀਂ ਹੈ । (I would like to know from the hon. Member what point of order it is. He wants information. This is no point of order.)

**ਕੈਪਟਨ ਰਤਨ ਸਿੰਘ :** ਕੀ ਚੀਫ ਮਨਿਸਟਰ ਸਾਹਿਬ ਗਲਤ ਬਿਆਨੀ ਕਰ ਸਕਦੇ ਹਨ ।

**ਸ਼੍ਰੀ ਸਪੀਕਰ :** ਮੈਂ ਹਾਲੇ ਇਸ ਬਾਰੇ ਕੀ ਕਹਿ ਸਕਦਾ ਹਾਂ ਕਿ ਇਹ ਗਲਤ ਬਿਆਨੀ ਹੈ ਜਾਂ ਨਹੀਂ, I cannot say anything. (What can I say about it at present whether or not he is making wrong statement. I cannot say anything.)

**ਮੁੱਖ ਮੰਤਰੀ:** ਸਪੀਕਰ ਸਾਹਿਬ, ਇਹ ਬੜਾ ਸਾਦਾ ਸਵਾਲ ਹੈ । ਅਗਰ ਮੈਂ ਇਹ ਸਟੇਟਮੈਂਟ ਦੇ ਮੁਤੱਲਕ ਗਲਤ ਬਿਆਨੀ ਕੀਤੀ ਹੈ ਤਾਂ ਜੋ ਸਾਹਿਬ ਕਹਿ ਰਹੇ ਹਨ ਉਹ ਲਿਖ ਕੇ ਦੇ ਦੇਣ ਕਿ ਇਤਨਾ ਬਿਆਨ ਗਲਤ ਹੈ। ਮੈਂ ਵੀ ਦੇਖ ਲਵਾਂਗਾ । ਫਿਰ ਆਪ ਡੀਟਰਮਿਨ ਕਰ ਲੈਣਾ ਕਿ ਗਲਤ ਹੈ ਜਾਂ ਠੀਕ ਹੈ । ਇਸ ਵਕਤ ਬੈਠੇ ਬੈਠੇ ਨਹੀਂ ਕਿਹਾ ਜਾ ਸਕਦਾ ਕਿ ਅਦਾਲਤ ਵਿਚ ਐਸਾ ਬਿਆਨ ਹੋਇਆ ਹੈ ਜਾਂ ਨਹੀਂ । ਮੈਂ ਨਹੀਂ ਕਹਿੰਦਾ ਕਿ ਬਿਆਨ ਸੱਚਾ ਹੈ ਜਾਂ ਝੂਠਾ ਹੈ, ਪਰ ਮੇਰੀ ਇਨਫਰਮੇਸ਼ਨ ਹੈ ਕਿ ਅਦਾਲਤ ਵਿਚ ਐਸਾ ਬਿਆਨ ਹੋਇਆ ਹੈ ਉਸ ਵਕਤ । ਬਿਆਨ ਸੱਚਾ ਭੀ ਹੋ ਸਕਦਾ ਹੈ ਝੂਠਾ ਭੀ ਹੋ ਸਕਦਾ ਹੈ ਪਰ ਆਪ ਦੇ ਰਾਜ ਵਿਚ ਐਸੀਆਂ ਗੱਲਾਂ ਹੋਈਆਂ ਹਨ । ਇਕ ਆਈਸੋਲੇਟਿਡ ਕੇਸ ਨਾਲ ਲਾ ਐਂਡ ਆਰਡਰ ਖ਼ਰਾਬ ਨਹੀਂ ਸਮਝਣਾ ਚਾਹੀਦਾ ।

ਫਿਰ ਕਿਹਾ ਗਿਆ ਕਿ ਇਹ ਬੜੀਆਂ ਫਿਰਕੂ ਪਾਰਟੀਆਂ ਹਨ, ਜਨ ਸੰਘ ਅਤੇ ਅਕਾਲੀ । ਮੈਂ ਇਕ ਸਵਾਲ ਪੁੱਛਦਾ ਹਾਂ ਕਿ ਅਸੀਂ ਤਾਂ ਫਿਰਕੂ ਹਾਂ ਚਲੋ ਠੀਕ ਹੈ ਪਰ ਤੁਸੀਂ ਤਾਂ ਨਹੀਂ ਸੋ ਜਦੋਂ ਕੇਰਲਾ ਵਿਚ ਮੁਸਲਿਮ ਲੀਗ ਨਾਲ ਮਿਲ ਕੇ ਰਾਜ ਸੰਭਾਲਿਆ ਸੀ (ਸ਼ੇਮ ਸ਼ੇਮ ਦੀਆਂ ਆਵਾਜ਼ਾਂ) (ਵਿਘਨ) (ਸ਼ੋਰ) ਆਪ ਦੇ ਫਿਰਕਪੁਣੇ ਦੀ ਇਹ ਮਿਸਾਲ ਹੈ ।

(ਸ਼ੋਰ)

**ਲੋਕ ਕਾਰਜ ਅਤੇ ਵਿਦਿਆ ਮੰਤਰੀ :** ਇਹ ਤਾਂ ਡਾਕੂਆਂ ਨਾਲ ਕਰ ਸਕਦੇ ਹਨ ।

(ਸ਼ੋਰ)

**ਸਰਦਾਰ ਜਾਗੀਰ ਸਿੰਘ ਦਰਦ :** On a point of order, Sir, ਮੁੱਖ ਮੰਤਰੀ ਜੀ ਨੇ ਕਿਹਾ ਹੈ ਕਿ ਕਾਂਗਰਸ ਨੇ ਮੁਸਲਿਮ ਲੀਗ ਨਾਲ ਕੋਲੀਸ਼ਨ ਕੀਤੀ

..........(ਸ਼ੋਰ)

ਮੈਂ ਦੱਸਣਾ ਚਾਹੁੰਦਾ ਹਾਂ ਕਿ ਸੂਬਾ ਸਰਹੱਦ ਵਿਚ ਅਕਾਲੀਆਂ ਨੇ ਮੁਸਲਿਮ ਲੀਗ ਨਾਲ ਗਵਰਨਮੈਂਟ ਬਣਾਈ ।

..........(ਵਿਘਨ)

**ਮੁੱਖ ਮੰਤਰੀ :** ਮੈਂ ਸਪੀਕਰ ਸਾਹਿਬ, ਕਹਿ ਰਿਹਾ ਸਾਂ ਕਿ ਇਨ੍ਹਾਂ ਦੀ ਇਤਨੀ ਸੈਕੂਲਰ ਪਾਰਟੀ ਹੈ ਕਿ ਗਵਰਨਮੈਂਟ ਨੂੰ ਹੱਥ ਵਿਚ ਰਖਣ ਲਈ ਮੁਸਲਿਮ ਲੀਗ ਨਾਲ ਸਮਝੌਤਾ ਕਰਨ ਲਈ ਵੀ ਤਿਆਰ ਸੀ । ਔਰ ਫਿਰ...........

**ਲੋਕ ਕਾਰਜ ਅਤੇ ਵਿਦਿਆ ਮੰਤਰੀ :** [* × × ×]

**Chief Minister :** No, I do not want. I will not come into this, I should not refer to the President, ਸਪੀਕਰ ਸਾਹਿਬ, ਫਿਰ ਇਹ ਗੱਲ ਕਹੀ ਗਈ ਕਿ ਉਧਰੋਂ ਇਕ ਮੈਂਬਰ ਨੂੰ ਲਿਆਂਦਾ ਗਿਆ ਤਾਂਕਿ ਬਿਰਲੇ ਦਾ ਪਟਾ ਮਨਸੂਖ ਨਾ ਕੀਤਾ ਜਾਵੇ ।

---

* Expunged as ordered by the Chair.

## EXTENSION OF TIME

**Mr. Speaker** : The House will continue till the business on today's agenda is over. It may continue after 3-00 P.M.

---

## NO-CONFIDENCE MOTION—(RESUMPTION OF DISCUSSION)

**ਲੈਫਟੀਨੈਂਟ ਜਨਰਲ ਹਿਜ਼ ਹਾਈਨੈਸ ਮਹਾਰਾਜਾ ਯਾਦਵਿੰਦਰ ਸਿੰਘ ਆਫ਼ ਪਟਿਆਲਾ.**

ਆਨ ਏ ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ, ਇਸ ਵੇਲੇ ਸਾਡੇ ਹਿੰਦੁਸਤਾਨ ਦੇ ਪ੍ਰੈਜ਼ੀਡੈਂਟ ਦਾ ਨਾਮ ਆਇਆ ਹੈ । ( × × × × .. .. .. .. . . . ) ਉਹ ਸਾਡੇ ਰਾਸ਼ਟਰਪਤੀ ਹਨ । (ਵਿਘਨ) (ਸ਼ੋਰ) ਅਸੀਂ ਆਪਸ ਵਿਚ ਭਾਵੇਂ ਕਿਸ ਤੁਰਾਂ ਵੀ ਰੁਝੇ ਰਹੀਏ ਜਾਂ ਉਲਝੀਏ ਅਤੇ ਅਸਾਡੇ ਕਿੰਨੇ ਵੀ ਮਤ ਭੇਦ ਕਿਉਂ ਨਾ ਹੋਣ ਪਰ ਰਾਸ਼ਟਰਪਤੀ ਦਾ ਨਾਮ ਨਹੀਂ ਆਉਣਾ ਚਾਹੀਦਾ । ਜੇਕਰ ਉਨ੍ਹਾਂ ਦਾ ਨਾਮ ਰੀਕਾਰਡ ਤੇ ਲਿਖਿਆ ਗਿਆ ਹੈ ਤਾਂ ਉਸ ਨੂੰ ਐਕਸਪੰਜ ਕਰ ਦੇਣਾ ਚਾਹੀਦਾ ਹੈ । (ਵਿਘਨ)

**ਸ੍ਰੀ ਸਪੀਕਰ** . ਇਹ ਲਫ਼ਜ਼ ਕਿਸ ਨੇ ਕਹੇ ਹਨ ਅਤੇ ਕਿਸ ਤਰ੍ਹਾਂ ਉਨ੍ਹਾਂ ਦਾ ਨਾਮ ਆਇਆ ਹੈ (ਵਿਘਨ) (Who uttered those words and in what connection the name of the President was mentioned).

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਥੇ ਕੋਈ ਇਨਟਰਪਸ਼ਨ ਸੀ ਅਤੇ ਕਿਸੇ ਨੇ ਕਿਹਾ ਸੀ ?

**Mr. Speaker** : That may be expunged.

**चौधरी बलबीर सिंह** : ग्रान ए प्वायंट ग्राफ ग्रार्डर, सर । यह जो रिमार्कस हैं यह एक्सपंज नहीं होने चाहिए । इन्होंने कोई बात भारत के प्रैज़ीडैंट की शान के खिलाफ नहीं की, इन्होंने यह कहा है कि अगर आप इस तरह की बातें करेंगे तो हमें [ * * * * * ] उन के बारे में बात करनी पड़ेगी (विघन, शोर, नो, नो) जो इलैक्शन के बारे में बातें इन्होंने कही थीं (विघन) (शोर) इन बातों को कहना पड़ेगा He has got every right to say that. यह बात कांग्रेस ने की है और इस के मिनिस्टरों ने की हैं इन को यहां पर कहना पड़ेगा । इस लिए यह कोई बात नहीं जिस के बारे में ग्राप की ग्रोर से हुक्म दिया जाए कि इन्हें एक्सपंज कर दो । चाहे कितनी ही बड़ी और हाई डिगनेटरी के बारे में क्यों न हो अगर कोई बातें इलैक्शनों के दिनों में की गई हैं तो उनके बारे में हाऊस के अन्दर जिक्र करन का मैम्बर को हक्क है । अगर किसी भी पार्टी ने कोई बात की है या और किसी ने की है इलैक्शनों के दिनों में तो उस के बारे में बात करने में कोई ऐसी बात नहीं जिस को एक्सपंज किया जाए । आप को तो पता ही है कि किस तरह की बातें इलैक्शनों के दिनों में होती ह । (विघन)

**Mr. Speaker** : Order, please.

---

* Expunged as ordered by the Chair.

**ਆਚਾਰੀਆ ਪ੍ਰਿਥਵੀ ਸਿੰਘ ਆਜ਼ਾਦ** : ਆਨ ਏ ਪੁਆਇੰਟ ਆਫ ਆਰਡਰ, ਸਰ। ਮੇਰਾ ਪੁਆਇੰਟ ਆਫ ਆਰਡਰ ਇਹ ਵੇ ਕਿ ਜਿਹੜਾ ਆਬਜੈਕਸ਼ਨ ਇਕ ਸਜਨ ਦੇ ਨਾਮ ਬਾਰੇ ਮਹਾਰਾਜਾ ਸਾਹਿਬ ਨੇ ਉਠਾਇਆ ਸੀ ਕਿ ਇਹ ਨਾਮ ਨਹੀਂ ਆਉਣਾ ਚਾਹੀਦਾ ਅਤੇ ਪੁਆਇੰਟ ਆਫ ਆਰਡਰ ਰੇਜ਼ ਕੀਤਾ ਸੀ ਤੇ ਤੁਸੀਂ ਹੁਕਮ ਦੇ ਦਿਤਾ ਸੀ ਕਿ ਇਸ ਨੂੰ ਐਕਸਪੰਜ ਕਰ ਦਿਤਾ ਜਾਵੇ ਤਾਂ ਕੀ ਇਕ ਅਜਿਹੇ ਵਿਸ਼ੇ ਤੇ ਜਿਸਨੂੰ ਇਸ ਹਾਊਸ ਵਿਚ ਰੇਜ਼ ਕੀਤਾ ਜਾਵੇ ਅਤੇ ਜਿਸ ਦੇ ਬਾਰੇ ਵਿਚ ਚੇਅਰ ਵਲੋਂ ਰੂਲਿੰਗ ਦਿਤਾ ਗਿਆ ਹੋਵੇ ਕੀ ਉਸੇ ਹੀ ਵਿਸ਼ੇ ਤੇ ਦੂਜਾ ਕੋਈ ਮੈਂਬਰ ਫਿਰ ਪੁਆਇੰਟ ਆਫ ਆਰਡਰ ਰੇਜ਼ ਕਰ ਸਕਦਾ ਹੈ ?

**Mr. Speaker** : No, no. (*Interruption*)

**वित्त मंत्री** : स्पीकर साहिब, मेरे अपोजीशन के दोसतों को इस तरह टच्ची नहीं होना चाहिए। ट्रेयरी बैंचों को इस देश के राष्ट्रपति का पूरा आदर और सम्मान है और वह देश के राष्ट्रपति होने के नाते सरकार के योग्य है और इस तरफ से कोई भी बात डैरोगेटरी नहीं कही गई और न ही कहीं जा सकती है। बात सिर्फ यह हुई थी कि गिल साहिब ने कहा है कि अगर यह अपोजीशन वाले इस तरह की बातें करेंगे तो कांग्रेस पार्टी ने जो बातें ( * * * ) की इलैक्शन के वक्त कही थीं यह सब यहां पर आवेंगी इसके इलावा और कोई बात नहीं की गई।

*Voices from the Opposition Benches* : See the Record.

**Mr Speaker** : I will personally see it and then decide.

**ਮੁੱਖ ਮੰਤਰੀ** : ਕਿਸੇ ਨੇ ਇਹ ਗੱਲ ਇਥੇ ਕਹੀ ਕਿ ਬਿਰਲਾ ਫਾਰਮ ਦਾ ਪਟਾ ਨਾ ਤੋੜਨ ਲਈ ਇਨ੍ਹਾਂ ਦਾ ਇਕ ਮੈਂਬਰ ਏਧਰ ਲਿਆਂਦਾ ਗਿਆ ਹੈ। ਮੈਂ ਆਪ ਦੀ ਰਾਹੀਂ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ ਕਿ ਬਿਰਲੇ ਨੂੰ ਲੀਜ਼ ਮੈਂ ਤਾਂ ਨਹੀਂ ਸੀ ਦਿੱਤੀ। ਲੀਜ਼ ਕਾਂਗਰਸ ਪਾਰਟੀ ਨੇ ਦਿਤੀ ਸੀ ਅਤੇ ਇਨ੍ਹਾਂ ਦੀ ਸਰਕਾਰ ਨੇ ਦਿਤੀ ਸੀ ਅਤੇ ਉਹ ਵੀ ਰਿਡੀਕੁਲਸਲੀ ਲੋ ਰੇਟ ਤੇ; ਸਿਰਫ ਤੀਹ ਰੁਪਏ ਏਕੜ ਤੇ। ਦੇਣ ਵਾਲੇ ਇਹ ਤੇ ਜ਼ਿਮੇਵਾਰੀ ਅਸਾਡੀ ਇਹ ਕਹਿੰਦੇ ਹਨ ਲੀਜ਼ ਤੇ ਇਨ੍ਹਾਂ ਨੇ ਦਿਤੀ ਤੇ ਰੌਲਾ ਅਸਾਡੀ ਵਲੋਂ ਪਾਇਆ ਗਿਆ ਕਿ ਇਹ ਪੱਟਾ ਕੈਂਸਲ ਨਹੀਂ ਕਰਦੇ। ਅਸੀਂ ਤਾਂ ਆਪ ਆਪੋਜੀਸ਼ਨ ਵਿਚ ਸਾਂ ਤੇ ਰੌਲਾਂ ਪਾਂਦੇ ਰਹੇ ਕਿ ਇਸ ਪੱਟੇ ਨੂੰ ਮਨਸੂਖ ਕੀਤਾ ਜਾਵੇ ਪਰ ਇਨ੍ਹਾਂ ਨਹੀਂ ਕੀਤਾ। ਮੈਂ ਹੁਣ ਹਾਊਸ ਨੂੰ ਯਕੀਨ ਦਿਵਾਂਦਾ ਹਾਂ ਕਿ ਇਹ ਪੱਟਾ ਮਨਸੂਖ ਹੋਵੇਗਾ ਅਰ ਜ਼ਰੂਰ ਹੋਵੇਗਾ। (ਪ੍ਰਸੰਸਾ) ਇਹ ਗੱਲ ਮੈਂ ਯਕੀਨ ਨਾਲ ਕਹਿਣਾ ਚਾਹੁੰਦਾਂ ਹਾਂ ਪਰ ਇਨ੍ਹਾਂ ਨੇ ਚਿੱਕੜ ਇਕ ਆਨਰੇਬਲ ਮੈਂਬਰ ਸਾਹਿਬ ਤੇ ਸਿੱਟਣਾ ਚਾਹਿਆ ਹੈ ਇਹ ਠੀਕ ਨਹੀਂ ਸੀ। ਮੈਂ ਇਹ ਕਹਾਂਗਾ ਕਿ ਇਸ ਪਾਰਟੀ ਨੇ ਦੋ ਲੱਖ ਰੁਪਿਆ ਇਲੈਕਸ਼ਨਾਂ ਲਈ ਬਿਰਲੇ ਪਾਸੋਂ ਲਿਆ ਕਿ ਤੇਰੀ ਫਾਰਮ ਕਾਇਮ ਰਖੀ ਜਾਵੇਗੀ, ਉਹ ਅਜ ਇਥੇ ਗੱਲਾਂ ਆਕੇ ਕਰਦੇ ਨੇ। (ਵਿਘਨ) (ਸਰਕਾਰੀ ਬੈਂਚਾਂ ਵਲੋਂ : ਸ਼ੇਮ ਸ਼ੇਮ ) ਇਹ ਨੇ ਉਹ ਤੇ ਚਿੱਕੜ ਇਸ ਪਾਸੇ ਸਿਟਦੇ ਨੇ ਕਿ ਬਿਰਲੇ ਦਾ ਪੱਟਾ ਮਨਸੂਖ ਨਾ ਕਰਨ ਕਰਕੇ ਇਕ ਆਦਮੀ ਉਧਰੋਂ ਲੈ ਲਿਆ। (ਵਿਘਨ)

*Expunged as ordered by the Chair.

[ਮੁੱਖ ਮੰਤਰੀ]

ਫਿਰ ਕਹਿੰਦੇ ਨੇ ਕਿ ਅਸਾਂ ਟੈਨੈਂਟ ਬਹੁਤ ਕੱਢੇ ਨੇ । ਮੈਂ ਇਨ੍ਹਾਂ ਤੋਂ ਪੁਛਦਾ ਹਾਂ ਕਿ ਇਹ ਟੈਨੈਂਟ ਇਨ੍ਹਾਂ ਦੋ ਮਹੀਨਿਆਂ **ਵਿਚ** ਨਿਕਲੇ ਨੇ ਜਾਂ ਪਿਛਲੇ ਵੀਹ ਸਾਲਾਂ ਵਿਚ ਨਿਕਲੇ ਨੇ । ਇਹ ਟੈਨੈਂਟ ਤਾਂ ਤੁਸਾਂ ਆਪ ਕਢੇ ਨੇ । ਕਿਉਂਕਿ ਲੈਂਡਲਾਰਡ ਤੁਸੀਂ, ਸੋਸ਼ਲਿਜ਼ਮ ਤੁਹਾਡਾ ਬਹਾਨਾ । ਇਹ ਤਾਂ ਤੁਸੀਂ ਆਪ ਕਢੇ ਨੇ । ਤੁਸੀਂ ਤਾਂ ਇਕ ਕੈਪੀਟਲਿਸਟ ਕਲਾਸ ਸਾਬਤ ਹੋਏ ਹੋ ਅਤੇ ਐਨੇ ਕਿ ਇਸ ਮੁਲਕ ਵਿਚ ਲੋਕਾਂ ਦੀਆਂ ਅੱਖਾਂ ਤੁਸੀਂ ਖੋਲ੍ਹ ਦਿਤੀਆਂ ਹਨ ਅਤੇ ਤੁਹਾਡੇ ਮੁਤਾਲਿਕ ਲੋਕਾਂ ਨੇ ਰਾਏ ਕਾਇਮ ਕਰ ਲਈ ਹੈ । ਤੁਹਾਡੇ ਮੁਤਾਲਿਕ ਤਾਂ ਲੋਕਾਂ ਨੂੰ ਪਤਾ ਲਗ ਗਿਆ ਹੈ ਕਿ ਤੁਸੀਂ ਆਪ ਕੈਪੀਟਲਿਸਟ ਅਤੇ ਲੈਂਡਲਾਰਡ ਅਤੇ ਟੈਨੰਟਸ ਨੂੰ ਮਾਰਨ ਵਾਲੇ ਹੋ ਇਸ ਲਈ ਤੁਸੀਂ ਤਾਂ ਆਪ ਕਢਿਆ ਹੈ ਉਨ੍ਹਾਂ ਨੂੰ, ਅਸੀਂ ਤਾਂ ਕੋਈ ਨਹੀਂ ਕਢਿਆ ।

(ਕੈਪਟਨ ਰਤਨ ਸਿੰਘ ਵਲੋਂ ਵਿਘਨ) ਕਪਤਾਨ ਸਾਹਿਬ ਦੀ ਕੀ ਗੱਲ ਕਰਦੇ ਹੋ, ਇਨ੍ਹਾਂ ਦੇ ਹੇਠਾਂ ਤਾਂ ਪਤਾ ਨਹੀਂ ਸਪਰਿੰਗ ਲਗੇ ਹੋਏ ਨੇ ਇਕ ਮਿੰਟ ਵੀ ਟਿਕ ਕੇ ਨਹੀਂ ਬੈਠ ਸਕਦੇ ਤੁਸੀਂ ਕਿਸ ਦਾ ਨਾਂ ਲੈਂਦੇ ਹੋ ?

ਫਿਰ ਸਪੀਕਰ ਸਾਹਿਬ, ਇਥੇ ਲੈਂਗੁਏਜ਼ ਦਾ ਸਵਾਲ ਉਠਾਇਆ ਗਿਆ ਹਾਲਾਂ ਕਿ ਇਸ ਗੱਲ ਦਾ ਨੋ ਕਾਨਫੀਡੈਂਸ ਮੋਸ਼ਨ ਨਾਲ ਕੋਈ ਤਾਅਲੁਕ ਨਹੀਂ । ਇਸ ਵਿਚ ਨਾ ਸਵਾਲ ਕਾਨਫੀਡੈਂਸ ਦਾ ਹੈ ਤੇ ਨਾ ਹੀ ਨੋ ਕਾਨਫੀਡੈਂਸ ਦਾ ਹੈ ਪਰ ਇਨ੍ਹਾਂ ਐਸੇ ਸਵਾਲ ਇਥੇ ਉਠਾ ਦਿਤੇ ਕਿ ਟੈਨੈਂਸ ਕਢ ਦਿਤੇ ਜਾਂ ਲੈਂਗੁਏਜ਼ ਦੀ ਪਾਲਿਸੀ ਤੈਅ ਨਹੀਂ ਕੀਤੀ । ਇਸ ਲਈ ਮਨਿਸਟਰੀ ਤੇ ਨੋ ਕਾਨਫੀਡੈਂਸ ਹੈ । ਲੈਂਗੁਏਜ਼ ਦੇ ਬਾਰੇ ਵਿਚ ਪੰਜਾਬ ਸਰਕਾਰ ਦੀ ਪਾਲਿਸੀ ਬਿਲਕੁਲ ਕਲੀਅਰ ਹੈ । ਪੰਜਾਬ ਦੀ ਲੈਂਗੁਏਜ਼ ਪੰਜਾਬੀ ਹੈ ਅਤੇ ਸਕਰਿਪਟ ਗੁਰਮੁਖੀ (ਪ੍ਰਸੰਸਾ) ਸਮਝ ਗਏ ਹੁਣ ਕਿ ਅਜੇ ਨਹੀਂ ? (ਵਿਘਨ) (ਇਕ ਮੈਂਬਰ ; ਇਨ੍ਹਾਂ ਦੇ ਸਮਝਣ ਵਾਲੀ ਇਹ ਚੀਜ਼ ਨਹੀਂ । ) ਇਥੇ ਇਨ੍ਹਾਂ ਨੇ ਹਿੰਦੀ ਅਤੇ ਪੰਜਾਬੀ ਦਾ ਕਈ ਵੇਰ ਸਵਾਲ ਉਠਾਇਆ ਪਰ ਮੈਂ ਅਜ ਸਾਫ ਕਰ ਦਿਤਾ ਹੈ ਤਾਂ ਕਿ ਇਹਨਾਂ ਦੇ ਮਨ ਵਿਚ ਕੋਈ ਤੌਖਲਾ ਨਾ ਰਹੇ । ਜਿਥੇ ਤਕ ਹਿੰਦੀ ਦਾ ਸਵਾਲ ਹੈ ਹਿੰਦੀ ਬੋਲੀ ਰਾਸ਼ਟਰ ਭਾਸ਼ਾ ਹੈ, ਪੰਜਾਬ ਵਿਚ ਇਸ ਨੂੰ ਡੀਵੈਲਪ ਕੀਤਾ ਜਾਵੇਗਾ । ਇਹ ਤਾਂ ਬਿਲਕੁਲ ਸਾਡਾ ਮਾਮਲਾ ਹੈ ਇਸ ਵਿਚ ਕਿਸੇ ਕਿਸਮ ਦੇ ਇਹਨਾਂ ਦੇ ਉਲਝਣ ਦੀ ਲੋੜ ਨਹੀਂ । ਪੰਜਾਬੀ ਬਾਰੇ ਮੈਂ ਯਕੀਨ ਦਿਵਾਂਦਾ ਹਾਂ ਕਿ ਸੈਕਟਰੀਏਟ ਲੈਵਲ ਤੇ ਲਾਗੂ ਹੋਵੇਗੀ । (ਪ੍ਰਸੰਸਾ) ਤੁਸੀਂ ਇਸ ਪੱਖ ਵਿਚ ਕਾਫੀ ਦੇਰ ਤੋਂ ਉਲਝ ਰਹੇ ਹੋ ।

ਫਿਰ ਤੁਸੀਂ ਇਸ ਗੱਲ ਦਾ ਫਾਇਦਾ ਉਠਾਣ ਦੀ ਬੜੀ ਕੋਸ਼ਿਸ਼ ਕੀਤੀ ਕਿ ਅਕਾਲੀ ਪਾਰਟੀ ਅਤੇ ਜਨਸੰਘ ਪਾਰਟੀ ਨੂੰ ਕਿਸੇ ਤਰ੍ਹਾਂ ਆਪਸ ਵਿਚ ਇਸੇ ਗੱਲ ਤੇ ਝਗੜਾ ਦਿਤਾ ਜਾਵੇ । ਪਰ ਤੁਹਾਡੀਆਂ ਇਸ ਤਰ੍ਹਾਂ ਦੀਆਂ ਗੱਲਾਂ ਕਰਨ ਨਾਲ ਨਹੀਂ ਪੈ ਸਕਦਾ ।

ਫਿਰ ਇਥੇ ਗੱਲ ਫੈਲਾ ਦਿਤੀ ਗਈ ਕਿ 1962 ਵਿਚ ਗੌਰਮਿੰਟ ਨੇ ਇਕ ਸਰਕੂਲਰ ਜਾਰੀ ਕੀਤਾ ਸੀ ਕਿ ਰਜਿਸਟਰੀਆਂ ਪੰਜਾਬੀ ਵਿਚ ਵੀ ਹੋਣ ਅਤੇ ਇਸ ਬਾਰੇ ਸਰਦਾਰ ਗਿਆਨ ਸਿੰਘ ਰਾੜੇਵਾਲਾ ਨੇ ਇਕ ਕਾਲ-ਅਟੈਨਸ਼ਨ ਵੀ ਦਿੱਤੀ ਸੀ । ਇਹ ਤਾਂ ਬਿਲਕੁਲ ਸਾਦਾ ਮਸਲਾ ਸੀ ਅਤੇ ਅਸੀਂ ਇਸ ਗੱਲ ਨੂੰ ਰਜਿਸਟਰੇਸ਼ਨ ਮੈਨੂਅਲ ਵਿਚ ਇਨਕਾਰਪੋਰੇਟ ਕਰ ਦਿਤਾ ਹੈ । ਅਤੇ ਉਸ ਸਰਕੂਲਰ ਨਾਲੋਂ ਬੇਟਰ ਤਰੀਕਾ ਕਰ ਦਿਤਾ ਹੈ । ਜਿਹੜਾ ਸਰਕੂਲਰ ਸੀ ਉਹ ਤਾਂ ਰਜਿਸਟਰੇਸ਼ਨ ਮੈਨੂਅਲ ਵਿਚ ਆ ਗਿਆ ਹੈ ਫਿਰ ਪਤਾ ਨਹੀਂ ਇਹ ਐਵੇਂ ਇਕ ਨੰਬਰ ਚੁਕੀ ਫਿਰਦੇ ਨੇ ਕਿ ਇਹ ਹੋ ਗਿਆ ਉਹ ਹੋ ਗਿਆ । ਇਨ੍ਹਾਂ ਨੂੰ ਕਹਿਣ ਨੂੰ ਕੋਈ ਗੱਲ ਨਹੀਂ ਮਿਲਦੀ (ਹਾਸਾ) ਇਸ ਕਰਕੇ ਇਥੇ ਲੈਂਗੁਏਜ਼ ਦੇ ਮੁਤਲਿਕ ਕੋਈ ਕਿਸੇ ਕਿਸਮ ਦਾ ਝਗੜਾ ਨਹੀਂ । (ਵਿਘਨ)

**ਕਾਮਰੇਡ ਸੱਤ ਪਾਲ ਕਪੂਰ** : ਆਨ ਏ ਪੁਆਇੰਟ ਆਫ਼ ਆਰਡਰ, ਸਰ । ਕੀ ਜਿਹੜੀ ਪਾਲਿਸੀ ਕਲੀਅਰ ਨਹੀਂ ਚੀਫ਼ ਮਨਿਸਟਰ ਉਸ ਬਾਰੇ ਇਸ ਹਾਊਸ ਵਿਚ ਕਨਫਿਊਜ਼ਨ ਕਰੀਏਟ ਕਰ ਸਕਦੇ ਨੇ ? ਇਹਨਾਂ ਦੀ ਕੋਈ ਲੈਂਗੁਏਜ਼ ਪਾਲਿਸੀ ਕਲੀਅਰ ਨਹੀਂ, ਇਸ ਲਈ ਜਿਹੜੀ ਗੱਲ ਇਹਨਾਂ ਨੇ ਕਹੀ ਹੈ ਇਹ ਗਲਤ ਹੈ । ਕੀ ਇਹ ਕਹਿ ਸਕਦੇ ਨੇ ਕਿ ਅਸਾਡੀ ਲੈਂਗੁਏਜ਼ ਪਾਲਿਸੀ ਕਲੀਅਰ ਹੈ (ਵਿਘਨ)

**Mr. Speaker** : No, please. This is no Point of Order.

**ਮੱਖ ਮੰਤਰੀ** ; ਸਪੀਕਰ ਸਾਹਿਬ, ਕਾਮਨਸੈਂਸ ਤਾਂ ਮੁਲ ਵਿਕਦੀ ਨਹੀਂ ਹਰ ਇਕ ਦੀ ਆਪਣੀ ਆਪਣੀ ਹੁੰਦੀ ਹੈ ਇਨ੍ਹਾਂ ਨੂੰ ਸਮਝ ਨਹੀਂ ਸੀ ਆਉਣੀ, ਜਿਨ੍ਹਾਂ ਨੇ ਸਮਝਣਾ ਸੀ ਉਹ ਸਮਝ ਗਏ ਹਨ। ਬਾਹਰ ਤਾਂ ਕਿਤੇ ਮਿਲਦੀ ਨਹੀਂ ਕਿ ਮੈਂ ਇਸ ਮੈਂਬਰ ਸਾਹਿਬ ਨੂੰ ਘੋਲ ਕੇ ਪਿਲਾ ਨਹੀਂ ਦੇਣੀ ।

(ਵਿਘਨ) (ਹਾਸਾ)

ਇਸ ਲਈ ਸਾਰਾ ਹੀ ਕ੍ਰਿਟਿਸਿਜ਼ਮ ਜਿੰਨਾਂ ਇਨ੍ਹਾਂ ਨੇ ਕੀਤਾ ਹੈ ਉਹ ਇਸੇ ਤਰ੍ਹਾਂ ਦਾ ਹੈ । ਪੰਡਿਤ ਮੋਹਨ ਲਾਲ ਜੀ ਨੇ ਕੀ ਕੁਝ ਕਿਹਾ ਮੈਂ ਇਨ੍ਹਾਂ ਦੀ ਇੱਜ਼ਤ ਕਰਦਾ ਹਾਂ । ਇਨ੍ਹਾਂ ਨੇ ਪੁਰਾਣੀਆਂ ਅਖ਼ਬਾਰਾਂ ਦੀਆਂ ਕਟਿੰਗਜ਼ ਦਿਤੀਆਂ । ਇਹ ਤਾਂ ਖੁਸ਼ੀ ਹੈ ਕਿ ਇਹ ਪੁਰਾਣੀਆਂ ਅਖ਼ਬਾਰਾਂ ਸੰਭਾਲ ਕੇ ਰਖਦੇ ਨੇ ਪਰ ਕ੍ਰਿਟਿਸਿਜ਼ਮ ਇਸ ਤਰ੍ਹਾਂ ਨਹੀਂ ਕੀਤਾ ਜਾਂਦਾ ਕਿ ਅਖ਼ਬਾਰਾਂ ਦਾ ਹਵਾਲਾ ਦਿਤਾ ਜਾਵੇ । ਫਿਰ ਕਿਹਾ ਕਿ ਲਾਇਲਪੁਰੀ ਨੇ ਅਸਾਡੇ ਬਾਰੇ ਇਹ ਕਿਹਾ ਜਾਂ ਉਹ ਕਿਹਾ । ਗੱਲ ਇਹ ਹੈ ਕਿ ਅਖ਼ਬਾਰਾਂ ਵਿਚ ਕਈ ਤਰ੍ਹਾਂ ਦੀਆਂ ਨਿਊਜ਼ ਛਪਦੀਆਂ ਹਨ, ਇਸ ਤਰ੍ਹਾਂ ਨਾਲ ਸਪੋਰਟ ਇਨ੍ਹਾਂ ਦੀ ਨਹੀਂ ਲਈ ਜਾ ਸਕਦੀ । ਤੁਸੀਂ ਆਪ ਦਸ ਸਕਦੇ ਹੋ ਕਿ ਮਨਿਸਟਰੀ ਵਿਚ ਇਸ ਤਰ੍ਹਾਂ ਦੀਆਂ ਕਮੀਆਂ ਹਨ । ਉਨ੍ਹਾਂ ਨੂੰ ਪੁਆਇੰਟ ਆਊਟ ਕਰੋ । ਸਪੈਸਿਫ਼ਿਕ ਗੱਲਾਂ ਦਸੋ ਇਕ ਜਨਰਲ ਜਿਹੀ ਗੱਲ ਕਰ ਦੇਣੀ ਕਿ ਅਖ਼ਬਾਰਾਂ ਵਿਚ ਕਿਉਂਕਿ ਇਸ ਤਰ੍ਹਾਂ ਦਾ ਬਿਆਨ ਕਿਸੇ ਦਾ ਆਇਆ ਹੈ ਇਸ ਲਈ ਮਨਿਸਟਰੀ ਤੇ ਨੋ-ਕਾਨਫੀਡੈਂਸ ਪਾਸ ਕਰ ਦਿਤਾ ਜਾਵੇ, ਠੀਕ ਨਹੀਂ ।

ਫਿਰ ਜਿਨ੍ਹਾਂ ਪਾਰਟੀਆਂ ਦੇ ਕਿਸੇ ਲੀਡਰ ਦੇ ਬਿਆਨ ਦਾ ਹਵਾਲਾ ਦਿੰਦੇ ਹੋ ਉਹ ਤਾਂ ਸਾਡੇ ਨਾਲ ਬੈਠੀਆਂ ਹਨ । ਉਹ ਤਾਂ ਇਸ ਸਰਕਾਰ ਨੂੰ ਸਪੋਰਟ ਕਰਦੀਆਂ ਹਨ । ਪਾਰਟੀਆਂ ਤਾਂ ਇਧਰ ਬੈਠੀਆਂ ਹਨ । ਕਮਿਊਨਿਸਟ ਇਥੇ, ਲੈਫਟ ਕਮਿਊਨਿਸਟ ਇਥੇ, ਰਾਈਟ ਕਮਿਊਨਿਸਟ ਅਕਾਲੀ ਪਾਰਟੀ ਇਥੇ, ਜਨ ਸੰਘ ਇਥੇ, ਇੰਡੀਪੈਂਡੈਂਟ ਇਥੇ ਅਤੇ ਰੀਪਬਲੀਕਨ ਪਾਰਟੀ ਇਥੇ । ਇਹ ਸਭ ਤਾਂ ਸਪੋਰਟ ਕਰ ਰਹੀਆਂ ਹਨ : ਪਰ ਤੁਸੀਂ ਹਵਾਲਾ ਦੇਈ ਜਾਂਦੇ ਹੋ ਅਖ਼ਬਾਰਾਂ ਦਾ (ਇਕ ਮਾਨਯੋਗ ਮੈਂਬਰ : ਇਨ੍ਹਾਂ ਨੂੰ 'ਪਰਤਾਪ' ਪੜ੍ਹਾਉ । ) ਉਹ ਤਾਂ ਨਿਊਜ਼—ਆਈਟਮ ਹੈ ਪਰ ਮੈਂ ਆਪਣੇ ਅਪੋਜ਼ੀਸ਼ਨ ਵਿਚ ਬੈਠਣ ਵਾਲੇ ਫਾਜ਼ਲ ਦੋਸਤਾਂ ਨੂੰ ਕਹਾਂਗਾ ਕਿ ਉਹ ਅਜ ਦੀ 'ਪਰਤਾਪ' ਦਾ ਐਡੀਟੋਰੀਅਲ ਪੜ੍ਹ ਲੈਣ । ਉਸ ਨੇ ਇਨ੍ਹਾਂ ਦੀ ਉਹ ਗਤ ਬਣਾਈ ਹੈ ਕਿ ਕੀ ਆਖਾਂ ਉਹ ਕਹਿੰਦਾ ਹੈ ਕਿ ਇਹ ਟਿਕ ਕੇ ਕਿਉਂ ਨਹੀਂ ਬਹਿੰਦੇ । ਵੇਖਦੇ ਕਿਉਂ ਨਹੀਂ ।

(ਵਿਘਨ)

(ਇਕ ਮਾਨਯੋਗ ਮੈਂਬਰ : ਇਨ੍ਹਾਂ ਨੂੰ ਮੋਤੀਆ ਉਤਰ ਆਇਆ ਹੈ) ਅਜ ਦਾ, ਸਪੀਕਰ ਸਾਹਿਬ, ਐਡੀਟੋਰੀਅਲ ਹੈ ਕਿ ਤੁਸੀਂ ਆਰਾਮ ਨਾਲ ਬੈਠਣਾ ਸਿਖੋ । ਰੋਜ਼ ਗੌਰਮਿੰਟ ਤੋੜਨ ਵਿਚ ਹੀ ਨਾ ਲਗੇ ਰਹੋ । ਜੋ ਇਹ ਕੰਮ ਕਰ ਰਹੇ ਹਨ ਕਨਸਟ੍ਰਕਟਿਵ ਇਨ੍ਹਾਂ ਨੂੰ

(ਮੁੱਖ ਮੰਤਰੀ)

ਥੋੜੀ ਦੇਰ ਕਰਨ ਦਿਉ । ਜੇ ਕਰ ਕੰਮ ਅੱਛਾ ਨਹੀਂ ਕਰਨਗੇ ਤਾਂ ਲੋਕੀਂ ਆਪ ਹੀ ਇਨ੍ਹਾਂ ਨੂੰ ਕਢ ਦੇਣਗੇ । ਮਗਰ ਇਨ੍ਹਾਂ ਨੂੰ ਕੌਣ ਸਮਝਾਵੇ ? ਇਨ੍ਹਾਂ ਦੇ ਹੱਥੋਂ ਪਾਵਰ ਨਿਕਲ ਗਈ ਹੈ ਇਹ ਟਿਕ ਕੇ ਬੈਠ ਨਹੀਂ ਸਕਦੇ ।

3.00 p m.

**Mr. Speaker :** Please wind up now.

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਵਾਈਂਡ ਅਪ ਹੀ ਕਰਦਾ ਹਾਂ । ਇਕ ਗੱਲ ਮੈਂ ਅੰਤ ਵਿਚ ਕਹਿੰਦਾ ਹਾਂ ਕਿ ਉਹ ਇਸ ਮਨਿਸਟਰੀ ਦੇ ਕੰਡਕਟ ਦੇ ਮੁਤਾਲਿਕ ਇਕ ਵੀ ਮਿਸਾਲ ਨਹੀਂ ਦੇ ਸਕੇ । ਅਖ਼ਬਾਰਾਂ ਵਿਚ ਇਸ ਨੂੰ ਇਕ ਲਿਸਟ-ਲੈਸ ਬਹਿਸ ਕਿਹਾ ਗਿਆ ਹੈ । ਇਸ ਮਨਿਸਟਰੀ ਦੇ ਕੰਡਕਟ ਤੇ ਐਸੀ ਕੋਈ ਗੱਲ ਨਹੀਂ ਆਉਂਦੀ ਜਿਸ ਤੇ ਕਿ ਅਬਜੈਕਸ਼ਨ ਕੀਤਾ ਜਾ ਸਕੇ । ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਆਪ ਦਾ ਧੰਨਵਾਦ ਕਰਦਾ ਹਾਂ ।

**Mr. Speaker :** Question is—

That this House expresses its want of confidence.....

**Shri Prabodh Chandra :** Sir, before you put the Motion, I have a right of reply, under Rule 108 (2) of the Rules of Procedure and Conduct of Business, wherein it is said—

A member who has moved a motion may speak again by way of reply......

This is on page 60 of the Rules of Procedure and Conduct of Business.

(*At this stage Sardar Harjinder Singh Behla was brought in the House on a stretcher.*)

(*Thumping of tables from the Treasury Benches.*)

**Mr. Speaker :** Please see Rule 65 of the Rules of Procedure and Conduct of Business......

It reads—

65 (1) A motion expressing want of confidence in, or disapproving the policy in a particular respect of a Minister or the Ministry as a whole, may be made, subject to the following restrictions, namely :—

(a) leave to make the motion must be asked for after questions and before the business on the list for the day is entered upon.

(b) the member asking for leave just before the commencement of the sitting of the day leave with the Secretary a written notice of the motion which he proposes to make.

(2) If the Speaker is of opinion that the motion is in order he shall read the motion to the Assembly and shall request those members who are in favour of leave being granted to rise in their places, and if not less than thirty-five members rise accordingly, the Speaker shall intimate that leave is granted and that the motion will be taken on such day, not being more than ten days from the day on which the leave is asked, as he may appoint. If less than thirty-five members rise, the Speaker shall inform the member that he has not the leave of the Assembly.

(3) If leave is granted under sub-rule (2), the Speaker may, after considering the State of business in the Assembly, allot a day or days or part of a day for the discussion of the motion.

(4) The Speaker shall, at the appointed hour on the allotted day or, as the case may be, the last of the allotted days forthwith put every question necessary to determine the decision of the Assembly on the motion.

**Shri Prabodh Chandra**: Sir, it is about the admissibility of a 'No Confidence' motion.

**Mr. Speaker**: I shall read out Rule 108 also—

**Right of Reply**

(1) Except in the exercise of a right of reply or as otherwise provided by the rules, no member shall speak more than once to any motion, except with the permission of the Speaker for the purpose of making personal explanation,

(2) A member who has moved a motion may speak again by way of reply, and if the motion was moved by a private member, the Minister concerned may, with the permission of the Speaker, speak (whether he has previously spoken in the debate or not) after the mover has replied—

Provided that nothing in this sub-rule shall be deemed to give any right of reply to the mover of an amendment to a Bill or a resolution save with the permission of the Speaker.

Now this is what you say ?

**Shri Prabodh Chandra**: Yes, Sir. This is what I say and it is clear that I have a right to reply. I am not making an amendment. I am just going to reply. It is there in the Rules that a member who has moved a motion may speak again by way of reply....I do not insist

अगर आप चाहते हैं तो मैं जवाब नहीं देता ।

**Mr Speaker**: Time of the House is extended.

**Voices**: Already it stands extended, Sir.

**श्री प्रबोधचन्द्र** : I do not insist अगर आप समझते हैं तो बेशक ज्यादा कर दें हमें बता दें ।

**Mr. Speaker**: The time of the House has already been extended.

**श्री प्रबोध चन्द्र**: बहुत अच्छा जी । मैं यहां पर यह समझता था कि जिन भाईयों ने मिनिस्टरी के खिलाफ कोई चार्जिज़ लगाये हैं चीफ मिनिस्टर साहिब उठेंगे और उनका कोई माकूल जवाब देंगे । मगर उन्हों ने जवाब दिया कि गुरनाम सिंह मिनिस्टरी के खिलाफ एक भी इलज़ाम आपोजीशन की तरफ से नहीं लगाया गया इस लिये उन्होंने अपना ही थीसिस हाऊस में रखा है । उन्होंने बताया कि 2-4 मर्डरज़ डकैतियां होती हैं । मैं अर्ज़ करूं कि यह कोई 2-4 डकैतियों का सवाल नहीं, सवाल तो यह है कि जब से यह वज़ारत आई है एक ला कानूनी का माहौल पैदा हो गया है और यह हालत हुई है जो पिछले 20 साल

[श्री प्रबोध चन्द्र]

में कांग्रेस राज्य में कभी भी नहीं हुई थी । आज बिरला फार्म की अगर कोई बात करता है कि बेच दो तो ख़ामोश हो जाते हैं । उस वक्त सब से ज्यादा शोर यह मचाते थे कि कांग्रेस ने बिरला सीड फार्म बना कर बड़ी भारी गलती की है इस की तलाफी करो (शोर) मैंने एक बात पर अगर ज़ोर दिया तो कहने लगे कि चीफ़ मिनिस्टर को कहने की जरूरत नहीं है । मैं कहता हूं आप इनके घर का टैलीफोन नम्बर देखें कि इन के कहने से धनेशर सिंह जिस के पास कुलदीप कौर के बच्चे की पावर आफ अटार्नी है उस को थाने में बुलाया गया था कि नहीं ।

(विघ्न)

**Mr. Speaker** : This is repetition.

**श्री प्रबोध चन्द्र:** जनाब, उन्होंने कहा है कि जिस लड़के की जमीन छोड़ी गई है मेरा उस से कोई तआलुक नहीं है ।

**Chief Minister** : I question all this. I accept that that telephone may be examined.

(*Interruption*)

**Chief Minister** : I am not hear to be cross-examined by you.

**Shri Praboth Chandra** : I am also not here to here lies that come from the opposite side.

जनाब आली, मैंने चीफ मिनिस्टर साहिब के बारे में इलज़ाम लगाया था कि चंडीगढ़ में सैंकड़ों केसिज ऐसे हैं जिन्हों ने वक्त पर किश्तें अदा नहीं कीं गवर्नमैंट ने उन के पलाट रिज़यूम कर लिए । मगर जिन लोगों का चीफ मिनिस्टर से डायरैक्ट कनसर्न था उन के दो घन्टे के अन्दर-अन्दर पलाट रीलीज़ कर दिये । चीफ मिनिस्टर साहिब डायरैक्टली कुनैक्टिड था, उन को चाहिये था कि वह जवाब देते फिर यूनाईटिड फ्रंट वज़ारत ने 11 नुकाती प्रोग्राम बनाया मगर यह उस में बुरी तरह से फेल हुई है ।

चाहे कुरप्शन है, चाहे एफीसैंसी है । मैं आप को बताऊं एक मिनिस्टर की मुझे चिट्ठी आई । प्रबोध चन्द्र के एड्रैस पर उसका प्रोग्राम आया । चिट्ठी मेरे पास है आप को दिखा सकता हूं । नाम तो मेरा था लेकिन एड्रैस नत्था सिंह के घर का था (विघ्न) यही नहीं, यह भी नहीं लिखा कि किस मिनिस्टर का प्रोग्राम है (हंसी) यह छोटी-छोटी मिसालें हैं । मेरे कहने का मतलब यह है कि जिस मिनिस्टर को यह भी पता नहीं कि एक मैम्बर का एड्रैस क्या है (*Interruptions*) आज यह कहें कि हमारे राज में डकैटीज़ कम हैं या कांग्रेस के राज में कत्ल हुए या गोलियां चलीं, जो भी बदअमनी पंजाब में हुई उस की ज़िम्मेदारी अकाली पार्टी पर थी या जन संघ पार्टी पर थी या कम्युनिस्ट पार्टी पर थी जो आज यह कहते हैं कि बदअमनी हुई बदअमनी करने वाले तो सामने बैठे हैं और हमें ताना देते हैं, इल्ज़ाम लगाते हैं

कि हम ने बदअमनी की । बेशक आप हाऊस की कमेटी बना दें, जो एलीगेशन्ज़ मैं ने लगाए हैं कि चीफ मिनिस्टर ऐडमिनिस्ट्रेशन में दखल देते हैं, इस की जांच करें । आज वह कहते हैं कि हम कुरप्शन करते हैं । इस से ज्यादा पुलीटीकल कुरप्शन और क्या हो सकती है कि 6 मैम्बरों को मिनिस्टरी का वादा कर के ले गए, आज यह कहते हैं कि हम ने किसी से वादा नहीं किया । आप का ज्यादा वक्त न लेता हुआ आप से कहूंगा कि इस मिनिस्टरी को एक मिन्ट के लिए भी जारी रखना पंजाब के अवाम के साथ बेइन्साफी होगी। Honest और incorruptible administration जो हम चाहते हैं उस के साथ बेइन्साफी होगी । इन अल्फाज़ के साथ मैं हाऊस के मैम्बरों से कहूंगा कि अपनी ज़मीर से काम लें, गद्दियों पर बैठ कर काम न लें। अगर वे यह बात महसूस करते हैं कि दो महीने में यह गवर्नमैन्ट फेल हुई है तो इस अदम एतमाद के प्रस्ताव को मुतफिका तौर पर पास करें ।

(*Interruptions and Noise*)

**Mr. Speaker :** There should be order in the House.

**श्री प्रबोध चन्द्र :** आप बेशक रूल्ज़ देख लें, जो आदमी इस काबिल नहीं कि अपनी अकल के बल बूते पर यह समझे कि किस को वोट डालना है । उस को वोट देने की इजाज़त नहीं होनी चाहिए (शोर)

**आवाज़ें :** शेम, शेम ।

**वित्त मन्त्री :** मैं समझता हूं कि प्रबोध जी ने जो ऐलीगेशन लगाया है वह गिरावट की इन्तहा है ।

**Mr. Speaker :** Question is—

> That this House expresses its want of confidence in the Punjab Ministry........

**Shri Prabodh Chandra :** Sir I rise on a point of Order. One of the hon. Members does not seem to be in a fit position to vote.

**वित्त मन्त्री :** हाऊस के मेम्बर के बारे में ऐसी बात कहना कि सैनसिज़ में नहीं है गिरावट की निशानी है ।

**Voices from the Treasury Benches :** Shame. Shame.

(*Uproar in the House*).

**Voices from the Treasury Benches :** You talk to him. You are callous. You are inhuman.

(*Noise in the House*)

**Minister for Finance** : Sir he is in his full senses. Only his lower part is paralysed,

**Shri Prabodh Chandra** : I have drawn the attention of the Speaker. If he is fit, let him vote.

**ਲੋਕ ਕਾਰਜ ਅਤੇ ਵਿਦਿਆ ਮੰਤਰੀ** : ਮੇਰੀ ਅਰਜ਼ ਹੈ ਕਿ ਦੋਵਾਂ ਮੈਂਬਰਾਂ ਦਾ ਡਾਕਟਰੀ ਟੈਸਟ ਕਰਵਾ ਲਉ, ਪਤਾ ਲਗ ਜਾਏਗਾ ਕਿ ਕੌਣ ਠੀਕ ਹੈ ।

(ਵਿਘਨ)

**Lt. General His Highness Maharaja Yadavindra Singh of Patiala** : On a Point of Order, Sir. I may speak English this time. It is a very unfortunate remark. We are very happy that our colleague is gaining in health. We wish him luck and long life so that he may join us in our activities. That has nothing to do with one's voting. I would request you to expunge the remarks.

*(Interruptions)*

**Shri Prabodh Chandra** : Sir, I withdraw the remarks.

**His Highness Nawab Mohammad Iftikhar Ali Khan Bahadur** : Sir, I support what His Highness the Maharaja of Patiala has said.

**Mr. Speaker** : Question is—

That this House expresses its want of confidence in the Punjab Ministry as a whole.

*(After ascertaining the votes of the Members by voices, Mr. Speaker said, I think the Noes have it.. This opinion was challenged and division was claimed. Mr. Speaker after calling upon those Members who were for 'Aye' and those who were for 'No', respectively, to rise in their places and on a count having been taken, declared that the motion was lost.*

Ayes........ 46

Noes.......... 57)

*The motion was declared lost.*

*(Cheers renewed cheers from the Treasury Benches)*

**Mr. Speaker** : The House stands adjourned *sine die*.

3.22 p. m.

(The Sabha then adjourned *sine die*).

767—300—28-10-67—Pb., Govt. Press, Patiala.

## APPENDIX

to

**Punjab Vidhan Sabha Debate, Vol. I, No. 29, dated the 26th May, 1967**

---

### AUTOMATIC TELEPHONE SYSTEM FOR PUNJAB

***261. Shri A. Vishwa Nathan** : Will the Chief Minister be pleased to State.—

whether the Government made any recommendations to the Central Government about installing automatic telephone system in various towns of the Punjab; if so, the date when the said matter was taken up and whether Ludhiana Town was one of them ?

**Shri Piara Ram Dhanowali (Welfare and Housing Minister Punjab)**;—No. However the Post and Telegraph Department are planning to install an automatic exchange with 6,000 lines for Ludhiana to be commissioned during the current plan.

---

### CALL-ATTENTION NOTICE

(Serial No. 145)

**Comrade Jangir Singh Joga, M.L.A.**, : to draw the attention of the Government to an urgent matter of public importance that police resorting to lathi-charge and firing on the striking workers of Goetze Factory, Bahadurgarh, leading to great resentment among the workers. The Government should take the House into confidence about this incidence and take immediate action against the officials responsible for it.

### STATEMENT

**Sardar Gurnam Singh** (Chief Minister, Punjab) : The workers of Goetze and Mahle Factories, Bahadurgarh (Patiala) went on strike on 23rd May, 1967. On the evening of 24th May, 1967, a factory car carrying willing workers was intercepted by striking workers who were armed with lathis. They smashed the window-pane of the car, dragged out two willing workers, belaboured them and took them forcibly to the near by Gurdwara. The police party which went for the rescue of these willing workers was also attacked, as a result of which some Police-men sustained injuries. The incharge of the Police Party fired two shots in the air to scare away the crowd and to defend the willing workers and the Police Party. No one was injured by these shots.

Case F.I.R. No. 167, dated 24th May, 1967, unde section 307/364/ 148/149 IPC, has been registered in P. S. Sadar, Patiala, in this connection.

---

CALL-ATENTION NOTICE
(Serial No. 147)

**Sardar Sardar Singh Kohli, M.L.A.,** to draw the attention of the Chief Minister towards a matter of urgent public importance, namely, indiscriminate firing by the police at Patiala on the workers of the Bahadurgarh Factory which is an act of high-handedness and since he is the Minister concerned it is necessary that he should give a statement in the House as to the circumstance under which firing resorted to.

STATEMENT

**Sardar Gurnam Singh** (Chief Minister, Punjab) : The workers of Goetze and Mahle Factories, Bahadurgarh (Patiala) went on strike on 23rd May, 1967. On the evening of 24th May, 1967, a factory car carrying willing workers was intercepted by striking workers who were armed with lathis. They smashed the window-pane of the car, dragged out two willing workers, belaboured them and took them forcibly to the near-by Gurdwara. The Police party which went for the rescue of these willing workers was also attacked, as a result of which some Police-men sustained injuries. The incharge of the Police Party fired two shots in the air to scare away the crowd and to defend the willing workers and the Police Party. No one was injured by these shots.

Case F.I.R. No. 167, dated 24th May, 1967, under section 307/364/ 148,/149 I.P.C., has been registered in P. S. Sadar, Patiala, in this connection.

